# ਗੁਰਬਾਣੀ ਤੱਤ ਸਾਗਰ

'ਮਉਜੂਦ' ਤੋਂ 'ਤੜਕ ਪੈਣੀ'

(ਛੇਵੀਂ ਜਿਲਦ)

ਸੰਤਾ ਸਿੰਘ ਤਤਲੇ (ਬਰਹਮੀ)



ਗੁਰੂ ਨਾਨਕ ਦੇਵ ਯੂਨੀਵਰਸਿਟੀ, ਅੰਮ੍ਰਿਤਸਰ

# ਦੋ ਸ਼ਬਦ

ਸ੍ਰੀ ਗੁਰੂ ਗ੍ਰੰਥ ਸਾਹਿਬ ਅਨਮੋਲ ਖਜ਼ਾਨਾ ਹੈ—ਅਧਿਆਤਮਕ ਸਾਹਿੱਤ ਦਾ। ਇਸ ਖਜ਼ਾਨੇ ਵਿਚ ਸੰਕਲਿਤ ਕੀਤੇ ਗਏ ੩੬ ਬਾਣੀਕਾਰਾਂ ਦੇ ਮਨੋਹਰ ਬਚਨਾਂ ਦੀ ਤਾਸੀਰ, ਸਾਹ-ਸਤ-ਹੀਣ ਲੋਕਾਈ ਨੂੰ ਜੀਵਨ ਦਾਨ ਬਖਸ਼ਣ ਵਾਲੀ ਅਤੇ ਭੁੱਲੇ ਭਟਕਿਆਂ ਦਾ ਮਾਰਗ ਦਰਸ਼ਨ ਕਰਨ ਵਾਲੀ ਹੈ। ਵਿਸ਼ੇਸ਼ਤਾ ਇਹ ਕਿ ਪੰਜ ਸਦੀਆਂ ਬੀਤਣ ਉਪਰੰਤ ਵੀ ਅਜੋਕਾ ਮਾਨਵ ਵਿਸ਼ਵ ਪੱਧਰ ਤੇ ਇਸ ਪਾਵਨ ਗ੍ਰੰਥ ਤੋਂ ਗਿਆਨ ਦਾ ਮਹਾਂ ਰਸ ਅਤੇ ਸੁਖ ਸ਼ਾਂਤੀ ਦਾ ਸੰਦੇਸ਼ਾ ਨਿਰੰਤਰ ਪ੍ਰਾਪਤ ਕਰ ਰਿਹਾ ਹੈ। ਰੱਬੀ ਏਕਤਾ, ਧਰਮ-ਏਕਤਾ ਅਤੇ ਮਾਨਵ-ਏਕਤਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪ੍ਰਮੁੱਖ ਸੰਦੇਸ਼ ਹਨ। ਮਾਨਵ-ਸਮਾਜ ਦੇ ਸਨਮੁਖ ਕਥਨੀ ਤੇ ਕਰਨੀ ਦੇ ਨਵੇਂ ਮਿਆਰ ਸਥਾਪਤ ਕਰਨੇ; ਲੋਕ-ਕਾਵਿ ਅਤੇ ਲੋਕ-ਸੰਸਕ੍ਰਿਤੀ ਦੇ ਮਾਧਿਅਮ ਰਾਹੀਂ ਲੋਕ-ਜੀਵਨ ਦਾ ਵਿਕਾਸ ਕਰਨਾ, ਇਸ ਦੇ ਸਮੁੱਚੇ ਬਾਣੀਕਾਰਾਂ ਦਾ ਪਰਮ ਅਗੇਤ ਮੰਤਵ ਸੀ। ਏਸੇ ਲਈ ਸੰਨ ੨੦੦੪ ਵਿਚ ਆ ਰਹੀ ਸ੍ਰੀ ਗ੍ਰੰਥ ਸਾਹਿਬ ਜੀ ਦੀ ਪੰਜਵੀਂ ਸ਼ਤਾਬਦੀ ਨੂੰ ਪੂਰੀ ਸ਼ਾਨ ਸ਼ੌਕਤ ਨਾਲ ਮਨਾਉਣ ਦੇ ਉਪਰਾਲੇ ਹੁਣ ਤੋਂ ਹੀ ਆਰੰਭ ਹੋ ਗਏ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਰਚਨਾ ੧੬੦੪ ਈ. ਨੂੰ ਹੋਈ ਸੀ ਪਰ ਇਸ ਦੇ ਸਿਧਾਂਤ ਤੇ ਸੰਕਲਪਾਂ ਨੂੰ ਮੁਕੰਮਲ ਤੌਰ ਤੇ ਠੀਕ ਪ੍ਰਸੰਗ ਵਿਚ ਸਮਝਣ ਲਈ ਲੋੜੀਂਦੇ ਸਾਹਿੱਤ ਦੀ ਲੋੜ, ਗੰਭੀਰ ਰੂਪ ਵਿਚ ਬਣੀ ਰਹੀ ਹੈ। ਨਿਰਸੰਦੇਹ ਕੁੱਝ ਵਿਦਵਾਨਾਂ ਨੇ ਇਸ ਖੇਤਰ ਵਿਚ ਸਾਮਿਅਕ ਪ੍ਰਸਥਿਤੀਆਂ ਅਨੁਕੂਲ ਸ਼ਲਾਘਾਯੋਗ ਜਤਨ ਕੀਤੇ ਹਨ, ਜਿਨ੍ਹਾਂ ਵਿਚ ਗੁਰੂ ਗਿਰਾਰਥ ਕੋਸ਼, ਗੁਰੂ ਸ਼ਬਦ ਰਤਨਾਕਰ ਮਹਾਨ ਕੋਸ਼, ਗੁਰਮਤਿ ਨਿਰਣਯ, ਗੁਰੂ ਗ੍ਰੰਥ ਵਿਚਾਰ ਕੋਸ਼, ਨਾਵਾਂ ਥਾਵਾਂ ਦਾ ਕੋਸ਼, ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ ਆਦਿ ਇਸ ਖੇਤਰ ਦੀਆਂ ਉੱਤਮ ਰਚਨਾਵਾਂ ਹਨ। ਅਜੋਕੇ ਪਾਠਕ ਤੇ ਖੋਜਾਰਥੀਆਂ ਦੀਆਂ ਲੋੜਾਂ ਆਪਣੀ ਕਿਸਮ ਦੀਆਂ ਹਨ, ਜਿਹਨਾਂ ਦੇ ਸਨਮੁਖ ਆਧਾਰ ਮੂਲਕ ਸਾਹਿੱਤ ਸਿਰਜਨ ਦੀ ਲੋੜ ਬਣੀ ਹੋਈ ਹੈ। ਜ਼ਮਾਨੇ ਦੀ ਰਫ਼ਤਾਰ ਨਾਲ ਨਵੀਆਂ ਖੋਜ-ਜੁਗਤਾਂ ਵੀ ਪ੍ਰਚਲਤ ਹੁੰਦੀਆਂ ਹਨ ਜਿਸ ਕਰਕੇ ਉਨ੍ਹਾਂ ਨਾਲ ਸੰਪਰਕ ਰੱਖਣ ਲਈ ਭਰੋਸੇਯੋਗ ਹਵਾਲਾ ਪੁਸਤਕਾਂ ਦੀ ਲੋੜ ਨਿਰੰਤਰ ਬਣੀ ਰਹਿੰਦੀ ਹੈ।

ਦਰਅਸਲ ਅਜੋਕਾ ਮਾਨਵ-ਸੰਸਾਰ, ਸੂਚਨਾ ਤਕਨਾਲੋਜੀ ਵਿਧੀ ਦੀ ਆਮਦ ਸਦਕਾ ਗਿਆਨ, ਵਿਗਿਆਨ ਦੇ ਖੇਤਰ ਨਾਲ ਸੰਬੰਧਤ ਹਰ ਪ੍ਰਕਾਰ ਦਾ ਗਿਆਨ, ਆਪਣੇ ਕੰਪਿਊਟਰ ਰਾਹੀਂ ਪ੍ਰਾਪਤ ਕਰਨ ਦਾ ਇੱਛਕ ਬਣ ਗਿਆ ਹੈ। ਇਸ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਰਬਪੱਖੀ ਮਾਨਵ-ਵਿਕਾਸ ਦੇ ਗਿਆਨ ਨੂੰ ਵੀ ਕੰਪਿਊਟਰ ਵਿਧੀ ਰਾਹੀਂ ਪ੍ਰਸਾਰਨ ਦੀ ਲੋੜ ਪੈਦਾ ਹੋ ਗਈ ਹੈ। ਇਸ ਵਿਧੀ ਰਾਹੀਂ ਹੀ ਵਿਸ਼ਵ ਦੇ ਹਰ ਘਰ ਵਿਚ ਗੁਰ-ਗਿਆਨ ਦੇ ਦੀਪਕ ਉਜਿਆਰੇ ਕੀਤੇ ਜਾ ਸਕਦੇ ਹਨ। ਨਿਰਸੰਦੇਹ ਕੁੱਝ ਵਿਦਵਾਨਾਂ ਨੇ ਅਜਿਹੇ ਕਾਰਜ ਆਰੰਭ ਵੀ ਕਰ ਦਿੱਤੇ ਹਨ ਪਰ ਆਧਾਰ ਸਾਮਗ੍ਰੀ ਦੀ ਅਪ੍ਰਾਪਤੀ ਕਾਰਨ ਉਨ੍ਹਾਂ ਦੀ ਚਾਲ ਧੀਮੀ ਹੈ।

ਸ. ਸੰਤਾ ਸਿੰਘ ਤਤਲੇ ਨੇ ਅਜੋਕੇ ਤਕਨਾਲੋਜੀ ਨਾਲ ਜੁੜੇ ਖੋਜਕਾਰਾਂ ਦੀ ਲੋੜ ਨੂੰ ਸਨਮੁਖ ਰਖਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੰਕਲਪਾਂ ਤੇ ਵਿਚਾਰਧਾਰਾ ਨੂੰ ਸਮਝਣ ਲਈ *ਗੁਰਬਾਣੀ ਤੱਤ ਸਾਗਰ* ਦੇ ਰੂਪ ਵਿਚ ਜੋ ਕੋਸ਼ ਤਿਆਰ ਕੀਤਾ ਹੈ, ਨਿਸ਼ਚੇ ਹੀ ਇਹ ਇਸ ਖੇਤਰ ਵਿਚ ਨਵੀਂ ਦਿਸ਼ਾ ਅਤੇ ਸੂਚਨਾ ਤਕਨਾਲੋਜੀ ਨਾਲ ਜੁੜੇ ਖੋਜਕਾਰਾਂ ਦੇ ਕਾਰਜ ਲਈ ਆਧਾਰ ਸਾਮਗ੍ਰੀ ਪ੍ਰਦਾਨ ਕਰੇਗਾ।

ਗੁਰਬਾਣੀ ਤੱਤ ਸਾਗਰ ਦੀਆਂ ਕੁਲ ੬ ਜਿਲਦਾਂ ਹਨ, ਜਿਨ੍ਹਾਂ ਦੀ ਤਿਆਰੀ ਹਿਤ ਇਸਦੇ ਲੇਖਕ ਨੇ ੩੦ ਸਾਲ ਦਾ ਲੰਬਾ ਸਮਾਂ ਖਰਚ ਕੀਤਾ ਹੈ। ਗੁਰੂ ਨਾਨਕ ਅਧਿਐਨ ਵਿਭਾਗ ਨੇ ਇਸ ਖੋਜ-ਪ੍ਰਾਜੈਕਟ ਨੂੰ ਪ੍ਰਕਾਸ਼ਿਤ ਕਰਨ ਦਾ ਬੀੜਾ ਉਠਾਇਆ ਸੀ। ਪੰਜ ਜਿਲਦਾਂ ਛਪ ਕੇ ਪਾਠਕਾਂ ਪਾਸ ਪਹਿਲਾਂ ਹੀ ਪੁੱਜ ਚੁੱਕੀਆਂ ਹਨ ਅਤੇ ਹੁਣ ਛੇਵੀਂ ਜਿਲਦ ਪਾਠਕਾਂ ਦੇ ਸਨਮੁਖ ਕਰਦਿਆਂ ਮੈਨੂੰ ਅਪਾਰ ਖੁਸ਼ੀ ਹੋ ਰਹੀ ਹੈ।

ਇਸ ਕਠਨ ਤਪਸਿਆ ਭਰੀ ਘਾਲ ਕਮਾਈ ਲਈ ਮੈਂ ਸੰਤਾ ਸਿੰਘ ਤਤਲੇ ਨੂੰ ਵਧਾਈ ਦਿੰਦਾ ਹਾਂ। ਇਸਦੇ ਨਾਲ ਹੀ ਗੁਰੂ ਨਾਨਕ ਅਧਿਐਨ ਵਿਭਾਗ ਅਤੇ ਉਨ੍ਹਾਂ ਸਾਰੇ ਸਹਿਯੋਗੀਆਂ ਦਾ ਤਹਿ ਦਿਲੋਂ ਧੰਨਵਾਦ ਕਰਦਾ ਹਾਂ ਜੋ *ਗੁਰਬਾਣੀ ਤੱਤ ਸਾਗਰ* ਨੂੰ ਸੰਪੂਰਨ ਕਰਨ ਤਕ ਇਸ ਦੇ ਨਾਲ ਜੁੜ ਕੇ ਕਾਰਜ ਕਰਦੇ ਰਹੇ ਹਨ।

ਮੈਨੂੰ ਪੂਰਨ ਆਸ ਹੈ *ਗੁਰਬਾਣੀ ਤੱਤ ਸਾਗਰ* ਦੀ ਇਹ ਛੇਵੀਂ ਜਿਲਦ ਵੀ ਪਹਿਲੀਆਂ ਪੰਜ ਜਿਲਦਾਂ ਵਾਂਗ ਖੋਜਾਰਥੀਆਂ ਤੇ ਪਾਠਕਾਂ ਦਾ ਸਹੀ ਮਾਰਗ ਦਰਸ਼ਨ ਕਰੇਗੀ।

ਮੈਂ ਯੂਨੀਵਰਸਿਟੀ ਵੱਲੋਂ ਇਹ ਛੇਵੀਂ ਜਿਲਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ੨੦੦੪ ਵਿਚ ਆ ਰਹੀ ਪੰਜਵੀਂ ਸ਼ਤਾਬਦੀ ਨੂੰ ਸਮਰਪਿਤ ਕਰਨ ਦੀ ਖੁਸ਼ੀ ਲੈ ਰਿਹਾ ਹਾਂ।

**ਸ.ਪ. ਸਿੰਘ**
*ਉਪ-ਕੁਲਪਤੀ*

**ਗੁਰੂ ਨਾਨਕ ਦੇਵ ਯੂਨੀਵਰਸਿਟੀ**
**ਅੰਮ੍ਰਿਤਸਰ**

# ਤਤਕਰਾ

# ਮੁੱਖਬੰਧ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਥਾਹ ਸਾਗਰ ਹੈ-ਰੱਬੀ ਗਿਆਨ ਦਾ। ਗਿਆਨ ਦੇ ਇਸ ਮਹਾਂ-ਸਾਗਰ ਦੀ ਗਹਿਰਾਈ ਤਕ ਚੁਭੀਆਂ ਲਾਉਣ ਵਾਲੇ ਗੁਰਮੁਖ ਤਾਂ ਹੀਰੇ, ਪੰਨੇ, ਲਾਲ, ਜਵਾਹਰ, ਮੋਤੀ ਆਦਿ ਪ੍ਰਾਪਤ ਕਰਕੇ ਲੋਕ ਤੇ ਪਰਲੋਕ ਸੁਹੇਲਾ ਬਣਾ ਲੈਂਦੇ ਹਨ ਪਰ ਸਤਹੀ-ਪੱਧਰ ਦੇ ਗਿਆਨੀ, ਘੋਗੇ ਤੇ ਸਿੱਪੀਆਂ ਹੀ ਹਾਸਲ ਕਰਦੇ ਹਨ। ਇਹ ਪਾਵਨ ਗ੍ਰੰਥ ਹਰੇਕ ਪ੍ਰਾਣੀ ਲਈ ਇਕ ਮਾਤਰ ਅਮੁੱਲ ਨਿਧੀ ਅਤੇ ਜੀਵਨ-ਆਧਾਰ ਹੈ ਕਿਉਂਕਿ ਇਸ ਵਿਚ ਸਤਿ-ਆਚਾਰ ਅਤੇ ਸਤਿ-ਵਿਉਹਾਰ ਨੂੰ ਸਫਲ ਜੀਵਨ ਦੇ ਪ੍ਰਮੁੱਖ ਅੰਗ ਵਜੋਂ ਪ੍ਰਸਤੁਤ ਕੀਤਾ ਗਿਆ ਹੈ। ਇਹ ਇਕ ਅਜਿਹੀ ਜੁਗਤਿ ਹੈ ਜੋ ਮਾਨਵ-ਜੀਵਨ ਵਿਚੋਂ ਕਾਮ, ਕ੍ਰੋਧ, ਲੋਭ, ਮੋਹ ਤੇ ਹੰਕਾਰ ਦੇ ਦੂਸ਼ਤ ਪ੍ਰਭਾਵਾਂ ਨੂੰ ਨਸ਼ਟ ਕਰਕੇ, ਨਾਮ-ਸਿਮਰਨ, ਸਬਰ, ਸੰਤੋਖ, ਸੇਵਾ ਅਤੇ ਪਰਉਪਕਾਰੀ ਭਾਵਨਾ ਦੀ ਲਗਨ ਪੈਦਾ ਕਰਦੀ ਹੈ।

ਦਰਅਸਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਪਾਦਨ-ਕਾਰਜ, ਇਕ ਸੋਚੇ ਸਮਝੇ ਉਦੇਸ਼ ਦੀ ਪੂਰਤੀ ਦਾ ਸਾਰਥਿਕ ਰੂਪ ਹੈ। ਸ਼ਬਦ-ਗੁਰੂ ਦੇ ਰੂਪ ਵਿਚ ਇਹ ਸਾਰੀ ਮਾਨਵਤਾ ਦਾ ਗੁਰੂ ਅਤੇ ਰਾਹ-ਦਸੇਰਾ ਹੈ। ਇਸ ਦੇ ਸਿਰਜਨ-ਕਾਰਜ ਵਿਚ ੬ ਸਿੱਖ ਗੁਰੂਆਂ ਤੋਂ ਇਲਾਵਾ ੩੦ ਹੋਰ ਰੂਹਾਨੀ ਪੁਰਸ਼ਾਂ ਦਾ ਨਿੱਗਰ ਯੋਗਦਾਨ ਹੈ। ਇਹ ੩੬ ਮਹਾਂਪੁਰਸ਼ ਦੇਸ਼ ਦੇ ਵੱਖ ਵੱਖ ਇਲਾਕਿਆਂ, ਫਿਰਕਿਆਂ, ਧਰਮਾਂ, ਭਾਸ਼ਾਵਾਂ ਨਾਲ ਸੰਬੰਧਤ ਅਕੀਦਿਆਂ ਅਤੇ ਸਮਾਜ ਦੀ ਨੁਮਾਇੰਦਗੀ ਕਰਨ ਵਾਲੇ ਹਨ। ਸਾਂਝ ਦੀ ਇਹ ਇਕ ਅਜਿਹੀ ਕੜੀ ਹੈ ਜਿਸ ਨੇ ਹਰ ਵਰਗ ਦੇ ਮਾਨਵ ਨੂੰ ਇਕ ਸੂਤਰ ਵਿਚ ਪਰੋ ਕੇ, ਜੀਵਨ ਦੇ ਹਰ ਖੇਤਰ ਵਿਚ, ਇਕ ਸਮਾਨ ਸਤਿਕਾਰ ਤੇ ਅਧਿਕਾਰ ਪ੍ਰਦਾਨ ਕੀਤਾ ਹੈ। ਪਰ ਇਸ ਦੇ ਬਾਵਜੂਦ ਧੁਰ ਕੀ ਬਾਣੀ ਦੇ ਇਸ ਪਾਵਨ ਗ੍ਰੰਥ ਨੂੰ ਕੇਵਲ, ਸਿੱਖ-ਜਗਤ ਦਾ ਗ੍ਰੰਥ ਹੀ ਪ੍ਰਵਾਨ ਕੀਤਾ ਜਾਂਦਾ ਹੈ। ਸ਼ਾਇਦ ਇਸ ਰੁਚੀ ਦਾ ਪ੍ਰਮੁਖ ਕਾਰਨ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਮਿਆਰੀ ਭਾਸ਼, ਟੀਕੇ, ਤਰਜਮੇਂ ਆਦਿ ਦੀ ਲੋੜ ਅਨੁਸਾਰ ਅਪ੍ਰਾਪਤੀ ਹੋਵੇ।

ਹੱਥਲੇ ਪ੍ਰਾਜੈਕਟ 'ਗੁਰਬਾਣੀ ਤੱਤ ਸਾਗਰ' ਦੇ ਸੁਘੜ ਸੁਜਾਨ ਸੰਗ੍ਰਹਿ-ਕਰਤਾ, ਸ: ਸੰਤਾ ਸਿੰਘ ਤਤਲੇ ਜੀ ਨੇ ਵੀ ਇਸ ਵਡਮੁੱਲੇ ਬਿਖਮ ਕਾਰਜ ਨੂੰ ਆਰੰਭ ਕਰਨ ਦਾ ਮਨੋਰਥ ਵੀ ਏਹੋ ਦਸਿਆ ਹੈ। ਉਨ੍ਹਾਂ ਦੇ ਆਪਣੇ ਸ਼ਬਦਾਂ ਅਨੁਸਾਰ:

"ਮੌਲਾਨਾ ਮਉਦੂਦੀ ਸਾਹਿਬ ਦਾ ਤਰਜ਼ਮਾ-ਏ-ਕੁਰਾਨ ਪੜਦਿਆਂ ਇਕ ਦਿਨ ਮੇਰੇ ਜੀਵਨ ਵਿਚ ਐਸਾ ਉਮਾਹੀ ਹੁਲਾਰਾ ਆਇਆ ਕਿ ਮੇਰੀ ਅਧਿਆਤਮਕ ਪੀਂਘ ਗੁਰਮਤਿ ਦੇ ਅੰਙਣ ਵਿਚ ਆ ਅਟਕੀ। ਗੁਰਮਤਿ ਸਿਹਨ (ਵੇਹੜੇ) ਵਿਚ ਕੀ ਡਿਠਾ ਕਿ ਗੁਰਮਤਿ ਦਾ ਅਮੋਲਕ ਖਜ਼ਾਨਾ-ਜਵਾਹਰ, ਮੋਤੀ, ਹੀਰਿਆਂ, ਮਾਣਕਾਂ ਨਾਲ ਲਬਾ ਲਬ ਪਰਿਪੂਰਨ ਹੋ ਰਿਹਾ ਹੈ। ਪਰੰਤੂ ਸਾਡੀ ਇਤਨੀ ਅਨਗਹਿਲੀ ਹੈ ਕਿ ਅਸੀਂ ਇਸ ਅਮੋਲਕ ਖਜ਼ਾਨੇ ਦਾ ਭੇਦ, ਦੁਨੀਆਂ ਦੇ ਇਨਸਾਨਾਂ ਤਕ ਪਹੁੰਚਾਣ ਵਿਚ ਨਾ ਬਖ਼ਸ਼ੀ ਜਾਣ ਵਾਲੀ ਕੋਤਾਹੀ ਕੀਤੀ ਹੈ। ਅੱਜ ਤਕ ਸਿਖੀ ਜਗਤ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅਰਥ-ਬੋਧ ਜ਼ਰੂਰ ਪ੍ਰਾਪਤ ਹੁੰਦੇ ਹਨ ਪਰੰਤੂ ਕਿਸੇ ਭੀ ਵਿਸ਼ੈ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰੂਹਾਨੀ ਗਿਆਨ ਦੀ ਵਜ਼ਾਹਤ (ਖੁਲੀ ਵਿਆਖਿਆ) ਸਿਖੀ ਦੁਨੀਆਂ ਵਿਚ ਮੌਜੂਦ ਨਹੀਂ। ਇਹ ਇਕ ਬਾ-ਅਦਬ ਅਤੇ ਸ੍ਰੇਸ਼ਟ ਕਰਮ ਹੋਵੇਗਾ, ਜੇਕਰ ਪਾਵਨ ਗੁਰਬਾਣੀ ਦੀ ਵਿਚਾਰਾਧਾਰਾ ਸਮੂਹ ਮਾਨਵਤਾ ਦੇ ਭਲੇ ਹਿਤ ਕਿਸੇ ਸਰਲ ਤੇ ਸਾਧਾਰਣ ਢੰਗ ਨਾਲ, ਜੀਵਾਂ ਦੀ ਨਿਤਾਪ੍ਰਤਿ ਜੀਵਨੀ ਦਾ ਅੰਗ ਬਣਾਈ ਜਾਵੇ।

ਉਕਤ ਦਰਸਾਏ ਉਪਯੋਗੀ ਸੰਕਲਪਾਂ ਦੀ ਸੇਵਾ ਨੂੰ ਨੇਪਰੇ ਚਾੜਨ ਲਈ ਬਖ਼ਸ਼ਿੰਦ ਅਤੇ ਸਮਰੱਥ ਸਤਿਗੁਰੂ

ਜੀ ਨੇ ਮੈਂ ਨਾਚੀਜ਼ ਅਤੇ ਨਿਮਾਣੇ ਦੇ ਜੀਵਨ ਦਾ ਵਿਰਸਾ ਬਣਾ ਦਿੱਤਾ।" -ਗੁਰਬਾਣੀ ਤੱਤ ਸਾਗਰ, ਭਾਗ ਪਹਿਲਾ, ਪੰਨਾ, ਜ।

ਸੱਚ ਹੈ ਵੀ ਏਹੋ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੰਕਲਪ, ਵਿਚਾਰਧਾਰਾ, ਸਿਧਾਂਤ ਆਦਿ ਨੂੰ ਠੀਕ ਪ੍ਰਸੰਗ ਵਿਚ ਸਮਝਣ ਦੀ ਗੰਭੀਰ ਸਮੱਸਿਆ ਬਣੀ ਹੋਈ ਹੈ। ਨਿਰਸੰਦੇਹ ਕੁੱਝ ਵਿਦਵਾਨਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕੋਸ਼ਕਾਰੀ ਦੇ ਸਾਮਿਅਕ ਪ੍ਰਸਥਿਤੀਆਂ ਅਨੁਕੂਲ ਜਤਨ ਕੀਤੇ ਹਨ। ਗੁਰੂ ਗਿਰਾਰਥ ਕੋਸ਼, ਗੁਰਮਤਿ ਮਾਰਤੰਡ, ਗੁਰਮਤਿ ਪ੍ਰਭਾਕਰ, ਗੁਰਮਤਿ ਸੁਧਾਕਰ, ਗੁਰ ਛੰਦ ਦਿਵਾਕਰ, ਗੁਰ ਸ਼ਬਦ ਰਤਨਾਕਰ ਮਹਾਨ ਕੋਸ਼, ਗੁਰਮਤਿ ਨਿਰਣਯ, ਨਾਵਾਂ ਥਾਵਾਂ ਦਾ ਕੋਸ਼, ਗੁਰੂ ਗ੍ਰੰਥ ਵਿਚਾਰ ਕੋਸ਼, ਗੁਰੂ ਗ੍ਰੰਥ ਸਾਹਿਬ ਦਰਪਣ ਆਦਿ ਇਸ ਖੇਤਰ ਦੀਆਂ ਸ਼ਲਾਘਾ ਯੋਗ ਰਚਨਾਵਾਂ ਮੰਨੀਆਂ ਜਾਂਦੀਆਂ ਹਨ। ਪਰ ਵਧੇਰੇ ਲੋਕ-ਪ੍ਰਿਯ, ਭਾਈ ਕਾਹਨ ਸਿੰਘ ਨਾਭਾ ਦਾ ਮਹਾਨ ਕੋਸ਼ ਅਤੇ ਪ੍ਰੋ. ਸਾਹਿਬ ਸਿੰਘ ਜੀ ਦਾ 'ਗੁਰੂ ਗ੍ਰੰਥ-ਦਰਪਣ' ਹੀ ਹੋ ਸਕਿਆ ਹੈ। ਅਜੋਕੇ ਯੁੱਗ ਦੀਆਂ ਲੋੜਾਂ ਆਪਣੀ ਕਿਸਮ ਦੀਆਂ ਹਨ। ਜਿਨ੍ਹਾਂ ਦੇ ਸਨਮੁਖ ਇਸ ਖੇਤਰ ਵਿਚ ਹੋਰ ਹੰਭਲਾ ਮਾਰੇ ਜਾਣ ਦੀ ਲੋੜ ਵਧੇਰੇ ਹੈ।

ਸੱਚ ਤਾਂ ਇਹ ਹੈ ਕਿ ਅਜੋਕੇ ਮਾਨਵ-ਸੰਸਾਰ ਨੂੰ ਸੂਚਨਾ ਤੇ ਤਕਨਾਲੋਜੀ ਵਿਧੀ ਨੇ ਇਕ ਦੂਜੇ ਦੇ ਇਤਨਾ ਨੇੜੇ ਲੈ ਆਂਦਾ ਹੈ ਕਿ ਅਜੋਕਾ ਮਾਨਵ, ਕੰਮਪਿਊਟਰ ਰਾਹੀਂ ਆਪਣੇ ਕਮਰੇ ਵਿਚ ਹੀ ਹਰ ਪ੍ਰਕਾਰ ਦਾ ਗਿਆਨ ਹਾਸਲ ਕਰਨ ਦਾ ਇਛੁਕ ਬਣ ਗਿਆ ਹੈ। ਏਸੇ ਲਈ ਹੁਣ ਬਹੁ-ਗਿਣਤੀ ਮਾਨਵ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਹੁਮੁੱਲੀ ਸਰਬਪਖੀ ਮਹਾਨਤਾ ਬਾਰੇ ਕੁੱਝ ਕੁੱਝ ਜਾਣਕਾਰੀ ਮਿਲਣੀ ਸ਼ੁਰੂ ਹੋ ਗਈ ਹੈ। ਕੰਮਪਿਊਟਰ ਦੇ ਇੰਟਰਨੈਟ ਸਿਸਟਮ ਵਿਚ ਗਿਆਨ ਦੇ ਇਸ ਮਹਾਂਸਾਗਰ ਦੇ ਉਪਦੇਸ਼ ਪਾਏ ਜਾ ਰਹੇ ਹਨ ਤਾਂ ਜੋ ਵਿਸ਼ਵ ਦੇ ਹਰ ਘਰ ਵਿਚ ਗੁਰ-ਗਿਆਨ ਦੇ ਦੀਪਕ ਉਜਿਆਰੇ ਕੀਤੇ ਜਾ ਸਕਣ। ਇਸ ਸੰਦਰਭ ਵਿਚ ਸ. ਸੰਤਾ ਸਿੰਘ ਤਤਲੇ ਜੀ ਦਾ ਇਹ ਸੰਗ੍ਰਹਿ 'ਗੁਰਬਾਣੀ ਤੱਤ ਸਾਗਰ', ਨਿਵੇਕਲੀ ਤੇ ਨਿੱਗਰ ਭੂਮਿਕਾ ਨਿਭਾਏਗਾ ਕਿਉਂਕਿ ਇਸ ਦਾ ਸਿਰਜਨ-ਕਾਰਜ, ਆਧੁਨਿਕ ਯੁੱਗ ਦੀਆਂ ਲੋੜਾਂ ਨੂੰ ਸਨਮੁਖ ਰਖ ਕੇ ਸੰਪੂਰਨ ਕੀਤਾ ਗਿਆ ਲਗਦਾ ਹੈ।

'ਗੁਰਬਾਣੀ ਤੱਤ ਸਾਗਰ' ਦੀਆਂ ਛੇ ਦੀਆਂ ਛੇ ਜਿਲਦਾਂ ਦੀ ਆਪਣੀ ਨਿਵੇਕਲੀ ਪਹਿਚਾਨ ਤੇ ਮੁੱਲ ਹੈ। ਇਸ ਦਾ ਵਿਸ਼ੇਸ਼ ਕਾਰਨ ਹੈ ਵਿਦਵਾਨ ਸੰਗ੍ਰਹਿ-ਕਰਤਾ ਦੇ ਬਜ਼ੁਰਗਾਂ ਦਾ ਗੁਰੂ ਅਰਜਨ ਦੇਵ ਜੀ ਦੀ ਸ਼ਰਨ ਵਿਚ ਜਾ ਕੇ ਗੁਰੂ ਘਰ ਦੇ ਪ੍ਰੇਮੀ ਬਣਨਾ, ਗੁਰੂ ਬਾਣੀ ਨੂੰ ਜੀਵਨ-ਆਧਾਰ ਮੰਨਣਾ ਅਤੇ ਸਾਦਿਕ ਸਿੱਖ ਹੋਣਾ। ਸ. ਸੰਤਾ ਸਿੰਘ ਤਤਲੇ ਜੀ ਦਾ ਖ਼ਾਨਦਾਨ, ਪੱਟੀ ਪਰਗਨੇ ਦੇ ਚੌਧਰੀ ਲੰਗਾਹ ਨਾਲ ਜਾ ਜੁੜਦਾ ਹੈ ਜੋ ਆਰੰਭ ਵਿਚ ਸੁਲਤਾਨੀਅਤ ਮਤ ਦੇ ਪੈਰੋਕਾਰ ਸਨ। ਇਹ ਚੌਧਰੀ, ਗੁਰੂ ਅਰਜਨ ਦੇਵ ਜੀ ਦੀ ਸ਼ਰਨ ਵਿਚ ਅਜਿਹਾ ਆਇਆ ਕਿ ਗੁਰੂ ਚਰਨਾਂ ਦਾ ਭੌਰਾ ਬਣ ਕੇ ਹੀ ਰਹਿ ਗਿਆ। ਉਸ ਸਮੇਂ ਤੋਂ ਹੀ ਇਸ ਪਰਿਵਾਰ ਦੇ ਪ੍ਰਾਣੀ, ਗੁਰੂ-ਘਰ ਨੂੰ ਸਮਰਪਤ ਹਨ ਅਤੇ ਗੁਰੂ ਬਾਣੀ ਅਨੁਸਾਰ ਹੀ ਜੀਵਨ ਬਸਰ ਕਰਨ ਦੇ ਆਦੀ ਹਨ। ਇਹ ਆਪਣਾ ਤਨ, ਮਨ, ਧਨ ਉਹੋ ਸਕਾਰਥ ਮੰਨਦੇ ਹਨ ਜੋ ਗੁਰੂ-ਘਰ ਦੇ ਲੇਖੇ ਲਗ ਜਾਵੇ। ਏਸੇ ਭਾਵਨਾ ਵਾਲੀ ਪਰੰਪਰਾ ਨੂੰ ਪਾਲਦਿਆਂ ਸ. ਸੰਤਾ ਸਿੰਘ ਤਤਲੇ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਮਹਾਨ ਗਿਆਨ-ਸਾਗਰ ਨੂੰ 'ਗੁਰਬਾਣੀ ਤੱਤ ਸਾਗਰ' ਦੇ ਰੂਪ ਵਿਚ ਪੇਸ਼ ਕਰਨ ਦਾ ਬਿਖ਼ਮ ਕਾਰਜ ਕੀਤਾ। ਵਿਦਵਾਨ ਸੰਗ੍ਰਹਿ-ਕਰਤਾ ਨੇ ਲਗ ਪਗ ਚਾਰ ਹਜ਼ਾਰ ਤੋਂ ਵਧੀਕ ਸਿਰਲੇਖ਼ਾਂ ਵਾਲੇ ਇਸ ਗਿਆਨ-ਸਾਗਰ ਨੂੰ ੬ ਜਿਲਦਾਂ ਵਿਚ ਆਪਣੀ ਧਨ-ਰਾਸ਼ੀ ਰਾਹੀਂ ਸੰਪੂਰਨ ਕੀਤਾ ਹੈ। ਇਨ੍ਹਾਂ ਸਿਰਲੇਖਾਂ ਨੂੰ ਕੋਸ਼ਕਾਰੀ ਨਿਯਮਾਂ ਅਨੁਸਾਰ, ਆਧੁਨਿਕ ਲੋੜਾਂ ਦੇ ਸਨਮੁਖ ਗੁਰਮੁਖੀ ਲਿਪੀ ਦੀ ਵਰਣ-ਮਾਲਾ ਅਤੇ ਮਾਤਰਾ ਦੇ ਅੰਤਰਗਤ ਹੀ ਅੰਕਤ ਕੀਤਾ ਗਿਆ ਹੈ ਤਾਂ ਜੋ ਪਾਠਕਾਂ ਨੂੰ ਲੋੜੀਂਦੇ ਇੰਦਰਾਜ ਲੱਭਣ ਵਿਚ ਕੋਈ ਕਠਿਨਾਈ ਨਾ ਆ ਸਕੇ। ਇਸ ਦੇ ਨਾਲ ਹੀ ਖੋਜਕਾਰਾਂ ਤੇ ਪਾਠਕਾਂ ਦੀ ਸਹੂਲਤ ਲਈ ਹਰੇਕ ਸਿਰਲੇਖ ਦੇ ਮਤ ਦੀ ਪੁਸ਼ਟੀ ਹਿਤ ਦਿੱਤੀਆਂ ਗਈਆਂ ਗੁਰਬਾਣੀ ਦੀਆਂ ਟੂਕਾਂ ਦੇ ਨਾਲ ਰਾਗ, ਮਹਲਾ, ਪੰਨਾ ਅਤੇ ਲਾਈਨ ਵੀ ਦਰਸਾਈ ਗਈ ਹੈ।

ਮੈਨੂੰ ਪੂਰਨ ਵਿਸ਼ਵਾਸ ਹੈ ਕਿ 'ਗੁਰਬਾਣੀ ਤੱਤ ਸਾਗਰ' ਦੇ ਇਹ ਛੇ ਭਾਗ, ਗੁਰਮਤਿ ਸਾਹਿੱਤ-ਖੇਤਰ ਨਾਲ ਜੁੜੇ ਪਾਠਕਾਂ ਅਤੇ ਪ੍ਰਚਾਰਕਾਂ ਦੀਆਂ ਅਜੋਕੀਆਂ ਲੋੜਾਂ ਪੂਰੀਆਂ ਕਰਨ ਵਿਚ ਪੂਰੀ ਤਰ੍ਹਾਂ ਸਹਾਈ ਹੋਣਗੇ।

ਇਸ ਪ੍ਰਾਜੈਕਟ ਦੀ ਆਖਰੀ ਛੇਵੀਂ ਜਿਲਦ ਪਾਠਕਾਂ ਤਕ ਪਹੁੰਚਾਣ ਹਿਤ ਮੈਨੂੰ ਅਪਾਰ ਖੁਸ਼ੀ ਹੋ ਰਹੀ ਹੈ।

ਵਿਦਵਾਨ ਅਤੇ ਪਾਠਕ ਇਸ ਕਾਰਜ ਦੀ ਸਫਲ-ਸੰਪੂਰਨਤਾ ਲਈ, ਸ. ਸੰਤਾ ਸਿੰਘ ਤਤਲੇ ਜੀ ਦੇ ਸਦਾ ਆਭਾਰੀ ਰਹਿਣਗੇ। ਮੈਂ ਉਨ੍ਹਾਂ ਸਾਰਿਆਂ ਵਲੋਂ ਸ. ਸੰਤਾ ਸਿੰਘ ਤਤਲੇ ਨੂੰ ਵਧਾਈ ਪੇਸ਼ ਕਰਦਾ ਹਾਂ।

ਮੈਂ ਯੂਨੀਵਰਸਿਟੀ ਪਰਿਵਾਰ ਦੇ ਮੁਖੀ ਡਾ. ਐਸ.ਪੀ. ਸਿੰਘ, ਵਾਈਸ-ਚਾਂਸਲਰ ਅਤੇ ਸਹਿਯੋਗੀ ਡਾ. ਰਜਿੰਦਰ ਸਿੰਘ ਬਾਵਾ, ਰਜਿਸਟਰਾਰ ਦਾ ਅਤੀ ਧੰਨਵਾਦੀ ਹਾਂ ਜਿਨ੍ਹਾਂ ਨੇ ਇਸ ਪ੍ਰਾਜੈਕਟ ਦੀਆਂ ੬ ਜਿਲਦਾਂ ਦੀ ਸੰਪੂਰਨਤਾ ਲਈ ਉਚੇਚੀ ਦਿਲਚਸਪੀ ਲੈਂਦਿਆਂ ਸਾਨੂੰ ਉਤਸ਼ਾਹਿਤ ਕੀਤਾ।

'ਗੁਰਬਾਣੀ ਤੱਤ ਸਾਗਰ' ਦੀ ਛੇਵੀਂ ਜਿਲਦ ਦੇ ਖਰੜੇ ਦਾ ਮੇਲਾਨ ਅਤੇ ਪਰੂਫ ਰੀਡਿੰਗ ਦਾ ਕੰਮ, ਵਿਭਾਗ ਦੇ ਖੋਜ-ਸਹਾਇਕ ਡਾ. ਮਨਵਿੰਦਰ ਸਿੰਘ ਨੇ ਵਿਸ਼ੇਸ਼ ਰੂਪ ਵਿਚ 'ਇਕ ਮਨ ਇਕ ਚਿਤ' ਹੋ ਕੇ ਨਿਭਾਇਆ ਹੈ ਜਿਸ ਲਈ ਅਸੀਂ ਉਨ੍ਹਾਂ ਦੇ ਉਚੇਚੇ ਤੌਰ 'ਤੇ ਰਿਣੀ ਹਾਂ।

ਸਾਡੇ ਵਿਸ਼ੇਸ਼ ਧੰਨਵਾਦਿ ਦੇ ਪਾਤਰ ਹਨ ਇਸ ਯੂਨੀਵਰਸਿਟੀ ਦੇ ਪ੍ਰੈਸ ਤੇ ਪ੍ਰਕਾਸ਼ਨ ਵਿਭਾਗ ਦੇ ਡਾਇਰੈਕਟਰ, ਸ: ਜਗਜੀਤ ਸਿੰਘ ਵਾਲੀਆ, ਜਿਨ੍ਹਾਂ ਦੀ ਨਿੱਜੀ-ਦਿਲਚਸਪੀ ਅਤੇ ਉੱਦਮ ਸਦਕਾ ਛੇ ਜਿਲਦਾਂ ਵਿਚ ਪਰੋਇਆ 'ਗੁਰਬਾਣੀ ਤੱਤ ਸਾਗਰ' ਦੀ ਪ੍ਰਕਾਸ਼ਨਾ ਦਾ ਇਹ ਮਹਾਨ ਕਾਰਜ ਸੰਪੂਰਨ ਹੋ ਸਕਿਆ ਹੈ। ਇਸ ਤੋਂ ਇਲਾਵਾ ਧੰਨਵਾਦੀ ਹਾਂ ਇਸੇ ਵਿਭਾਗ ਦੇ ਸਹਾਇਕ ਡਾਇਰੈਕਟਰ, ਡਾ. ਦੇਸ ਰਾਜ, ਉਨ੍ਹਾਂ ਦੇ ਸਮੂਹ ਸਟਾਫ਼ ਅਤੇ ਵਿਸ਼ੇਸ਼ ਤੌਰ 'ਤੇ ਸ: ਜੋਗਿੰਦਰ ਸਿੰਘ ਸਾਬਰ ਦਾ, ਜਿਨ੍ਹਾਂ ਨੇ ਇਸ ਕਾਰਜ ਦੀ ਸੰਪੂਰਨਤਾ ਵਿਚ ਪੂਰਨ ਸਹਿਯੋਗ ਦਿੱਤਾ ਹੈ।

ਅੰਤ ਵਿਚ ਅਰਦਾਸ ਕਰਦਾ ਹਾਂ ਕਿ ਪਰਮਾਤਮਾ ਸ. ਸੰਤਾ ਸਿੰਘ ਤਤਲੇ ਜੀ ਨੂੰ ਚੰਗੀ ਸਿਹਤ ਬਖ਼ਸ਼ੇ ਤਾਂ ਜੋ ਉਹ ਕਲਮ ਦੇ ਜ਼ੋਰ ਨਾਲ ਆਪਣੇ ਗਿਆਨ-ਭੰਡਾਰ ਵਿਚੋਂ ਅਜਿਹੀ ਕਿਸਮ ਦੇ ਛਾਂਦੇ ਵੰਡਦੇ ਰਹਿਣ।

**ਜਸਬੀਰ ਸਿੰਘ ਸਾਬਰ**
*ਪ੍ਰੋਫੈਸਰ ਤੇ ਮੁਖੀ*

**ਗੁਰੂ ਨਾਨਕ ਅਧਿਐਨ ਵਿਭਾਗ,**
**ਗੁਰੂ ਨਾਨਕ ਦੇਵ ਯੂਨੀਵਰਸਿਟੀ,**
**ਅਮ੍ਰਿਤਸਰ।**

# ਪ੍ਰਸਤਾਵਨਾ

ਇਨਸਾਨੀ ਜ਼ਿੰਦਗੀ ਦੇ ਆਰੰਭਕ ਸਮੇਂ ਤੋਂ ਹੀ ਮਨੁੱਖੀ ਵਿਚਾਰ ਮੰਡਲ ਦੇ ਅੰਤ੍ਰੀਵੀ ਤਖ਼ਯੱਲ ਵਿਚ ਇਹ ਧਾਰਾ ਅਤਿ ਸੁਬਲੱਤ ਵਿਧੀ ਦੁਆਰਾ ਪ੍ਰਗਟ ਹੁੰਦੀ ਰਹੀ ਹੈ ਕਿ ਉਹ ਸ਼ਕਤੀ ਕੈਸੀ ਹੈ, ਕੌਣ ਹੈ, ਕਿੱਥੇ ਹੈ ਜੋ, ਸਮੁੱਚੇ ਦ੍ਰਿਸ਼ਟੀਮਾਨ ਨੂੰ ਕਿਸੇ ਵਿਸ਼ੇਸ਼ ਪ੍ਰਬੰਧਕੀ ਨਿਜ਼ਾਮ ਵਿਚ ਗਤੀਬਧ ਕਰਦੀ ਹੈ? ਪੁਰਾਤਨ ਚਿੰਤਕਾਂ ਨੇ ਇਨ੍ਹਾਂ ਪ੍ਰਸ਼ਨਾਂ ਦੇ ਉੱਤਰ ਨਿਜੀ ਚਿੰਤਨ ਸ਼ਕਤੀ ਦੇ ਆਧਾਰ ਤੇ ਬਹੁਤ ਹੀ ਲੰਮੀ ਚੌੜੀ ਤਰਕ ਵਿਤਰਕ ਦੁਆਰਾ ਪੇਸ਼ ਕੀਤੇ ਹਨ। ਜਿਨ੍ਹਾਂ ਵਿਚ ਯੂਨਾਨੀ ਚਿੰਤਕ, ਅਫ਼ਲਾਤੂਨ, ਸੁਕਰਾਤ, (Plato, Socrates and Aquinas) ਆਦਿ ਅਤੇ ਪੁਰਾਤਨ ਭਾਰਤੀ ਪੌਰਾਣਿਕ ਚਿੰਤਕਾਂ ਦੇ ਨਾਮ ਆਪਣੀ ਆਪਣੀ ਥਾਂ ਤੇ ਨਿਜੀ ਵਿਸ਼ੇਸ਼ਤਾ ਰੱਖਦੇ ਹਨ। ਉਸ ਸਮੇਂ ਦੇ ਆਧਾਰ ਤੇ ਪਾਰਸੀ ਧਰਮ ਦੇ ਰੂਹਾਨੀ ਨੇਤਾ ਜ਼ਰਤੁਸ਼ਤ ਨੇ ਭੀ ਰੱਬੀ ਹੋਂਦ ਪ੍ਰਤਿ ਨਿਜੀ ਖ਼ਿਆਲਾਂ ਦਾ ਪ੍ਰਗਟਾਵਾ ਆਵੇਸਤਾ ਗ੍ਰੰਥ ਦੀਆਂ ਲਿਖਤਾਂ ਦੁਆਰਾ ਪ੍ਰਗਟਾਇਆ ਹੈ। ਉਕਤ ਦਰਸਾਏ ਚਿੰਤਕਾਂ ਦੇ ਖ਼ਿਆਲ ਵਿਚ ਰੱਬੀ ਹੋਂਦ ਇਕ ਨਹੀਂ ਹੈ ਬਲਕਿ, ਬਹੁ ਦੇਵ ਵਾਦੀ ਅਥਵਾ ਅਨੇਕ ਈਸ਼ਵਰਵਾਦੀ ਕਲਪਨਾਤਮਿਕ ਸਿਧਾਂਤ ਹੀ ਦ੍ਰਿੜਾਇਆ ਹੈ। ਕਿਉਂਕਿ, ਇਹ ਸਾਰੇ ਹੀ ਬਹੁਤ ਅੱਛੇ ਅਤੇ ਸੁਲਝੇ ਹੋਏ ਚਿੰਤਕ ਸਨ ਪ੍ਰੰਤੂ, ਰੱਬੀ ਪੈਗ਼ੰਬਰ ਨਹੀਂ ਸਨ। ਕਰਤੇ ਦੀ ਗਤੀ ਨੂੰ ਸਮਝਣਾ ਜਾਂ ਸਮਝਾਉਣਾ ਉਸ ਦੀ ਕਿਰਤ ਦੇ ਦਾਇਰੇ ਤੋਂ ਵੱਖਰੀ ਵਸਤੂ ਹੈ। ਸਿਰਜਣਹਾਰ ਦੀਆਂ ਗੁਝੀਆਂ ਰਮਜ਼ਾਂ ਨੂੰ ਇਕ ਚਿੰਤਕ ਅਥਵਾ, ਦਰਸ਼ਨ ਸ਼ਾਸਤ੍ਰੀ ਨਹੀਂ ਸਮਝ ਸਕਦਾ। ਕਰਤੇ ਦੀ ਗਤੀ ਨੂੰ ਕਰਤਾ ਆਪ ਜਾਣਦਾ ਹੈ ਜਾਂ ਰੱਬੀ ਪੈਗ਼ੰਬਰ ਅਥਵਾ, ਸੱਚਾ ਸਤਿਗੁਰੂ ਹੀ ਸਮਝ ਸਮਝਾ ਸਕਦਾ ਹੈ। ਜਿਵੇਂ :

**ਕਰਤੇ ਕੀ ਮਿਤਿ ਕਰਤਾ ਜਾਣੈ ਕੈ ਜਾਣੈ ਗੁਰੁ ਸੂਰਾ॥੩॥** *(ਰਾਮਕਲੀ ਮ: ੧, ੯੩੦-੬)*

ਜਦੋਂ ਅਸੀਂ ਸੰਸਾਰੀ ਧਾਰਮਿਕ ਪ੍ਰਣਾਲੀ ਦੀ ਗਾਥਾ ਪੜ੍ਹਦੇ, ਸੁਣਦੇ, ਵਾਚਦੇ ਅਤੇ ਵਿਚਾਰ ਵਿਮ੍ਰੱਸ਼ ਕਰਦੇ ਹਾਂ ਤਦ, ਇਕ ਵਿਸ਼ੇਸ਼ ਧਾਰਾ ਨਿੱਖਰ ਕੇ ਸਾਮ੍ਹਣੇ ਆ ਜਾਂਦੀ ਹੈ ਕਿ, ਅੱਜ ਦੇ ਦੁਨੀਆਵੀ ਖੇਤ੍ਰ ਵਿਚ ਕੇਵਲ ਤਿੰਨ ਧਰਮ ਹੀ ਐਸੇ ਹਨ ਜੋ, ਕੇਵਲ ਅਤੇ ਕੇਵਲ ਇਕਾਂਗੀ ਰੱਬੀ ਹੋਂਦ ਤੇ ਵਿਸ਼ਵਾਸ ਰੱਖਦੇ ਹਨ। ਜਿਨ੍ਹਾਂ ਵਿਚ ਸਿੱਖੀ, ਇਸਲਾਮ ਅਤੇ ਯਹੂਦੀ ਸ਼ਾਮਲ ਹਨ। ਭਾਵੇਂ ਈਸਾਈ ਮਤਿ ਭੀ ਇਸ ਖ਼ਿਆਲ ਦਾ ਦਾਅਵਾ ਕਰਦਾ ਹੈ ਕਿ, ਅਸਾਡਾ ਧਰਮ ਭੀ ਇਕਾਂਗੀ (Monotheistic) ਧਰਮ ਹੈ ਪਰੰਤੂ, ਇਨ੍ਹਾਂ ਦੀ ਵਿਸ਼ਵਾਸ ਧਾਰਾ ਦੀ ਬੁਨਿਆਦ ਤ੍ਰੈਪੱਖੀ ਰੱਬ (Triune or Trinity) ਦੀ ਧਾਰਣੀ ਹੋਣ ਕਰਕੇ ਦ੍ਵੈਤਵਾਦੀ (Polytheistic) ਧਾਰਾ ਹੀ ਆਖੀ ਜਾ ਸਕਦੀ ਹੈ। ਬਾਇਬਲ ਦੇ ਪੁਰਾਤਨ ਨੇਯਮ ਵਿਚ ਰੱਬੀ ਸਿਫ਼ਤੋ-ਸਾਲਾਹ ਬਹੁਤ ਹੀ ਲਘੂ ਸ਼ਬਦਾਂ ਵਿਚ ਕੀਤੀ ਗਈ ਹੈ। ਇਸ ਦੇ ਪ੍ਰਤਿਕੂਲ ਪੁਰਾਤਨ ਨੇਯਮ ਦੇ ਪੰਨੇ ਯਹੂਦੀ ਤਵਾਰੀਖ਼ ਦੁਆਰਾ ਭਰੇ ਪਏ ਹਨ। ਇਸੇ ਤਰ੍ਹਾਂ ਬਾਇਬਲ ਦੇ ਨਵੀਨ ਨੇਯਮ ਵਿਚ ਈਸ਼ਵਰੀ ਪ੍ਰਸੰਸਾ ਦੀ ਬਜਾਏ ਈਸਾ ਅਤੇ, ਈਸਾਈ ਮਤਿ ਪ੍ਰਤੀ ਤਵਾਰੀਖ਼ੀ ਕਥਾ ਕਹਾਣੀਆਂ ਦੀ ਭਰਮਾਰ ਹੈ[1]। ਪ੍ਰੰਤੂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕੇਵਲ ਵਾਹਿਗੁਰੂ ਦੀ ਸਿਫ਼ਤੋ-ਸਲਾਹ ਤੋਂ ਇਲਾਵਾ ਹੋਰ ਕਿਸੇ ਪਰਕਾਰੀ ਗਾਥਾ ਪ੍ਰਤਿ ਪਦ-ਉਨਤੀ ਨਹੀਂ ਕੀਤੀ ਗਈ। ਵਾਹਿਦ ਵਾਹਿਗੁਰੂ ਅਤੇ ਉਸ ਦਾ ਨੂਰਾਨੀ ਨਾਮ ਹੀ ਮੂਲ ਵਿਸ਼ਾ ਹੈ। ਵਾਹਿਗੁਰੂ ਅਤੇ ਉਸ ਦਾ ਨਾਮ ਹੀ ਸਿੱਖੀ ਸਿਧਾਂਤ ਦੀ ਬੁਨਿਆਦੀ ਸ਼ਿਲਾ ਹੈ। ਪਾਵਨ ਗੁਰਬਾਣੀ ਦੁਆਰਾ ਵਾਹਿਗੁਰੂ ਅਤੇ ਉਸ ਦੀ ਨਾਮ ਸ਼ੈਲੀ ਅਨਿਕ ਪਰਕਾਰੀ ਵਿਧੀਆਂ ਦੁਆਰਾ ਪ੍ਰਗਟਾਈ ਗਈ ਹੈ। ਪ੍ਰੰਤੂ ਨਾਮ ਦੀ ਪ੍ਰਭਾਸ਼ਿਕ ਸ਼ੈਲੀ ਨੂੰ ਨਿਰਧਾਰਿਤ ਕਰਨ ਹਿਤ, ਅਤਿ ਸੰਖੇਪ ਸ਼ਬਦਾਵਲੀ ਵਰਤੀ ਗਈ ਹੈ ਕਿ ਨਾਮ ਸਚੁ ਹੈ, ਸਚੁ ਸੀ ਅਤੇ ਸਚੁ ਹੀ ਰਹੇਗਾ। ਨਾਮ ਅਤੇ ਇਸ ਦੀ ਵਾਸਤਵਿਕਤਾ ਅਨੰਤ

1. See, From Ancient Tables to Modern Translation, By David Evert, p. 35.

ਹੈ, ਅਸੀਮ ਹੈ ਅਮਿਤ ਹੈ। (Whole truth is illimitable) ਨਾਮ ਦਾ ਪ੍ਰਯੋਗਾਤਮਿਕ ਅੰਸ਼ ਇਹੀ ਹੈ ਕਿ ਇਹ, ਸਰਬ ਵਿਆਪੀ ਹੁੰਦਾ ਹੋਇਆ ਭੀ, ਅਸਾਡੀ ਰਸਨਾ ਤੇ ਹੁੰਦਾ ਹੋਇਆ ਭੀ, ਅਸਾਡੇ ਹਿਰਦੇ ਵਿਚ ਹੁੰਦਾ ਹੋਇਆ ਭੀ ਪਰਿਭਾਸ਼ਾ ਰਹਿਤ ਹੈ। ਵਧੇਰੇ ਕਰਕੇ ਨਾਮ ਦਾ ਵਿਸ਼ਾ ਬੌਧਿਕਤਾ, ਅਨੁਭੂਤੀ ਅਤੇ ਖ਼ਿਆਲੀ ਤਰਕ ਵਿਤਰਕ ਦਾ ਵਿਸ਼ਾ ਨਹੀਂ ਹੈ ਬਲਕਿ ਇਹ ਤੇ, ਅੰਤ੍ਰੀਵੀ ਅਨੁਭਵਤਾ ਦੀ ਸਾਂਝ ਅਤੇ ਬਾਤਨੀ ਤਜ਼ਰਬੇ ਦੀ ਪ੍ਰਤੱਖਤਾ ਹੈ। ਵਾਹਿਗੁਰੂ ਦਾ ਨਾਮੁ ਸਚੁ ਹੈ, ਵਾਹਿਗੁਰੂ ਦਾ ਸ਼ਬਦੁ ਸਚੁ ਹੈ, ਵਾਹਿਗੁਰੂ ਦਾ ਹੁਕਮ ਸਚੁ ਹੈ, ਵਾਹਿਗੁਰੂ ਦੀ ਜੋਤਿ ਸਚੁ ਹੈ। ਸਿੱਟਾ ਇਹ ਨਿਕਲਿਆ ਕਿ ਨਾਮੁ, ਸ਼ਬਦੁ, ਹੁਕਮ ਅਤੇ ਜੋਤਿ ਇਕ ਵਾਹਿਦ ਵਾਸਤਵਿਕਤਾ ਦੇ ਲਖਾਇਕ ਹਨ। ਜਿਵੇਂ ਸੂਰਜ ਅਤੇ ਰੌਸ਼ਨੀ, ਫੁਲ ਅਤੇ ਸੁਗੰਧੀ ਵੱਖਰੇ ਨਹੀਂ ਕੀਤੇ ਜਾ ਸਕਦੇ। ਵਾਹਿਗੁਰੂ ਦਾ ਨਾਮ ਹੀ ਇਕ ਐਸੀ ਸੁਬੱਲਤਾ ਹੈ ਜਿਸ ਦੇ ਆਸਰੇ, ਸਮੁੱਚੀ ਬ੍ਰਹਮੰਡੀ ਰਚਨਾ ਕਿਸੇ ਵਿਸ਼ੇਸ਼ ਧਾਰਾ ਵਿਚ ਸੂਤੀ ਹੋਈ, ਨਿਤਾਪ੍ਰਤਿ ਨੇਯਮ ਦੇ ਅਧੀਨ, ਲਘੂਖੰਡ ਤੋਂ ਲੈ ਕੇ, ਅਸੀਮਤ ਰੱਬੀ ਵਿਸ਼ਾਲਤਾ ਦੀਆਂ ਜ਼ਿੰਮੇਵਾਰੀਆਂ ਨੂੰ ਸਰੰਜਾਮ ਦੇ ਰਹੀ ਹੈ। ਰੱਬੀ ਨਾਮ ਦਾ ਵਿਸ਼ਾ ਪੰਚਮੁਖੀ ਗਿਆਨ ਦਾ ਵਿਸ਼ਾ ਨਹੀ ਹੈ ਬਲਕਿ ਇਹ ਤੇ ਨਿਰੋਲ ਅੰਤ੍ਰੀਵੀ ਆਤਮਾ ਦਾ ਵਿਸ਼ਾ ਹੈ। ਸੱਚੀ ਅਤੇ ਸਦੀਵੀ ਤਾਤਵਿਕਤਾ ਜੀਵਾਤਮਾ ਦੀ ਉਪਜ ਹੈ ਜੋ, ਪੰਚਮੁਖੀ ਗਿਆਨ ਤੋਂ ਬਿਨਾਂ ਹੀ ਸੰਪੂਰਣਤਾ ਦੀਆਂ ਟੀਸੀਆਂ ਨੂੰ ਸਪਰਸ਼ ਕਰਦੀ ਹੈ। ਸੱਚ ਦੀ ਤਲਾਸ਼ ਕਰਨੀ, ਗਿਆਨ ਇੰਦ੍ਰੀਆਂ ਅਤੇ ਮਨ ਬੁਧੀ ਦਾ ਵਿਸ਼ਾ ਨਹੀਂ ਹੈ। ਹਾਂ ਗੁਰਮੁਖਿ ਜਨ ਇਸ ਅਮੁਲੀਕ ਭੰਡਾਰੇ ਦੀ ਸਾਂਝੀਵਾਲਤਾ ਪ੍ਰਾਪਤ ਕਰਨ ਦੀ ਯੋਗਤਾ ਰੱਖਦੇ ਹਨ। ਜਿਵੇਂ :

**ਜੁਗ ਮਾਹਿ ਨਾਮੁ ਦੁਲੰਭੁ ਹੈ ਗੁਰਮੁਖਿ ਪਾਇਆ ਜਾਇ॥** *(੪੯੦-੧੫)*

ਪਾਵਨ ਗੁਰਬਾਣੀ ਵਾਹਿਗੁਰੂ ਦੇ ਨਾਮ ਦਾ ਅਤੁੱਟ ਭੰਡਾਰਾ ਹੈ। ਜੋ ਪ੍ਰਾਣੀ ਗੁਰਮਤਿ ਦੇ ਦਾਇਰੇ ਵਿਚ ਵਿਚਰਦਾ ਹੋਇਆਂ ਧੁਰ ਕੀ ਬਾਣੀ ਦੇ ਖੇਤਰ ਵਿਚ ਪ੍ਰਵੇਸ਼ ਹੋਇਆ, ਨਿਰਸੰਦੇਹ ਉਸ ਨੂੰ ਨਾਮ ਦੀ ਪ੍ਰਾਪਤੀ ਹੁੰਦੀ ਹੈ। ਜਿਸ ਦੀ ਸੁਰਤੀ ਨਾਮ ਦੀਆਂ ਸਫ਼ਾਂ ਵਿਚ ਲਪੇਟੀ ਗਈ ਉਸ ਨੂੰ ਆਵਸ਼ਕ ਹੀ ਸਦੀਵੀ ਸਚ (ਵਾਹਿਗੁਰੂ) ਦੀ ਪ੍ਰਾਪਤੀ ਹੋਵੇਗੀ। ਪਾਵਨ ਗੁਰਬਾਣੀ ਦਾ ਮੂਲਿਕ ਵਿਸ਼ਾ ਹੈ ਕਿ ਇਹ, ਜਗਿਆਸੂ ਨੂੰ ਨਾਮ ਨਾਲ ਜੋੜਦੀ ਹੈ ਅਰ ਨਾਮ ਦਾ ਵਿਸ਼ਾ ਹੈ ਕਿ ਇਹ ਅਭਿਲਾਸ਼ੀ ਨੂੰ ਨਾਮੀ ਵਿਚ ਅਭੇਦਤਾ ਬਖ਼ਸ਼ਦਾ ਹੈ। ਇਸ ਖ਼ਿਆਲ ਦੀ ਪ੍ਰੋੜ੍ਹਤਾ ਬਾਰ ਬਾਰ ਪਾਵਨ ਗੁਰਬਾਣੀ ਦੁਆਰਾ ਕੀਤੀ ਗਈ ਹੈ ਤਾਂਕਿ, ਹਰ ਫ਼ਰਦੋ-ਬਸ਼ਰ ਗੁਰਬਾਣੀ ਦੀ ਰਹੱਸਮਈ ਸੀਰਤ ਨੂੰ ਮਾਣਦਾ ਹੋਇਆ ਨਾਮ ਅਤੇ ਨਾਮੀਂ ਵਿਚ ਲੀਨ ਹੋ ਸਕੇ। ਜਿਵੇਂ :

**ਗੁਰ ਕੀ ਬਾਣੀ ਨਾਮਿ ਵਜਾਏ॥ ਨਾਨਕ ਮਹਲੁ ਸਬਦਿ ਘਰੁ ਪਾਏ॥**

*(ਆਸਾ ਮ:੩, ੩੬੨-੧੧)*

ਰੱਬੀ ਕਾਨੂੰਨ ਦਾ ਸਿਧਾਂਤ ਨਾਮ ਸਿਮਰਨ ਕਰਨਾ ਅਤੇ ਅਸ਼ੁਭ ਕਰਮਾਂ ਵਲੋਂ ਵਰਜੇ ਰਹਿਣਾ ਹੈ। ਨਾਮ ਦੇ ਆਸਰੇ ਵਾਹਿਗੁਰੂ ਵਿਚ ਲਿਵਲੀਨ ਹੋਇਆਂ, ਸਦੀਵੀ ਆਨੰਦ ਦੀ ਪ੍ਰਾਪਤੀ ਹੋਣੀ ਇਨਸਾਨੀ ਜੀਵਨ ਦਾ ਭਾਗ ਹੋ ਨਿਬੜਦਾ ਹੈ। ਪਾਵਨ ਗੁਰਬਾਣੀ ਜਿੱਥੇ ਨਾਮ ਨਾਲ ਜੋੜਦੀ ਹੈ ਓਥੇ ਨੈਤਿਕਤਾ ਦੇ ਦਾਇਰੇ ਵਿਚ ਪ੍ਰਵੇਸ਼ਤਾ ਬਖ਼ਸ਼ਦੀ ਹੈ। ਨੈਤਿਕਤਾ ਇਨਸਾਨੀ ਜੀਵਨ ਵਿਚ ਇਕ ਐਸੀ ਪ੍ਰੇਰਿਕ ਸੁਬੱਲਤਾ ਹੈ ਜਿਸ ਦੇ ਪ੍ਰਾਪਤ ਹੋਇਆਂ, ਜਗਿਆਸੂ ਜੀਵਨ ਦੇ ਨਿਸ਼ਾਨੇ ਦੀ ਪ੍ਰਾਪਤੀ ਹਿਤ, ਉਤਸਕ ਹੁੰਦਾ ਹੈ। ਦੁਨੀਆਂ ਦਾ ਹਰ ਇਕ ਵਿਅਕਤੀ ਮੂਲਿਕ ਤੌਰ ਤੇ ਜੀਵਨ ਨਿਸ਼ਾਨੇ ਦੀ ਪ੍ਰਾਪਤੀ ਵਾਸਤੇ ਇੱਛਾ ਰੱਖਦਾ ਹੈ। ਗ਼ਰਜ਼ੇਕਿ, ਜੀਵਨ ਦੇ ਖੇਤਰ ਵਿਚ ਸਭ ਤੋਂ ਕਠਿਨ ਘੇਰਾ ਤੇ ਇਹ ਹੈ ਕਿ, ਹਰ ਇਕ ਜੀਵ ਬਿਬੇਕਤਾ ਦੀ ਉਸ ਮੰਜ਼ਲ ਤਕ ਰਸਾਈ ਨਹੀਂ ਕਰ ਸਕਦਾ ਜਿਥੇ ਬੈਠ ਕੇ ਉਹ, ਅਤਿ ਚੌਕਸੀ ਦੁਆਰਾ ਨਿਤਾਪ੍ਰਤਿ ਨਿਜੀ ਅਭਿਆਸ ਅਤੇ ਜੀਵਨ ਕ੍ਰਿਅਸ਼ੈਲੀ ਦੀ ਮਨੋਨੀਤੀ ਕਰ ਸਕੇ। ਹਰ ਜੀਵ ਦਾ ਇਰਾਦਾ ਉਸ ਦੀ ਅੱਛੀ ਜਾਂ ਬੁਰੀ ਸੋਚ ਤੇ ਨਿਰਭਰ ਹੁੰਦਾ ਹੈ। ਕਿਉਂਕਿ ਉਸ ਦਾ ਇਰਾਦਾ ਹੀ ਇਕ ਐਸੀ ਸੁਬੱਲਤਾ ਹੈ ਜੋ, ਅਸਾਡੀ ਗਤੀਸ਼ੀਲਤਾ ਅਤੇ ਕਰਮ ਕਰਤੂਤ ਨੂੰ ਜਨਮ ਦਿੰਦਾ ਹੈ। ਅਗਰ ਅਸਾਡਾ ਇਰਾਦਾ ਅੱਛਾ ਅਤੇ ਪਾਕਦਾਨੀ ਹੈ ਤਦ, ਅਸਾਡੀ ਕਰਮਗਤੀ ਭੀ ਪੁੰਨੀ ਹੋਵੇਗੀ, ਇਸੇ ਚਿਤਰ ਦੇ ਦੂਜੇ ਪਾਸੇ ਅਗਰ, ਅਸਾਡਾ ਇਰਾਦਾ ਮੰਦਾ ਹੈ ਤਦ, ਅਸਾਡੀ ਕ੍ਰਿਆਸ਼ੀਲਤਾ ਭੀ ਵਿਭਚਾਰੀ ਅਤੇ ਜੀਵਨ ਦੀ ਹਰ ਇਕ ਗਤੀ ਮੰਦੇ ਪਾਸੇ ਜਾਵੇਗੀ।

ਅਗਰ ਜੀਵ ਦੀ ਜ਼ਿੰਦਗੀ ਦਾ ਅੰਤਿਮ ਨਿਸ਼ਾਨਾ ਉਸ ਦੇ ਇਰਾਦੇ ਤੇ ਨਿਰਭਰ ਹੈ ਤਦ, ਆਵਸ਼ਕ ਹੈ ਕਿ, ਜੀਵ ਦੇ ਇਰਾਦੇ ਦੀ ਸੁਬੱਲਤਾ ਅਤੇ ਸੁਅੱਸਤਅਵਸਥੀ ਧਾਰਾ ਪ੍ਰਤਿ ਅੰਤ੍ਰੀਵੀ ਧਿਆਨ ਦਿਤਾ ਜਾਵੇ। ਤਾਕਿ ਉਸ ਦੀ ਕ੍ਰਿਆਸ਼ੈਲੀ ਅਤੇ ਗਤੀਬੱਧਤਾ ਭੀ ਕਿਸੇ ਵਿਸ਼ੇਸ਼ ਗੁਣੀਏਂ ਵਿਚ ਢਾਲੀ ਜਾ ਸਕੇ। ਸਭ ਤੋਂ ਵਿਸ਼ੇਸ਼ ਅਤੇ ਸੋਚਮੰਡਲ ਦੇ ਸੈਂਚੇ ਵਿਚ ਢਾਲਣ ਵਾਸਤੇ ਇਕ ਬਹੁਤ ਹੀ ਆਵਸ਼ਕ ਧਾਰਾ ਤੇ ਇਹ ਹੈ ਕਿ, ਹਰ ਇਕ ਕੀਤਾ ਹੋਇਆ ਕਰਮ ਹਰ ਇਕ ਵਿਅਕਤੀ ਨੂੰ ਅੰਤਿਮ ਪੜਾਅ ਵਲ ਖਿਚੀ ਜਾ ਰਿਹਾ ਹੈ। ਅਰ ਕਰਮ ਦਾ ਫਲ ਭੀ ਅਪਣਾ ਅਪਣਾ ਹੈ। ਅਸਾਡਾ ਕੀਤਾ ਹੋਇਆ ਕਰਮ ਇਕ ਤੀਰ ਦੀ ਤਰ੍ਹਾਂ ਆਕਾਸ਼ੀ ਖਲਾਉ ਵਿਚ ਯਾਤ੍ਰਾ ਕਰਦਾ ਹੈ। ਜਿਵੇਂ ਕਮਾਣ 'ਚੋਂ ਛੁਟੇ ਤੀਰ ਦੀ ਰਵਾਨੀ ਦੇ ਪ੍ਰਤਿਕੂਲ ਪੁਲਾੜੀ ਵਾਤਾਵਰਣ, ਹਵਾ, ਅਨ੍ਹੇਰੀ ਪ੍ਰਭਾਵ ਪਾਉਂਦੇ ਹਨ ਨਿਰਸੰਦੇਹ, ਇਸੇ ਤਰ੍ਹਾਂ ਅਸਾਡੀ ਜੀਵਨੀ ਦੇ ਹਰ ਇਕ ਮੋੜ ਤੇ, ਗਤੀਸ਼ੀਲਤਾ ਅਤੇ ਕ੍ਰਿਆਸ਼ੀਲਤਾ ਤੇ, ਸਮੇਂ ਦੀ ਰਵਾਨੀ ਨਿਜੀ ਪ੍ਰਭਾਵ ਪਾ ਕੇ ਅੰਤਿਮ ਮੰਜ਼ਲ ਵਲ ਯਾਤ੍ਰਾ ਕਰਦੇ ਜਗਿਆਸੂ ਦੀ ਰੁਚੀ ਨੂੰ ਗੁਰਮਖਿ ਗਾਡੀ ਰਾਹ ਤੋਂ ਲਾਂਭੇ ਲੈ ਜਾਂਦੀ ਹੈ। ਇਨਸਾਨੀ ਜ਼ਿੰਦਗੀ ਦੀਆਂ ਕੁਝ ਐਸੀਆਂ ਸੁਭਾਵਕ ਪ੍ਰਕਿਰਤੀਆਂ ਹਨ ਜੋ, ਇਸ ਦੀ ਮਾਰਗਦਰਸ਼ੀ ਸੇਧ ਨੂੰ ਕੁਰਾਹੇ ਪਾ ਦਿੰਦੀਆਂ ਹਨ। ਐਸੀਆਂ ਅਨੈਤਿਕ ਰੁਚੀਆਂ ਤੋਂ ਸੁਰੱਖਿਯਤ ਰਹਿਣ ਹਿਤ ਅਸਾਡਾ ਮੂਲਿਕ ਧਰਮ ਹੈ ਕਿ ਅਸੀਂ, ਨੈਤਿਕਤਾ ਦੇ ਦਾਮਨ ਵਿਚ ਲਪੇਟੇ ਜਾਈਏ, ਤਾ ਕਿ ਅਸਾਡੀ ਜੀਵਨ ਯਾਤ੍ਰਾ ਵਿਚ ਅਨੈਤਿਕ ਰੁਚੀਆਂ ਦਾ ਵਾਤਾਵਰਣ ਅਸਾਡੇ ਉਤੇ ਮਾਰੂ ਆਕਰਮਣ ਨਾ ਕਰ ਸਕੇ।

ਉਕਤ ਵਿਚਾਰਸ਼ੈਲੀ ਨੂੰ ਧਿਆਨ ਵਿਚ ਰੱਖਦਿਆਂ ਪਾਵਨ ਗੁਰਬਾਣੀ ਦੇ ਆਸਮਾਨੀ ਭੰਡਾਰੇ ਨੂੰ ਲਗਪਗ ਢਾਈ ਹਜ਼ਾਰ ਅੰਤ੍ਰੀਵੀ ਵਿਸ਼ਿਆ ਵਿਚ ਵਿਭਾਜਨ ਕੀਤਾ ਗਿਆ ਹੈ। ਤਾਕਿ, ਗੁਰਬਾਣੀ ਦੇ ਰਸੀਏ, ਅੰਤਿਮ ਨਿਸ਼ਾਨੇ ਦੇ ਯਾਤਰੂ ਅਤੇ ਪ੍ਰੇਮੀ ਭੌਰੇ ਅੰਤਿਮ ਨਿਸ਼ਾਨੇ ਦੀ ਪੂਰਤੀ ਹਿਤ, ਪਾਵਨ ਗੁਰਬਾਣੀ ਦੀ ਇਲਹਾਮੀਂ ਜ਼ੀਨਤ ਦੀ ਆਸਮਾਨੀ ਛੁਹ ਪਰਸਦੇ ਹੋਏ ਅੰਤਿਮ ਨਿਸ਼ਾਨੇ ਦਾ ਮਨੋਰਥ ਉਪਲੱਬਧ ਕਰ ਸਕਣ। ਅਗਰ ਕਿਸੇ ਜਗਿਆਸੂ ਦੇ ਜੀਵਨ ਮਨੋਰਥ ਦੀ ਪੂਰਤੀ ਹਿਤ "ਗੁਰਬਾਣੀ ਤੱਤ ਸਾਗਰ" ਵਿਚ ਗੁੰਫ਼ਤ ਕੀਤੀ ਹੋਈ ਵਿਸ਼ਾ ਸੂਚੀ ਸਹਾਇਤਾ ਕਰ ਸਕੇ, ਦਾਸ ਐਸੇ ਗੁਰਸਿਖਾਂ ਦਾ ਰਿਣੀ ਹੋਵੇਗਾ।

ਸਤਿਗੁਰੂ ਪਾਤਿਸ਼ਾਹ ਜੀ ਦੀ ਅਪਾਰ ਰਹਿਮਤ ਦਾ ਸਦਕਾ ਅੱਜ ਗੁਰਬਾਣੀ ਤੱਤ ਸਾਗਰ ਦੇ ਛੇ ਵੋਲੀਅਮ ਸੰਪੂਰਣ ਹੋ ਚੁਕੇ ਹਨ। ਜਿਨ੍ਹਾਂ ਦੀ ਸੰਪੂਰਣਤਾ ਤੇ ਪੂਰੇ ਤੀਹ (੩੦) ਸਾਲ ਦਾ ਸਮਾਂ ਖਰਚ ਹੋਇਆ ਹੈ। ਇਸ ਵਿਚ ਲਿਖਾਰੀ ਦੀ ਕੋਈ ਯੋਗਤਾ ਨਹੀਂ ਹੈ। ਇਹ ਤੇ ਕੇਵਲ ਸਤਿਗੁਰੂ ਸੱਚੇ ਪਾਤਿਸ਼ਾਹ ਜੀ ਦੀ ਨਦਰ ਕਰਮ ਹੀ ਆਖੀ ਜਾ ਸਕਦੀ ਹੈ ਜਿਸ ਨੇ ਆਪਣਾ ਨੂਰਾਨੀ ਹਸਤ ਕਮਲ ਸੇਵਕਾਂ ਦੇ ਸਿਰ ਤੇ ਰੱਖ ਕੇ ਕਾਰਜ ਦੀ ਸੰਪੂਰਣਤਾ ਕਰਵਾਈ ਹੈ। ਮੈਂ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਕੁਲਪਤੀ ਡਾ. ਐਸ.ਪੀ. ਸਿੰਘ, ਸ. ਜਗਜੀਤ ਸਿੰਘ ਵਾਲੀਆ ਅਤੇ ਗੁਰੂ ਨਾਨਕ ਅਧਿਐਨ ਵਿਭਾਗ ਦੇ ਸਮੁੱਚੇ ਸਟਾਫ਼ ਦਾ ਅਤਿ ਮਸ਼ਕੂਰ ਹਾਂ ਜਿਨ੍ਹਾਂ ਹਮੇਸ਼ਾਂ ਹੀ ਪਰਦੇਸੀਂ ਬੈਠੇ ਨਿਗੁਣੇ ਜਿਹੇ ਸੇਵਕ ਨੂੰ ਬਹੁਤ ਪਿਆਰ ਅਤੇ ਸਤਿਕਾਰ ਦਿਤਾ ਹੈ। ਇਨ੍ਹਾਂ ਸਾਰਿਆਂ ਦੇ ਸਿਰ ਤੇ ਕ੍ਰਿਪਾਲੂ ਸਤਿਗੁਰੂ ਜੀ ਦੀ ਛਤਰ ਛਾਇਆ ਝੁਲਦੀ ਰਹੇ। ਜਿਵੇਂ:

**ਰਾਮਦਾਸੁ ਗੁਰੂ ਹਰਿ ਸਤਿ ਕੀਯਉ ਸਮਰਥ ਗੁਰੂ ਸਿਰਿ ਹਥੁ ਧਰ੍ਯਉ॥** *(ਸਵ ਮ: ੪ ਕੇ, ੧੪੦੦-੮)*

C-347-1909 Salton Road
Abbotsford, B.C. V2S 5B6
Canada

ਸੰਤਾ ਸਿੰਘ ਤਤਲੇ
(ਸੰਤਾ ਸਿੰਘ ਤਤਲੇ)

## ਮਉਜੂਦੁ (੧੯੩੦)

ਹਾਜ਼ਰ ਹੋਣਾ, ਵਜੂਦ ਵਿਚ ਹੋਣਾ ਭਾਵ ਹੋਂਦ ਵਿਚ ਹੋਣਾ, ਸਾਮ੍ਹਣੇ ਹੋਣਾ, ਰੂਬਰੂ ਹੋਣਾ। ਇਹ ਅਰਬੀ ਭਾਸ਼ਾ ਦਾ ਸ਼ਬਦ ਹੈ।

(ੳ) ਸਿਦਕੁ ਕਰਿ ਸਿਜਦਾ ਮਨੁ ਕਰਿ ਮਖਸੂਦੁ॥ ਜਿਹ ਧਿਰਿ ਦੇਖਾ ਤਿਹ ਧਿਰਿ ਮਉਜੂਦੁ॥੧॥

*(ਸਿਰੀ ਵਾਰ ਮ:੧, ੮੪-੨)*

(ਅ) ਹਰਿ ਮੇਰਾ ਸਾਥੀ ਸੰਗਿ ਸਖਾਈ॥
ਦੁਖਿ ਸੁਖਿ ਸਿਮਰੀ ਤਹ ਮਉਜੂਦੁ ਜਮੁ ਬਪੁਰਾ ਮੋ ਕਉ ਕਹਾ ਡਰਾਈ॥੧॥ਰਹਾਉ॥

*(ਆਸਾ ਮ:੫, ੩੭੫-੪)*

(ੲ) ਅਸਮਾਨ ਮ੍ਹਿਾਨੇ ਲਹੰਗ ਦਰੀਆ ਗੁਸਲ ਕਰਦਨ ਬੂਦ॥
ਕਰਿ ਫਕਰੁ ਦਾਇਮ ਲਾਇ ਚਸਮੇ ਜਹ ਤਹਾ ਮਉਜੂਦੁ॥੩॥

*(ਤਿਲੰਗ ਕਬੀਰ, ੭੨੭-੧੦)*

## ਮਉਲਣਾ (੧੯੩੧)

ਪ੍ਰਫੁਲ੍ਹਤ ਹੋਣਾ, ਹਰਿਆਵਲ ਦੀ ਕ੍ਰਿਆ, ਖਿੜਨਾ, ਖ਼ੁਸ਼ ਹੋਣਾ, ਬਸੰਤ ਰੁਤ ਵਿਚ ਸਰੀਰ ਦਾ ਵਿਗਸਣਾ, ਰੌਣਕ ਆ ਜਾਣੀ, ਜ਼ਖ਼ਮ ਦਾ ਅੰਗੂਰ ਆ ਜਾਣਾ, ਹਰੇ ਭਰੇ ਹੋ ਜਾਣਾ, ਨਵੀਂ ਫੁਟੀ ਕਰੂੰਬਲ ਦਾ ਟੂਸਾ ਪੁੰਗਰਨਾ, ਰੂਹਾਨੀ ਅਵਸਥਾ ਵਿਚ ਆਉਣ ਕਰਕੇ ਆਤਮਾ ਦਾ ਵਿਗਾਸ ਵਿਚ ਆ ਜਾਣਾ। ਹੋਰ ਜਾਣਕਾਰੀ ਵਾਸਤੇ ਦੇਖੋ, "ਪਰਫੁਲੱਤ ਹੋਣਾ" "ਕੁਮਲਾ ਜਾਣਾ" "ਸੁਕ ਜਾਣਾ", "ਬਸੰਤੁ"।

(ੳ) ਪ੍ਰੀਤਿ ਪਾਰਬ੍ਰਹਮ ਮਉਲਿ ਮਨਾ॥ ਗਿਆਨੁ ਕਮਾਈਐ ਪੂਛਿ ਜਨਾ॥
ਸੋ ਤਪਸੀ ਜਿਸੁ ਸਾਧਸੰਗੁ॥ ਸਦ ਧਿਆਨੀ ਜਿਸੁ ਗੁਰਹਿ ਰੰਗੁ॥੨॥

*(ਬਸੰਤੁ ਮ:੫, ੧੧੮੦-੧੫)*

(ਅ) ਮਉਲਿਓ ਮਨੁ ਤਨੁ ਹੋਇਓ ਹਰਿਆ ਏਕ ਬੂੰਦ ਜਿਨਿ ਪਾਈ॥
ਬਰਨਿ ਨ ਸਾਕਉ ਉਸਤਤਿ ਤਾ ਕੀ ਕੀਮਤਿ ਕਹਣੁ ਨ ਜਾਈ॥੨॥

*(ਧਨਾਸਰੀ ਮ:੫, ੬੭੨-੧੦)*

(ੲ) ਮਨੁ ਮਉਲਿਓ ਹਰਿ ਚਰਨ ਸੰਗਿ॥
ਕਰਿ ਕਿਰਪਾ ਸਾਧੂ ਜਨ ਭੇਟੇ ਨਿਤ ਰਾਤੌ ਹਰਿ ਨਾਮ ਰੰਗਿ॥੧॥ਰਹਾਉ॥

*(ਬਸੰਤੁ ਮ:੫, ੧੧੮੪-੧੧)*

(ਸ) ਮਉਲੀ ਧਰਤੀ ਮਉਲਿਆ ਅਕਾਸੁ॥ ਘਟਿ ਘਟਿ ਮਉਲਿਆ ਆਤਮ ਪ੍ਰਗਾਸੁ॥੧॥
ਰਾਜਾ ਰਾਮੁ ਮਉਲਿਆ ਅਨਤ ਭਾਇ॥ ਜਹ ਦੇਖਉ ਤਹ ਰਹਿਆ ਸਮਾਇ॥੧॥ਰਹਾਉ॥
ਦੁਤੀਆ ਮਉਲੇ ਚਾਰਿ ਬੇਦ॥ ਸਿੰਮ੍ਰਿਤਿ ਮਉਲੀ ਸਿਉ ਕਤੇਬ॥੨॥
ਸੰਕਰੁ ਮਉਲਿਓ ਜੋਗ ਧਿਆਨ॥ ਕਬੀਰ ਕੋ ਸੁਆਮੀ ਸਭ ਸਮਾਨ॥੩॥

*(ਬਸੰਤ ਕਬੀਰ, ੧੧੯੩-੧੫)*

(ਹ) ਸੰਤ ਪ੍ਰਸਾਦਿ ਮਿਲਿਓ ਸੁਖਦਾਤਾ ਬਿਨਸੀ ਹਉਮੈ ਹੂਹ॥
ਰਾਮ ਰੰਗਿ ਰਾਤੇ ਦਾਸ ਨਾਨਕ ਮਉਲਿਓ ਮਨੁ ਤਨੁ ਜੂਹ॥੨॥

*(ਸਾਰਗ ਮ:੫, ੧੨੨੨-੩)*

(ਕ) ਮੇਰਾ ਪ੍ਰਭੁ ਮਉਲਿਆ ਸਦ ਬਸੰਤੁ॥ ਇਹੁ ਮਨੁ ਮਉਲਿਆ ਗਾਇ ਗੁਣ ਗੋਬਿੰਦ॥੧॥ਰਹਾਉ॥

*(ਬਸੰਤੁ ਮ:੩, ੧੧੭੩-੫)*

(ਖ) ਹਰਿ ਕੀ ਦਾਤਿ ਹਰਿ ਜੀਉ ਜਾਣੈ॥
ਗੁਰ ਕੈ ਸਬਦਿ ਇਹੁ ਮਨੁ ਮਉਲਿਆ ਹਰਿ ਗੁਣਦਾਤਾ ਨਾਮੁ ਵਖਾਣੈ॥੧॥ਰਹਾਉ॥

*(ਬਸੰਤੁ ਮ:੩, ੧੧੭੫-੧੨)*

(ਗ) ਬਨਸਪਤਿ ਮਉਲੀ ਚੜਿਆ ਬਸੰਤੁ॥ ਇਹੁ ਮਨੁ ਮਉਲਿਆ ਸਤਿਗੁਰੂ ਸੰਗਿ॥੧॥

*(ਬਸੰਤੁ ਮ:੩, ੧੧੭੬-੭)*

(ਘ) ਇਤੁ ਮਨਿ ਮਉਲਿਐ ਭਇਆ ਅਨੰਦੁ॥ ਅੰਮ੍ਰਿਤ ਫਲੁ ਪਾਇਆ ਨਾਮੁ ਗੋਬਿੰਦ॥੨॥

*(ਬਸੰਤੁ ਮ:੩, ੧੧੭੬-੮)*

## ਮਉਲਾ (੧੯੩੨)

ਇਹ ਅਰਬੀ ਭਾਸ਼ਾ ਦਾ ਸ਼ਬਦ ਹੈ। ਖੁਦਾ, ਰੱਬ, ਪਰਮਾਤਮਾ, ਜੋ ਸਾਰਿਆਂ ਨੂੰ ਪਾਲਦਾ ਪੋਸਦਾ ਹੈ, ਜੋ ਸਾਰਿਆ ਦੇ ਨੇੜੇ ਹੈ, ਜੋ ਸਾਰਿਆਂ ਦੇ ਵਿਚ ਵਸਦਾ ਹੈ ਅਤੇ ਹਰ ਪ੍ਰਕਾਰ ਦੀ ਜਾਣਕਾਰੀ ਰਖਦਾ ਹੈ, ਮਾਲਿਕ, ਸੁਆਮੀ, ਸਾਂਈ।

(ੳ) ਸੋਈ ਮਉਲਾ ਜਿਨਿ ਜਗੁ ਮਉਲਿਆ ਹਰਿਆ ਕੀਆ ਸੰਸਾਰੋ॥
ਆਬ ਖਾਕੁ ਜਿਨਿ ਬੰਧਿ ਰਹਾਈ ਧੰਨੁ ਸਿਰਜਣਹਾਰੋ॥੧॥

*(ਸਿਰੀ ਮ:੧, ੨੪-੨)*

(ਅ) ਮਿਹਰਵਾਨ ਮਉਲਾ ਤੂਹੀ ਏਕ॥ ਪੀਰ ਪੈਕਾਂਬਰ ਸੇਖ॥
ਦਿਲਾ ਕਾ ਮਾਲਕੁ ਕਰੇ ਹਾਕੁ॥ ਕੁਰਾਨ ਕਤੇਬ ਤੇ ਪਾਕੁ॥੩॥

*(ਰਾਮਕਲੀ ਮ:੫, ੮੯੭-੩)*

(ੲ) ਮਉਲਾ ਖੇਲ ਕਰੇ ਸਭਿ ਆਪੇ॥ ਇਕਿ ਕਢੇ ਇਕਿ ਲਹਰਿ ਵਿਆਪੇ॥
ਜਿਉ ਨਚਾਏ ਤਿਉ ਤਿਉ ਨਚਨਿ ਸਿਰਿ ਸਿਰਿ ਕਿਰਤ ਵਿਹਾਣੀਆ॥੭॥

*(ਮਾਰੂ ਮ:੫, ੧੦੨੦-੬)*

(ਸ) ਸਭੇ ਵਖਤ ਸਭੇ ਕਰਿ ਵੇਲਾ॥ ਖਾਲਕੁ ਯਾਦਿ ਦਿਲੈ ਮਹਿ ਮਉਲਾ॥
ਤਸਬੀ ਯਾਦਿ ਕਰਹੁ ਦਸ ਮਰਦਨੁ ਸੁੰਨਤਿ ਸੀਲੁ ਬੰਧਾਨਿ ਬਰਾ॥੭॥

*(ਮਾਰੂ ਮ:੫, ਸੋਲਹੇ, ੧੦੮੪-੨)*

(ਹ) ਹਰਿ ਊਤਮੁ ਹਰਿਆ ਨਾਮੁ ਹੈ ਹਰਿ ਪੁਰਖੁ ਨਿਰੰਜਨੁ ਮਉਲਾ॥
ਜੋ ਜਪਦੇ ਹਰਿ ਹਰਿ ਦਿਨਸੁ ਰਾਤਿ ਤਿਨ ਸੇਵੇ ਚਰਨ ਨਿਤ ਕਉਲਾ॥

*(ਕਾਨੜਾ ਵਾਰ ਮ:੪, ੧੩੧੫-੧੨)*

## ਮਸ਼ੱਕਤ ਕਰਨੀ (੧੯੩੩)

ਭਾਵ ਘਾਲ ਕਮਾਈ ਕਰਨੀ। ਮਸ਼ੱਕਤ ਅਰਬੀ ਭਾਸ਼ਾ ਦਾ ਸ਼ਬਦ ਹੈ ਜਿਸ ਦਾ ਅਰਥ ਹੈ, ਮਿਹਨਤ ਨਾਲ ਰੋਜ਼ੀ ਕਮਾਣੀ, ਖੇਚਲ ਕਰਕੇ ਨਤੀਜਾ ਕੱਢਣ ਦਾ ਯਤਨ ਕਰਨਾ, ਔਖ, ਕਸ਼ਟ, ਤਕਲੀਫ, ਦੁਆਰਾ ਉਪਰਾਲਾ ਕਰਨਾ। ਹੋਰ ਜਾਣਕਾਰੀ ਵਾਸਤੇ ਦੇਖੋ, "ਘਾਲ ਘਾਲਣੀ",

(ੳ) ਗੁਰਮੁਖਿ ਸੇਵਾ ਥਾਇ ਪਵੈ ਉਨਮਨਿ ਤਤੁ ਕਮਾਹੁ॥

ਮਸਕਤਿ ਲਹਹੁ ਮਜੂਰੀਆ ਮੰਗਿ ਮੰਗਿ ਖਸਮ ਦਰਾਹੁ॥
ਨਾਨਕ ਪੁਰ ਦਰ ਵੇਪਰਵਾਹ ਤਉ ਦਰਿ ਊਣਾ ਨਾਹਿ ਕੋ ਸਚਾ ਵੇਪਰਵਾਹੁ।੧।

*(ਸੂਹੀ ਵਾਰ ਮ:੧, ੭੮੮-੧੭)*

(ਅ) ਸੇਵਾ ਮੰਗੈ ਸੇਵਕੋ ਲਾਈਆਂ ਅਪੁਨੀ ਸੇਵ॥ ਸਾਧੂ ਸੰਗੁ ਮਸਕਤੇ ਤੂਠੈ ਪਾਵਾ ਦੇਵ॥
ਸਭੁ ਕਿਛੁ ਵਸਗਤਿ ਸਾਹਿਬੈ ਆਪੇ ਕਰਣ ਕਰੇਵ॥
ਸਤਿਗੁਰ ਕੈ ਬਲਿਹਾਰਣੈ ਮਨਸਾ ਸਭ ਪੂਰੇਵ॥੩॥

*(ਸਿਰੀ ਮ:੫, ੪੩-੧੯)*

## ਮਸਕੀਨੀ (੧੯੩੪)

ਇਹ ਅਰਬੀ ਭਾਸ਼ਾ ਦਾ ਸ਼ਬਦ ਹੈ ਜਿਸਦਾ ਭਾਵ ਹੈ ਆਜਜ਼ੀ, ਨਿਮ੍ਰਤਾ ਗ਼ਰੀਬੀ, ਕੰਗਾਲੀ, ਹੋਰ ਜਾਣਕਾਰੀ ਵਾਸਤੇ ਦੇਖੋ, "ਨਿਮ੍ਰਤਾ"

(ੳ) ਹਮ ਗਰੀਬ ਮਸਕੀਨ ਪ੍ਰਭ ਤੇਰੇ ਹਰਿ ਰਾਖੁ ਰਾਖੁ ਵਡ ਵਡਾ ਹੇ॥
ਜਨ ਨਾਨਕ ਨਾਮੁ ਅਧਾਰੁ ਟੇਕ ਹੈ ਹਰਿ ਨਾਮੇ ਹੀ ਸੁਖੁ ਮੰਡਾ ਹੇ॥

*(ਗਉੜੀ ਪੂਰਬੀ ਮ:੪, ੧੭੧-੧੧)*

(ਅ) ਮੋਹਿ ਮਸਕੀਨ ਪ੍ਰਭੁ ਨਾਮੁ ਅਧਾਰੁ॥ ਖਾਟਣ ਕਉ ਹਰਿ ਹਰਿ ਰੋਜਗਾਰੁ॥
ਸੰਚਣ ਕਉ ਹਰਿ ਏਕੋ ਨਾਮੁ॥ ਹਲਤਿ ਪਲਤਿ ਤਾ ਕੈ ਆਵੈ ਕਾਮ॥੧॥

*(ਧਨਾਸਰੀ ਮ:੫, ੬੭੬-੧੩)*

(ੲ) ਸਹਜ ਸੁਹੇਲਾ ਫਲੁ ਮਸਕੀਨੀ॥ ਸਤਿਗੁਰ ਅਪੁਨੈ ਮੋਹਿ ਦਾਨੁ ਦੀਨੀ॥੧॥ਰਹਾਉ॥

*(ਗਉੜੀ ਗੁਆਰੇਰੀ ਮ:੫, ੨੩੫-੧੧)*

(ਸ) ਸਾਧ ਕੀ ਸੋਭਾ ਅਤਿ ਮਸਕੀਨੀ॥ ਸੰਤ ਵਡਾਈ ਹਰਿ ਜਸੁ ਚੀਨੀ॥
ਅਨਦੁ ਸੰਤਨ ਕੈ ਭਗਤਿ ਗੋਵਿੰਦ॥ ਸੂਖੁ ਸੰਤਨ ਕੈ ਬਿਨਸੀ ਚਿੰਦ॥੨॥

*(ਧਨਾਸਰੀ ਮ:੫, ੬੭੬-੧੫)*

## ਮਸਤਕਿ ਲਿਖਤ (੧੯੩੫)

ਮੁਥੇ ਦੇ ਲੇਖ। ਭਰਵਟੇ ਅਤੇ ਸਿਰ ਦੇ ਵਿਚਕਾਰਲਾ ਹਿੱਸਾ, ਜਿਸ ਉਪਰ ਪਰਮਾਤਮਾ ਵਲੋਂ ਜੀਵ ਦੀ ਕਿਸਮਤ ਲਿਖੀ ਹੁੰਦੀ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਕਿਸਮਤ" "ਪੂਰਬਲੇ ਲੇਖ" "ਪਰਾ ਪੂਰਬਲਾ ਕਿਰਤ" ਪਰਾਲਬਧ" "ਲੇਖ ਮੱਥੇ ਦਾ"

(ੳ) ਮਨ ਮੇਰੇ ਹਰਿ ਹਰਿ ਨਿਰਮਲੁ ਧਿਆਇ॥
ਧੁਰਿ ਮਸਤਕਿ ਜਿਨ ਕਉ ਲਿਖਿਆ ਸੇ ਗੁਰਮੁਖਿ ਰਹੇ ਲਿਵ ਲਾਇ॥੧॥ਰਹਾਉ॥

*(ਸਿਰੀ ਮ:੩, ੨੭-੧੪)*

(ਅ) ਸਾਧੂ ਕੀ ਹੋਹੁ ਰੇਣੁਕਾ ਅਪਣਾ ਆਪੁ ਤਿਆਗਿ॥
ਉਪਾਵ ਸਿਆਣਪ ਸਗਲ ਛਡਿ ਗੁਰ ਕੀ ਚਰਣੀ ਲਾਗੁ॥
ਤਿਸਹਿ ਪਰਾਪਤਿ ਰਤਨੁ ਹੋਇ ਜਿਸੁ ਮਸਤਕਿ ਹੋਵੈ ਭਾਗੁ॥੩॥

*(ਸ੍ਰੀ ਮ:੫, ੪੫-੩)*

(ੲ) ਨਾਮੁ ਨਿਧਾਨੁ ਧਿਆਈਐ ਮਸਤਕਿ ਹੋਵੈ ਭਾਗੁ॥

ਕਾਰਜ ਸਭਿ ਸਵਾਰੀਅਹਿ ਗੁਰ ਕੀ ਚਰਣੀ ਲਾਗੁ॥
ਹਉਮੈ ਰੋਗੁ ਭ੍ਰਮੁ ਕਟੀਐ ਨਾ ਆਵੈ ਨਾ ਜਾਗੁ॥੨॥

*(ਸਿਰੀ ਮ:੫, ੪੨-੧੭)*

(ਸ) ਪਰਵਦਗਾਰੁ ਸਾਲਾਹੀਐ ਜਿਸ ਦੇ ਚਲਤ ਅਨੇਕ॥
ਸਦਾ ਸਦਾ ਆਰਾਧੀਐ ਏਹਾ ਮਤਿ ਵਿਸੇਖ॥
ਮਨਿ ਤਨਿ ਮਿਠਾ ਤਿਸੁ ਲਗੈ ਜਿਸੁ ਮਸਤਕਿ ਨਾਨਕ ਲੇਖ ॥੪॥

*(ਸਿਰੀ ਮ:੫, ੪੯-੧੧)*

(ਹ) ਨਾਰੀ ਅੰਦਰਿ ਸੋਹਣੀ ਮਸਤਕਿ ਮਣੀ ਪਿਆਰੁ॥ ਸੋਭਾ ਸੁਰਤਿ ਸੁਹਾਵਣੀ ਸਾਚੈ ਪ੍ਰੇਮਿ ਅਪਾਰ॥
ਬਿਨੁ ਪਿਰ ਪੁਰਖੁ ਨ ਜਾਣਈ ਸਾਚੇ ਗੁਰ ਕੈ ਹੇਤਿ ਪਿਆਰਿ॥੬॥

*(ਸਿਰੀ ਮ:੧, ੫੪-੮)*

(ਕ) ਮਸਤਕਿ ਕਰਮੁ ਲਿਖਿਓ ਧੁਰਿ ਜਾ ਕੈ॥ ਹਰਿ ਸੰਪੈ ਨਾਨਕ ਘਰਿ ਤਾ ਕੈ॥੧੦॥

*(ਗਉੜੀ ਬਾਵਨ ਅਖਰੀ ਮ:੫, ੨੫੨-੭)*

(ਖ) ਮਸਤਕਿ ਨੀਸਾਣੁ ਸਚਉ ਕਰਮੁ ਕਲ੍ਯ ਜੋੜਿ ਕਰ ਧ੍ਯਾਇਅਉ॥
ਪਰਸਿਅਉ ਗੁਰੂ ਸਤਿਗੁਰ ਤਿਲਕੁ ਸਰਬ ਇਛ ਤਿਨਿ ਪਾਇਅਉ॥੯॥

*(ਸਵਈਏ ਮ:੩ ਕੇ, ਕਲ੍ਯ ੧੩੯੪-੩)*

(ਗ) ਹਰਿ ਕਾ ਸੰਤੁ ਹਰਿ ਕੀ ਹਰਿ ਮੂਰਤਿ ਜਿਸੁ ਹਿਰਦੈ ਹਰਿ ਨਾਮੁ ਮੁਰਾਰਿ॥
ਮਸਤਕਿ ਭਾਗੁ ਹੋਵੈ ਜਿਸੁ ਲਿਖਿਆ ਸੋ ਗੁਰਮਤਿ ਹਿਰਦੈ ਹਰਿ ਨਾਮੁ ਸਮ੍ਹਾਰਿ॥੧॥

*(ਭੈਰਉ ਮ:੪, ੧੧੩੪-੧੯)*

(ਘ) ਮਸਤਕਿ ਭਾਗੁ ਹੋਵੈ ਧੁਰਿ ਲਿਖਿਆ ਤਾ ਸਤਗੁਰੁ ਸੇਵਾ ਲਾਏ॥
ਨਾਨਕ ਰਤਨ ਜਵੇਹਰ ਪਾਵੈ ਧਨੁ ਧਨੁ ਗੁਰਮਤਿ ਹਰਿ ਪਾਏ॥੪॥੧॥

*(ਰਾਮਕਲੀ ਮ:੪, ੮੮੦-੧੭)*

(ਙ) ਮਸਤਕਿ ਭਾਗੁ ਮੈ ਪਿਰੁ ਘਰਿ ਆਇਆ॥ ਥਿਰੁ ਸੋਹਾਗੁ ਨਾਨਕ ਜਨ ਪਾਇਆ॥੪॥

*(ਆਸਾ ਮ:੫, ੩੯੪-੧੫)*

(ਚ) ਮਸਤਕਿ ਭਾਰੁ ਕਲਰ ਸਿਰਿ ਭਾਰਾ॥ ਕਿਉ ਕਰਿ ਭਵਜਲੁ ਲੰਘਸਿ ਪਾਰਾ॥
ਸਤਿਗੁਰੁ ਬੋਹਿਥੁ ਆਦਿ ਜੁਗਾਦੀ ਰਾਮ ਨਾਮਿ ਨਿਸਤਾਰਾ ਹੇ॥੮॥

*(ਮਾਰੂ ਮ:੧, ਸੋਲਹੇ, ੧੦੨੯-੮)*

(ਛ) ਜਪਿ ਮਨ ਰਾਮ ਨਾਮੁ ਰਸਨਾ॥
ਮਸਤਕਿ ਲਿਖਤ ਲਿਖੇ ਗੁਰੁ ਪਾਇਆ ਹਰਿ ਹਿਰਦੈ ਹਰਿ ਬਸਨਾ॥੧॥ਰਹਾਉ॥

*(ਬਿਲਾਵਲੁ ਮ:੪, ੭੯੯-੧)*

(ਜ) ਮਸਤਕਿ ਲਿਲਾਟਿ ਲਿਖਿਆ ਧੁਰਿ ਠਾਕੁਰਿ ਗੁਰ ਸਤਿਗੁਰ ਚਰਨ ਉਰ ਧਰਿਆ॥
ਸਭੁ ਦਾਲਦੁ ਦੂਖ ਭੰਜ ਪ੍ਰਭੁ ਪਾਇਆ ਜਨ ਨਾਨਕ ਨਾਮਿ ਉਧਰਿਆ॥੪॥

*(ਕਾਨੜਾ ਮ:੪, ੧੨੯੪-੯)*

(ਝ) ਮਸਤਕਿ ਲਿਲਾਟਿ ਲਿਖਿਆ ਧੁਰਿ ਠਾਕੁਰਿ ਮੇਟਣਾ ਨ ਜਾਇ॥

ਨਾਨਕ ਸੇ ਜਨ ਪੂਰਨ ਹੋਏ ਜਿਨ ਹਰਿ ਭਾਣਾ ਭਾਇ॥੮॥

*(ਮਲਾਰ ਮ:੩, ੧੨੭੬-੧੦)*

(ਣ) ਸੰਤ ਸਭਾ ਓਟ ਗੁਰ ਪੂਰੇ ਧੁਰਿ ਮਸਤਕਿ ਲੇਖੁ ਲਿਖਾਏ॥
ਜਨ ਨਾਨਕ ਕੰਤੁ ਰੰਗੀਲਾ ਪਾਇਆ ਫਿਰਿ ਦੂਖੁ ਨ ਲਾਗੈ ਆਏ॥੪॥

*(ਮਲਾਰ ਮ:੫, ੧੨੬੬-੯)*

(ਟ) ਜਿਸੁ ਮਸਤਕਿ ਗੁਰਿ ਧਰਿਆ ਹਾਥੁ॥ ਕੋਟਿ ਮਧੇ ਕੋ ਵਿਰਲਾ ਦਾਸੁ॥
ਜਲਿ ਥਲਿ ਮਹੀਅਲਿ ਪੇਖੈ ਭਰਪੂਰਿ॥ ਨਾਨਕ ਉਧਰਸਿ ਤਿਸੁ ਜਨ ਕੀ ਧੂਰਿ॥੪॥

*(ਪ੍ਰਭਾਤੀ ਮ:੫, ੧੩੪੦-੧੫)*

## ਮਸਤੀ ਚੜ੍ਹਨੀ (੧੯੩੬)

ਖੁਮਾਰੀ ਚੜ੍ਹਨੀ, ਨਸ਼ੇ ਵਿਚ ਆ ਜਾਣਾ, ਧਿਆਨ ਵਿਚ ਮਗਨਤਾ, ਲਿਵ ਲੀਨਤਾ, ਨਸ਼ੇ ਵਿਚ ਚੂਰ ਹੋਇਆ, ਨਾਮ ਦੀ ਖੁਮਾਰੀ, ਨਾਮ ਦੀ ਲਿਵਲੀਨਤਾ ਦੁਆਰਾ ਮਨ ਦੀ ਮੌਜ ਵਿਚ ਤਾਰੀ ਹੋ ਜਾਣਾ, ਅਹੰਕਾਰ ਦੀ ਭੀ ਮਸਤੀ ਹੁੰਦੀ ਹੈ, ਹੰਕਾਰਿਆ ਹੋਇਆ, ਕਾਮ-ਆਤਰ ਵਿਚ ਬੇਸੁਧ ਹੋਇਆ, ਪ੍ਰੇਮ ਦੇ ਕਾਰਣ ਬਉਰਾਪਨ ਦਾ ਆ ਜਾਣਾ। ਮਾਇਆ, ਹੁਸਨ ਅਤੇ ਜਵਾਨੀ, ਤਾਕਤ ਦੀ ਮਸਤੀ ਭੀ ਹੁੰਦੀ ਹੈ। ਅੰਮ੍ਰਿਤ ਨਾਮ ਦੀ ਮਸਤੀ ਭੀ ਹੁੰਦੀ ਹੈ। ਹੋਰ ਜਾਣਕਾਰੀ ਵਾਸਤੇ ਦੇਖੋ "ਖੁਮਾਰੀ" "ਖੀਵਾ"।

(ੳ) ਕਰੇ ਵਖਿਆਣੁ ਜਾਣੈ ਜੇ ਕੋਈ॥ ਅੰਮ੍ਰਿਤੁ ਪੀਵੈ ਸੋਈ॥੧॥ ਰਹਾਉ॥
ਜਿਨ੍ਹ ਪੀਆ ਸੇ ਮਸਤ ਭਏ ਹੈ ਤੂਟੇ ਬੰਧਨ ਫਾਹੇ॥
ਜੋਤੀ ਜੋਤਿ ਸਮਾਣੀ ਭੀਤਰਿ ਤਾ ਛੋਡੇ ਮਾਇਆ ਕੇ ਲਾਹੇ॥

*(ਆਸਾ ਮ:੧, ੩੫੧-੩)*

(ਅ) ਬਿਆਪਤ ਅਹੰਬੁਧਿ ਕਾ ਮਾਤਾ ॥ ਬਿਆਪਤ ਪੁਤ੍ਰ ਕਲਤ੍ਰ ਸੰਗਿ ਰਾਤਾ॥
ਬਿਆਪਤ ਹਸਤਿ ਘੋੜੇ ਅਰੁ ਬਸਤਾ॥ ਬਿਆਪਤ ਰੂਪ ਜੋਬਨ ਮਦ ਮਸਤਾ॥੨॥

*(ਗਉੜੀ ਗੁਆਰੇਰੀ ਮ:੫, ੧੮੨-੩)*

(ੲ) ਸਗ ਨਾਨਕ ਦੀਬਾਨ ਮਸਤਾਨਾ ਨਿਤ ਚੜੈ ਸਵਾਇਆ॥
ਆਤਸ ਦੁਨੀਆ ਖੁਨਕ ਨਾਮੁ ਖੁਦਾਇਆ॥੨॥

*(ਮਲਾਰ ਵਾਰ ਮ:੧, ੧੨੯੧-੮)*

(ਸ) ਊਤਮ ਸਤਿਗੁਰ ਪੁਰਖ ਨਿਰਾਲੇ॥ ਸਬਦਿ ਰਤੇ ਹਰਿ ਰਸਿ ਮਤਵਾਲੇ॥
ਰਿਧਿ ਬੁਧਿ ਸਿਧਿ ਗਿਆਨੁ ਗੁਰੂ ਤੇ ਪਾਈਐ ਪੂਰੈ ਭਾਗਿ ਮਿਲਾਇਦਾ॥੧੫॥

*(ਮਾਰੂ ਮ:੧, ਸੋਲਹੇ, ੧੦੩੮-੯)*

(ਹ) ਮਤਵਾਰੋ ਮਾਇਆ ਸੋਇਆ॥ ਗੁਰ ਭੇਟਤ ਭ੍ਰਮੁ ਭਉ ਖੋਇਆ॥੩॥
ਕਹੁ ਨਾਨਕ ਏਕੁ ਧਿਆਇਆ॥ ਘਟਿ ਘਟਿ ਨਦਰੀ ਆਇਆ॥੪॥

*(ਗਉੜੀ ਮ:੫, ੨੧੦-੧੬)*

(ਕ) ਸੋਮਵਾਰਿ ਸਸਿ ਅੰਮ੍ਰਿਤੁ ਝਰੈ॥ ਚਾਖਤ ਬੇਗਿ ਸਗਲ ਬਿਖ ਹਰੈ॥
ਬਾਣੀ ਰੋਕਿਆ ਰਹੈ ਦੁਆਰ॥ਤਉ ਮਨੁ ਮਤਵਾਰੋ ਪੀਵਨਹਾਰ॥੨॥

*(ਗਉੜੀ ਕਬੀਰ, ਵਾਰ, ੩੪੪-੧੨)*

## ਮਸਲਤ (੧੯੩੭)

ਮਸਲਤ, ਮਸਲਹਤ, ਸਲਾਹ ਮਸ਼ਵਰਾ ਕਰਨਾ, ਕੋਈ ਨੇਕੀ ਅਥਵਾ ਭਲਾਈ ਵਾਸਤੇ ਮਸ਼ਵਰਾ ਕਰਨਾ। ਇਹ ਅਰਬੀ ਭਾਸ਼ਾ ਦਾ ਸ਼ਬਦ ਹੈ ਜਿਸਦਾ ਭਾਵ ਜੁੜ ਬੈਠਣਾ ਅਤੇ ਭਲਾਈ ਵਾਸਤੇ ਸੋਚਣਾ ਹੈ।

(ੳ) ਤੂੰਹੈ ਮਸਲਤਿ ਤੂੰਹੈ ਨਾਲਿ॥ ਤੂਹੈ ਰਾਖਹਿ ਸਾਰਿ ਸਮਾਲਿ॥੧॥
ਐਸਾ ਰਾਮੁ ਦੀਨ ਦੁਨੀ ਸਹਾਈ॥ ਦਾਸ ਕੀ ਪੈਜ ਰਖੈ ਮੇਰੇ ਭਾਈ॥੧॥ਰਹਾਉ॥

*(ਗਉੜੀ ਮ:੫, ੨੦੦-੧੫)*

(ਅ) ਤੇਰੇ ਜਨ ਰਸਕਿ ਰਸਕਿ ਗੁਣ ਗਾਵਹਿ॥
ਮਸਲਤਿ ਮਤਾ ਸਿਆਣਪ ਜਨ ਕੀ ਜੋ ਤੂੰ ਕਰਹਿ ਕਰਾਵਹਿ॥੧॥ਰਹਾਉ॥

*(ਆਸਾ ਮ:੫, ੩੮੦-੧੨)*

(ੲ) ਦੂਖੁ ਘਨੋ ਜਬ ਹੋਤੇ ਦੂਰਿ॥ ਅਬ ਮਸਲਤਿ ਮੋਹਿ ਮਿਲੀ ਹਦੂਰਿ॥੧॥

*(ਆਸਾ ਮ:੫, ੩੮੪-੧੩)*

(ਸ) ਜਿਨ ਕੈ ਹਰਿ ਨਾਮੁ ਵਸਿਆ ਸਦ ਹਿਰਦੈ ਹਰਿ ਨਾਮੋ ਤਿਨ ਕੰਉ ਰਖਣਹਾਰਾ॥
ਹਰਿ ਨਾਮੁ ਪਿਤਾ ਹਰਿ ਨਾਮੋ ਮਾਤਾ ਹਰਿ ਨਾਮੁ ਸਖਾਈ ਮਿਤ੍ਰੁ ਹਮਾਰਾ॥
ਹਰਿ ਨਾਵੈ ਨਾਲਿ ਗਲਾ ਹਰਿ ਨਾਵੈ ਨਾਲਿ ਮਸਲਤਿ ਹਰਿ ਨਾਮੁ ਹਮਾਰੀ ਕਰਦਾ ਨਿਤ ਸਾਰਾ॥
ਹਰਿ ਨਾਮੁ ਹਮਾਰੀ ਸੰਗਤਿ ਅਤਿ ਪਿਆਰੀ ਹਰਿ ਨਾਮੁ ਕੁਲੁ ਹਰਿ ਨਾਮੁ ਪਰਵਾਰਾ॥
ਜਨ ਨਾਨਕ ਕੰਉ ਹਰਿ ਨਾਮੁ ਹਰਿ ਗੁਰਿ ਦੀਆ ਹਰਿ ਹਲਤਿ ਪਲਤਿ ਸਦਾ ਕਰੇ ਨਿਸਤਾਰਾ॥੧੫॥

*(ਵਡਹੰਸ ਵਾਰ ਮ:੪, ੫੯੨-੪)*

(ਹ) ਜਨ ਕਉ ਪ੍ਰਭ ਅਪਨੇ ਕਾ ਤਾਣੁ॥
ਜੋ ਤੂ ਕਰਹਿ ਕਰਾਵਹਿ ਸੁਆਮੀ ਸਾ ਮਸਲਤਿ ਪਰਵਾਣੁ॥ਰਹਾਉ॥

*(ਧਨਾਸਰੀ ਮ:੫, ੬੭੭-੧੦)*

(ਕ) ਰੰਕੁ ਰਾਉ ਜਾ ਕੈ ਏਕ ਸਮਾਨਿ॥ ਕੀਟ ਹਸਤਿ ਸਗਲ ਪੂਰਾਨ॥
ਬੀਓ ਪੂਛਿ ਨ ਮਸਲਤਿ ਧਰੈ॥ ਜੋ ਕਿਛੁ ਕਰੈ ਸੁ ਆਪਹਿ ਕਰੈ॥੨॥

*(ਗੋਂਡ ਮ:੫, ੮੬੩-੧੧)*

(ਖ) ਜੋ ਕਿਛੁ ਕਰਣਾ ਸੁ ਆਪੇ ਕਰਣਾ ਮਸਲਤਿ ਕਾਹੂ ਦੀਨ੍ਹੀ॥
ਅਨਿਕ ਜਤਨ ਕਰਿ ਕਰਹ ਦਿਖਾਏ ਸਾਚੀ ਸਾਖੀ ਚੀਨ੍ਹੀ॥੫॥

*(ਸਾਰਗ ਮ:੫, ੧੨੩੫-੯)*

(ਗ) ਅਹੰਮੇਵ ਸਿਉ ਮਸਲਤਿ ਛੋਡੀ॥ ਗੁਰਿ ਕਹਿਆ ਇਹੁ ਮੂਰਖੁ ਹੋਡੀ॥
ਇਹੁ ਨੀਘਰੁ ਘਰੁ ਕਹੀ ਨ ਪਾਏ॥ ਹਮ ਗੁਰਿ ਰਾਖਿ ਲੀਏ ਲਿਵ ਲਾਏ॥੬॥

*(ਬਿਭਾਸ ਪ੍ਰਭਾਤੀ ਮ:੫, ੧੩੪੭-੧੫)*

(ਘ) ਹਰਿ ਇਕਸੈ ਨਾਲਿ ਮੈ ਦੋਸਤੀ ਹਰਿ ਇਕਸੈ ਨਾਲਿ ਮੈ ਰੰਗੁ॥
ਹਰਿ ਇਕੋ ਮੇਰਾ ਸਜਣੋ ਹਰਿ ਇਕਸੈ ਨਾਲਿ ਮੈ ਸੰਗੁ॥
ਹਰਿ ਇਕਸੈ ਨਾਲਿ ਮੈ ਗੋਸਟੇ ਮੁਹੁ ਮੈਲਾ ਕਰੈ ਨ ਭੰਗੁ॥

ਜਾਣੈ ਬਿਰਥਾ ਜੀਅ ਕੀ ਕਦੇ ਨ ਮੋੜੈ ਰੰਗੁ॥
ਹਰਿ ਇਕੋ ਮੇਰਾ ਮਸਲਤੀ ਭੰਨਣ ਘੜਨ ਸਮਰਥੁ॥
ਹਰਿ ਇਕੋ ਮੇਰਾ ਦਾਤਾਰੁ ਹੈ ਸਿਰਿ ਦਾਤਿਆ ਜਗ ਹਥੁ॥

*(ਰਾਮਕਲੀ ਵਾਰ ਮ:੫, ੯੫੮-੧੬)*

## ਮਸਾਣ ਜਗਾਉਣਾ (੧੯੩੮)

ਮੜੀਆਂ ਵਿਚ ਬੈਠਕੇ ਮੁਰਦੇ ਦੀ ਰੂਹ ਨੂੰ ਮੰਤ੍ਰਾਂ ਦੁਆਰਾ ਕਾਬੂ ਕਰਨਾ। 'ਮਸਾਣ' ਦਾ ਅਰਥ ਹੈ, ਮੁਰਦੇ ਸਾੜਨ ਅਥਵਾ ਦੱਬਣ ਵਾਲੀ ਥਾਂ। ਸ਼ਮਸ਼ਾਨ ਭੂਮੀ, ਮੜ੍ਹੀਆਂ, ਸਿਵੇ, ਮੁਰਦੇ ਦੀਆਂ ਅਸਤੀਆਂ ਚੁਗਣ ਤੋਂ ਪਹਿਲਾਂ ਮਨਮਤੀਏ ਅਗਿਆਨੀ ਮੰਤ੍ਰ ਪੜ੍ਹ ਕੇ ਪ੍ਰੇਤ ਨੂੰ ਆਪਣੇ ਵਸੀਕਾਰ ਕਰਨਾ ਲੋੜਦੇ ਹਨ। ਗੁਰਮਤਿ ਵਿਚ ਐਸਾ ਕਰਮ ਅਤਿਅੰਤ ਨਸ਼ਿਧ ਕਰਕੇ ਗਰਦਾਨਿਆ ਗਿਆ ਹੈ। ਨਿਮਨ-ਲਿਖਤ ਗੁਰਵਾਕ ਸੁਹਿਰਦ ਪਾਠਕਾਂ ਦੀ ਸੇਵਾ ਵਿਚ ਹਾਜ਼ਰ ਹਨ:

(ੳ) ਮਨਮੁਖਿ ਭੂਲੈ ਜਮ ਕੀ ਕਾਣਿ॥ ਪਰ ਘਰੁ ਜੋਹੈ ਹਾਣੇ ਹਾਣਿ॥
ਮਨਮੁਖਿ ਭਰਮਿ ਭਵੈ ਬੇਬਾਣਿ॥ ਵੇਮਾਰਗਿ ਮੂਸੈ ਮੰਤ੍ਰਿ ਮਸਾਣਿ॥
ਸਬਦੁ ਨ ਚੀਨੈ ਲਵੈ ਕੁਬਾਣਿ॥ ਨਾਨਕ ਸਾਚਿ ਰਤੇ ਸੁਖੁ ਜਾਣਿ ॥੨੬॥

*(ਰਾਮਕਲੀ ਮ:੧, ਸਿਧ ਗੋਸਟਿ, ੯੪੧-੨)*

(ਅ) ਰਹੈ ਬੇਬਾਣੀ ਮੜੀ ਮਸਾਣੀ॥ ਅੰਧੁ ਨ ਜਾਣੈ ਫਿਰਿ ਪਛੁਤਾਣੀ॥

*(ਆਸਾ ਵਾਰ ਮ:੧, ੪੬੭-੧੯)*

(ੲ) ਜਿਨਿ ਜੀਉ ਪਿੰਡੁ ਦਿਤਾ ਤਿਸੁ ਚੇਤਹਿ ਨਾਹਿ॥ ਮੜੀ ਮਸਾਣੀ ਮੂੜੇ ਜੋਗੁ ਨਾਹਿ॥੯॥

*(ਬਸੰਤੁ ਮ:੧, ੧੧੯੦-੧)*

(ਸ) ਕਬੀਰ ਹਰਿ ਕਾ ਸਿਮਰਨੁ ਛਾਡਿ ਕੈ ਰਾਤਿ ਜਗਾਵਨ ਜਾਇ॥
ਸਰਪਨਿ ਹੋਇ ਕੈ ਅਉਤਰੈ ਜਾਏ ਅਪੁਨੇ ਖਾਇ॥੧੦੨॥

*(ਸਲੋਕ ਕਬੀਰ, ੧੩੭੦-੩)*

## ਮਸੀਤ (੧੯੩੯)

ਮਸਜਿਦ, ਉਹ ਪਵਿੱਤ੍ਰ ਅਸਥਾਨ ਜਿਥੇ ਇਸਲਾਮੀ ਭਰਾ ਇਕੱਠੇ ਹੋ ਕੇ ਨਿਮਾਜ਼ (ਸਲ੍ਹਾਤ) ਪੜ੍ਹਦੇ ਹਨ। ਮੁਸਲਮਾਨਾਂ ਦੇ ਬੰਦਗੀ ਕਰਨ ਦੀ ਥਾਂ।ਸਿਜਦਾ ਕਰਨ ਦੀ ਜਗ੍ਹਾ। ਇਹ ਅਰਬੀ ਦਾ ਸ਼ਬਦ ਹੈ।

(ੳ) ਕਹੁ ਰੇ ਮੁਲਾਂ ਬਾਂਗ ਨਿਵਾਜ॥ ਏਕ ਮਸੀਤਿ ਦਸੈ ਦਰਵਾਜ॥੧॥

*(ਭੈਰਉ ਕਬੀਰ, ੧੧੫੮-੯)*

(ਅ) ਗਿਆਨ ਵਿਹੂਣਾ ਗਾਵੈ ਗੀਤ॥ ਭੁਖੇ ਮੁਲਾਂ ਘਰੇ ਮਸੀਤਿ॥
ਮਖਟੂ ਹੋਇ ਕੈ ਕੰਨ ਪੜਾਏ॥ਫਕਰੁ ਕਰੇ ਹੋਰੁ ਜਾਤਿ ਗਵਾਏ॥੧॥

*(ਸਾਰੰਗ ਵਾਰ ਮ:੧, ੧੨੪੫-੧੭)*

## ਮਸੁ ਅਤੇ ਮਸਵਾਣੀ (੧੯੪੦)

ਸਿਆਹੀ ਅਤੇ ਦਵਾਤ, ਜਿਸ ਦੁਆਰਾ ਕੋਈ ਲਿਖਤ ਲਿਖੀ ਜਾਂਦੀ ਹੈ। ਸਿਆਹੀ ਅਤੇ ਸਿਆਹੀ ਰਖਣ ਵਾਲਾ ਪਾਤਰ।

(ੳ) ਨਾਨਕ ਕਾਗਦ ਲਖ ਮਣਾ ਪੜਿ ਪੜਿ ਕੀਚੈ ਭਾਉ॥

ਮਸੂ ਤੋਟਿ ਨ ਆਵਈ ਲੇਖਣਿ ਪਉਣੁ ਚਲਾਉ॥
ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ॥੪॥

*(ਸਿਰੀ ਮ:੧, ੧੫-੧)*

(ਅ) ਗੁਰਮੁਖਿ ਸਚੋ ਸਚੁ ਲਿਖਹਿ ਵੀਚਾਰੁ॥ ਸੇ ਜਨ ਸਚੇ ਪਾਵਹਿ ਮੋਖ ਦੁਆਰੁ॥
ਸਚੁ ਕਾਗਦੁ ਕਲਮ ਮਸਵਾਣੀ ਸਚੁ ਲਿਖਿ ਸਚਿ ਸਮਾਵਣਿਆ॥੭॥

*(ਮਾਝ ਮ:੩, ੧੨੩-੮)*

(ੲ) ਕਰਣੀ ਕਾਗਦੁ ਮਨੁ ਮਸਵਾਣੀ ਬੁਰਾ ਭਲਾ ਦੁਇ ਲੇਖ ਪਏ॥
ਜਿਉ ਜਿਉ ਕਿਰਤੁ ਚਲਾਏ ਤਿਉ ਚਲੀਐ ਤਉ ਗੁਣ ਨਾਹੀ ਅੰਤੁ ਹਰੇ॥੧॥

*(ਮਾਰੂ ਮ:੧, ੯੯੦-੭)*

(ਸ) ਜਾਲਿ ਮੋਹੁ ਘਸਿ ਮਸੁ ਕਰਿ ਮਤਿ ਕਾਗਦੁ ਕਰਿ ਸਾਰੁ॥
ਭਾਉ ਕਲਮ ਕਰਿ ਚਿਤੁ ਲੇਖਾਰੀ ਗੁਰ ਪੁਛਿ ਲਿਖੁ ਬੀਚਾਰੁ॥
ਲਿਖੁ ਨਾਮੁ ਸਾਲਾਹ ਲਿਖੁ ਲਿਖੁ ਅੰਤੁ ਨ ਪਾਰਾਵਾਰੁ॥੧॥
ਬਾਬਾ ਏਹੁ ਲੇਖਾ ਲਿਖਿ ਜਾਣੁ॥ ਜਿਥੈ ਲੇਖਾ ਮੰਗੀਐ ਤਿਥੈ ਹੋਇ ਸਚਾ ਨੀਸਾਣੁ॥੧॥ਰਹਾਉ॥

*(ਸਿਰੀ ਮ:੧, ੧੬-੫)*

(ਹ) ਕਬੀਰ ਸਾਤ ਸਮੁੰਦਹਿ ਮਸੁ ਕ਼ਰਉ ਕਲਮ ਕਰਉ ਬਨਰਾਇ॥
ਬਸੁਧਾ ਕਾਗਦੁ ਜਉ ਕਰਉ ਹਰਿ ਜਸੁ ਲਿਖਨੁ ਨ ਜਾਇ॥੮੧॥

*(ਸਲੋਕ ਕਬੀਰ, ੧੩੬੮-੧੫)*

## ਮਹਕ, ਸੁਗੰਧੀ (੧੯੪੧)

ਖੁਸ਼ਬੂ, ਦੁਨੀਆਂ ਵਿਚ ਰਹਿੰਦਿਆਂ ਇਨਸਾਨ ਦਾ ਧਰਮ ਹੈ ਕਿ ਉਹ ਦੁਨੀਆਂ ਦੇ ਜੀਵਾਂ ਨੂੰ ਆਪਣੀ ਮਹਿਕ ਦੁਆਰਾ ਮਹਿਕਾ ਦੇਵੇ, ਮੁਅੱਤਰ ਕਰ ਦੇਵੇ, ਭਾਵ ਆਪਣੀ ਨੇਕ ਚਲਣੀ, ਨੇਕ ਕਰਤੂਤ ਦੀ ਸੁਗੰਧੀ ਸੰਸਾਰੀ ਲੋਕਾਂ ਵਿਚ ਪੁਰਸ਼ਾਰਥ ਕਰੇ, ਘ੍ਰਿਣਾ ਵੰਡਣ ਦੀ ਬਜਾਏ ਖੁਸ਼ਬੂ, ਮਹਕ ਵੰਡੇ। ਇਸ ਵਿਸ਼ੇ ਪਰਥਾਂਇ ਪਾਵਨ ਗੁਰਬਾਣੀ ਦੁਆਰਾ ਕੁਝ ਸੁਝਾਉ ਦਿੱਤੇ ਹਨ।

ਮਹਿਕ:- ਅਤਰ ਫਲੇਲ ਲਗਾਵਣ ਕਰਕੇ ਜੀਵ ਵਾਹਿਗੁਰੂ ਵਲੋਂ ਭੀ ਅਵੇਸਲਾ ਹੋ ਜਾਂਦਾ ਹੈ।

(ੳ) ਕੇਸਰਿ ਕੁਸਮ ਮਿਰਗਮੈ ਹਰਣਾ ਸਰਬ ਸਰੀਰੀ ਚੜ੍ਹਣਾ॥
ਚੰਦਨ ਭਗਤਾ ਜੋਤਿ ਇਨੇਹੀ ਸਰਬੇ ਪਰਮਲੁ ਕਰਣਾ॥੨॥

*(ਤਿਲੰਗ ਮ:੧, ੭੨੧-੧੨)*

(ਅ) ਇਆ ਦੇਹੀ ਪਰਮਲ ਮਹਕੰਦਾ॥ ਤਾ ਸੁਖ ਬਿਸਰੇ ਪਰਮਾਨੰਦਾ॥੨॥

*(ਗਉੜੀ ਕਬੀਰ ੩੨੫-੧੭)*

(ੲ) ਏਕ ਸੁਮਤਿ ਰਤਿ ਜਾਨਿ ਮਾਨਿ ਪ੍ਰਭ ਦੂਸਰ ਮਨਹਿ ਨ ਆਨਾਨਾ॥
ਚੰਦਨ ਬਾਸੁ ਭਏ ਮਨ ਬਾਸਨ ਤਿਆਗਿ ਘਟਿਓ ਅਭਿਮਾਨਾਨਾ॥੨॥

*(ਗਉੜੀ ਕਬੀਰ, ੩੩੮-੧੭)*

(ਸ) ਗੁਰਮੁਖਿ ਗਿਆਨੁ ਬਿਬੇਕ ਬੁਧਿ ਹੋਇ॥ਹਰਿ ਗੁਣ ਗਾਵੈ ਹਿਰਦੈ ਹਾਰੁ ਪਰੋਇ॥

ਪਵਿਤੁ ਪਾਵਨੁ ਪਰਮ ਬੀਚਾਰੀ॥ ਜਿ ਓਸੁ ਮਿਲੈ ਤਿਸੁ ਪਾਰਿ ਉਤਾਰੀ॥
ਅੰਤਰਿ ਹਰਿ ਨਾਮੁ ਬਾਸਨਾ ਸਮਾਣੀ॥ ਹਰਿ ਦਰਿ ਸੋਭਾ ਮਹਾ ਉਤਮ ਬਾਣੀ॥
ਜਿ ਪੁਰਖੁ ਸੁਣੈ ਸੁ ਹੋਇ ਨਿਹਾਲੁ॥ ਨਾਨਕ ਸਤਿਗੁਰ ਮਿਲਿਐ ਪਾਇਆ ਨਾਮੁ ਧਨੁ ਮਾਲੁ॥੧॥

*(ਗਉੜੀ ਵਾਰ ਮ:੩, ੩੧੭-੯)*

## ਮਹਜਰ ਨਾਮਾ (੧੯੪੨)

ਇਹ ਅਰਬੀ ਭਾਸ਼ਾ ਦਾ ਸ਼ਬਦ ਹੈ ਜਿਸ ਦਾ ਅਰਥ ਹੈ, ਹਾਜ਼ਰ ਹੋਣਾ, ਹਾਜ਼ਰ ਹੋਣ ਦੀ ਥਾਂ। ਉਹ ਲਿਖਤ ਜਿਸ ਉਪਰ ਬਹੁਤ ਸਾਰੇ ਲੋਕਾਂ ਦੇ ਦਸਤਖਤ ਕਰਵਾ ਕੇ ਕਿਸੇ ਹਾਕਮ ਸਾਮ੍ਹਣੇ ਪੇਸ਼ ਅਥਵਾ ਹਾਜ਼ਰ ਕੀਤੀ ਜਾਵੇ। *(ਮਹਾਜ਼ਿਰ ਨਾਮਾ)*

(ੳ) ਮਹਜਰੁ ਝੂਠਾ ਕੀਤੋਨੁ ਆਪਿ॥ ਪਾਪੀ ਕਉ ਲਾਗਾ ਸੰਤਾਪੁ॥੧॥
ਜਿਸਹਿ ਸਹਾਈ ਗੋਬਿਦੁ ਮੇਰਾ॥ ਤਿਸੁ ਕਉ ਜਮੁ ਨਹੀ ਆਵੈ ਨੇਰਾ॥੧॥ਰਹਾਉ॥
ਸਾਚੀ ਦਰਗਹ ਬੋਲੈ ਕੂੜੁ॥ ਸਿਰੁ ਹਾਥ ਪਛੋੜੈ ਅੰਧਾ ਮੂੜੁ॥੨॥
ਰੋਗ ਬਿਆਪੇ ਕਰਦੇ ਪਾਪ॥ ਅਦਲੀ ਹੋਇ ਬੈਠਾ ਪ੍ਰਭੁ ਆਪਿ॥੩॥
ਅਪਨ ਕਮਾਇਐ ਆਪੇ ਬਾਧੇ॥ ਦਰਬੁ ਗਇਆ ਸਭੁ ਜੀਅ ਕੈ ਸਾਥੈ॥੪॥
ਨਾਨਕ ਸਰਨਿ ਪਰੇ ਦਰਬਾਰਿ॥ ਰਾਖੀ ਪੈਜ ਮੇਰੈ ਕਰਤਾਰਿ॥੫॥

*(ਗਉੜੀ ਮ:੫, ੧੯੯-੧੪)*

## ਮਹਲ (੧੯੪੩)

ਵਾਹਿਗੁਰੂ ਦਾ ਸਰੂਪ, ਜੀਵ ਦੇ ਰਹਿਣ ਦੀ ਥਾਂ, ਨਿਰਬਾਣ ਪਦ, ਨਿਜ ਆਸਣ, ਰੁਤਬਾ, ਆਦਰ ਵਾਲੀ ਜਗ੍ਹਾ, ਜੀਵ ਦਾ ਅੰਤਹਕਰਣ, ਸੋ ਘਰੁ, ਸਚੁ ਖੰਡ, ਹੋਰ ਜਾਣਕਾਰੀ ਵਾਸਤੇ ਦੇਖੋ, "ਸੋ ਘਰੁ", ਮੰਜ਼ਿਲ, ਨਿਸ਼ਾਨਾ, ਟੀਚਾ, ਜ਼ਿੰਦਗੀ ਦੀ ਅੰਤਿਮ ਸਫਲਤਾ।

(ੳ) ਜਬ ਲਗੁ ਘਟ ਮਹਿ ਦੂਜੀ ਆਨ॥ ਤਉ ਲਉ ਮਹਲਿ ਨ ਲਾਭੈ ਜਾਨ॥
ਰਮਤ ਰਾਮ ਸਿਉ ਲਾਗੋ ਰੰਗੁ॥ ਕਹਿ ਕਬੀਰ ਤਬ ਨਿਰਮਲ ਅੰਗ॥੮॥

*(ਗਉੜੀ ਵਾਰ, ਕਬੀਰ, ੩੪੫-੧)*

(ਅ) ਮੋਹੁ ਗੁਮਾਨੁ ਗੁਰ ਸਬਦਿ ਜਲਾਏ॥ ਪੂਰੇ ਗੁਰ ਤੇ ਸੋਝੀ ਪਾਏ॥
ਅੰਤਰਿ ਮਹਲੁ ਗੁਰ ਸਬਦਿ ਪਛਾਣੈ॥ ਆਵਣ ਜਾਣੁ ਰਹੈ ਥਿਰੁ ਨਾਮਿ ਸਮਾਣੇ॥੨॥

*(ਆਸਾ ਮ:੩, ੩੬੪-੨)*

(ੲ) ਮਹਲੈ ਅੰਦਰਿ ਮਹਲੁ ਕੋ ਪਾਏ॥ ਗੁਰ ਕੈ ਸਬਦਿ ਸਚਿ ਚਿਤੁ ਲਾਏ॥
ਜਿਸ ਨੋ ਸਚੁ ਦੇਇ ਸੋਈ ਸਚੁ ਪਾਏ ਸਚੇ ਸਚਿ ਮਿਲਾਇਦਾ॥੮॥

*(ਮਾਰੂ ਮ:੩, ਸੋਲਹੇ, ੧੦੬੪-੬)*

(ਸ) ਗੁਰਮੁਖਿ ਏਕੋ ਏਕੁ ਪਛਾਤਾ ਗੁਰਮੁਖਿ ਹੋਇ ਲਖਾਵੈਗੋ॥
ਗੁਰਮੁਖਿ ਜਾਇ ਮਿਲੈ ਨਿਜ ਮਹਲੀ ਅਨਹਦ ਸਬਦੁ ਬਜਾਵੈਗੋ॥੫॥

*(ਕਾਨੜਾ ਮ:੪, ੧੩੧੦-੯)*

(ਹ) ਜੀਅ ਜੰਤ ਸਭ ਸਿਸਟਿ ਉਪਾਈ ਗੁਰਮੁਖਿ ਸੋਭਾ ਪਾਵੈਗੋ॥

ਬਿਨੁ ਗੁਰ ਭੇਟੇ ਕੋ ਮਹਲੁ ਨ ਪਾਵੈ ਆਇ ਜਾਇ ਦੁਖੁ ਪਾਵੈਗੋ॥੬॥

*(ਕਾਨੜਾ ਮ:੪, ੧੩੧੦-੧੧)*

(ਕ) ਕੰਚਨ ਦੇਹੀ ਸਬਦੁ ਭਤਾਰੋ॥ ਅਨਦਿਨੁ ਭੋਗ ਭੋਗੇ ਹਰਿ ਸਿਉ ਪਿਆਰੋ॥
ਮਹਲਾ ਅੰਦਰਿ ਗੈਰ ਮਹਲੁ ਪਾਏ ਭਾਣਾ ਬੁਝਿ ਸਮਾਹਾ ਹੇ॥੧੪॥

*(ਮਾਰੂ ਮ:੩, ਸੋਲਹੇ, ੧੦੫੮-੯)*

(ਖ) ਮਹਲੁ ਕੁਮਹਲੁ ਨ ਜਾਣਨੀ ਮੂਰਖ ਅਪਣੈ ਸੁਆਇ॥
ਸਬਦੁ ਚੀਨਹਿ ਤਾ ਮਹਲੁ ਲਹਹਿ ਜੋਤੀ ਜੋਤਿ ਸਮਾਇ॥
ਸਦਾ ਸਚੇ ਕਾ ਭਉ ਮਨਿ ਵਸੈ ਤਾ ਸਭਾ ਸੋਝੀ ਪਾਇ॥
ਸਤਿਗੁਰੁ ਅਪਣੈ ਘਰਿ ਵਰਤਦਾ ਆਪੇ ਲਏ ਮਿਲਾਇ॥
ਨਾਨਕ ਸਤਿਗੁਰਿ ਮਿਲਿਐ ਸਭ ਪੂਰੀ ਪਈ ਜਿਸ ਨੋ ਕਿਰਪਾ ਕਰੇ ਰਜਾਇ॥੨॥

*(ਸੋਰਠਿ ਵਾਰ ਮ:੩, ੬੪੯-੮)*

(ਗ) ਸਚਾ ਅਰਜੁ ਸਚੀ ਅਰਦਾਸਿ ॥ ਮਹਲੀ ਖਸਮੁ ਸੁਣੇ ਸਾਬਾਸਿ॥
ਸਚੈ ਤਖਤਿ ਬੁਲਾਵੈ ਸੋਇ॥ ਦੇ ਵਡਿਆਈ ਕਰੇ ਸੁ ਹੋਇ॥੨॥

*(ਆਸਾ ਮ:੧, ੩੫੫-੧੧)*

(ਘ) ਭੇਟੈ ਸਿਉ ਜਾਵਹੁ ਸਚਿ ਸਮਾਵਹੁ ਤਾਂ ਪਤਿ ਲੇਖੈ ਪਾਈ॥
ਮਹਲੀ ਜਾਇ ਪਾਵਹੁ ਖਸਮੈ ਭਾਵਹੁ ਰੰਗ ਸਿਉ ਰਲੀਆ ਮਾਣੈ॥
ਮਰਣੁ ਨ ਮੰਦਾ ਲੋਕਾ ਆਖੀਐ ਜੇ ਕੋਈ ਮਰਿ ਜਾਣੈ॥੨॥

*(ਵਡਹੰਸੁ ਮ:੧, ੫੭੯-੧੭)*

(ਙ) ਮੇਰੀ ਮੇਰੀ ਕਰਿ ਗਏ ਪਲੈ ਕਿਛੁ ਨ ਪਾਇ॥
ਮਹਲੁ ਨਾਹੀ ਡੋਹਾਗਣੀ ਅੰਤਿ ਗਈ ਪਛੁਤਾਇ॥੭॥

*(ਆਸਾ ਮ:੩, ੪੨੮-੭)*

(ਚ) ਆਸਾ ਅੰਦੇਸਾ ਬੰਧਿ ਪਰਾਨਾ॥ ਮਹਲੁ ਨ ਪਾਵੈ ਫਿਰਤ ਬਿਗਾਨਾ॥੫॥

*(ਸੂਹੀ ਮ:੫, ੭੫੯-੧੫)*

## ਮਹਲੁ, ਮੰਡਪ, ਮਾੜੀਆ (੧੯੪੪)

ਵਡੇ ਵਡੇ ਸੋਹਣੇ ਮਕਾਨ, ਆਲੀਸ਼ਾਨ ਰਿਹਾਇਸ਼ੀ ਮਕਾਨ, ਉੱਚੀ ਤਿੰਨ ਚਾਰ ਮੰਜ਼ਲੀ ਇਮਾਰਤ, ਚੌਬਾਰਾ, ਹਵੇਲੀ, ਅਟਾਰੀ। ਦੇਖੋ, "ਉਸਾਰੀ ਕਰਨੀ" "ਸਾਮਿਆਨੇ"

(ੳ) ਊਚ ਭਵਨ ਕਨਕਾਮਨੀ ਸਿਖਰਿ ਧਜਾ ਫਹਰਾਇ॥
ਤਾ ਤੇ ਭਲੀ ਮਧੂਕਰੀ ਸੰਤਸੰਗਿ ਗੁਨ ਗਾਇ॥੧੫੦॥
ਕਬੀਰ ਪਾਟਨ ਤੇ ਊਜਰੁ ਭਲਾ ਰਾਮ ਭਗਤ ਜਿਹ ਠਾਇ॥
ਰਾਮ ਸਨੇਹੀ ਬਾਹਰਾ ਜਮ ਪੁਰੁ ਮੇਰੇ ਭਾਂਇ॥੧੫੧॥

*(ਸਲੋਕ ਕਬੀਰ, ੧੩੭੨-੧੦)*

(ਅ) ਊਚੇ ਮੰਦਰ ਸੁੰਦਰ ਨਾਰੀ॥ ਰਾਮ ਨਾਮ ਬਿਨੁ ਬਾਜੀ ਹਾਰੀ॥੪॥

*(ਸੋਰਠਿ ਰਵਿਦਾਸ, ੬੫੯-੬)*

(ੲ) ਊਚੇ ਮੰਦਰ ਸਾਲ ਰਸੋਈ॥ ਏਕ ਘਰੀ ਫੁਨਿ ਰਹਨੁ ਨ ਹੋਈ॥੧॥

*(ਸੂਹੀ ਰਵਿਦਾਸ, ੭੯੪-੪)*

(ਸ) ਊਚੇ ਮੰਦਰ ਮਹਲ ਅਰੁ ਰਾਨੀ॥ ਹਸਤਿ ਘੋੜੇ ਜੋੜੇ ਮਨਿ ਭਾਨੀ॥
ਵਡ ਪਰਵਾਰੁ ਪੂਤ ਅਰੁ ਧੀਆ॥ ਮੋਹਿ ਪਚੇ ਪਚਿ ਅੰਧਾ ਮੂਆ॥੩॥

*(ਆਸਾ ਮ:੫, ੩੯੨-੪)*

(ਹ) ਕੂੜੁ ਮੰਡਪ ਕੂੜੁ ਮਾੜੀ ਕੂੜੁ ਬੈਸਣਹਾਰੁ॥

*(ਆਸਾ ਵਾਰ ਮ:੧, ੪੬੮-੫)*

(ਕ) ਤੁਰੇ ਪਲਾਣੇ ਪਉਣ ਵੇਗ ਹਰ ਰੰਗੀ ਹਰਮ ਸਵਾਰਿਆ॥
ਕੋਠੇ ਮੰਡਪ ਮਾੜੀਆ ਲਾਇ ਬੈਠੇ ਕਰਿ ਪਾਸਾਰਿਆ॥
ਚੀਜ ਕਰਨਿ ਮਨਿ ਭਾਵਦੇ ਹਰਿ ਬੁਝਨਿ ਨਾਹੀ ਹਾਰਿਆ॥
ਕਰਿ ਫੁਰਮਾਇਸਿ ਖਾਇਆ ਵੇਖਿ ਮਹਲਤਿ ਮਰਣੁ ਵਿਸਾਰਿਆ॥
ਜਰੁ ਆਈ ਜੋਬਨਿ ਹਾਰਿਆ॥੧੭॥

*(ਆਸਾ ਵਾਰ ਮ:੧, ੪੭੨-੧੦)*

(ਖ) ਗਹਰੀ ਕਰਿ ਕੈ ਨੀਵ ਖੁਦਾਈ ਊਪਰਿ ਮੰਡਪ ਛਾਏ॥
ਮਾਰਕੰਡੇ ਤੇ ਕੋ ਅਧਿਕਾਈ ਜਿਨਿ ਤ੍ਰਿਣ ਧਰਿ ਮੂੰਡ ਬਲਾਏ॥੧॥
ਹਮਰੋ ਕਰਤਾ ਰਾਮੁ ਸਨੇਹੀ॥
ਕਾਹੇ ਰੇ ਨਰ ਗਰਬੁ ਕਰਤ ਹਹੁ ਬਿਨਸਿ ਜਾਇ ਝੂਠੀ ਦੇਹੀ॥੧॥ਰਹਾਉ॥
ਮੇਰੀ ਮੇਰੀ ਕੈਰਉ ਕਰਤੇ ਦੁਰਜੋਧਨ ਸੇ ਭਾਈ॥
ਬਾਰਹ ਜੋਜਨ ਛਤ੍ਰੁ ਚਲੈ ਥਾ ਦੇਹੀ ਗਿਰਝਨ ਖਾਈ॥੨॥
ਸਰਬ ਸੋੁਇਨ ਕੀ ਲੰਕਾ ਹੋਤੀ ਰਾਵਨ ਸੇ ਅਧਿਕਾਈ॥
ਕਹਾ ਭਇਓ ਦਰਿ ਬਾਂਧੇ ਹਾਥੀ ਖਿਨ ਮਹਿ ਭਈ ਪਰਾਈ॥੩॥
ਦੁਰਬਾਸਾ ਸਿਉ ਕਰਤ ਠਗਉਰੀ ਜਾਦਵ ਏ ਫਲ ਪਾਏ॥
ਕ੍ਰਿਪਾ ਕਰੀ ਜਨ ਅਪੁਨੇ ਊਪਰਿ ਨਾਮਦੇਉ ਹਰਿ ਗੁਨ ਗਾਏ॥੪॥

*(ਧਨਾਸਰੀ ਨਾਮਦੇਵ, ੬੯੨-੧੮)*

(ਗ) ਕੋਠੇ ਮੰਡਪ ਮਾੜੀਆ ਪਾਸਹੁ ਚਿਤਵੀਆਹਾ॥
ਢਠੀਆ ਕੰਮਿ ਨ ਆਵਨ੍ਹੀ ਵਿਚਹੁ ਸਖਣੀਆਹਾ॥

*(ਸੂਹੀ ਮ:੧, ੭੨੯-੩)*

(ਘ) ਕੋਠੇ ਮੰਡਪ ਮਾੜੀਆ ਲਗਿ ਪਏ ਗਾਵਾਰੀ॥
ਜਿਨ੍ਹਿ ਕੀਏ ਤਿਸਹਿ ਨ ਜਾਣਨੀ ਮਨਮੁਖਿ ਗੁਬਾਰੀ॥
ਜਿਸੁ ਬੁਝਾਇਹਿ ਸੋ ਬੁਝਸੀ ਸਚਿਆ ਕਿਆ ਜੰਤ ਵਿਚਾਰੀ॥੮॥

*(ਸੂਹੀ ਵਾਰ ਮ:੩, ੭੮੮-੬)*

(ਙ) ਕਬੀਰ ਕੋਠੇ ਮੰਡਪ ਹੇਤੁ ਕਰਿ ਕਾਹੇ ਮਰਹੁ ਸਵਾਰਿ॥
ਕਾਰਜੁ ਸਾਢੇ ਤੀਨਿ ਹਥ ਘਨੀ ਤ ਪਉਨੇ ਚਾਰਿ॥੨੧੮॥

*(ਸਲੋਕ ਕਬੀਰ, ੧੩੭੬-੬)*

(ਚ) ਫਰੀਦਾ ਕੋਠੇ ਮੰਡਪ ਮਾੜੀਆ ਉਸਾਰੇਦੇ ਭੀ ਗਏ॥
ਕੂੜਾ ਸਉਦਾ ਕਰਿ ਗਏ ਗੋਰੀ ਆਇ ਪਏ॥੪੬॥

*(ਸਲੋਕ ਫਰੀਦ, ੧੩੮੦-੫)*

(ਛ) ਫਰੀਦਾ ਕੋਠੇ ਮੰਡਪ ਮਾੜੀਆ ਏਤੁ ਨ ਲਾਏ ਚਿਤੁ॥
ਮਿਟੀ ਪਈ ਅਤੋਲਵੀ ਕੋਇ ਨ ਹੋਸੀ ਮਿਤੁ॥੫੭॥
ਫਰੀਦਾ ਮੰਡਪ ਮਾਲੁ ਨ ਲਾਇ ਮਰਗ ਸਤਾਣੀ ਚਿਤਿ ਧਰਿ॥
ਸਾਈ ਜਾਇ ਸਮ੍ਾਲਿ ਜਿਥੈ ਹੀ ਤਉ ਵੰਞਣਾ॥੫੮॥

*(ਸਲੋਕ ਫਰੀਦ ੧੩੮੦-੧੮)*

(ਜ) ਦਰ ਘਰ ਮਹਲਾ ਸੋਹਣੇ ਪਕੇ ਕੋਟ ਹਜਾਰ॥ ਹਸਤੀ ਘੋੜੇ ਪਾਖਰੇ ਲਸਕਰ ਲਖ ਅਪਾਰ॥
ਕਿਸ ਹੀ ਨਾਲਿ ਨ ਚਲਿਆ ਖਪਿ ਖਪਿ ਮੁਏ ਅਸਾਰ॥੩॥

*(ਸਿਰੀ ਮ:੧, ੬੩-੧੪)*

## ਮਹਾ ਦੇਉ (੧੯੪੫)

ਸ਼ਿਵ ਦੇਵਤੇ ਦਾ ਇਕ ਨਾਉ। ਗੁਰਬਾਣੀ ਵਿਚ ਵਾਹਿਗੁਰੂ ਵਾਸਤੇ ਭੀ ਇਹ ਸ਼ਬਦ ਵਰਤੋਂ ਵਿਚ ਆਇਆ ਹੈ। ਹਿੰਦੂ ਮਤ ਦੇ ਧਾਰਨੀ ਸ਼ਿਵ ਵਸਤੇ ਹੀ ਮਹਾਂ ਦੇਉ ਸ਼ਬਦ ਵਰਤਦੇ ਹਨ। ਹੋਰ ਜਾਣਕਾਰੀ ਵਾਸਤੇ ਦੇਖੋ, "ਦੇਵੀਆਂ ਦੇਵਤੇ"।

(ੳ) ਪਾਂਡੇ ਤੁਮਰਾ ਮਹਾਦੇਉ ਧਉਲੇ ਬਲਦ ਚੜਿਆ ਆਵਤੁ ਦੇਖਿਆ ਥਾ॥
ਮੋਦੀ ਕੇ ਘਰ ਖਾਣਾ ਪਾਕਾ ਵਾ ਕਾ ਲੜਕਾ ਮਾਰਿਆ ਥਾ॥੨॥

*(ਬਿਲਾਵਲੁ ਗੋਂਡ ਨਾਮਦੇਉ, ੮੭੪-੧੯)*

(ਅ) ਗਾਵਹਿ ਗੁਣ ਬਰਨ ਚਾਰਿ ਖਟ ਦਰਸਨ ਬ੍ਰਹਮਾਦਿਕ ਸਿਮਰੰਥਿ ਗੁਨਾ॥
ਗਾਵੈ ਗੁਣ ਸੇਸੁ ਸਹਸ ਜਿਹਬਾ ਰਸ ਆਦਿ ਅੰਤਿ ਲਿਵ ਲਾਗਿ ਧੁਨਾ॥
ਗਾਵੈ ਗੁਣ ਮਹਾਦੇਉ ਬੈਰਾਗੀ ਜਿਨਿ ਧਿਆਨ ਨਿਰੰਤਰਿ ਜਾਣਿਓ॥
ਕਬਿ ਕਲ ਸੁਜਸੁ ਗਾਵਉ ਗੁਰ ਨਾਨਕ ਰਾਜੁ ਜੋਗੁ ਜਿਨਿ ਮਾਣਿਓ॥੫॥

*(ਸਵਈਏ ਮ:੧ ਕੇ, ਕਲ੍ਯ, ੧੩੯੦-੧)*

(ੲ) ਗੁਣ ਗਾਵਹਿ ਪਾਯਾਲਿ ਭਗਤ ਨਾਗਾਦਿ ਭੁਯੰਗਮ॥
ਮਹਾਦੇਉ ਗੁਣ ਰਵੈ ਸਦਾ ਜੋਗੀ ਜਤਿ ਜੰਗਮ॥
ਗੁਣ ਗਾਵੈ ਮੁਨਿ ਬ੍ਯਾਸੁ ਜਿਨਿ ਬੇਦ ਬ੍ਯਾਕਰਣ ਬੀਚਾਰਿਆ॥੯॥

*(ਸਵਈਏ ਮ:੧ ਕੇ, ਕਲ੍ਯ, ੧੩੯੦-੧੩)*

(ਸ) ਦਸ ਅਉਤਾਰ ਰਾਜੇ ਹੋਇ ਵਰਤੇ ਮਹਾਦੇਵ ਅਉਧੂਤਾ॥
ਤਿਨ੍ਹ ਭੀ ਅੰਤੁ ਨ ਪਾਇਓ ਤੇਰਾ ਲਾਇ ਥਕੇ ਬਿਭੂਤਾ॥੩॥

*(ਸੂਹੀ ਮ:੫, ੭੪੭-੧੨)*

## ਮਹਾ ਪਤਿਤ (੧੯੪੬)

ਭਾਵ ਆਪਣੇ ਧਰਮ ਤੋਂ ਬਿਲਕੁਲ ਹੀ ਡਿਗਿਆ ਹੋਇਆ। ਹੋਰ ਜਾਣਕਾਰੀ ਵਾਸਤੇ ਦੇਖੋ, "ਪਤਿਤ ਪਾਵਨ"

(ੳ) ਦਾਸ ਤੁਮਾਰੇ ਕੀ ਪਾਵਉ ਧੂਰਾ ਮਸਤਕਿ ਲੇ ਲੇ ਲਾਵਉ॥
ਮਹਾ ਪਤਿਤ ਤੇ ਹੋਤ ਪੁਨੀਤਾ ਹਰਿ ਕੀਰਤਨ ਗੁਨ ਗਾਵਉ॥੧॥

*(ਟੋਡੀ ਮ:੫, ੭੧੨-੧੯)*

(ਅ) ਪ੍ਰੀਤਮ ਤੇਰੀ ਗਤਿ ਅਗਮ ਅਪਾਰੇ॥ ਮਹਾ ਪਤਿਤ ਤੁਮ੍ ਤਾਰੇ॥
ਪਤਿਤ ਪਾਵਨ ਭਗਤਿ ਵਛਲ ਕ੍ਰਿਪਾ ਸਿੰਧੁ ਸੁਆਮੀਆ॥
ਸੰਤਸੰਗੇ ਭਜੁ ਨਿਸੰਗੇ ਰੰਉ ਸਦਾ ਅੰਤਰਜਾਮੀਆ॥

*(ਮਲਾਰ ਮ:੫, ਛੰਤ ੧੨੭੮-੬)*

(ੲ) ਮਹਾ ਪਤਿਤ ਮੁਗਧ ਲੋਭੀ ਫੁਨਿ ਕਰਤ ਪਾਪ ਅਬ ਹਾਰਾ॥
ਭੈ ਮਰਬੇ ਕੋ ਬਿਸਰਤ ਨਾਹਿਨ ਤਿਹ ਚਿੰਤਾ ਤਨੁ ਜਾਰਾ

*(ਜੈਤਸਰੀ ਮ:੯, ੭੦੩-੩)*

## ਮਹਾਂ ਪੁਨੀਤ (੧੯੪੭)

ਭਾਵ, ਬਹੁਤਾ ਪਵਿਤ੍ਰ, ਜ਼ਿਆਦਾ ਪਾਕ।

(ੳ) ਈਤ ਊਤ ਕਹਾ ਲੁਭਾਵਹਿ ਏਕ ਸਿਉ ਮਨੁ ਲਾਇ॥੧॥
ਮਹਾ ਪਵਿਤ੍ਰ ਸੰਤ ਆਸਨੁ ਮਿਲਿ ਸੰਗਿ ਗੋਬਿੰਦੁ ਧਿਆਇ॥੨॥

*(ਕਾਨੜਾ ਮ:੫, ੧੩੦੦-੧੬)*

(ਅ) ਸਗਲ ਸੂਖ ਜਪਿ ਏਕੈ ਨਾਮ॥ ਸਗਲ ਧਰਮ ਹਰਿ ਕੇ ਗੁਣ ਗਾਮ॥
ਮਹਾ ਪਵਿਤ੍ਰ ਸਾਧ ਕਾ ਸੰਗੁ॥ ਜਿਸੁ ਭੇਟਤ ਲਾਗੈ ਪ੍ਰਭ ਰੰਗੁ॥੧॥

*(ਆਸਾ ਮ:੫, ੩੯੨-੧੯)*

## ਮਹਾ ਪੁਰਖ (੧੯੪੮)

ਵਡਾ ਪੁਰਸ਼, ਮਾਨਯੋਗ ਸ਼ਖਸ਼, ਮਹਾਨ ਪੁਰਸ਼, ਪਰਤਾਪੀ ਪੁਰਸ਼, ਸਭ ਤੋਂ ਉੱਚਾ ਪੁਰਸ਼, ਨੇਕ ਚਲਨ ਵਾਲਾ ਆਦਮੀ, ਉੱਚੇ ਆਚਰਣ ਵਾਲਾ ਆਦਮੀ, ਵਾਹਿਗੁਰੂ, ਪਰਮਾਤਮਾ, ਸਤਿਗੁਰੂ, ਸੰਤ ਜਨ। ਹੋਰ ਜਾਣਕਾਰੀ ਵਾਸਤੇ ਦੇਖੋ, "ਪੁਰਖੁ"।

(ੳ) ਸਤਿਗੁਰੁ ਸੇਵਹਿ ਸੇ ਮਹਾ ਪੁਰਖ ਸੰਸਾਰੇ॥ ਆਪਿ ਉਧਰੇ ਕੁਲ ਸਗਲ ਨਿਸਤਾਰੇ॥
ਹਰਿ ਕਾ ਨਾਮੁ ਰਖਹਿ ਉਰ ਧਾਰੇ॥ ਨਾਮਿ ਰਤੇ ਭਉਜਲ ਉਤਰਹਿ ਪਾਰੇ॥੨॥

*(ਗਉੜੀ ਗੁਆਰੇਰੀ ਮ:੩, ੧੬੧-੧੬)*

(ਅ) ਦੂਖੁ ਗਇਆ ਸਭੁ ਰੋਗੁ ਗਇਆ॥
ਪ੍ਰਭ ਕੀ ਆਗਿਆ ਮਨ ਮਹਿ ਮਾਨੀ ਮਹਾ ਪੁਰਖ ਕਾ ਸੰਗੁ ਭਇਆ॥੧॥ਰਹਾਉ॥

*(ਰਾਮਕਲੀ ਮ:੫, ੮੯੦-੧੨)*

(ੲ) ਮਹਾ ਪੁਰਖਾ ਕਾ ਬੋਲਣਾ ਹੋਵੈ ਕਿਤੈ ਪਰਥਾਇ॥
ਓਇ ਅੰਮ੍ਰਿਤ ਭਰੇ ਭਰਪੂਰ ਹਹਿ ਓਨਾ ਤਿਲੁ ਨ ਤਮਾਇ॥੮॥

ਗੁਣਕਾਰੀ ਗੁਣ ਸੰਘਰੈ ਅਵਰਾ ਉਪਦੇਸੇਨਿ ॥
ਸੇ ਵਡਭਾਗੀ ਜਿ ਓਨਾ ਮਿਲਿ ਰਹੇ ਅਨਦਿਨੁ ਨਾਮੁ ਲਏਨਿ॥੯॥

*(ਸੂਹੀ ਮ:੩, ੭੫੫-੯)*

## ਮਹਾਂ ਬਿਕਾਰ( ੧੯੪੯)

ਬਹੁਤ ਪਾਪ ਕਰਮ, ਅਤਿ ਮੰਦਾ ਕਰਮ, ਅਤਿ ਦੁਸ਼ਟ ਕਰਮ, ਜਿਸ ਦੀ ਸ਼ਕਲ ਬਹੁਤੇ ਮੰਦੇ ਕਰਮ ਦੇ ਕਾਰਨ ਬਦਲ ਗਈ ਹੋਵੇ। ਕਿਸੇ ਤੱਤ ਦਾ ਆਪਣੀ ਅਸਲੀਅਤ ਤੋਂ ਬਦਲ ਜਾਣਾ ਭੀ ਬਿਕਾਰ ਆਖਿਆ ਜਾਂਦਾ ਹੈ।

(ੳ) ਭਵਜਲੁ ਤਰਿਆ ਹਰਿ ਹਰਿ ਸਿਮਰਿਆ ਸਗਲ ਮਨੋਰਥ ਪੂਰੇ॥
ਮਹਾ ਬਿਕਾਰ ਗਏ ਸੁਖ ਉਪਜੇ ਬਾਜੇ ਅਨਹਦ ਤੂਰੇ॥

*(ਸੂਹੀ ਮ:੫, ਛੰਤ, ੭੮੧-੬)*

(ਅ) ਮਹਾ ਬਿਕਾਰ ਘੋਰ ਦੁਖ ਸਾਗਰ ਤਿਸੁ ਮਹਿ ਪ੍ਰਾਣੀ ਗਲਤੁ ਪਇਆ॥
ਸਰਨਿ ਪਰੇ ਨਾਨਕ ਸੁਆਮੀ ਕੀ ਬਾਹ ਪਕਰਿ ਪ੍ਰਭਿ ਕਾਢਿ ਲਇਆ॥੨॥

*(ਬਿਲਾਵਲੁ ਮ:੫, ੮੨੬-੮)*

(ੲ) ਤਾ ਤੇ ਕਰਣ ਪਲ੍ਹਾਹ ਕਰੇ॥
ਮਹਾ ਬਿਕਾਰ ਮੋਹ ਮਦ ਮਾਤੌ ਸਿਮਰਤ ਨਾਹਿ ਹਰੇ॥੧॥ਰਹਾਉ॥

*(ਸਾਰਗ ਮ:੫, ੧੨੨੨-੮)*

(ਸ) ਜਿਨਿ ਸਭੁ ਕਿਛੁ ਦੀਆ ਤਿਸੁ ਚਿਤਵਤ ਨਾਹਿ॥
ਮਹਾ ਬਿਖਿਆ ਮਹਿ ਦਿਨੁ ਰੈਨਿ ਜਾਹਿ॥੩॥

*(ਆਸਾ ਮ:੫, ੩੯੫-੨)*

## ਮਹਾਂ ਬਿਖਮ (੧੯੫੦)

ਬਹੁਤਾ ਕਠਿਨ, ਬਹੁਤਾ ਔਖਾ, ਅਤਿਅੰਤ ਸਖ਼ਤ, ਅਤਿ ਬਿਖੜਾ।

(ੳ) ਅਪਨਾ ਜਨੁ ਆਪਹਿ ਆਪਿ ਉਧਾਰਿਓ॥
ਆਠ ਪਹਰ ਜਨ ਕੈ ਸੰਗਿ ਬਸਿਓ ਮਨ ਤੇ ਨਾਹਿ ਬਿਸਾਰਿਓ॥੧॥ਰਹਾਉ॥
ਬਰਨੁ ਚਿਹਨੁ ਨਾਹੀ ਕਿਛੁ ਪੇਖਿਓ ਦਾਸ ਕਾ ਕੁਲੁ ਨ ਬਿਚਾਰਿਓ॥
ਕਰਿ ਕਿਰਪਾ ਨਾਮੁ ਹਰਿ ਦੀਓ ਸਹਜਿ ਸੁਭਾਇ ਸਵਾਰਿਓ॥੧॥
ਮਹਾਂ ਬਿਖਮ ਅਗਨਿ ਕਾ ਸਾਗਰੁ ਤਿਸ ਤੇ ਪਾਰਿ ਉਤਾਰਿਓ॥
ਪੇਖਿ ਪੇਖਿ ਨਾਨਕ ਬਿਗਸਾਨੋ ਪੁਨਹ ਪੁਨਹ ਬਲਿਹਾਰਿਓ॥੨॥

*(ਨਟ ਮ:੫, ੯੭੯-੨)*

(ਅ) ਗੁਣ ਗਾਵਹੁ ਪੂਰਨ ਅਬਿਨਾਸੀ ਕਾਮ ਕ੍ਰੋਧ ਬਿਖੁ ਜਾਰੇ॥
ਮਹਾ ਬਿਖਮ ਅਗਨਿ ਕੋ ਸਾਗਰੁ ਸਾਧੂ ਸੰਗਿ ਉਧਾਰੇ॥੧॥

*(ਸੋਰਠਿ ਮ:੫, ੬੧੫-੬)*

(ੲ) ਮਹਾ ਬਿਖਮੁ ਸੰਸਾਰੁ ਵਿਰਲੈ ਪੇਖਿਆ॥ ਛੂਟਨੁ ਹਰਿ ਕੀ ਸਰਣਿ ਲੇਖੁ ਨਾਨਕ ਲੇਖਿਆ॥੪॥

*(ਆਸਾ ਮ:੫, ੩੯੮-੧੧)*

(ਸ) ਤੇਰੀ ਸਰਣਿ ਪ੍ਰਭ ਦੀਨ ਦਇਆਲਾ॥
ਮਹਾ ਬਿਖਮ ਸਾਗਰੁ ਅਤਿ ਭਾਰੀ ਉਧਰਹੁ ਸਾਧੂ ਸੰਗਿ ਰਵਾਲਾ॥੧॥

*(ਬਿਲਾਵਲੁ ਮ:੫, ੮੦੬-੧੫)*

(ਹ) ਮਹਾ ਬਿਖਮੁ ਜਮ ਪੰਥ ਦੁਹੇਲਾ ਕਾਲੂਖਤ ਮੋਹ ਅੰਧਿਆਰਾ॥
ਨਾਨਕ ਗੁਰਮੁਖਿ ਨਾਮੁ ਧਿਆਇਆ ਤਾ ਪਾਏ ਮੋਖ ਦੁਆਰਾ॥੪॥

*(ਆਸਾ ਮ:੪, ਛੰਤ, ੪੪੩-੧੩)*

## ਮਹਾਂ ਮੰਤ੍ਰ ( ੧੯੫੧)

ਮੰਤ੍ਰਾਂ ਵਿਚੋਂ ਸ੍ਰੇਸਟ ਮੰਤ੍ਰ, ਉੱਤਮ ਉਪਦੇਸ਼, ਸਤਿਨਾਮ, ਵਾਹਿਗੁਰੂ ਦਾ ਸਿਮਰਨ। ਹੋਰ ਜਾਣਕਾਰੀ ਵਾਸਤੇ ਦੇਖੋ, "ਗੁਰਮੰਤ੍ਰ"।

(ੳ) ਸੁਨਤ ਜਪਤ ਹਰਿ ਨਾਮ ਜਸੁ ਤਾ ਕੀ ਦੂਰਿ ਬਲਾਈ॥
ਮਹਾ ਮੰਤ੍ਰੁ ਨਾਨਕੁ ਕਥੈ ਹਰਿ ਕੇ ਗੁਣ ਗਾਈ॥੪॥

*(ਬਿਲਾਵਲੁ ਮ:੫, ੮੧੪-੯)*

## ਮਹੀਨੇ ਅਤੇ ਦਿਵਸ ( ੧੯੫੨)

ਮਹੀਨੇ ਅਤੇ ਦਿਨਾਂ ਦੀ ਸ਼ੁਭ ਅਸ਼ੁਭ ਵਿਚਾਰ ਕਰਨੀ, ਦਿਨਾਂ ਦਾ ਚੰਗਾ-ਮੰਦਾ ਖਿਆਲ ਕਰਨਾ। ਹੋਰ ਜਾਣਕਾਰੀ ਵਾਸਤੇ ਦੇਖੋ, "ਸਗੁਨ ਅਪਸਗੁਨ", "ਪੂਰਨਮਾਸੀ, ਮਸਿਆ, ਸੰਕ੍ਰਾਤਿ ਆਦਿ"

(ੳ) ਮਾਹ ਦਿਵਸ ਮੂਰਤ ਭਲੇ ਜਿਸ ਕਉ ਨਦਰਿ ਕਰੇ॥
ਨਾਨਕੁ ਮੰਗੈ ਦਰਸ ਦਾਨੁ ਕਿਰਪਾ ਕਰਹੁ ਹਰੇ॥੧੪॥

*(ਮਾਂਝ ਬਾਰਹ ਮਾਹਾ, ਮ:੫, ੧੩੬-੧੨)*

(ਅ) ਮਾਹੁ ਜੇਠੁ ਭਲਾ ਪ੍ਰੀਤਮੁ ਕਿਉ ਬਿਸਰੈ॥

*(ਤੁਖਾਰੀ ਮ:੧, ਬਾਰਹ ਮਾਹਾ, ੧੧੦੮-੬)*

(ੲ) ਮਾਹਾ ਮਾਹ ਮੁਮਾਰਖੀ ਚੜਿਆ ਸਦਾ ਬਸੰਤੁ॥
ਪਰਫੜੁ ਚਿਤ ਸਮਾਲਿ ਸੋਇ ਸਦਾ ਸਦਾ ਗੋਬਿੰਦੁ॥੧॥

*(ਬਸੰਤੁ ਮ:੧, ੧੧੬੮-੪)*

(ਸ) ਪੰਦ੍ਰਹ ਥਿਤੀ ਤੈ ਸਤ ਵਾਰ॥ ਮਾਹਾ ਰੁਤੀ ਆਵਹਿ ਵਾਰ ਵਾਰ॥
ਦਿਨਸੁ ਰੈਣਿ ਤਿਵੈ ਸੰਸਾਰੁ॥ ਆਵਾ ਗਉਣੁ ਕੀਆ ਕਰਤਾਰਿ॥
ਨਿਹਚਲੁ ਸਾਚੁ ਰਹਿਆ ਕਲ ਧਾਰਿ॥ ਨਾਨਕ ਗੁਰਮੁਖਿ ਬੂਝੈ ਕੋ ਸਬਦੁ ਵੀਚਾਰਿ॥੧੦॥

*(ਬਿਲਾਵਲੁ ਮ:੩, ਵਾਰ ਸਤ, ੮੪੨-੧)*

(ਹ) ਮਾਹਾ ਰੁਤੀ ਸਭ ਤੂੰ ਘੜੀ ਮੂਰਤ ਵੀਚਾਰਾ॥
ਤੂੰ ਗਣਤੈ ਕਿਨੈ ਨ ਪਾਇਓ ਸਚੇ ਅਲਖ ਅਪਾਰਾ॥

*(ਮਾਝ ਵਾਰ, ਮ:੧, ੧੪੦-੧੪)*

(ਕ) ਮਾਹਾ ਰੁਤੀ ਮਹਿ ਸਦ ਬਸੰਤੁ॥ ਜਿਤੁ ਹਰਿਆ ਸਭੁ ਜੀਅ ਜੰਤੁ॥
ਕਿਆ ਹਉ ਆਖਾ ਕਿਰਮ ਜੰਤੁ॥ ਤੇਰਾ ਕਿਨੈ ਨ ਪਾਇਆ ਆਦਿ ਅੰਤੁ॥੧॥

*(ਬਸੰਤੁ ਮ:੩, ੧੧੭੨-੩)*

(ਖ) ਜਸੁ ਗਾਵਹੁ ਵਡਭਾਗੀਹੋ ਕਰਿ ਕਿਰਪਾ ਭਗਵੰਤ ਜੀਉ॥
ਰੁਤੀ ਮਾਹ ਮੂਰਤ ਘੜੀ ਗੁਣ ਉਚਰਤ ਸੋਭਾਵੰਤ ਜੀਉ॥

*(ਰਾਮਕਲੀ ਮ:੫, ਰੁਤੀ, ੯੨੭-੧੩)*

(ਗ) ਰੁਤਿ ਸਰਸ ਬਸੰਤ ਮਾਹ ਚੇਤੁ ਵੈਸਾਖ ਸੁਖ ਮਾਸੁ ਜੀਉ॥
ਹਰਿ ਜੀਉ ਨਾਹੁ ਮਿਲਿਆ ਮਉਲਿਆ ਮਨੁ ਤਨੁ ਸਾਸੁ ਜੀਉ॥

*(ਰਾਮਕਲੀ ਮ:੫, ਰੁਤੀ, ੯੨੭-੧੮)*

(ਘ) ਰੁਤਿ ਸਿਸੀਅਰ ਸੀਤਲ ਹਰਿ ਪ੍ਰਗਟੇ ਮੰਘਰ ਪੋਹਿ ਜੀਉ॥
ਜਲਨਿ ਬੁਝੀ ਦਰਸੁ ਪਾਇਆ ਬਿਨਸੇ ਮਾਇਆ ਧ੍ਰੋਹ ਜੀਉ॥

*(ਰਾਮਕਲੀ ਮ:੫, ਰੁਤੀ, ੯੨੯-੨)*

(ਙ) ਮਾਹਾ ਰੁਤੀ ਆਵਣਾ ਵੇਖਹੁ ਕਰਮ ਕਮਾਇ॥
ਨਾਨਕ ਹਰੇ ਨ ਸੂਕਹੀ ਜਿ ਗੁਰਮੁਖਿ ਰਹੇ ਸਮਾਇ॥੪॥

*(ਬਸੰਤੁ ਮ:੧, ੧੧੬੮-੮)*

(ਚ) ਸੋਈ ਦਿਵਸੁ ਭਲਾ ਮੇਰੇ ਭਾਈ॥ ਹਰਿ ਗੁਨ ਗਾਇ ਪਰਮ ਗਤਿ ਪਾਈ॥ਰਹਾਉ॥

*(ਆਸਾ ਮ:੫, ੩੯੫-੫)*

(ਛ) ਸੋ ਦਿਨੁ ਸਫਲੁ ਗਣਿਆ ਹਰਿ ਪ੍ਰਭੂ ਮਿਲਾਇਆ ਰਾਮ॥
ਸਭਿ ਸੁਖ ਪਰਗਟਿਆ ਦੁਖ ਦੂਰਿ ਪਰਾਇਆ ਰਾਮ॥
ਸੁਖ ਸਹਜ ਅਨਦ ਬਿਨੋਦ ਸਦ ਹੀ ਗੁਨ ਗੁਪਾਲ ਨਿਤ ਗਾਈਐ॥
ਭਜੁ ਸਾਧਸੰਗੇ ਮਿਲੇ ਰੰਗੇ ਬਹੁੜਿ ਜੋਨਿ ਨ ਧਾਈਐ॥
ਗਹਿ ਕੰਠਿ ਲਾਏ ਸਹਜਿ ਸੁਭਾਏ ਆਦਿ ਅੰਕੁਰੁ ਆਇਆ॥
ਬਿਨਵੰਤ ਨਾਨਕ ਆਪਿ ਮਿਲਿਆ ਬਹੁੜਿ ਕਤਹੂ ਨ ਜਾਇਆ॥੫॥

*(ਬਿਹਾਗੜਾ ਮ:੫, ਛੰਤ, ੫੪੭-੧)*

(ਜ) ਸਾ ਵੇਲਾ ਕਹੁ ਕਉਣੁ ਹੈ ਜਿਤੁ ਪ੍ਰਭ ਕਉ ਪਾਈ॥
ਸੋ ਮੂਰਤੁ ਭਲਾ ਸੰਜੋਗੁ ਹੈ ਜਿਤੁ ਮਿਲੈ ਗੁਸਾਈ॥

*(ਜੈਤਸਰੀ ਵਾਰ ਮ:੫, ੭੦੯-੮)*

(ਝ) ਭਲਾ ਸੰਜੋਗੁ ਮੂਰਤੁ ਪਲੁ ਸਾਚਾ ਅਬਿਚਲ ਨੀਵ ਰਖਾਈ॥
ਜਨ ਨਾਨਕ ਪ੍ਰਭ ਭਏ ਦਇਆਲਾ ਸਰਬ ਕਲਾ ਬਣਿ ਆਈ॥੧॥

*(ਸੂਹੀ ਮ:੫, ਛੰਤ, ੭੮੧-੧੪)*

(ਞ) ਜਉ ਦਿਨੁ ਰੈਨਿ ਤਊ ਲਉ ਬਜਿਓ ਮੂਰਤ ਘਰੀ ਪਲੋ॥
ਬਜਾਵਨਹਾਰੋ ਊਠਿ ਸਿਧਾਰਿਓ ਤਬ ਫਿਰਿ ਬਾਜੁ ਨ ਭਇਓ॥੩॥

*(ਸਾਰਗ ਮ:੫, ੧੨੦੩-੯)*

(ਟ) ਮੂਰਤ ਘਰੀ ਚਸਾ ਪਲੁ ਸਿਮਰਨ ਰਾਮ ਨਾਮੁ ਰਸਨਾ ਸੰਗਿ ਲਉ॥
ਹੋਛਉ ਕਾਜੁ ਅਲਪ ਸੁਖ ਬੰਧਨ ਕੋਟਿ ਜਨੰਮ ਕਹਾ ਦੁਖ ਭਉ॥

ਸਿਖ੍ਯਾ ਸੰਤ ਨਾਮੁ ਭਜੁ ਨਾਨਕ ਰਾਮ ਰੰਗਿ ਆਤਮ ਸਿਉ ਬਾਕ ਰੰਉ॥੨॥

*(ਸਵਯੇ ਸ੍ਰੀ ਮੁਖਬਾਕ੍ਯ ਮ:੫, ੧੩੮੭-੧੧)*

## ਮੱਕਰ ਇਸ਼ਨਾਨ (੧੯੫੩)

ਬਾਰਾਂ ਮਹੀਨਿਆਂ ਵਿਚੋਂ ਦਸਵੀਂ ਰਾਸ਼ੀ, ਜੋ ਮਾਘ ਮਹੀਨੇ ਵਿਚ ਹੁੰਦੀ ਹੈ ।ਅਨੱਮਤੀਏ ਇਸ ਰਾਸ਼ੀ ਦੇ ਸਮੇਂ ਪ੍ਰਾਗ (ਇਲਾਹਬਾਦ) ਵਿਚ ਜਾ ਕੇ ਇਸ਼ਨਾਨ ਕਰਨਾ ਅਤੇ ਦਾਨ ਕਰਨਾ ਵਡਾ ਮਹਾਤਮ ਸਮਝਦੇ ਹਨ। ਪ੍ਰੰਤੂ ਗੁਰਮਤਿ ਦਾ ਅਕੀਦਾ ਐਸੀ ਪਾਖੰਡ ਬਾਜ਼ੀ ਦਾ ਖੰਡਨ ਕਰਦਾ ਹੈ। ਦੇਖੋ ਨਿਮਨ ਲਿਖਤ ਗੁਰਵਾਕ:

(ੳ) ਮਕਰ ਪ੍ਰਾਗਿ ਦਾਨੁ ਬਹੁ ਕੀਆ ਸਰੀਰੁ ਦੀਓ ਅਧ ਕਾਟਿ॥
ਬਿਨੁ ਹਰਿ ਨਾਮ ਕੋ ਮੁਕਤਿ ਨ ਪਾਵੈ ਬਹੁ ਕੰਚਨੁ ਦੀਜੈ ਕਟਿ ਕਾਟ॥੨॥

*(ਮਾਲੀ ਗਉੜਾ ਮ:੪, ੯੮੬-੩)*

## ਮਜਨ (੧੯੫੪)

ਮਜਨ: ਜਿਸਮ ਨੂੰ ਮਾਂਜ ਮਾਂਜ ਕੇ ਇਸ਼ਨਾਨ ਕਰਨਾ, ਨ੍ਹਾਉਣਾ, ਮਨ ਭਉਂਦਾ ਇਸ਼ਨਾਨ ਕਰਨਾ, ਖੂਬ ਗ਼ੋਤਾ ਮਾਰ ਕੇ ਇਸ਼ਨਾਨ ਕਰਨਾ।

(ੳ) ਪ੍ਰਭ ਕੇ ਚਰਨ ਮਨ ਮਾਹਿ ਧਿਆਨੁ॥ ਸਗਲ ਤੀਰਥ ਮਜਨ ਇਸਨਾਨੁ॥੧॥

*(ਗਉੜੀ ਮ:੫, ੧੯੫-੫)*

(ਅ) ਸਤਸੰਗਤਿ ਕੀ ਰੇਣੁ ਮੁਖਿ ਲਾਗੀ ਕੀਏ ਸਗਲ ਤੀਰਥ ਮਜਨੀਠਾ॥
ਕਹੁ ਨਾਨਕ ਰੰਗਿ ਚਲੂਲ ਭਏ ਹੈ ਹਰਿ ਰੰਗੁ ਨ ਲਹੈ ਮਜੀਠਾ॥੨॥

*(ਸਾਰਗ ਮ:੫, ੧੨੧੨-੧੬)*

(ੲ) ਨਮਸਕਾਰ ਰਖਨਹਾਰ ਮਨਿ ਅਰਾਧਿ ਪ੍ਰਭੂ ਮੇਕ॥
ਸੰਤ ਰੇਨੁ ਕਰਉ ਮਜਨੁ ਨਾਨਕ ਪਾਵੈ ਸੁਖ ਅਨੇਕ॥੨॥

*(ਪ੍ਰਭਾਤੀ ਮ:੫, ੧੩੪੧-੧੮)*

## ਮਜੀਠ (੧੯੫੫)

ਇਕ ਪ੍ਰਕਾਰ ਦੀ ਵੇਲ ਜਿਸ ਵਿਚੋਂ ਲਾਲ ਰੰਗ ਨਿਕਲਦਾ ਹੈ। ਇਹ ਦਵਾਈਆਂ ਵਿਚ ਭੀ ਵਰਤੀਂਦੀ ਹੈ। ਤੇ ਰੰਗ ਬਹੁਤ ਪੱਕਾ ਹੁੰਦਾ ਹੈ ਜੋ ਚੜ੍ਹਿਆ ਹੋਇਆ ਲਹਿੰਦਾ ਨਹੀਂ ਹੈ ਪਾਵਨ ਗੁਰਬਾਣੀ ਦੁਆਰਾ ਵਾਹਿਗੁਰੂ ਦੇ ਪ੍ਰੇਮ ਵਿਚ ਰੰਗੇ ਹੋਏ ਰੰਗ ਨੂੰ ਹੀ ਮਜੀਠ ਰੰਗ ਆਖਿਆ ਗਿਆ ਹੈ। ਜਿਸ ਨੂੰ ਪ੍ਰੇਮ ਦਾ ਰੰਗ ਚੜ੍ਹ ਜਾਵੇ ਉਹ ਫਿਰ ਕਦੇ ਭੀ ਉਤਰਦਾ ਨਹੀਂ ਹੈ। ਮਜੀਠ ਦੇ ਪ੍ਰਤਿਕੂਲ ਕੁਸੁੰਭ ਦਾ ਰੰਗ ਹੈ, ਜੋ ਕੱਚਾ ਰੰਗ ਹੈ, ਜਲਦੀ ਹੀ ਲਹਿ ਜਾਂਦਾ ਹੈ। ਕੁਸੁੰਭ ਦਾ ਰੰਗ ਮਾਇਕ ਪਦਾਰਥਾਂ ਦਾ ਰੰਗ ਹੈ। ਮਜੀਠ ਨਾਮ ਅਤੇ ਪ੍ਰੇਮ ਦਾ ਰੰਗ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਚਲੂਲਾ ਰੰਗ", "ਕਸੁੰਭਾ", "ਸੂਹਾ ਪਹਿਰਾਵਾ"।

(ੳ) ਆਪੇ ਹੀਰਾ ਨਿਰਮਲਾ ਆਪੇ ਰੰਗੁ ਮਜੀਠ॥ ਆਪੇ ਮੋਤੀ ਊਜਲੋ ਆਪੇ ਭਗਤ ਬਸੀਠੁ॥
ਗੁਰ ਕੈ ਸਬਦਿ ਸਲਾਹਣਾ ਘਟਿ ਘਟਿ ਡੀਠੁ ਅਡੀਠੁ॥੨॥

*(ਸਿਰੀ ਮ:੧, ੫੪-੧੫)*

(ਅ) ਕਾਇਆ ਰੰਙਣਿ ਜੇ ਥੀਐ ਪਿਆਰੇ ਪਾਈਐ ਨਾਉ ਮਜੀਠ॥

ਰੰਙਣ ਵਾਲਾ ਜੇ ਰੰਙੈ ਸਾਹਿਬੁ ਐਸਾ ਰੰਗੁ ਨ ਡੀਠ॥੨॥
ਜਿਨ ਕੇ ਚੋਲੇ ਰਤੜੇ ਪਿਆਰੇ ਕੰਤੁ ਤਿਨਾ ਕੈ ਪਾਸਿ॥
ਧੂੜਿ ਤਿਨਾ ਕੀ ਜੇ ਮਿਲੈ ਜੀ ਕਹੁ ਨਾਨਕ ਕੀ ਅਰਦਾਸਿ॥੩॥

*(ਤਿਲੰਗ ਮ:੧, ੭੨੨-੩)*

(ੲ) ਸਤਸੰਗਤਿ ਪ੍ਰੀਤਿ ਸਾਧ ਅਤਿ ਗੂੜੀ ਜਿਉ ਰੰਗੁ ਮਜੀਠ ਬਹੁ ਲਾਗਾ॥
ਕਾਇਆ ਕਾਪਰੁ ਚੀਰ ਬਹੁ ਫਾਰੇ ਹਰਿ ਰੰਗੁ ਨ ਲਹੈ ਸਭਾਗਾ॥੩॥
ਹਰਿ ਚਾਰ੍ਹਿਓ ਰੰਗੁ ਮਿਲੈ ਗੁਰੁ ਸੋਭਾ ਹਰਿ ਰੰਗਿ ਚਲੂਲੈ ਰਾਂਗਾ॥
ਜਨ ਨਾਨਕੁ ਤਿਨ ਕੇ ਚਰਨ ਪਖਾਰੈ ਜੋ ਹਰਿ ਚਰਨੀ ਜਨੁ ਲਾਗਾ॥

*(ਮਾਲੀ ਗਾਉੜੀ ਮ:੪, ੯੮੫-੧੧)*

(ਸ) ਤੇਰਾ ਏਕੋ ਨਾਮੁ ਮੰਜੀਠੜਾ ਰਤਾ ਮੇਰਾ ਚੋਲਾ॥ ਸਦ ਰੰਗ ਢੋਲਾ॥੧॥ਰਹਾਉ॥

*(ਸੂਹੀ ਮ:੧, ੭੨੯-੯)*

(ਹ) ਸੰਤਾ ਕੀ ਹੋਇ ਦਾਸਰੀ ਏਹੁ ਆਚਾਰਾ ਸਿਖੁ ਰੀ॥
ਸਗਲ ਗੁਣਾ ਗੁਣ ਊਤਮੋ ਭਰਤਾ ਦੂਰਿ ਨ ਪਿਖੁ ਰੀ॥੧॥
ਇਹੁ ਮਨੁ ਸੁੰਦਰਿ ਆਪਣਾ ਹਰਿ ਨਾਮਿ ਮਜੀਠੈ ਰੰਗਿ ਰੀ॥
ਤਿਆਗਿ ਸਿਆਣਪ ਚਾਤੁਰੀ ਤੂੰ ਜਾਣੁ ਗੁਪਾਲਹਿ ਸੰਗਿ ਰੀ॥੧॥ਰਹਾਉ॥

*(ਆਸਾ ਮ:੫, ੪੦੦-੮)*

(ਕ) ਹਰਿ ਨਾਮਾ ਹਰਿ ਰੰਙੁ ਹੈ ਹਰਿ ਰੰਙੁ ਮਜੀਠੈ ਰੰਙੁ॥
ਗੁਰਿ ਤੁਠੈ ਹਰਿ ਰੰਗੁ ਚਾੜਿਆ ਫਿਰਿ ਬਹੁੜਿ ਨ ਹੋਵੀ ਭੰਙੁ॥੧॥

*(ਸੂਹੀ ਮ:੪,੭੩੧-੧੯)*

(ਖ) ਕੋਟ ਗਹੀ ਕੇ ਪਾਪ ਨਿਵਾਰੇ॥ ਸਦਾ ਹਰਿ ਜੀਉ ਰਾਖੈ ਉਰ ਧਾਰੇ॥
ਜੋ ਇਛੇ ਸੋਈ ਫਲੁ ਪਾਏ ਜਿਉ ਰੰਗੁ ਮਜੀਠੈ ਰਾਤਾ ਹੇ॥੯॥

*(ਮਾਰੂ ਮ:੩, ਸੋਲਹੇ, ੧੦੫੧-੧੬)*

(ਗ) ਕਾਇਆ ਪਾਤ੍ਰੁ ਪ੍ਰਭੁ ਕਰਣੈਹਾਰਾ॥ ਲਗੀ ਲਾਗਿ ਸੰਤ ਸੰਗਾਰਾ॥
ਨਿਰਮਲ ਸੋਇ ਬਣੀ ਹਰਿ ਬਾਣੀ ਮਨੁ ਨਾਮਿ ਮਜੀਠੈ ਰੰਗਨਾ॥੧੫॥

*(ਮਾਰੂ ਮ:੫, ਸੋਲਹੇ, ੧੦੮੧-੧)*

(ਘ) ਗੁਰਿ ਮਿਲਿਐ ਮਨੁ ਰਹਸੀਐ ਜਿਉ ਵੁਠੈ ਧਰਣਿ ਸੀਗਾਰੁ॥
ਸਭ ਦਿਸੈ ਹਰੀਆਵਲੀ ਸਰ ਭਰੇ ਸੁਭਰ ਤਾਲ॥ ਅੰਦਰੁ ਰਚੈ ਸਚ ਰੰਗਿ ਜਿਉ ਮੰਜੀਠੈ ਲਾਲੁ॥

*(ਮਲਾਰ ਵਾਰ ਮ:੩, ੧੨੭੮-੧੭)*

## ਮਜੂਰੀ, ਮਜ਼ਦੂਰੀ ਕਰਨੀ (੧੯੫੬)

ਘਰੇਲੂ ਜ਼ਰੂਰਤਾਂ ਪੂਰੀਆਂ ਕਰਨ ਲਈ ਮਿਹਨਤ ਨਾਲ ਕੰਮ ਕਰਨਾ, ਜਿਸ ਦੇ ਬਦਲੇ ਕੰਮ ਕਰਨ ਵਾਲੇ ਨੂੰ ਉਸ ਦੀ ਉਜਰਤ ਮਿਲਦੀ ਹੈ, ਕੰਮ ਕਰਕੇ ਉਜਰਤ ਲੈਣ ਵਾਲੇ ਦੀ ਸੰਗਿਆ ਮਜ਼ਦੂਰ, ਮਜੂਰ

ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਮਸ਼ਕਤਿ ਕਰਨੀ।"

(ੳ) ਸਾਰੋ ਦਿਨਸੁ ਮਜੂਰੀ ਕਰਤਾ ਤੁਹ ਮੂਸਲਹਿ ਛਰਾਇਆ॥
ਖੇਦੁ ਭਇਓ ਬੇਗਾਰੀ ਨਿਆਈ ਘਰ ਕੈ ਕਾਮਿ ਨ ਆਇਆ॥੩॥

*(ਟੋਡੀ ਮ:੫, ੭੧੨-੧੫)*

## ਮਟੁਕੀ (੧੯੫੭)

ਛੋਟਾ ਘੜਾ, ਦੇਹੀ, ਅਹੰਕਾਰ ਦਾ ਭਾਂਡਾ, ਲੋਕ ਲਾਜ ਦੀ ਮਟੁਕੀ।

(ੳ) ਖਟੁ ਮਟੁ ਦੇਹੀ ਮਨੁ ਬੈਰਾਗੀ॥ਸੁਰਤਿ ਸਬਦੁ ਧੁਨਿ ਅੰਤਰਿ ਜਾਗੀ॥
ਵਾਜੈ ਅਨਹਦੁ ਮੇਰਾ ਮਨੁ ਲੀਣਾ॥ ਗੁਰ ਬਚਨੀ ਸਚਿ ਨਾਮਿ ਪਤੀਣਾ॥੧॥

*(ਰਾਮਕਲੀ ਮ:੧, ੯੦੩-੧੮)*

(ਅ) ਕਾਚੀ ਮਟੁਕੀ ਬਿਨਸਿ ਬਿਨਾਸਾ ॥ ਜਿਸੁ ਛੂਟੈ ਤ੍ਰਿਕੁਟੀ ਤਿਸੁ ਨਿਜ ਘਰਿ ਵਾਸਾ॥੨॥

*(ਆਸਾ ਮ:੫, ੩੭੪-੧੧)*

(ੲ) ਤਨੁ ਕਰਿ ਮਟੁਕੀ ਮਨ ਮਾਹਿ ਬਿਲੋਈ॥ ਇਸੁ ਮਟੁਕੀ ਮਹਿ ਸਬਦੁ ਸੰਜੋਈ॥੨॥

*(ਆਸਾ ਕਬੀਰ, ੪੭੮-੯)*

(ਸ) ਮੁੰਧ ਨਵੇਲੜੀਆ ਗੋਇਲਿ ਆਈ ਰਾਮ॥ ਮਟੁਕੀ ਡਾਰਿ ਧਰੀ ਹਰਿ ਲਿਵ ਲਾਈ ਰਾਮ॥

*(ਬਿਲਾਵਲੁ ਮ:੧, ਛੰਤ, ੮੪੩-੬)*

(ਹ) ਹਰਿ ਕੀਰਤਿ ਗੁਰਮਤਿ ਜਸੁ ਗਾਇਓ ਮਨਿ ਉਘਰੇ ਕਪਟ ਕਪਾਟ॥
ਤ੍ਰਿਕੁਟੀ ਫੋਰਿ ਭਰਮੁ ਭਉ ਭਾਗਾ ਲਜ ਭਾਨੀ ਮਟੁਕੀ ਮਾਟ॥੩॥

*(ਮਾਲੀ ਗਾਉੜਾ ਮ:੪, ੯੮੬-੪)*

(ਕ) ਜਬ ਨਾਚੀ ਤਬ ਘੂਘਟੁ ਕੈਸਾ ਮਟੁਕੀ ਫੋੜਿ ਨਿਰਾਰੀ॥
ਨਾਨਕ ਆਪੈ ਆਪੁ ਪਛਾਣੈ ਗੁਰਮੁਖਿ ਤਤੁ ਬੀਚਾਰੀ॥੪॥

*(ਤੁਖਾਰੀ ਮ:੧, ਬਾਰਹ ਮਾਹਾ, ੧੧੧੨-੭)*

## ਮੱਤ (੧੯੫੮)

ਅਕਲ, ਸਿਆਣਪ, ਸਮਝ, ਸੂਝ, ਸਲਾਹ, ਮਸ਼ਵਰਾ, ਰਾਇ, ਨਸੀਹਤ, ਸਿੱਖਿਆ। ਹੋਰ ਜਾਣਕਾਰੀ ਵਾਸਤੇ ਦੇਖੋ, "ਬੁਧੀ" "ਬਿਬੇਕਤਾ" "ਗੁਰਮਤਿ"

(ੳ) ਅਖੀ ਕਾਢਿ ਧਰੀ ਚਰਣਾ ਤਲਿ ਸਭ ਧਰਤੀ ਫਿਰਿ ਮਤ ਪਾਈ॥੭॥
ਜੇ ਪਾਸਿ ਬਹਾਲਹਿ ਤਾ ਤੁਝਹਿ ਅਰਾਧੀ ਜੇ ਮਾਰਿ ਕਢਹਿ ਭੀ ਧਿਆਈ॥੮॥

*(ਸੂਹੀ ਮ:੪, ੭੫੭-੧੪)*

(ਅ) ਤਿਆਗੇਂ ਮਨ ਕੀ ਮਤੜੀ ਵਿਸਾਰੇਂ ਦੂਜਾ ਭਾਉ ਜੀਉ॥
ਇਉ ਪਾਵਹਿ ਹਰਿ ਦਰਸਾਵੜਾ ਨਹ ਲਗੈ ਤਤੀ ਵਾਉ ਜੀਉ॥

*(ਸੂਹੀ ਮ:੫, ਕੁਚਜੀ, ੭੬੩-੫)*

(ੲ) ਮਤੜੀ ਕਾਂਢਕੁ ਆਹ ਪਾਵ ਧੋਵੰਦੋ ਪੀਵਸਾ॥

ਮੂ ਤਨਿ ਪ੍ਰੇਮੁ ਅਥਾਹ ਪਸਣ ਕੂ ਸਚਾ ਧਣੀ॥੩॥

*(ਮਾਰੂ ਵਾਰ ਮ:੫, ੧੦੯੯-੧੩)*

(ਸ) ਹਰਿ ਜਸੁ ਗਾਵਹੁ ਭਗਵਾਨ॥ ਜਸ ਗਾਵਤ ਪਾਪ ਲਹਾਨ॥
ਮਤਿ ਗੁਰਮਤਿ ਸੁਨਿ ਜਸੁ ਕਾਨ॥ ਹਰਿ ਹੋ ਹੋ ਕਿਰਪਾਨ॥੧॥ਰਹਾਉ॥

*(ਕਾਨੜਾ ਮ:੪, ੧੨੯੭-੧੮)*

(ਹ) ਜਪਿ ਮਨ ਗੋਬਿਦ ਮਾਧੋ ॥ ਹਰਿ ਹਰਿ ਅਗਮ ਅਗਾਧੋ॥
ਮਤਿ ਗੁਰਮਤਿ ਹਰਿ ਪ੍ਰਭੁ ਲਾਧੋ॥ਧੁਰਿ ਹੋ ਹੋ ਲਿਖੇ ਲਿਲਾਧੋ॥੧॥ਰਹਾਉ॥

*(ਕਾਨੜਾ ਮ:੪, ੧੨੯੭-੧੩)*

(ਕ) ਮਤਿ ਦੇਹਿ ਹਰਿ ਪ੍ਰਭ ਅਗਮ ਠਾਕੁਰ ਗੁਰ ਚਰਨ ਮਨੁ ਮੈ ਲਾਇਓ॥
ਹਰਿ ਰਾਮ ਨਾਮੈ ਰਹਉ ਲਾਗੋ ਜਨ ਨਾਨਕ ਨਾਮਿ ਸਮਾਇਓ॥੪॥

*(ਮਾਲੀ ਗਾਉੜਾ ਮ:੪, ੯੮੫-੫)*

(ਖ) ਮਤਿ ਪਤਿ ਧਨੁ ਸੁਖ ਸਹਜ ਅਨੰਦਾ॥ ਇਕ ਨਿਮਖ ਨ ਵਿਸਰਹੁ ਪਰਮਾਨੰਦਾ॥੩॥

*(ਬਿਲਾਵਲੁ ਮ:੫, ੮੦੫-੨)*

(ਗ) ਮਤਿ ਪੂਰੀ ਅੰਮ੍ਰਿਤੁ ਜਾ ਕੀ ਦ੍ਰਿਸਟਿ॥ ਦਰਸਨੁ ਪੇਖਤ ਉਧਰਤ ਸ੍ਰਿਸਟਿ॥

*(ਗਉੜੀ ਸੁਖਮਨੀ ਮ:੫, ੨੯੩-੧੧)*

(ਘ) ਮਤਿ ਪ੍ਰਗਾਸ ਭਈ ਹਰਿ ਧਿਆਇਆ ਗਿਆਨਿ ਤਤਿ ਲਿਵ ਲਾਇ॥
ਅੰਤਰਿ ਜੋਤਿ ਪ੍ਰਗਟੀ ਮਨੁ ਮਾਨਿਆ ਹਰਿ ਸਹਜਿ ਸਮਾਧਿ ਲਗਾਇ॥੩॥

*(ਸਾਰਗ ਮ:੪, ੧੧੯੯-੧੨)*

(ਙ) ਮਤਿ ਪਰਗਾਸੁ ਭਈ ਮਨੁ ਮਾਨਿਆ ਰਾਮ ਨਾਮਿ ਵਡਿਆਈ॥
ਨਾਨਕ ਪ੍ਰਭੁ ਪਾਇਆ ਸਬਦਿ ਮਿਲਾਇਆ ਜੋਤੀ ਜੋਤਿ ਮਿਲਾਈ ॥੪॥

*(ਸੂਹੀ ਮ:੪, ਛੰਤ, ੭੭੬-੧)*

(ਚ) ਮਤਿ ਪੂਰੀ ਪਰਧਾਨ ਤੇ ਗੁਰ ਪੂਰੇ ਮਨ ਮੰਤ॥
ਜਿਹ ਜਾਨਿਓ ਪ੍ਰਭੁ ਆਪੁਨਾ ਨਾਨਕ ਤੇ ਭਗਵੰਤ॥੧॥

*(ਗਉੜੀ ਬਾਵਨ ਅਖਰੀ ਮ:੫, ੨੫੯-੧)*

(ਛ) ਮਤਿ ਸੁਮਤਿ ਤੇਰੈ ਵਸਿ ਸੁਆਮੀ ਹਮ ਜੰਤ ਤੂ ਪੁਰਖੁ ਜੰਤੈਨੀ॥
ਜਨ ਨਾਨਕ ਕੇ ਪ੍ਰਭ ਕਰਤੇ ਸੁਆਮੀ ਜਿਉ ਭਾਵੈ ਤਿਵੈ ਬੁਲੈਨੀ॥੪॥

*(ਬਿਲਾਵਲੁ ਮ:੪, ੮੦੦-੧੦)*

(ਜ) ਮਤਿ ਵਿਚਿ ਮਰਣੁ ਜੀਵਣੁ ਹੋਰੁ ਕੈਸਾ ਜਾ ਜੀਵਾ ਤਾਂ ਜੁਗਤਿ ਨਾਹੀ॥
ਕਹੈ ਨਾਨਕੁ ਜੀਵਾਲੇ ਜੀਆ ਜਹ ਭਾਵੈ ਤਹ ਰਾਖੁ ਤੁਹੀ॥੫॥

*(ਆਸਾ ਮ:੧, ੩੫੪-੧੯)*

(ਝ) ਮਤਿ ਵਿਚਿ ਰਤਨ ਜਵਾਹਰ ਮਾਣਿਕ ਜੇ ਇਕ ਗੁਰ ਕੀ ਸਿਖ ਸੁਣੀ॥

*(ਜਪੁ, ੨-੧੨)*

(ਞ) ਸਾ ਮਤਿ ਦੇਹੁ ਦਇਆਲ ਪ੍ਰਭ ਜਿਤੁ ਤੁਮਹਿ ਅਰਾਧਾ॥
ਨਾਨਕੁ ਮੰਗੈ ਦਾਨੁ ਪ੍ਰਭ ਰੇਨ ਪਗ ਸਾਧਾ॥੪॥

*(ਧਨਾਸਰੀ ਮ:੫, ੬੭੭-੧੯)*

(ਟ) ਸਾ ਬੁਧਿ ਦੀਜੈ ਜਿਤੁ ਵਿਸਰਹਿ ਨਾਹੀ॥ ਸਾ ਮਤਿ ਦੀਜੈ ਜਿਤੁ ਤੁਧੁ ਧਿਆਈ॥
ਸਾਸ ਸਾਸ ਤੇਰੇ ਗੁਣ ਗਾਵਾ ਓਟ ਨਾਨਕ ਗੁਰ ਚਰਣਾ ਜੀਉ॥੪॥

*(ਮਾਝ ਮ:੫, ੧੦੦-੬)*

(ਠ) ਤੁਮ੍ ਕਰਹੁ ਦਇਆ ਮੇਰੇ ਸਾਈ॥
ਐਸੀ ਮਤਿ ਦੀਜੈ ਮੇਰੇ ਠਾਕੁਰ ਸਦਾ ਸਦਾ ਤੁਧੁ ਧਿਆਈ॥੧॥ਰਹਾਉ॥

*(ਧਨਾਸਰੀ ਮ:੫, ੬੭੩-੮)*

## ਮਤਾ ਮਸੂਰਤਿ (੧੯੫੯)

ਸਲਾਹ ਮਸ਼ਵਰਾ, ਰਾਇ ਲੈਣੀ, ਸੋਚ ਦੇ ਅਧੀਨ ਕੋਈ ਅੰਤਿਮ ਫ਼ੈਸਲਾ ਕਰਨਾ, ਵਿਚਾਰ ਧਾਰਾ ਅਨੁਕੂਲ ਅਪਣੇ ਖਿਆਲਾਂ ਦਾ ਇਜ਼ਹਾਰ (ਪ੍ਰਗਟ) ਕਰਨਾ। ਇਕ ਆਪ ਮਤਾ ਭੀ ਹੁੰਦਾ ਹੈ,ਜੋ ਕੇਵਲ ਇਕ ਵਿਅਕਤੀ ਦਾ ਹੀ ਵਿਚਾਰ ਹੁੰਦਾ ਹੈ। ਗੁਰਮਤਾ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਪੂਰੇ ਪੰਥ ਵਲੋਂ ਸੋਧਿਆ ਹੋਇਆ ਫ਼ੈਸਲਾ ਹੁੰਦਾ ਹੈ।

(ੳ) ਆਪਣਾ ਆਪੁ ਉਪਾਇਓਨੁ ਤਦਹੁ ਹੋਰੁ ਨ ਕੋਈ॥
ਮਤਾ ਮਸੂਰਤਿ ਆਪਿ ਕਰੇ ਜੋ ਕਰੇ ਸੁ ਹੋਈ॥

*(ਗੂਜਰੀ ਵਾਰ ਮ:੩, ੫੦੯-੨)*

(ਅ) ਮਤਾ ਮਸੂਰਤਿ ਅਵਰ ਸਿਆਨਪ ਜਨ ਕਉ ਕਛੂ ਨ ਆਇਓ॥
ਜਹ ਜਹ ਅਉਸਰੁ ਆਇ ਬਨਿਓ ਹੈ ਤਹਾ ਤਹਾ ਹਰਿ ਧਿਆਇਓ॥੧॥।
ਪ੍ਰਭ ਕੋ ਭਗਤਿ ਵਛਲੁ ਬਿਰਦਾਇਓ॥
ਕਰੇ ਪ੍ਰਤਿਪਾਲ ਬਾਰਿਕ ਕੀ ਨਿਆਈ ਜਨ ਕਉ ਲਾਡ ਲਡਾਇਓ॥੧॥ਰਹਾਉ॥

*(ਗੂਜਰੀ ਮ: ੫, ੪੯੮-੧੧)*

(ੲ) ਮਤਾ ਮਸੂਰਤਿ ਤਾਂ ਕਿਛੁ ਕੀਜੈ ਜੇ ਕਿਛੁ ਹੋਵੈ ਹਰਿ ਬਾਹਰਿ॥
ਜੋ ਕਿਛੁ ਕਰੇ ਸੋਈ ਭਲ ਹੋਸੀ ਹਰਿ ਧਿਆਵਹੁ ਅਨਦਿਨੁ ਨਾਮੁ ਮੁਰਾਰਿ॥
ਹਰਿ ਜੋ ਕਿਛੁ ਕਰੇ ਸੁ ਆਪੇ ਆਪੇ ਓਹੁ ਪੂਛਿ ਨ ਕਿਸੈ ਕਰੇ ਬੀਚਾਰਿ॥
ਨਾਨਕ ਸੋ ਪ੍ਰਭੁ ਸਦਾ ਧਿਆਈਐ ਜਿਨਿ ਮੇਲਿਆ ਸਤਿਗੁਰੁ ਕਿਰਪਾ ਧਾਰਿ॥੪॥

*(ਭੈਰਉ ਮ:੪, ੧੧੩੫-੩)*

(ਸ) ਪ੍ਰਥਮੇ ਮਤਾ ਜਿ ਪਤ੍ਰੀ ਚਲਾਵਉ॥ ਦੁਤੀਏ ਮਤਾ ਦੁਇ ਮਾਨੁਖ ਪਹੁਚਾਵਉ॥
ਤ੍ਰਿਤੀਏ ਮਤਾ ਕਿਛੁ ਕਰਉ ਉਪਾਇਆ॥ ਮੈ ਸਭੁ ਕਿਛੁ ਛੋਡਿ ਪ੍ਰਭ ਤੁਹੀ ਧਿਆਇਆ॥੧॥

*(ਆਸਾ ਮ:੫, ੩੭੧-੧੩)*

(ਹ) ਤੇਰੇ ਜਨ ਰਸਕਿ ਰਸ਼ਕਿ ਗੁਣ ਗਾਵਹਿ॥

ਮਸਲਤਿ ਮਤਾ ਸਿਆਣਪ ਜਨ ਕੀ ਜੋ ਤੂੰ ਕਰਹਿ ਕਰਾਵਹਿ॥੧॥

*(ਆਸਾ ਮ:੫, ੩੮੦-੧੨)*

(ਕ) ਮਤਾ ਕਰੈ ਪਛਮ ਕੈ ਤਾਈ ਪੂਰਬ ਹੀ ਲੈ ਜਾਤ॥
ਖਿਨ ਮਹਿ ਥਾਪਿ ਉਥਾਪਨਹਾਰਾ ਆਪਨ ਹਾਥਿ ਮਤਾਤ॥੧॥
ਸਿਆਨਪ ਕਾਹੂ ਕਾਮਿ ਨ ਆਤ॥
ਜੋ ਅਨਰੂਪਿਓ ਠਾਕੁਰਿ ਮੇਰੈ ਹੋਇ ਰਹੀ ਉਹ ਬਾਤ॥੧॥ਰਹਾਉ॥
ਦੇਸੁ ਕਮਾਵਨ ਧਨ ਜੋਰਨ ਕੀ ਮਨਸਾ ਬੀਚੇ ਨਿਕਸੇ ਸਾਸ॥
ਲਸਕਰ ਨੇਬ ਖਵਾਸ ਸਭ ਤਿਆਗੇ ਜਮ ਪੁਰਿ ਊਠਿ ਸਿਧਾਸ॥੨॥
ਹੋਇ ਅਨੰਨਿ ਮਨਹਠ ਕੀ ਦ੍ਰਿੜਤਾ ਆਪਸ ਕਉ ਜਾਨਾਤ॥
ਜੋ ਅਨਿੰਦੁ ਨਿੰਦੁ ਕਰਿ ਛੋਡਿਓ ਸੋਈ ਫਿਰਿ ਫਿਰਿ ਖਾਤ॥੩॥
ਸਹਜ ਸੁਭਾਇ ਭਏ ਕਿਰਪਾਲਾ ਤਿਸੁ ਜਨ ਕੀ ਕਾਟੀ ਫਾਸ॥
ਕਹੁ ਨਾਨਕ ਗੁਰੁ ਪੂਰਾ ਭੇਟਿਆ ਪਰਵਾਣੁ ਗਿਰਸਤ ਉਦਾਸ॥੪॥

*(ਗੂਜਰੀ ਮ:੫, ੪੯੬-੯)*

(ਖ) ਕਾਹੂ ਬਿਹਾਵੈ ਮਤਾ ਮਸੂਰਤਿ॥ ਕਾਹੂ ਬਿਹਾਵੈ ਸੇਵਾ ਜਰੂਰਤਿ॥
ਕਾਹੂ ਬਿਹਾਵੈ ਸੋਧਤ ਜੀਵਤ॥ ਸੰਤ ਬਿਹਾਵੈ ਹਰਿ ਰਸੁ ਪੀਵਤ॥੭॥
ਜਿਤੁ ਕੋ ਲਾਇਆ ਤਿਤ ਹੀ ਲਗਾਨਾ॥ ਨਾ ਕੋ ਮੂੜੁ ਨਹੀ ਕੋ ਸਿਆਨਾ॥
ਕਰਿ ਕਿਰਪਾ ਜਿਸੁ ਦੇਵੈ ਨਾਉ॥ ਨਾਨਕ ਤਾ ਕੈ ਬਲਿ ਬਲਿ ਜਾਉ॥੮॥

*(ਰਾਮਕਲੀ ਮ:੫, ੯੧੪-੮)*

(ਗ) ਅਭੂਲੁ ਨ ਭੂਲੈ ਲਿਖਿਓ ਨ ਚਲਾਵੈ ਮਤਾ ਨ ਕਰੈ ਪਚਾਸਾ॥
ਖਿਨ ਮਹਿ ਸਾਜਿ ਸਵਾਰਿ ਬਿਨਾਹੈ ਭਗਤਿ ਵਛਲ ਗੁਣਤਾਸਾ॥੧॥

*(ਸਾਰਗ ਮ:੫, ੧੨੧੧-੧੮)*

## ਮਤੇ ਭਲਾ ਕਿਤੇ (੧੯੬੦)

ਮਤੇ ਕਿਸੇ ਭੁਖੇਲੇ ਵਿਚ ਰਹਿ ਜਾਵੇਂ, ਮਤੇ ਕੋਈ ਉਕਾਈ ਖਾ ਜਾਵੇਂ, ਮਤੇ ਭਲਾ ਕਿਤੇ ਅਵੇਸਲਾ ਹੀ ਰਹਿ ਜਾਵੇਂ, ਕਿਸੇ ਭੁਲ ਦੇ ਕਾਰਨ ਖਿਆਲ ਹੀ ਨਾ ਕਰੇਂ, ਭਾਵ ਹੋਸ਼ਿਆਰ ਹੋ ਜਾ, ਜਾਗਦਾ ਰਹੁ, ਹਰ ਕਦਮ ਖਿਆਲ ਨਾਲ ਚੁਕ, ਅੰਤ ਵੇਲੇ ਇਹ ਨ ਆਖੀਂ ਮੈਨੂੰ ਤੇ ਪਤਾ ਹੀ ਨਹੀਂ ਸੀ, ਮੈਨੂੰ ਤੇ ਕਿਸੇ ਨੇ ਜਾਣਕਾਰੀ ਹੀ ਨਹੀਂ ਦਿਤੀ।

(ੳ) ਸਤਿਗੁਰ ਕੀ ਸੇਵ ਨ ਕੀਨੀਆ ਹਰਿ ਨਾਮਿ ਨ ਲਗੋ ਪਿਆਰੁ॥
ਮਤ ਤੁਮ ਜਾਣਹੁ ਓਇ ਜੀਵਦੇ ਓਇ ਆਪਿ ਮਾਰੇ ਕਰਤਾਰਿ॥
ਹਉਮੈ ਵਡਾ ਰੋਗੁ ਹੈ ਭਾਇ ਦੂਜੈ ਕਰਮ ਕਮਾਇ॥
ਨਾਨਕ ਮਨਮੁਖਿ ਜੀਵਦਿਆ ਮੁਏ ਹਰਿ ਵਿਸਰਿਆ ਦੁਖੁ ਪਾਇ॥੨॥

*(ਵਡਹੰਸ ਵਾਰ ਮ:੩, ੫੮੯-੧੩)*

(ਅ) ਹਰਿ ਕੇ ਸੰਤ ਸੁਣਹੁ ਜਨ ਭਾਈ ਗੁਰੁ ਸੇਵਿਹੁ ਬੇਗਿ ਬੇਗਾਲੀ॥
ਸਤਗੁਰੁ ਸੇਵਿ ਖਰਚੁ ਹਰਿ ਬਾਧਹੁ ਮਤ ਜਾਣਹੁ ਆਜੁ ਕਿ ਕਾਲੑੀ॥੨॥

*(ਧਨਾਸਰੀ ਮ: ੪, ੬੬੭-੧੬)*

(ੲ) ਮਤ ਕੋਈ ਜਾਣਹੁ ਅਵਰੁ ਕਛੁ ਸਭ ਪ੍ਰਭ ਕੈ ਹਾਥਿ॥
ਸਰਬ ਸੂਖ ਨਾਨਕ ਪਾਏ ਸੰਗਿ ਸੰਤਨ ਸਾਥਿ॥੪॥

*(ਬਿਲਾਵਲੁ ਮ:੫, ੮੧੪-੪)*

(ਸ) ਮਤ ਕੋ ਭਰਮਿ ਭੁਲੈ ਸੰਸਾਰਿ॥ ਗੁਰ ਬਿਨੁ ਕੋਇ ਨ ਉਤਰਸਿ ਪਾਰਿ॥੧॥ਰਹਾਉ॥

*(ਗੋਂਡ ਮ:੫, ੮੬੪-੩)*

(ਹ) ਭਜਹੁ ਗੋਬਿੰਦ ਭੂਲਿ ਮਤ ਜਾਹੁ॥ ਮਾਨਸ ਜਨਮ ਦਕ ਏਹੀ ਲਾਹੁ॥੧॥

*(ਭੈਰਉ ਕਬੀਰ, ੧੧੫੯-੮)*

(ਕ) ਮਤ ਬਿਸਰਸਿ ਰੇ ਮਨ ਰਾਮ ਬੋਲਿ॥
ਅਪਰੰਪਰੁ ਅਗਮ ਅਗੋਚਰੁ ਗੁਰਮੁਖਿ ਹਰਿ ਆਪਿ ਤੁਲਾਏ ਅਤੁਲੁ ਤੋਲਿ॥੧॥ਰਹਾਉ॥

*(ਬਸੰਤੁ ਮ:੧, ੧੧੭੦-੭)*

(ਖ) ਜਾਤ ਨਜਾਤਿ ਦੇਖਿ ਮਤ ਭਰਮਹੁ ਸੁਕ ਜਨਕ ਪਗੀਂ ਲਗਿ ਧਿਆਵੈਗੋ॥
ਜੂਠਨ ਜੂਠਿ ਪਈ ਸਿਰ ਊਪਰਿ ਖਿਨੁ ਮਨੂਆ ਤਿਲੁ ਨ ਡੁਲਾਵੈਗੋ॥੭॥

*(ਕਾਨੜਾ ਮ: ੪, ੧੩੦੯-੮)*

(ਗ) ਮਤੁ ਕੋ ਜਾਣੈ ਜਾਇ ਅਗੈ ਪਾਇਸੀ॥ ਜੇਹੇ ਕਰਮ ਕਮਾਇ ਤੇਹਾ ਹੋਇਸੀ॥

*(ਸੂਹੀ ਮ: ੧, ੭੩੦-੩)*

(ਘ) ਮਤੁ ਜਾਣ ਸਹਿ ਗਲੀ ਪਾਇਆ॥
ਮਾਲ ਕੈ ਮਾਣੈ ਰੂਪ ਕੀ ਸੋਭਾ ਇਤੁ ਬਿਧੀ ਜਨਮੁ ਗਵਾਇਆ॥੧॥ਰਹਾਉ॥

*(ਸਿਰੀ ਮ: ੧, ੭੪-੭)*

(ਙ) ਮਤੁ ਜਾਣਹੁ ਜਗੁ ਜੀਵਦਾ ਦੂਜੈ ਭਾਇ ਮੁਇਆਸੁ॥
ਜਿਨੀ ਗੁਰਮੁਖਿ ਨਾਮੁ ਨ ਚੇਤਿਓ ਸੇ ਬਹਣਿ ਨ ਮਿਲਨੀ ਪਾਸਿ॥

*(ਸੋਰਠਿ ਵਾਰ ਮ: ੩, ੬੪੩-੯)*

(ਚ) ਸਤਿਗੁਰਿ ਭਾਣੈ ਆਪਣੈ ਬਹਿ ਪਰਵਾਰੁ ਸਦਾਇਆ॥
ਮਤ ਮੈ ਪਿਛੈ ਕੋਈ ਰੋਵਸੀ ਸੋ ਮੈ ਮੂਲਿ ਨ ਭਾਇਆ॥

*(ਰਾਮਕਲੀ ਸਦੁ, ੯੨੩-੧੨)*

## ਮੱਥਾ ਟੇਕਣਾ (੧੯੬੧)

ਮਸਤਕ ਨੀਵਾਂ ਕਰਕੇ ਪਰਣਾਮ ਕਰਨੀ, ਪੇਸ਼ਾਨੀ ਧਰਤੀ ਨਾਲ ਜੋੜ ਕੇ ਨਿਮ੍ਰਤਾ ਨਾਲ ਪੈਰੀਂ ਪੈਣਾ। ਹੋਰ ਜਾਣਕਾਰੀ ਵਾਸਤੇ ਦੇਖੋ, "ਪੈਰੀਂ ਪੈਣਾ", "ਡੰਡਉਤ ਕਰਨੀ"।

(ੳ) ਸਦ ਬਲਿਹਾਰੀ ਤਿਨਾ ਜਿ ਸੁਨਤੇ ਹਰਿ ਕਥਾ॥ ਪੂਰੇ ਤੇ ਪਰਧਾਨ ਨਿਵਾਵਹਿ ਪ੍ਰਭ ਮਥਾ॥

*(ਜੈਤਸਰੀ ਵਾਰ ਮ: ੫, ੭੦੯-੪)*

(ਅ) ਨੈਨੀ ਦੇਖਉ ਗੁਰ ਦਰਸਨੋ ਗੁਰ ਚਰਣੀ ਮਥਾ॥

ਪੈਰੀ ਮਾਰਗਿ ਗੁਰ ਚਲਦਾ ਪਖਾ ਫੇਰੀ ਹਥਾ॥

*(ਮਾਰੂ ਵਾਰ ਮ: ੫, ੧੧੦੧-੧੦)*

## ਮੱਥੇ ਦੇ ਲੇਖ (੧੯੬੨)

ਮੱਥੇ ਤੇ ਲਿਖੀ ਹੋਈ ਕਿਸਮਤ।

(ੳ) ਗਿਲੀ ਗਿਲੀ ਰੋਡੜੀ ਭਉਦੀ ਭਵਿ ਭਵਿ ਆਇ॥ ਜੋ ਬੈਠੇ ਸੇ ਫਾਥਿਆ ਉਬਰੇ ਭਾਗ ਮਥਾਇ॥੨॥
ਮ:੫॥ ਡਿਠਾ ਹਭ ਮਝਾਹਿ ਖਾਲੀ ਕੋਇ ਨ ਜਾਣੀਐ॥
ਤੈ ਸਖੀ ਭਾਗ ਮਥਾਹਿ ਜਿਨੀ ਮੇਰਾ ਸਜਣੁ ਰਾਵਿਆ॥੩॥

*(ਮਾਰੂ ਵਾਰ ਮ: ੫, ੧੦੯੭-੮)*

(ਅ) ਕਥੜੀਆ ਸੰਤਾਹ ਤੇ ਸੁਖਾਊ ਪੰਧੀਆ॥ ਨਾਨਕ ਲਧੜੀਆ ਤਿੰਨਾਹ ਜਿਨਾ ਭਾਗੁ ਮਥਾਹੜੈ॥੨॥

*(ਮਾਰੂ ਵਾਰ ਮ: ੫, ੧੧੦੧-੧੫)*

(ੲ) ਅਬ ਮੋਹਿ ਧਨੁ ਪਾਇਓ ਹਰਿ ਨਾਮਾ॥
ਭਏ ਅਚਿੰਤ ਤ੍ਰਿਸਨ ਸਭ ਬੁਝੀ ਹੈ ਇਹੁ ਲਿਖਿਓ ਲੇਖੁ ਮਥਾਮਾ॥੧॥ਰਹਾਉ॥

*(ਸਾਰਗ ਮ: ੫, ੧੨੧੧-੬)*

(ਸ) ਕਰਨ ਕਰਾਵਨ ਸਭ ਕਿਛੁ ਤੁਮ ਹੀ ਤੁਮ ਸਮਰਥ ਨਾਹੀ ਅਨ ਹੋਰੀ॥
ਤੁਮਰੀ ਗਤਿ ਮਿਤਿ ਤੁਮ ਹੀ ਜਾਨੀ ਸੇ ਸੇਵਕ ਜਿਨ ਭਾਗ ਮਥੋਰੀ॥੧॥

*(ਗਉੜੀ ਮ: ੫, ੨੦੮-੧੪)*

## ਮਦ (੧੯੬੩)

ਨਸ਼ਾ, ਹੰਕਾਰ, ਖੁਮਾਰੀ, ਘਮੰਡ, ਸ਼ਰਾਬ, ਮਖਮੂਰ, ਜਵਾਨੀ, ਸੁੰਦਰਤਾ ਅਤੇ ਦੌਲਤ ਦਾ ਨਸ਼ਾ ਬੇਹੋਸ਼ੀ।

(ੳ) ਕਾਮ ਕ੍ਰੋਧ ਲੋਭ ਮਦ ਖੋਏ॥ ਸਾਧ ਕੈ ਸੰਗਿ ਕਿਲਬਿਖ ਸਭ ਧੋਏ॥੩॥

*(ਗਉੜੀ ਮ: ੫, ੧੯੪-੧੮)*

(ਅ) ਮਦਿ ਮਾਇਆ ਕੈ ਭਇਓ ਬਾਵਰੋ ਸੂਝਤ ਨਹ ਕਛੁ ਗਿਆਨਾ॥
ਘਟ ਹੀ ਭੀਤਰਿ ਬਸਤ ਨਿਰੰਜਨੁ ਤਾ ਕੋ ਮਰਮੁ ਨ ਜਾਨਾ॥੨॥

*(ਸੋਰਠਿ ਮ: ੯, ੬੩੨-੧੯)*

(ੲ) ਮਦਿ ਮਾਇਆ ਕੈ ਭਇਓ ਬਾਵਰੋ ਹਰਿ ਜਸੁ ਨਹਿ ਉਚਰੈ॥
ਕਰਿ ਪਰਪੰਚੁ ਜਗਤ ਕਉ ਡਹਕੈ ਅਪਨੋ ਉਦਰੁ ਭਰੈ॥੧॥

*(ਦੇਵਗੰਧਾਰੀ ਮ: ੯, ੫੩੬-੯)*

(ਸ) ਲਲਾ ਲਪਟਿ ਬਿਖੈ ਰਸ ਰਾਤੇ॥ ਅਹੰਬੁਧਿ ਮਾਇਆ ਮਦ ਮਾਤੇ॥
ਇਆ ਮਾਇਆ ਮਹਿ ਜਨਮਹਿ ਮਰਨਾ॥ ਜਿਉ ਜਿਉ ਹੁਕਮੁ ਤਿਵੈ ਤਿਉ ਕਰਨਾ॥

*(ਗਉੜੀ ਬਾਵਨ ਅਖਰੀ ਮ:੫, ੨੫੨-੯)*

(ਹ) ਸੋਇ ਰਹੇ ਮਾਇਆ ਮਦ ਮਾਤੇ॥ ਜਾਗਤ ਭਗਤ ਸਿਮਰਤ ਹਰਿ ਰਾਤੇ॥੧॥ਰਹਾਉ॥

*(ਆਸਾ ਮ: ੫, ੩੮੮-੧੭)*

(ਕ) ਗੁਨ ਗਾਵਤ ਅਚੁਤ ਅਬਿਨਾਸੀ ਕਾਮ ਕ੍ਰੋਧ ਬਿਨਸੇ ਮਦ ਢੀਠੇ॥

ਅਸਥਿਰ ਭਏ ਸਾਚ ਰੰਗਿ ਰਾਤੇ ਜਨਮ ਮਰਨ ਬਾਹੁਰਿ ਨਹੀ ਪੀਠੇ॥੧॥

*(ਟੋਡੀ ਮ: ੫, ੭੧੭-੧੦)*

(ਖ) ਮਾਖੀ ਰਾਮ ਕੀ ਤੂ ਮਾਖੀ॥ ਜਹ ਦੁਰਗੰਧ ਤਹਾ ਤੂ ਬੈਸਹਿ ਮਹਾ ਬਿਖਿਆ ਮਦ ਚਾਖੀ॥

*(ਸਾਰਗ ਮ: ੫, ੧੨੨੭-੧੫)*

(ਗ) ਜਿਸ ਕੇ ਸਿਰ ਊਪਰਿ ਤੂੰ ਸੁਆਮੀ ਸੋ ਦੁਖੁ ਕੈਸਾ ਪਾਵੈ॥
ਬੋਲਿ ਨ ਜਾਣੈ ਮਾਇਆ ਮਦਿ ਮਾਤਾ ਮਰਣਾ ਚੀਤਿ ਨ ਆਵੈ॥੧॥

*(ਸੂਹੀ ਮ: ੫, ੭੪੯-੧੮)*

(ਘ) ਮਾਈ ਮੈ ਮਨ ਕੋ ਮਾਨੁ ਨ ਤਿਆਗਿਓ॥
ਮਾਇਆ ਕੇ ਮਦਿ ਜਨਮੁ ਸਿਰਾਇਓ ਰਾਮ ਭਜਨਿ ਨਹੀ ਲਾਗਿਓ॥੧॥ਰਹਾਉ॥

*(ਮਾਰੂ ਮ: ੯, ੧੦੦੮-੧੩)*

(ਙ) ਪ੍ਰਾਨੀ ਰਾਮੁ ਨ ਚੇਤਈ ਮਦਿ ਮਾਇਆ ਕੈ ਅੰਧੁ॥
ਕਹੁ ਨਾਨਕ ਹਰਿ ਭਜਨ ਬਿਨੁ ਪਰਤ ਤਾਹਿ ਜਮ ਫੰਧ॥੩੧॥

*(ਸਲੋਕ ਮ: ੯, ੧੪੨੮-੭)*

(ਚ) ਕਲਿ ਕਲਵਾਲੀ ਮਾਇਆ ਮਦੁ ਮੀਠਾ ਮਨੁ ਮਤਵਾਲਾ ਪੀਵਤੁ ਰਹੈ॥
ਆਪੇ ਰੂਪ ਕਰੇ ਬਹੁ ਭਾਂਤੀਂ ਨਾਨਕੁ ਬਪੁੜਾ ਏਵ ਕਹੈ॥੪॥

*(ਆਸਾ ਮ: ੧, ੩੫੦-੭)*

## ਮਧੁਰ ਬਾਣੀ (੧੯੬੪)

ਮਿੱਠੀ ਬੋਲ ਬਾਣੀ, ਰਸੀਲੀ ਬਾਣੀ, ਸ਼ੀਰੀਂ ਬਾਣੀ।

(ੳ) ਮਧੁਰ ਬਾਨੀ ਪਿਰਹਿ ਮਾਨੀ ਥਿਰੁ ਸੋਹਾਗੁ ਤਾ ਕਾ ਬਣਾ॥
ਨਾਨਕੁ ਵਖਾਣੈ ਗੁਰ ਬਚਨਿ ਜਾਣੈ ਜਾ ਕੋ ਰਾਮੁ ਭਤਾਰੁ ਤਾ ਕੈ ਅਨਦੁ ਘਣਾ॥੨॥

*(ਆਸਾ ਮ:੫, ਛੰਤ, ੪੫੭-੭)*

(ਅ) ਐਸੇ ਰੇ ਮਨ ਪਾਇ ਕੈ ਆਪੁ ਗਵਾਇ ਕੈ ਕਰਿ ਸਾਧਨ ਸਿਉ ਸੰਗੁ॥
ਬਾਜੇ ਬਜਹਿ ਮ੍ਰਿਦੰਗ ਅਨਾਹਦ ਕੋਕਿਲ ਰੀ ਰਾਮ ਨਾਮੁ ਬੋਲੈ ਮਧੁਰ ਬੈਨ ਅਤਿ ਸੁਹੀਆ॥੧॥

*(ਮਲਾਰ ਮ: ੫, ੧੨੭੧-੧੭)*

(ੲ) ਮੇਰੋ ਸੁੰਦਰੁ ਕਹਹੁ ਮਿਲੈ ਕਿਤੁ ਗਲੀ॥
ਹਰਿ ਕੇ ਸੰਤ ਬਤਾਵਹੁ ਮਾਰਗੁ ਹਮ ਪੀਛੈ ਲਾਗਿ ਚਲੀ॥੧॥ਰਹਾਉ॥
ਪ੍ਰਿਅ ਕੇ ਬਚਨ ਸੁਖਾਨੇ ਹੀਅਰੈ ਇਹ ਚਾਲ ਬਨੀ ਹੈ ਭਲੀ॥
ਲਟੁਰੀ ਮਧੁਰੀ ਠਾਕੁਰ ਭਾਈ ਓਹ ਸੁੰਦਰਿ ਹਰਿ ਢੁਲਿ ਮਿਲੀ॥੧॥

*(ਦੇਵਗੰਧਾਰੀ ਮ: ੪, ੫੨੭-੭)*

## ਮਧੂਕੜੀ (੧੯੬੫)

ਐਸੀ ਰੋਟੀ ਜੋ ਮਠੇ ਮਠੇ ਸੇਕ ਦੁਆਰਾ ਪਕਾਈ ਜਾਵੇ। ਇਹ ਰੋਟੀ ਚੰਗੀ ਮੋਟੀ ਹੁੰਦੀ ਹੈ। ਇਕ ਰੋਟੀ ਦੁਆਰਾ ਸਾਰਾ ਪਰਿਵਾਰ ਅਤੇ ਹੋਰ ਕੋਈ ਅਭਿਆਗਤ ਭੀ ਤ੍ਰਿਪਤੀ ਨੂੰ ਪ੍ਰਾਪਤ ਕਰਦਾ ਹੈ। ਸਾਧੂ ਜਨ ਐਸੀ ਰੋਟੀ ਨੂੰ ਪ੍ਰਾਪਤ ਕਰਕੇ ਅਤਿਪ੍ਰਸੰਨ ਹੁੰਦੇ ਹਨ। ਭੌਰੇ ਵਾਂਗ ਅਨੇਕਾਂ ਥਾਵਾਂ ਤੋਂ ਅੰਨ ਪ੍ਰਾਪਤ ਕਰਕੇ ਖਾਣ ਦੀ ਕ੍ਰਿਆ, ਜੋ ਸਾਰੇ ਘਰਾਂ ਤੋਂ ਭਿਖਸ਼ਾ ਲੈਂਦਾ ਹੈ ਅਤੇ ਅਪਣਾ ਪੇਟ ਭਰਦਾ ਹੈ।

(ੳ) ਅਲਗਉ ਜੋਇ ਮਧੂਕਰਉ ਸਾਰੰਗਪਾਣਿ ਸਬਾਇ॥

ਹੀਰੈ ਹੀਰਾ ਬੇਧਿਆ ਨਾਨਕ ਕੰਠਿ ਸੁਭਾਇ॥੨॥

*(ਮਾਰੂ ਵਾਰ ਮ: ੧, ੧੦੯੦-੧੧)*

## ਮਨ (੧੯੬੬)

ਮਨ ਕੋਈ ਐਸੀ ਅਸਥੂਲ ਵਸਤੂ ਨਹੀਂ ਹੈ, ਜਿਸ ਨੂੰ ਛੋਹਿਆ ਜਾਂ ਪਕੜਿਆ ਜਾ ਸਕੇ, ਇਨਸਾਨੀ ਜਿਸਮ ਦੇ ਵਿਚ ਇਕ ਸੂਖਸ਼ਮ ਆਕਾਰ ਹੈ, ਜੋ ਕਿ ਖਿਆਲਾਂ ਦਾ ਮੁਜੱਸਮਾ ਹੈ। ਜੀਵ-ਆਤਮਾ ਦੇ ਅਧੀਨ ਜੋ ਇਨਸਾਨ ਦਾ ਅੰਤਹਕਰਣ ਹੈ, ਮਨ ਉਸ ਦਾ ਸਭ ਤੋਂ ਵਡਾ ਕਾਰਿੰਦਾ ਹੈ। ਜਿਸ ਦਾ ਕੰਮ ਸੰਕਲਪਾਂ ਅਤੇ ਵਿਕਲਪਾਂ ਦਾ ਢਾਂਚਾ ਤਿਆਰ ਕਰਨਾ ਹੈ। ਖ਼ਿਆਲਾਂ ਦੀਆਂ ਘਾੜਤਾਂ ਘੜਨਾ ਮਨ ਦਾ ਉਦੇਸ਼ ਹੈ, ਪੂਰਬਲੇ ਕਰਮਾਂ ਦੇ ਅਧੀਨ ਜੀਵ-ਆਤਮਾ ਵਲੋਂ ਮਨ ਨੂੰ ਖ਼ਿਆਲਾਂ ਦਾ ਦਸਤਾਵੇਜ਼ ਪ੍ਰਾਪਤ ਹੁੰਦਾ ਹੈ। ਅਤੇ ਮਨ ਉਸ ਮਿਲੇ ਹੋਏ ਖ਼ਿਆਲ ਨੂੰ ਇਕ ਆਈਡੀਆ (Idea) ਬਣਾ ਕੇ ਬੁਧੀ ਦੇ ਹਵਾਲੇ ਕਰ ਦੇਂਦਾ ਹੈ। ਬੁਧੀ ਦਾ ਫ਼ਰਜ਼ ਹੈ, ਉਸ ਪਲੰਦੇ ਨੂੰ ਗ਼ੌਰ ਨਾਲ ਵਿਚਾਰ ਕਰਨਾ ਅਤੇ ਜੋ ਕੁਝ ਕਰਨਾ ਹੈ, ਉਸਨੂੰ ਰਖ ਲੈਣਾ, ਬਾਕੀ ਬਚਤ ਖ਼ਿਆਲਾਂ ਨੂੰ ਵਾਪਸ ਕਰ ਦੇਣਾ। ਜਿਨ੍ਹਾਂ ਦੀ ਬੁਧੀ ਸੁਵਛ ਹੁੰਦੀ ਹੈ, ਉਹ ਕੇਵਲ ਸੁਵੱਛ ਖਿਆਲ ਹੀ ਚੇਤਨ ਸ਼ਕਤੀ ਵਿਚ ਜਮਾ ਕਰਵਾ ਦਿੰਦੀ ਹੈ। ਅਤੇ ਮੰਦੇ ਖਿਆਲਾਂ ਨੂੰ ਵਾਪਸ ਮੋੜ ਦੇਂਦੀ ਹੈ। ਪ੍ਰੰਤੂ ਜਿਨ੍ਹਾਂ ਦੀ ਬੁਧੀ ਮਲੀਣ ਹੁੰਦੀ ਹੈ ਉਹ ਮਨ ਦੇ ਭੇਜੇ ਹੋਏ ਚੰਗੇ ਖਿਆਲਾਂ ਨੂੰ ਮੋੜ ਦੇਂਦੀ ਹੈ ਅਤੇ ਮੰਦੇ ਖਿਆਲਾਂ ਨੂੰ ਚੇਤਨ ਸ਼ਕਤੀ ਵਿਚ ਜਮਾਂ ਕਰਵਾ ਦੇਂਦੀ ਹੈ। ਤਾਂਤੇ ਮਨ ਦਾ ਕਰਮ ਹੈ, ਚੰਗੇ ਅਤੇ ਮੰਦੇ ਸੰਕਲਪ ਵਿਕਲਪ ਉਤਪੰਨ ਕਰਨੇ, ਇਸ ਖਿਆਲੀ ਢਾਂਚੇ ਨੂੰ ਬੁਧੀ ਦੇ ਹਵਾਲੇ ਕਰ ਦੇਣਾ। ਬੁਧੀ ਦਾ ਕਰਮ ਹੈ, ਚੰਗੇ ਮੰਦੇ ਦਾ ਵਿਤਕਰਾ ਕੱਢ ਕੇ ਚੇਤਨ ਸ਼ਕਤੀ ਵਿਚ ਖਿਆਲਾਂ ਦਾ ਸਰਮਾਇਆ ਜਮਾਂ ਕਰਵਾ ਦੇਣਾ। ਚੇਤਨ ਸ਼ਕਤੀ ਇਕ ਪ੍ਰਕਾਰ ਦੀ ਬੈਂਕ ਹੈ। ਜੋ ਕੁਝ ਅਸੀਂ ਬੈਂਕ ਵਿਚ ਜਮਾਂ ਕਰਵਾ ਦੇਵਾਂਗੇ ਉਹੀ ਕੁਝ ਅਸੀਂ ਬੈਂਕ ਵਿਚੋਂ ਕੱਢ ਸਕਦੇ ਹਾਂ। ਜੇ ਕਰ ਬੁਧੀ ਨੇ ਮੰਦੇ ਖਿਆਲਾਂ ਦਾ ਸਰਮਾਇਆ ਜਮਾ ਕਰਵਾਇਆ ਹੈ ਤਦ ਅਸੀਂ ਮੰਦੇ ਖਿਆਲ ਹੀ ਕੱਢ ਸਕਦੇ ਹਾਂ। ਕਿਉਂਕਿ ਅਸੀਂ ਜਮਾਂ ਹੀ ਮੰਦੇ ਖਿਆਲਾਂ ਦਾ ਸਰਮਾਇਆ ਕਰਵਾਇਆ ਸੀ। ਇਸ ਵਾਸਤੇ ਲਾਜ਼ਮੀ ਹੈ ਕਿ ਅਸੀਂ ਕੋਸ਼ਿਸ਼ ਕਰੀਏ ਕਿ ਚੰਗੇ ਖਿਆਲਾਂ ਦਾ ਸਰਮਾਇਆ ਹੀ ਡੀਪੋਜ਼ਿਟ (ਜਮਾ) ਕਰਵਾਈਏ। ਅਤੇ ਚੰਗਾ ਸਰਮਾਇਆ ਹੀ ਬਾਹਰ ਕੱਢ ਸਕੀਏ। ਗੁਰਬਾਣੀ ਵਿਚ ਇਸ ਖਿਆਲ ਦੀ ਪੁਸ਼ਟੀ ਅਤਿ ਜ਼ੋਰਦਾਰ ਸ਼ਬਦਾਂ ਦੁਆਰਾ ਕੀਤੀ ਹੈ 'ਜੋ ਜੀਇ ਹੋਇ ਸੁ ਉਗਵੈ ਮੁਹ ਕਾ ਕਹਿਆ ਵਾਉ॥'' ਜੈਸਾ ਸੇਵੈ ਤੈਸੋ ਹੋਇ। ਹੋਰ ਜਾਣਕਾਰੀ ਵਾਸਤੇ ਦੇਖੋ, ''ਜੈਸਾ ਸੇਵਹਿ ਤੈਸਾ ਹੋਵਹਿ ਤੇਹੋ ਕਰਮ ਕਮਾਇ'' (ਦੇਖੋ ਜੇਸਾ ਸੇਵਹਿ ਤੈਸਾ ਹੋਵਇ)

ਮੁਕਦੀ ਗਲ ਇਥੇ ਹੈ, ਜੋ ਕੁਝ ਸਾਡੀ ਚੇਤਨ ਸ਼ਕਤੀ ਵਿਚ ਜਮਾ ਹੈ ਅਸੀਂ ਬਿਲਕੁਲ ਵੈਸੇ ਹੀ ਚੰਗੇ ਜਾਂ ਮੰਦੇ ਆਦਮੀ/ਇਸਤ੍ਰੀ ਹਾਂ। ਚੌਥੀ ਵਸਤੂ ਹਉਮੈ ਹੈ ਜੋ ਚੇਤਨ ਸ਼ਕਤੀ ਵਿਚੋਂ ਜਮਾਂ ਸਰਮਾਇਆ ਕੱਢ ਕੱਢ ਕੇ ਅਮਲ ਕਰਦੀ ਹੈ, ਕਰਮ ਕਮਾਂਵਦੀ ਹੈ। ਜੇ ਸਾਡੇ ਪਾਸ ਸਰਮਾਇਆ ਹੀ ਮੰਦੇ ਖਿਆਲਾਂ ਦਾ ਜਮਾ ਹੈ ਤਦ ਸਾਡੀ ਹਉਮੈ ਚੰਗਾ ਕਰਮ ਕਿਵੇਂ ਕਰ ਸਕਦੀ ਹੈ। ਤਾਂਤੇ ਅਸੀਂ ਵਡੇ ਬਜੱਰ ਪਾਪੀ ਇਨਸਾਨ ਬਣ ਜਾਂਦੇ ਹਾਂ। ਜੇਕਰ ਸਰਮਾਇਆ ਚੰਗੇ ਖਿਆਲਾਂ ਦਾ ਜਮਾਂ ਹੈ ਤਦ ਹਉਮੈ ਚੰਗੇ ਕਰਮ ਹੀ ਕਮਾਂਵਦੀ ਹੈ। ਅਸੀਂ ਪੁੰਨੀ ਸ਼ਖਸ ਬਣ ਜਾਂਦੇ ਹਾਂ। ਇਸ ਵਾਸਤੇ ਅਤਿ ਲਾਜ਼ਮੀ ਹੈ ਕਿ ਰਾਤ ਨੂੰ ਸੌਣ ਵੇਲੇ ਕੇਵਲ ਚੰਗੇ ਖਿਆਲਾਂ ਦਾ ਸਰਮਾਇਆ ਹੀ ਬੈਂਕ (ਚੇਤਨਤਾ) ਵਿਚ ਜਮਾ ਕਰਵਾਈਏ ਅਤੇ ਮੰਦੇ ਖਿਆਲਾਂ ਨੂੰ ਤਿਆਗਣ ਦੀ ਸਤਿਗੁਰੂ ਦੇ ਚਰਨਾ ਵਿਚ ਅਰਦਾਸ ਕਰੀਏ। ਇਸ ਤੋਂ ਅਗੇ ਮਨ ਦੀ ਬਾਬਤ ਪਾਵਨ ਗੁਰਬਾਣੀ ਦੇ ਉਦਾਰ੍ਹਣ ਸੁਹਿਰਦ ਪਾਠਕਾਂ ਦੀ ਸੇਵਾ ਵਿਚ ਲਿਖੇ ਹਨ।

(ੳ) ਇਸੁ ਮਨ ਕਉ ਕੋਈ ਖੋਜਹੁ ਭਾਈ॥ ਮਨੁ ਖੋਜਤ ਨਾਮੁ ਨਉ ਨਿਧਿ ਪਾਈ॥੧॥ਰਹਾਉ॥
ਮੂਲੁ ਮੋਹੁ ਕਰਿ ਕਰਤੈ ਜਗਤੁ ਉਪਾਇਆ॥ ਮਮਤਾ ਲਾਇ ਭਰਮਿ ਭੋੁਲਾਇਆ॥੨॥
ਇਸੁ ਮਨ ਤੇ ਸਭ ਪਿੰਡ ਪਰਾਣਾ॥ ਮਨ ਕੈ ਵੀਚਾਰਿ ਹੁਕਮੁ ਬੁਝਿ ਸਮਾਣਾ॥੩॥
ਕਰਮੁ ਹੋਵੈ ਗੁਰੁ ਕਿਰਪਾ ਕਰੈ॥ ਇਹੁ ਮਨੁ ਜਾਗੈ ਇਸੁ ਮਨ ਕੀ ਦੁਬਿਧਾ ਮਰੈ॥੪॥
ਮਨ ਕਾ ਸੁਭਾਉ ਸਦਾ ਬੈਰਾਗੀ॥ ਸਭ ਮਹਿ ਵਸੈ ਅਤੀਤੁ ਅਨਰਾਗੀ॥੫॥
ਕਹਤ ਨਾਨਕੁ ਜੋ ਜਾਣੈ ਭੇਉ॥ ਆਦਿ ਪੁਰਖੁ ਨਿਰੰਜਨ ਦੇਉ॥੬॥

*(ਭੈਰਉ ਮ: ੩, ੧੧੨੮-੧੨)*

(ਅ) ਇਹੁ ਮਨੂਆ ਅਤਿ ਸਬਲ ਹੈ ਛਡੇ ਨ ਕਿਤੈ ਉਪਾਇ॥
ਦੂਜੈ ਭਾਇ ਦੁਖੁ ਲਾਇਦਾ ਬਹੁਤੀ ਦੇਇ ਸਜਾਇ॥
ਨਾਨਕ ਨਾਮਿ ਲਗੇ ਸੇ ਉਬਰੇ ਹਉਮੈ ਸਬਦਿ ਗਵਾਇ॥੪॥

*(ਸਿਰੀ ਮ: ੩, ੩੩-੧੩)*

(ੲ) ਇਹੁ ਮਨੁ ਆਰਸੀ ਕੋਈ ਗੁਰਮੁਖਿ ਵੇਖੈ॥ ਮੋਰਚਾ ਨ ਲਾਗੈ ਜਾ ਹਉਮੈ ਸੋਖੈ॥
ਅਨਹਤ ਬਾਣੀ ਨਿਰਮਲ ਸਬਦੁ ਵਜਾਏ ਗੁਰ ਸਬਦੀ ਸਚਿ ਸਮਾਵਣਿਆ॥੪॥

*(ਮਾਝ ਮ: ੩, ੧੧੫-੩)*

(ਸ) ਇਸੁ ਤਨ ਮਹਿ ਮਨੁ ਕੋ ਗੁਰਮੁਖਿ ਦੇਖੈ॥ ਭਾਇ ਭਗਤਿ ਜਾ ਹਉਮੈ ਸੋਖੈ॥
ਸਿਧ ਸਾਧਿਕ ਮੋਨਿਧਾਰੀ ਰਹੇ ਲਿਵ ਲਾਇ ਤਿਨ ਭੀ ਤਨ ਮਹਿ ਮਨੁ ਨ ਦਿਖਾਵਣਿਆ॥੭॥

*(ਮਾਝ ਮ: ੩, ੧੨੪-੨)*

(ਹ) ਇਹੁ ਮਨੁ ਚੰਚਲੁ ਵਸਿ ਨ ਆਵੈ॥ ਦੁਬਿਧਾ ਲਾਗੈ ਦਹ ਦਿਸਿ ਧਾਵੈ॥
ਬਿਖੁ ਕਾ ਕੀੜਾ ਬਿਖੁ ਮਹਿ ਰਾਤਾ ਬਿਖੁ ਹੀ ਮਾਹਿ ਪਚਾਵਣਿਆ॥੪॥

*(ਮਾਝ ਮ: ੩, ੧੨੭-੧੨)*

(ਕ) ਮਨ ਮਹਿ ਆਪਿ ਮਨ ਅਪੁਨੇ ਮਾਹਿ॥ ਨਾਨਕ ਕੀਮਤਿ ਕਹਨੁ ਨ ਜਾਇ॥੭॥

*(ਗਉੜੀ ਸੁਖਮਨੀ ਮ: ੫, ੨੭੯-੯)*

(ਖ) ਮਮਾ ਮੂਲ ਗਹਿਆ ਮਨੁ ਮਾਨੈ॥ ਮਰਮੀ ਹੋਇ ਸੁ ਮਨ ਕਉ ਜਾਨੈ॥
ਮਤ ਕੋਈ ਮਨ ਮਿਲਤਾ ਬਿਲਮਾਵੈ॥ ਮਗਨ ਭਇਆ ਤੇ ਸੋ ਸਚੁ ਪਾਵੈ॥੩੧॥
ਮਮਾ ਮਨ ਸਿਉ ਕਾਜੁ ਹੈ ਮਨ ਸਾਧੇ ਸਿਧਿ ਹੋਇ॥
ਮਨ ਹੀ ਮਨ ਸਿਉ ਕਹੈ ਕਬੀਰਾ ਮਨ ਸਾ ਮਿਲਿਆ ਨ ਕੋਇ॥੩੨॥
ਇਹੁ ਮਨੁ ਸਕਤੀ ਇਹੁ ਮਨੁ ਸੀਉ॥ ਇਹੁ ਮਨੁ ਪੰਚ ਤਤ ਕੋ ਜੀਉ॥
ਇਹੁ ਮਨੁ ਲੇ ਜਉ ਉਨਮਨਿ ਰਹੈ॥ ਤਉ ਤੀਨਿ ਲੋਕ ਕੀ ਬਾਤੈ ਕਹੈ॥੩੩॥

*(ਗਉੜੀ ਪੂਰਬੀ ਬਾਵਨ ਅਖਰੀ ਕਬੀਰ, ੩੪੨-੨)*

(ਗ) ਮਨ ਕਾ ਕਹਿਆ ਮਨਸਾ ਕਰੈ॥ ਇਹੁ ਮਨੁ ਪੁੰਨੁ ਪਾਪੁ ਉਚਰੈ॥
ਮਾਇਆ ਮਦਿ ਮਾਤੇ ਤ੍ਰਿਪਤਿ ਨ ਆਵੈ॥ ਤ੍ਰਿਪਤਿ ਮੁਕਤਿ ਮਨਿ ਸਾਚਾ ਭਾਵੈ॥੧॥

*(ਬਿਲਾਵਲੁ ਮ: ੧, ੮੩੨-੧)*

(ਘ) ਕਵਨੁ ਕਵਨੁ ਨਹੀ ਪਤਰਿਆ ਤੁਮ੍ਰੀ ਪਰਤੀਤਿ॥
ਮਹਾ ਮੋਹਨੀ ਮੋਹਿਆ ਨਰਕ ਕੀ ਰੀਤਿ॥੧॥
ਮਨ ਖੁਟਹਰ ਤੇਰਾ ਨਹੀ ਬਿਸਾਸੁ ਤੂ ਮਹਾ ਉਦਮਾਦਾ॥
ਖਰ ਕਾ ਪੈਖਰੁ ਤਉ ਛੁਟੈ ਜਉ ਊਪਰਿ ਲਾਦਾ॥੧॥ਰਹਾਉ॥
ਜਪ ਤਪ ਸੰਜਮ ਤੁਮ੍ ਖੰਡੇ ਜਮ ਕੇ ਦੁਖ ਡਾਂਡ॥
ਸਿਮਰਹਿ ਨਾਹੀ ਜੋਨਿ ਦੁਖ ਨਿਰਲਜੇ ਭਾਂਡ॥੨॥
ਹਰਿ ਸੰਗਿ ਸਹਾਈ ਮਹਾ ਮੀਤੁ ਤਿਸ ਸਿਉ ਤੇਰਾ ਭੇਦੁ।

ਬੀਧਾ ਪੰਚ ਬਟਵਾਰਈ ਉਪਜਿਓ ਮਹਾ ਖੇਦੁ॥੩॥
ਨਾਨਕ ਤਿਨ ਸੰਤਨ ਸਰਣਾਗਤੀ ਜਿਨ ਮਨੁ ਵਸਿ ਕੀਨਾ॥
ਤਨੁ ਧਨੁ ਸਰਬਸੁ ਆਪਣਾ ਪ੍ਰਭਿ ਜਨ ਕਉ ਦੀਨ੍ਾ॥੪॥

*(ਬਿਲਾਵਲੁ ਮ: ੫, ੮੧੫-੧੧)*

(ਙ) ਮਨੁ ਮੈਗਲੁ ਸਾਕਤੁ ਦੇਵਾਨਾ॥ ਬਨ ਖੰਡਿ ਮਾਇਆ ਮੋਹਿ ਹੈਰਾਨਾ॥
ਇਤ ਉਤ ਜਾਹਿ ਕਾਲ ਕੇ ਚਾਪੇ॥ ਗੁਰਮੁਖਿ ਖੋਜਿ ਲਹੈ ਘਰੁ ਆਪੇ॥੧॥
ਬਿਨੁ ਗੁਰ ਸਬਦੈ ਮਨੁ ਨਹੀ ਠਉਰਾ॥
ਸਿਮਰਹੁ ਰਾਮ ਨਾਮੁ ਅਤਿ ਨਿਰਮਲੁ ਅਵਰ ਤਿਆਗਹੁ ਹਉਮੈ ਕਉਰਾ॥੧॥ਰਹਾਉ॥
ਇਹੁ ਮਨੁ ਮੁਗਧੁ ਕਹਹੁ ਕਿਉ ਰਹਸੀ॥ ਬਿਨੁ ਸਮਝੇ ਜਮ ਕਾ ਦੁਖੁ ਸਹਸੀ॥
ਆਪੇ ਬਖਸੇ ਸਤਿਗੁਰੁ ਮੇਲੈ॥ ਕਾਲੁ ਕੰਟਕੁ ਮਾਰੇ ਸਚੁ ਪੇਲੈ॥੨॥
ਇਹੁ ਮਨੁ ਕਰਮਾ ਇਹੁ ਮਨੁ ਧਰਮਾ॥ ਇਹੁ ਮਨੁ ਪੰਚ ਤਤੁ ਤੇ ਜਨਮਾ॥
ਸਾਕਤੁ ਲੋਭੀ ਇਹੁ ਮਨੁ ਮੂੜਾ॥ ਗੁਰਮੁਖਿ ਨਾਮੁ ਜਪੈ ਮਨੁ ਰੂੜਾ॥੩॥
ਗੁਰਮੁਖਿ ਮਨੁ ਅਸਥਾਨੇ ਸੋਈ॥ ਗੁਰਮੁਖਿ ਤ੍ਰਿਭਵਣਿ ਸੋਝੀ ਹੋਈ॥
ਇਹੁ ਮਨੁ ਜੋਗੀ ਭੋਗੀ ਤਪੁ ਤਾਪੈ॥ ਗੁਰਮੁਖਿ ਚੀਨ੍ੈ ਹਰਿ ਪ੍ਰਭੁ ਆਪੈ॥੪॥
ਮਨੁ ਬੈਰਾਗੀ ਹਉਮੈ ਤਿਆਗੀ॥ ਘਟਿ ਘਟਿ ਮਨਸਾ ਦੁਬਿਧਾ ਲਾਗੀ॥
ਰਾਮ ਰਸਾਇਣੁ ਗੁਰਮੁਖਿ ਚਾਖੈ॥ ਦਰਿ ਘਰਿ ਮਹਲੀ ਹਰਿ ਪਤਿ ਰਾਖੈ॥੫॥
ਇਹੁ ਮਨੁ ਰਾਜਾ ਸੂਰ ਸੰਗ੍ਰਾਮਿ॥ ਇਹੁ ਮਨੁ ਨਿਰਭਉ ਗੁਰਮੁਖਿ ਨਾਮਿ॥
ਮਾਰੇ ਪੰਚ ਅਪੁਨੈ ਵਸਿ ਕੀਏ॥ ਹਉਮੈ ਗ੍ਰਾਸਿ ਇਕਤੁ ਥਾਇ ਕੀਏ॥੬॥
ਗੁਰਮੁਖਿ ਰਾਗ ਸੁਆਦ ਅਨ ਤਿਆਗੇ॥ ਗੁਰਮੁਖਿ ਇਹੁ ਮਨੁ ਭਗਤੀ ਜਾਗੇ॥
ਅਨਹਦ ਸੁਣਿ ਮਾਨਿਆ ਸਬਦੁ ਵੀਚਾਰੀ॥ ਆਤਮੁ ਚੀਨ੍ਿ ਭਏ ਨਿਰੰਕਾਰੀ॥੭॥
ਇਹੁ ਮਨੁ ਨਿਰਮਲੁ ਦਰਿ ਘਰਿ ਸੋਈ॥ ਗੁਰਮੁਖਿ ਭਗਤਿ ਭਾਉ ਧੁਨਿ ਹੋਈ॥
ਅਹਿਨਿਸਿ ਹਰਿ ਜਸੁ ਗੁਰ ਪਰਸਾਦਿ॥ ਘਟਿ ਘਟਿ ਸੋ ਪ੍ਰਭੁ ਆਦਿ ਜੁਗਾਦਿ॥੮॥
ਰਾਮ ਰਸਾਇਣਿ ਇਹੁ ਮਨੁ ਮਾਤਾ॥ ਸਰਬ ਰਸਾਇਣੁ ਗੁਰਮੁਖਿ ਜਾਤਾ॥
ਭਗਤਿ ਹੇਤੁ ਗੁਰ ਚਰਣ ਨਿਵਾਸਾ॥ ਨਾਨਕ ਹਰਿ ਜਨ ਕੇ ਦਾਸਨਿ ਦਾਸਾ॥੯॥

*(ਆਸਾ ਮ: ੧, ੪੧੫-੬)*

(ਚ) ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ॥
ਮਨ ਹਰਿ ਜੀ ਤੇਰੈ ਨਾਲਿ ਹੈ ਗੁਰਮਤੀ ਰੰਗੁ ਮਾਣੁ॥

*(ਆਸਾ ਮ: ੩, ਛੰਤ, ੪੪੧-੩)*

(ਛ) ਇਹੁ ਮਨੁ ਮੈਗਲੁ ਕਹਾ ਬਸੀਅਲੇ ਕਹਾ ਬਸੈ ਇਹੁ ਪਵਨਾ॥
ਕਹਾ ਬਸੈ ਸੁ ਸਬਦੁ ਅਉਧੂ ਤਾ ਕਉ ਚੂਕੈ ਮਨ ਕਾ ਭਵਨਾ॥ ...
ਇਹੁ ਮਨੁ ਨਿਹਚਲੁ ਹਿਰਦੈ ਵਸੀਅਲੇ ਗੁਰਮੁਖਿ ਮੂਲੁ ਪਛਾਣਿ ਰਹੈ॥
ਨਾਭਿ ਪਵਨੁ ਘਰਿ ਆਸਣਿ ਬੈਸੈ ਗੁਰਮੁਖਿ ਖੋਜਤ ਤਤੁ ਲਹੈ॥

ਸੁ ਸਬਦੁ ਨਿਰੰਤਰਿ ਨਿਜ ਘਰਿ ਆਛੈ ਤ੍ਰਿਭਵਣ ਜੋਤਿ ਸੁ ਸਬਦਿ ਲਹੈ॥

*(ਰਾਮਕਲੀ ਮ: ੧, ਸਿਧ ਗੋਸਟਿ, ੯੪੫-੭)*

(ਜ) ਜਾ ਇਹੁ ਹਿਰਦਾ ਦੇਹ ਨ ਹੋਤੀ ਤਉ ਮਨੁ ਕੈਠੈ ਰਹਤਾ॥
ਨਾਭਿ ਕਮਲ ਅਸਥੰਭੁ ਨ ਹੋਤੋ ਤਾ ਪਵਨੁ ਕਵਨ ਘਰਿ ਸਹਤਾ॥...
ਹਿਰਦਾ ਦੇਹ ਨ ਹੋਤੀ ਅਉਧੂ ਤਉ ਮਨੁ ਸੁੰਨਿ ਰਹੈ ਬੈਰਾਗੀ॥
ਨਾਭਿ ਕਮਲੁ ਅਸਥੰਭੁ ਨ ਹੋਤੋ ਤਾ ਨਿਜ ਘਰਿ ਬਸਤਉ ਪਵਨੁ ਅਨਰਾਗੀ॥

*(ਰਾਮਕਲੀ ਮ: ੧, ਸਿਧ ਗੋਸਟਿ, ੯੪੫-੧੪)*

(ਝ) ਸਨਕਾਦਿਕ ਨਾਰਦ ਮੁਨਿ ਸੇਖਾ॥ ਤਿਨ ਭੀ ਤਨ ਮਹਿ ਮਨੁ ਨਹੀ ਪੇਖਾ॥੩॥
ਇਸੁ ਮਨ ਕਉ ਕੋਈ ਖੋਜਹੁ ਭਾਈ॥ ਤਨ ਛੂਟੇ ਮਨੁ ਕਹਾ ਸਮਾਈ॥੪॥
ਗੁਰ ਪਰਸਾਦੀ ਜੈਦੇਉ ਨਾਮਾਂ॥ ਭਗਤਿ ਕੈ ਪ੍ਰੇਮਿ ਇਨ ਹੀ ਹੈ ਜਾਨਾਂ॥੫॥
ਇਸ ਮਨ ਕਉ ਨਹੀ ਆਵਨ ਜਾਨਾ॥ ਜਿਸ ਕਾ ਭਰਮੁ ਗਇਆ ਤਿਨਿ ਸਾਚੁ ਪਛਾਨਾ॥੬॥
ਇਸ ਮਨ ਕਉ ਰੂਪੁ ਨ ਰੇਖਿਆ ਕਾਈ॥ ਹੁਕਮੇ ਹੋਇਆ ਹੁਕਮੁ ਬੂਝਿ ਸਮਾਈ॥੭॥
ਇਸ ਮਨ ਕਾ ਕੋਈ ਜਾਨੈ ਭੇਉ॥ ਇਹ ਮਨਿ ਲੀਣ ਭਏ ਸੁਖਦੇਉ॥੮॥
ਜੀਉ ਏਕੁ ਅਰੁ ਸਗਲ ਸਰੀਰਾ॥ ਇਸੁ ਮਨ ਕਉ ਰਵਿ ਰਹੇ ਕਬੀਰਾ॥੯॥

*(ਗਉੜੀ ਗੁਆਰੇਰੀ ਕਬੀਰ, ੩੩੦-੮)*

(ਞ) ਮਨ ਕਾ ਸੁਭਾਉ ਮਨਹਿ ਬਿਆਪੀ॥ ਮਨਹਿ ਮਾਰਿ ਕਵਨ ਸਿਧਿ ਥਾਪੀ॥੧॥
ਕਵਨੁ ਸੁ ਮੁਨਿ ਜੋ ਮਨੁ ਮਾਰੈ॥ ਮਨ ਕਉ ਮਾਰਿ ਕਹਹੁ ਕਿਸੁ ਤਾਰੈ॥੧॥ਰਹਾਉ॥
ਮਨ ਅੰਤਰਿ ਬੋਲੈ ਸਭੁ ਕੋਈ॥ ਮਨ ਮਾਰੇ ਬਿਨੁ ਭਗਤਿ ਨ ਹੋਈ॥੨॥
ਕਹੁ ਕਬੀਰ ਜੋ ਜਾਨੈ ਭੇਉ॥ ਮਨੁ ਮਧੁਸੂਦਨੁ ਤ੍ਰਿਭਵਣ ਦੇਉ॥੩॥

*(ਗਉੜੀ ਕਬੀਰ, ੩੨੮-੧੯)*

(ਟ) ਮਨ ਹੀ ਤੇ ਮਨੁ ਮਿਲਿਆ ਸੁਆਮੀ ਮਨ ਹੀ ਮੰਨੁ ਸਮਾਇਆ॥

*(ਮਲਾਰ ਮ: ੩, ੧੨੫੯-੪)*

(ਠ) ਇਹੁ ਮਨੁ ਗਿਰਹੀ ਕਿ ਇਹੁ ਮਨੁ ਉਦਾਸੀ॥ ਕਿ ਇਹੁ ਮਨੁ ਅਵਰਨੁ ਸਦਾ ਅਵਿਨਾਸੀ॥
ਕਿ ਇਹੁ ਮਨੁ ਚੰਚਲੁ ਕਿ ਇਹੁ ਮਨੁ ਬੈਰਾਗੀ॥ ਇਸੁ ਮਨ ਕਉ ਮਮਤਾ ਕਿਥਹੁ ਲਾਗੀ॥੧॥
ਪੰਡਿਤ ਇਸੁ ਮਨ ਕਾ ਕਰਹੁ ਬੀਚਾਰੁ॥ ਅਵਰੁ ਕਿ ਬਹੁਤਾ ਪੜਹਿ ਉਠਾਵਹਿ ਭਾਰੁ॥੧॥ਰਹਾਉ॥

*(ਮਲਾਰ ਮ: ੩, ੧੨੬੧-੪)*

## ਮਨ ਕਾਬੂ ਕਿਵੇਂ ਆਵੇ? (੧੯੬੭)

ਮਨ ਸ਼ਬਦ ਦੇ ਅਧੀਨ ਚਲਿਆਂ ਹੀ ਕਾਬੂ ਆਉਂਦਾ ਹੈ।

(ੳ) ਭਾਈ ਰੇ ਇਸੁ ਮਨ ਕਉ ਸਮਝਾਇ॥
ਏ ਮਨ ਆਲਸੁ ਕਿਆ ਕਰਹਿ ਗੁਰਮੁਖਿ ਨਾਮੁ ਧਿਆਇ॥੧॥ਰਹਾਉ॥

*(ਸਿਰੀ ਮ: ੩, ੨੮-੧੫)*

(ਅ) ਮਨੁ ਬੈਰਾਗੀ ਘਰਿ ਵਸੈ ਸਚ ਭੈ ਰਾਤਾ ਹੋਇ॥
ਗਿਆਨ ਮਹਾ ਰਸੁ ਭੋਗਵੈ ਬਾਹੁੜਿ ਭੂਖ ਨ ਹੋਇ॥
ਨਾਨਕ ਇਹੁ ਮਨੁ ਮਾਰਿ ਮਿਲੁ ਭੀ ਫਿਰਿ ਦੁਖੁ ਨ ਹੋਇ॥੫॥

*(ਸਿਰੀ ਮ: ੧, ੨੧-੬)*

(ੲ) ਸਚਾ ਸਾਹਿਬੁ ਸੇਵੀਐ ਸਚੁ ਵਡਿਆਈ ਦੇਇ॥
ਗੁਰ ਪਰਸਾਦੀ ਮਨਿ ਵਸੈ ਹਉਮੈ ਦੂਰਿ ਕਰੇਇ॥
ਇਹੁ ਮਨੁ ਧਾਵਤੁ ਤਾ ਰਹੈ ਜਾ ਆਪੇ ਨਦਰਿ ਕਰੇਇ॥੧॥

*(ਸਿਰੀ ਮ: ੩, ੩੦-੬)*

(ਸ) ਦਸ ਦਿਸ ਖੋਜਤ ਮੈ ਫਿਰਿਓ ਜਤ ਦੇਖਉ ਤਤ ਸੋਇ॥
ਮਨੁ ਬਸਿ ਆਵੈ ਨਾਨਕਾ ਜੇ ਪੂਰਨ ਕਿਰਪਾ ਹੋਇ॥੧੦॥

*(ਗਉੜੀ ਮ: ੫, ਥਿਤੀ, ੨੯੮-੧੭)*

(ਹ) ਮਨੁ ਪਰਬੋਧਹੁ ਹਰਿ ਕੈ ਨਾਇ॥ ਦਹ ਦਿਸਿ ਧਾਵਤ ਆਵੈ ਠਾਇ॥

*(ਗਉੜੀ ਸੁਖਮਨੀ ਮ: ੫, ੨੮੮-੯)*

(ਕ) ਧਾਵਤੁ ਰਾਖੈ ਠਾਕਿ ਰਹਾਏ॥ ਗੁਰ ਪਰਸਾਦੀ ਪਰਮ ਪਦੁ ਪਾਏ॥
ਸਤਿਗੁਰੁ ਆਪੇ ਮੇਲਿ ਮਿਲਾਏ ਮਿਲਿ ਪ੍ਰੀਤਮ ਸੁਖੁ ਪਾਵਣਿਆ॥੫॥

*(ਮਾਝ ਮ: ੩, ੧੨੩-੧੮)*

(ਖ) ਕਉਣੁ ਸੁ ਅਖਰੁ ਜਿਤੁ ਧਾਵਤੁ ਰਹਤਾ॥··· ਗੁਰਮੁਖਿ ਅਖਰੁ ਜਿਤੁ ਧਾਵਤੁ ਰਹਤਾ॥

*(ਮਾਝ ਮ: ੫, ੧੩੧-੬)*

(ਗ) ਮਨੁ ਮਾਰੇ ਧਾਤੁ ਮਰਿ ਜਾਇ॥ ਬਿਨੁ ਮੂਏ ਕੈਸੇ ਹਰਿ ਪਾਇ॥
ਮਨੁ ਮਰੈ ਦਾਰੂ ਜਾਣੈ ਕੋਇ॥ ਮਨੁ ਸਬਦਿ ਮਰੈ ਬੂਝੈ ਜਨੁ ਸੋਇ॥੧॥
ਜਿਸ ਨੋ ਬਖਸੇ ਦੇ ਵਡਿਆਈ॥ ਗੁਰ ਪਰਸਾਦਿ ਹਰਿ ਵਸੈ ਮਨਿ ਆਈ॥੧॥ਰਹਾਉ॥
ਗੁਰਮੁਖਿ ਕਰਣੀ ਕਾਰ ਕਮਾਵੈ॥ ਤਾ ਇਸੁ ਮਨ ਕੀ ਸੋਝੀ ਪਾਵੈ॥
ਮਨੁ ਮੈ ਮਤੁ ਮੈਗਲ ਮਿਕਦਾਰਾ॥ ਗੁਰੁ ਅੰਕਸੁ ਮਾਰਿ ਜੀਵਾਲਣਹਾਰਾ॥੨॥
ਮਨੁ ਅਸਾਧੁ ਸਾਧੈ ਜਨੁ ਕੋਇ॥ ਅਚਰੁ ਚਰੈ ਤਾ ਨਿਰਮਲੁ ਹੋਇ॥
ਗੁਰਮੁਖਿ ਇਹੁ ਮਨੁ ਲਇਆ ਸਵਾਰਿ॥ ਹਉਮੈ ਵਿਚਹੁ ਤਜੇ ਵਿਕਾਰ॥੩॥

*(ਗਉੜੀ ਗੁਆਰੇਰੀ ਮ: ੩, ੧੫੯-੪)*

(ਘ) ਮਨੁ ਸਬਦਿ ਮਰੈ ਪਰਤੀਤਿ ਹੋਇ ਹਉਮੈ ਤਜੇ ਵਿਕਾਰ॥
ਜਨ ਨਾਨਕ ਕਰਮੀ ਪਾਈਅਨਿ ਹਰਿ ਨਾਮਾ ਭਗਤਿ ਭੰਡਾਰ॥੪॥

*(ਗਉੜੀ ਬੈਰਾਗਣਿ ਮ: ੩, ੧੬੨-੧੬)*

(ਙ) ਜਬ ਗੁਰੁ ਮਿਲਿਆ ਤਬ ਮਨੁ ਵਸਿ ਆਇਆ॥ ਧਾਵਤ ਪੰਚ ਰਹੇ ਹਰਿ ਧਿਆਇਆ॥
ਅਨਦਿਨੁ ਨਗਰੀ ਹਰਿ ਗੁਣ ਗਾਇਆ॥੨॥

*(ਗਉੜੀ ਗੁਆਰੇਰੀ ਮ: ੪, ੧੬੫-੩)*

(ਚ) ਨਾ ਮਨੁ ਮਰੈ ਨ ਕਾਰਜੁ ਹੋਇ॥ ਮਨੁ ਵਸਿ ਦੂਤਾ ਦੁਰਮਤਿ ਦੋਇ॥
ਮਨੁ ਮਾਨੈ ਗੁਰ ਤੇ ਇਕੁ ਹੋਇ॥੧॥
ਨਿਰਗੁਣ ਰਾਮੁ ਗੁਣਹ ਵਸਿ ਹੋਇ॥ ਆਪੁ ਨਿਵਾਰਿ ਬੀਚਾਰੇ ਸੋਇ॥੧॥ਰਹਾਉ॥
ਮਨੁ ਭੂਲੋ ਬਹੁ ਚਿਤੈ ਵਿਕਾਰੁ॥ ਮਨੁ ਭੂਲੋ ਸਿਰਿ ਆਵੈ ਭਾਰੁ॥
ਮਨੁ ਮਾਨੈ ਹਰਿ ਏਕੰਕਾਰੁ॥੨॥ ਮਨੁ ਭੂਲੋ ਮਾਇਆ ਘਰਿ ਜਾਇ॥
ਕਾਮਿ ਬਿਰੂਧਉ ਰਹੈ ਨ ਠਾਇ॥ ਹਰਿ ਭਜੁ ਪ੍ਰਾਣੀ ਰਸਨ ਰਸਾਇ॥੩॥···
ਮਨੁ ਚੰਚਲੁ ਧਾਵਤੁ ਫੁਨਿ ਧਾਵੈ॥ ਸਾਚੇ ਸੂਚੇ ਮੈਲੁ ਨ ਭਾਵੈ॥
ਨਾਨਕ ਗੁਰਮੁਖਿ ਹਰਿ ਗੁਣ ਗਾਵੈ॥੮॥

*(ਗਉੜੀ ਗੁਆਰੇਰੀ ਮ:੧, ੨੨੨-੨, ੯)*

(ਛ) ਜਿਉ ਮੰਦਰ ਕਉ ਥਾਮੈ ਥੰਮਨੁ॥ ਤਿਉ ਗੁਰ ਕਾ ਸਬਦੁ ਮਨਹਿ ਅਸਥੰਮਨੁ॥

*(ਗਉੜੀ ਸੁਖਮਨੀ ਮ:੫, ੨੮੨-੧੬)*

(ਜ) ਮਨ ਮਹਿ ਆਪਿ ਮਨ ਅਪੁਨੇ ਮਾਹਿ॥ ਨਾਨਕ ਕੀਮਤਿ ਕਹਨੁ ਨ ਜਾਇ॥੭॥

*(ਗਉੜੀ ਸੁਖਮਨੀ ਮ:੫, ੨੭੯-੯)*

(ਝ) ਮਨਮੁਖੁ ਪ੍ਰਾਣੀ ਮੁਗਧੁ ਹੈ ਨਾਮਹੀਣ ਭਰਮਾਇ॥
ਬਿਨੁ ਗੁਰ ਮਨੂਆ ਨਾ ਟਿਕੈ ਫਿਰਿ ਫਿਰਿ ਜੂਨੀ ਪਾਇ॥
ਹਰਿ ਪ੍ਰਭੁ ਆਪਿ ਦਇਆਲ ਹੋਹਿ ਤਾਂ ਸਤਿਗੁਰੁ ਮਿਲਿਆ ਆਇ॥
ਜਨ ਨਾਨਕ ਨਾਮੁ ਸਲਾਹਿ ਤੂ ਜਨਮ ਮਰਣ ਦੁਖੁ ਜਾਇ॥੧॥ਮ:੪॥
ਗੁਰੁ ਸਾਲਾਹੀ ਆਪਣਾ ਬਹੁ ਬਿਧਿ ਰੰਗਿ ਸੁਭਾਇ॥
ਸਤਿਗੁਰ ਸੇਤੀ ਮਨੁ ਰਤਾ ਰਖਿਆ ਬਣਤ ਬਣਾਇ॥
ਜਿਹਵਾ ਸਾਲਾਹਿ ਨ ਰਜਈ ਹਰਿ ਪ੍ਰੀਤਮ ਚਿਤੁ ਲਾਇ॥
ਨਾਨਕ ਨਾਵੈ ਕੀ ਮਨਿ ਭੁਖ ਹੈ ਮਨੁ ਤ੍ਰਿਪਤੈ ਹਰਿ ਰਸੁ ਖਾਇ॥੨॥

*(ਗਉੜੀ ਵਾਰ ਮ: ੪, ੩੧੩-੮)*

(ਞ) ਇਹੁ ਮਨੂਆ ਦ੍ਰਿੜੁ ਕਰਿ ਰਖੀਐ ਗੁਰਮੁਖਿ ਲਾਈਐ ਚਿਤੁ॥
ਕਿਉ ਸਾਸਿ ਗਿਰਾਸਿ ਵਿਸਾਰੀਐ ਬਹਦਿਆ ਉਠਦਿਆ ਨਿਤ॥

*(ਗਉੜੀ ਵਾਰ ਮ: ੪, ੩੧੪-੩)*

(ਟ) ਮਨਮੁਖ ਮੰਨੁ ਅਜਿਤੁ ਹੈ ਦੂਜੈ ਲਗੈ ਜਾਇ॥
ਤਿਸ ਨੋ ਸੁਖੁ ਸੁਪਨੈ ਨਹੀ ਦੁਖੇ ਦੁਖਿ ਵਿਹਾਇ॥
ਘਰਿ ਘਰਿ ਪੜਿ ਪੜਿ ਪੰਡਿਤ ਥਕੇ ਸਿਧ ਸਮਾਧਿ ਲਗਾਇ॥
ਇਹੁ ਮਨੁ ਵਸਿ ਨ ਆਵਈ ਥਕੇ ਕਰਮ ਕਮਾਇ॥
ਭੇਖਧਾਰੀ ਭੇਖ ਕਰਿ ਥਕੇ ਅਠਿਸਠਿ ਤੀਰਥ ਨਾਇ॥
ਮਨ ਕੀ ਸਾਰ ਨ ਜਾਣਨੀ ਹਉਮੈ ਭਰਮਿ ਭੁਲਾਇ॥
ਗੁਰ ਪਰਸਾਦੀ ਭਉ ਪਇਆ ਵਡਭਾਗਿ ਵਸਿਆ ਮਨਿ ਆਇ॥

ਭੈ ਪਇਐ ਮਨੁ ਵਸਿ ਹੋਆ ਹਉਮੈ ਸਬਦਿ ਜਲਾਇ॥

*(ਸੋਰਠਿ ਵਾਰ ਮ: ੩, ੬੪੪-੧੭)*

(ਠ) ਸਤਿਗੁਰੁ ਦਾਤਾ ਸਬਦੁ ਸੁਣਾਏ॥ ਧਾਵਤੁ ਰਾਖੈ ਠਾਕਿ ਰਹਾਏ॥ ਪੂਰੇ ਗੁਰ ਤੇ ਸੋਝੀ ਪਾਏ॥੭॥

*(ਗਉੜੀ ਮ: ੩, ੨੩੨-੫)*

(ਡ) ਮਨ ਚੂਰੇ ਖਟੁ ਦਰਸਨ ਜਾਣੁ॥ ਸਰਬ ਜੋਤਿ ਪੂਰਨ ਭਗਵਾਨੁ॥੧॥ਰਹਾਉ॥

*(ਆਸਾ ਮ: ੧, ੩੫੨-੧)*

(ਢ) ਚਲਤਉ ਮਨੁ ਰਾਖੈ ਅੰਮ੍ਰਿਤੁ ਚਾਖੈ॥ ਸਤਿਗੁਰ ਸੇਵਿ ਅੰਮ੍ਰਿਤ ਸਬਦੁ ਭਾਖੈ॥
ਸਾਚੈ ਸਬਦਿ ਮੁਕਤਿ ਗਤਿ ਪਾਏ॥ ਨਾਨਕ ਵਿਚਹੁ ਆਪੁ ਗਵਾਏ॥੪॥

*(ਆਸਾ ਮ: ੧, ੩੫੨-੧੬)*

(ਣ) ਇਹੁ ਮਨੂਆ ਕਿਉ ਕਰਿ ਵਸਿ ਆਵੈ॥
ਗੁਰ ਪਰਸਾਦੀ ਠਾਕੀਐ ਗਿਆਨ ਮਤੀ ਘਰਿ ਆਵੈ॥੨॥ਰਹਾਉ॥

*(ਆਸਾ ਮ: ੩, ੪੨੬-੧੧)*

(ਤ) ਜਹ ਜਹ ਮਨ ਤੂੰ ਧਾਵਦਾ ਤਹ ਤਹ ਹਰਿ ਤੇਰੈ ਨਾਲੇ॥
ਮਨ ਸਿਆਣਪ ਛੋਡੀਐ ਗੁਰ ਕਾ ਸਬਦੁ ਸਮਾਲੇ॥

*(ਆਸਾ ਮ: ੩, ਛੰਤ, ੪੪੦-੧੫)*

(ਥ) ਮਨੁ ਕੁੰਚਰੁ ਪੀਲਕੁ ਗੁਰੂ ਗਿਆਨੁ ਕੁੰਡਾ ਜਹ ਖਿੰਚੇ ਤਹ ਜਾਇ॥
ਨਾਨਕ ਹਸਤੀ ਕੁੰਡੇ ਬਾਹਰਾ ਫਿਰਿ ਫਿਰਿ ਉਝੜਿ ਪਾਇ॥੨॥

*(ਗੂਜਰੀ ਵਾਰ ਮ: ੩, ੫੧੬-੧੮)*

(ਦ) ਇਹੁ ਮਨੁ ਕੇਤੜਿਆ ਜੁਗ ਭਰਮਿਆ ਥਿਰੁ ਰਹੈ ਨ ਆਵੈ ਜਾਇ॥
ਹਰਿ ਭਾਣਾ ਤਾ ਭਰਮਾਇਅਨੁ ਕਰਿ ਪਰਪੰਚੁ ਖੇਲੁ ਉਪਾਇ॥
ਜਾ ਹਰਿ ਬਖਸੇ ਤਾ ਗੁਰ ਮਿਲੈ ਅਸਥਿਰੁ ਰਹੈ ਸਮਾਇ॥
ਨਾਨਕ ਮਨ ਹੀ ਤੇ ਮਨੁ ਮਾਨਿਆ ਨਾ ਕਿਛੁ ਮਰੈ ਨ ਜਾਇ॥੨॥

*(ਗੂਜਰੀ ਵਾਰ ਮ: ੩, ੫੧੩-੧੮)*

(ਧ) ਨਦਰੀ ਸਤਗੁਰੁ ਸੇਵੀਐ ਨਦਰੀ ਸੇਵਾ ਹੋਇ॥
ਨਦਰੀ ਇਹੁ ਮਨੁ ਵਸਿ ਆਵੈ ਨਦਰੀ ਮਨੁ ਨਿਰਮਲੁ ਹੋਇ॥੧॥

*(ਵਡਹੰਸੁ ਮ: ੩, ੫੫੮-੧੫)*

(ਨ) ਇਹੁ ਮਨੁ ਖੇਲੈ ਹੁਕਮ ਕਾ ਬਾਧਾ ਇਕ ਖਿਨ ਮਹਿ ਦਹ ਦਿਸ ਫਿਰਿ ਆਵੈ॥
ਜਾਂ ਆਪੇ ਨਦਰਿ ਕਰੇ ਹਰਿ ਪ੍ਰਭੁ ਸਾਚਾ ਤਾਂ ਇਹੁ ਮਨੁ ਗੁਰਮੁਖਿ ਤਤਕਾਲ ਵਸਿ ਆਵੈ॥੩॥
ਇਸੁ ਮਨ ਕੀ ਬਿਧਿ ਮਨ ਹੂ ਜਾਣੈ ਬੂਝੈ ਸਬਦਿ ਵੀਚਾਰਿ॥
ਨਾਨਕ ਨਾਮੁ ਧਿਆਇ ਸਦਾ ਤੂ ਭਵ ਸਾਗਰੁ ਜਿਤੁ ਪਾਵਹਿ ਪਾਰਿ॥੪॥

*(ਮਲਾਰ ਮ: ੩, ੧੨੬੦-੨)*

(ਪ) ਮਨ ਗੁਰਮਤਿ ਚਾਲ ਚਲਾਵੈਗੋ॥

ਜਿਉ ਮੈਗਲੁ ਮਸਤੁ ਦੀਜੈ ਤਲਿ ਕੁੰਡੇ ਗੁਰ ਅੰਕਸੁ ਸਬਦੁ ਦ੍ਰਿੜਾਵੈਗੋ॥੧॥ਰਹਾਉ॥
ਚਲਤੌ ਚਲੈ ਚਲੈ ਦਹ ਦਹ ਦਿਸਿ ਗੁਰੁ ਰਾਖੈ ਹਰਿ ਲਿਵ ਲਾਵੈਗੋ॥
ਸਤਿਗੁਰੁ ਸਬਦੁ ਦੇਇ ਰਿਦ ਅੰਤਰਿ ਮੁਖਿ ਅੰਮ੍ਰਿਤੁ ਨਾਮੁ ਚੁਆਵੈਗੋ॥੧॥
ਬਿਸੀਅਰ ਬਿਸੂ ਭਰੇ ਹੈ ਪੂਰਨ ਗੁਰੁ ਗਰੁੜ ਸਬਦੁ ਮੁਖਿ ਪਾਵੈਗੋ॥
ਮਾਇਆ ਭੁਇਅੰਗ ਤਿਸੁ ਨੇੜਿ ਨ ਆਵੈ ਬਿਖੁ ਝਾਰਿ ਝਾਰਿ ਲਿਵ ਲਾਵੈਗੋ॥੨॥

*(ਕਾਨੜਾ ਮ: ੪, ੧੩੧੦-੧੫)*

(ਫ) ਨਾ ਮਨੁ ਮਰੈ ਨ ਮਾਇਆ ਮਰੈ॥
ਜਿਨਿ ਕਿਛੁ ਕੀਆ ਸੋਈ ਜਾਣੈ ਸਬਦੁ ਵੀਚਾਰਿ ਭਉ ਸਾਗਰੁ ਤਰੈ॥੧॥ਰਹਾਉ॥

*(ਪ੍ਰਭਾਤੀ ਮ: ੧, ੧੩੪੨-੩)*

(ਬ) ਝਗੜੁ ਚੁਕਾਵੈ ਹਰਿ ਗੁਣ ਗਾਵੈ॥ ਪੂਰਾ ਸਤਿਗੁਰੁ ਸਹਜਿ ਸਮਾਵੈ॥
ਇਹੁ ਮਨੁ ਡੋਲਤ ਤਉ ਠਹਰਾਵੈ॥ ਸਚੁ ਕਰਣੀ ਕਰਿ ਕਾਰ ਕਮਾਵੈ॥੫॥

*(ਪ੍ਰਭਾਤੀ ਮ: ੧, ੧੩੪੪-੧੭)*

(ਭ) ਮਨ ਹੀ ਤੇ ਮਨੁ ਮਾਨਿਆ ਗੁਰ ਕੈ ਸਬਦਿ ਅਪਾਰਿ॥

*(ਵਡਹੰਸ ਵਾਰ ਮ: ੩, ੫੮੭-੧੭)*

(ਮ) ਤਜੈ ਗਿਰਸਤੁ ਭਇਆ ਬਨ ਵਾਸੀ ਇਕੁ ਖਿਨੁ ਮਨੂਆ ਟਿਕੈ ਨ ਟਿਕਈਆ॥
ਧਾਵਤੁ ਧਾਇ ਤਦੇ ਘਰਿ ਆਵੈ ਹਰਿ ਹਰਿ ਸਾਧੂ ਸਰਣਿ ਪਵਈਆ॥੨॥

*(ਬਿਲਾਵਲੁ ਮ: ੪, ੮੩੫-੯)*

(ਯ) ਗੁਰ ਸਤਿਗੁਰਿ ਨਾਮੁ ਦ੍ਰਿੜਾਇਆ ਮਨੁ ਅਨਤ ਨ ਕਾਹੂ ਡੋਲੇ॥
ਜਨ ਨਾਨਕੁ ਹਰਿ ਕਾ ਦਾਸੁ ਹੈ ਗੁਰ ਸਤਿਗੁਰ ਕੇ ਗੁਲ ਗੋਲੇ॥੩੦॥

*(ਸਲੋਕ ਮ: ੪, ੧੪੨੪-੧੭)*

(ਰ) ਅਨੇਕ ਜਤਨ ਕਰੇ ਇੰਦ੍ਰੀ ਵਸਿ ਨ ਹੋਈ॥ ਕਾਮਿ ਕਰੋਧਿ ਜਲੈ ਸਭੁ ਕੋਈ॥
ਸਤਿਗੁਰ ਸੇਵੇ ਮਨੁ ਵਸਿ ਆਵੈ ਮਨ ਮਾਰੇ ਮਨਹਿ ਸਮਾਇਦਾ॥੧੫॥

*(ਮਾਰੂ ਮ: ੩, ਸੋਹਲੇ, ੧੦੬੨-੧੩)*

(ਲ) ਕੋਟਿ ਕਰਮ ਕਰਿ ਦੇਹ ਨ ਸੋਧਾ॥ ਸਾਧਸੰਗਤਿ ਮਹਿ ਮਨੁ ਪਰਬੋਧਾ॥੨॥

*(ਕਾਨੜਾ ਮ:੫, ੧੨੯੮-੧੫)*

(ਵ) ਕੜੀਆਲੁ ਮੁਖੇ ਗੁਰਿ ਅੰਕਸੁ ਪਾਇਆ ਰਾਮ॥ ਮਨੁ ਮੈਗਲੁ ਗੁਰ ਸਬਦਿ ਵਸਿ ਆਇਆ ਰਾਮ॥
ਮਨੁ ਵਸਗਤਿ ਆਇਆ ਪਰਮ ਪਦੁ ਪਾਇਆ ਸਾ ਧਨ ਕੰਤਿ ਪਿਆਰੀ॥

*(ਵਡਹੰਸੁ ਮ: ੪, ਘੋੜੀਆ, ੫੭੬-੬)*

## ਮਨ ਜਾਗਦਾ ਕਿਵੇਂ ਹੈ? (੧੯੬੮)

ਮਨ ਮੋਹ ਮਾਇਆ ਦੀ ਨੀਂਦ ਵਿਚ ਸੁਤਾ ਪਿਆ ਹੈ। ਸਤਿਸੰਗਤਿ ਵਿਚ ਜੁੜਕੇ ਗੁਰ ਸ਼ਬਦ ਦਾ ਅਭਿਆਸ ਕੀਤਿਆਂ ਸੁਤਾ ਮਨ ਜਾਗ ਪੈਂਦਾ ਹੈ।

(ੳ) ਸਾਧਸੰਗਿ ਮਨ ਸੋਵਤ ਜਾਗੇ॥ ਤਬ ਪ੍ਰਭ ਨਾਨਕ ਮੀਠੇ ਲਾਗੇ॥੪॥

*(ਆਸਾ ਮ:੫, ੩੮੬-੧੮)*

## ਮਨ ਦੀ ਹੱਠਧਰਮੀ (੧੯੬੯)

ਜੋ ਕਰਮ ਮਨ ਅਪਣੀ ਜ਼ਿਦ ਦੇ ਅਧੀਨ ਕਰਦਾ ਹੈ ਜਾਂ ਗੁਰਮਤਿ ਦੇ ਉਲਟ ਜੋ ਮਨਮਤਿ ਦੇ ਅਧੀਨ ਕਰਦਾ ਹੈ। ਹੋਰ ਜਾਣਕਾਰੀ ਵਾਸਤੇ ਦੇਖੋ "ਹੱਠਧਰਮੀ"।

(ੳ) ਗੁਰ ਸਬਦੀ ਹਰਿ ਪਾਈਐ ਹਰਿ ਪਾਰਿ ਲਘਾਇ॥
ਮਨਹਠਿ ਕਿਨੈ ਨ ਪਾਇਓ ਪੁਛਹੁ ਵੇਦਾ ਜਾਇ॥
ਨਾਨਕ ਹਰਿ ਕੀ ਸੇਵਾ ਸੋ ਕਰੇ ਜਿਸੁ ਲਏ ਹਰਿ ਲਾਇ॥੧੦॥

*(ਸਿਰੀ ਵਾਰ ਮ: ੪, ੮੬-੧੩)*

(ਅ) ਨਾਨਕ ਬੇੜੀ ਸਚ ਕੀ ਤਰੀਐ ਗੁਰ ਵੀਚਾਰਿ॥
ਇਕਿ ਆਵਹਿ ਇਕਿ ਜਾਵਹੀ ਪੂਰਿ ਭਰੇ ਅਹੰਕਾਰਿ॥
ਮਨਹਠਿ ਮਤੀ ਬੂਡੀਐ ਗੁਰਮੁਖਿ ਸਚੁ ਸੁ ਤਾਰਿ॥੧॥

*(ਸਿਰੀ ਮ: ੧, ੨੦-੨)*

(ੲ) ਮਨਹਠਿ ਕਿਨੈ ਨ ਪਾਇਆ ਕਰਿ ਉਪਾਵ ਥਕੇ ਸਭੁ ਕੋਇ॥
ਸਹਸ ਸਿਆਣਪ ਕਰਿ ਰਹੇ ਮਨਿ ਕੋਰੈ ਰੰਗੁ ਨ ਹੋਇ॥
ਕੂੜਿ ਕਪਟਿ ਕਿਨੈ ਨ ਪਾਇਓ ਜੋ ਬੀਜੈ ਖਾਵੈ ਸੋਇ॥੩॥

*(ਸਿਰੀ ਮ: ੪, ੩੯-੧੯)*

(ਸ) ਮਨਹਠਿ ਕਿਤੈ ਉਪਾਇ ਨ ਛੂਟੀਐ ਸਿਮ੍ਰਿਤਿ ਸਾਸਤ੍ਰ ਸੋਧਹੁ ਜਾਇ॥
ਮਿਲਿ ਸੰਗਤਿ ਸਾਧੂ ਉਬਰੇ ਗੁਰ ਕਾ ਸਬਦੁ ਕਮਾਇ॥੬॥

*(ਸਿਰੀ ਮ: ੩, ੬੫-੧੭)*

(ਹ) ਹੁਕਮੁ ਨ ਜਾਣਹਿ ਬਪੁੜੇ ਭੂਲੇ ਫਿਰਹਿ ਗਵਾਰ॥
ਮਨਹਠਿ ਕਰਮ ਕਮਾਵਦੇ ਨਿਤ ਨਿਤ ਹੋਹਿ ਖੁਆਰੁ॥
ਅੰਤਰਿ ਸਾਂਤਿ ਨ ਆਵਈ ਨਾ ਸਚਿ ਲਗੈ ਪਿਆਰੁ॥੬॥

*(ਸਿਰੀ ਮ: ੩, ੬੬-੯)*

(ਕ) ਹਠੁ ਕਰਿ ਮਰੈ ਨ ਲੇਖੈ ਪਾਵੈ॥ ਵੇਸ ਕਰੈ ਬਹੁ ਭਸਮ ਲਗਾਵੈ॥
ਨਾਮੁ ਬਿਸਾਰਿ ਬਹੁਰਿ ਪਛੁਤਾਵੈ॥੧॥

*(ਗਉੜੀ ਮ: ੧, ੨੨੬-੫)*

(ਖ) ਮਨਹਠਿ ਕਿਨੈ ਨ ਪਾਇਓ ਸਭ ਥਕੇ ਕਰਮ ਕਮਾਇ॥
ਮਨਹਠਿ ਭੇਖ ਕਰਿ ਭਰਮਦੇ ਦੁਖੁ ਪਾਇਆ ਦੂਜੈ ਭਾਇ॥
ਰਿਧਿ ਸਿਧਿ ਸਭੁ ਮੋਹੁ ਹੈ ਨਾਮੁ ਨ ਵਸੈ ਮਨਿ ਆਇ॥
ਗੁਰ ਸੇਵਾ ਤੇ ਮਨੁ ਨਿਰਮਲੁ ਹੋਵੈ ਅਗਿਆਨੁ ਅੰਧੇਰਾ ਜਾਇ॥
ਨਾਮੁ ਰਤਨੁ ਘਰਿ ਪਰਗਟੁ ਹੋਆ ਨਾਨਕ ਸਹਜਿ ਸਮਾਇ॥੧॥

*(ਵਡਹੰਸ ਵਾਰ ਮ: ੩, ੫੯੩-੧੭)*

(ਗ) ਮਨਹਠਿ ਜੋ ਕਮਾਵੈ ਤਿਲੁ ਨ ਲੇਖੈ ਪਾਵੈ ਬਗੁਲ ਜਿਉ ਧਿਆਨੁ ਲਾਵੈ ਮਾਇਆ ਰੇ ਧਾਰੀ

ਕੋਈ ਐਸੋ ਰੇ ਸੁਖਹ ਦਾਈ ਪ੍ਰਭ ਕੀ ਕਥਾ ਸੁਨਾਈ ਤਿਸੁ ਭੇਟੇ ਗਤਿ ਹੋਇ ਹਮਾਰੀ॥੨॥

*(ਧਨਾਸਰੀ ਮ: ੫, ੬੮੭-੮)*

(ਘ) ਮਨਹਠਿ ਤਰਫ ਨ ਜਿਪਈ ਜੇ ਬਹੁਤਾ ਘਾਲੇ॥
ਤਰਫ ਜਿਣੈ ਸਤ ਭਾਉ ਦੇ ਜਨ ਨਾਨਕ ਸਬਦੁ ਵੀਚਾਰੇ॥੪॥

*(ਸੂਹੀ ਵਾਰ ਮ: ੨, ੭੮੭-੧੮)*

(ਙ) ਮਨਹਠਿ ਕਰਮ ਕਰੈ ਅਭਿਮਾਨੀ ਜਿਉ ਬਾਲਕ ਬਾਲੂ ਘਰ ਉਸਰਈਆ॥
ਆਵੈ ਲਹਰਿ ਸਮੁੰਦ ਸਾਗਰ ਕੀ ਖਿਨ ਮਹਿ ਭਿੰਨ ਭਿੰਨ ਢਹਿ ਪਈਆ॥੨॥

*(ਬਿਲਾਵਲੁ ਮ: ੪, ੮੩੫-੩)*

(ਚ) ਇਕਿ ਨਾਗੇ ਭੂਖੇ ਭਵਹਿ ਭਵਾਏ॥ ਇਕਿ ਹਠੁ ਕਰਿ ਮਰਹਿ ਨ ਕੀਮਤਿ ਪਾਏ॥
ਗਤਿ ਅਵਿਗਤ ਕੀ ਸਾਰ ਨ ਜਾਣੈ ਬੂਝੈ ਸਬਦੁ ਕਮਾਈ ਹੇ॥੧੩॥

*(ਮਾਰੂ ਮ:੧, ਸੋਲਹੇ, ੧੦੨੫-੭)*

(ਛ) ਮਨਮੁਖ ਹਰਿ ਨਾਮੁ ਨ ਸੇਵਿਆ ਦੁਖੁ ਲਗਾ ਬਹੁਤਾ ਆਇ॥
ਅੰਤਰਿ ਅਗਿਆਨੁ ਅੰਧੇਰੁ ਹੈ ਸੁਧਿ ਨ ਕਾਈ ਪਾਇ॥
ਮਨਹਠਿ ਸਹਜਿ ਨ ਬੀਜਿਓ ਭੁਖਾ ਕਿ ਅਗੈ ਖਾਇ॥

*(ਸੋਰਠਿ ਵਾਰ ਮ: ੩, ੬੪੭-੧੪)*

(ਜ) ਮਨਹਠ ਬੁਧੀ ਕੇਤੀਆ ਕੇਤੇ ਬੇਦ ਬੀਚਾਰ॥ ਕੇਤੇ ਬੰਧਨ ਜੀਅ ਕੇ ਗੁਰਮੁਖਿ ਮੋਖ ਦੁਆਰ॥
ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ॥੫॥

*(ਸਿਰੀ ਮ: ੧, ੬੨-੧੦)*

## ਮਨ ਦੇ ਤਰੰਗ (੧੯੭੦)

ਮਨ ਦੀਆਂ ਲਹਿਰਾਂ, ਮਨ ਦੀਆਂ ਮੌਜਾਂ, ਮਨ ਦੇ ਫੁਰਨੇ, ਮਨ ਦੀਆਂ ਵਾਸਨਾਵਾਂ। ਮਨ ਦੇ ਫੁਰਨੇ ਇਕ ਪ੍ਰਕਾਰ ਦਾ ਤੂਫ਼ਾਨ ਹੁੰਦਾ ਹੈ। ਜਿਵੇਂ ਤੂਫ਼ਾਨ ਆਇਆਂ ਸਰੋਵਰ ਦਾ ਜਲ ਗੰਦਲਾ ਹੋ ਜਾਂਦਾ ਹੈ ਤੇ ਸਰੋਵਰ ਦੇ ਥੱਲੇ ਕੋਈ ਚੀਜ਼ ਭੀ ਦਿਖਾਈ ਨਹੀਂ ਦਿੰਦੀ। ਜਿਸ ਵੇਲੇ ਤੇਜ਼ ਵਗਦਾ ਤੂਫ਼ਾਨ ਖ਼ਤਮ ਹੋ ਜਾਵੇ ਤਦ ਧੀਰੇ ਧੀਰੇ ਪਾਣੀ ਟਿਕ ਜਾਂਦਾ ਹੈ। ਤਦ ਅਸੀਂ ਤਾਲਾਬ ਦੇ ਥੱਲੇ ਗਹਿਰਾਈ ਤਕ ਦ੍ਰਿਸ਼ਟੀ ਕਰ ਸਕਦੇ ਹਾਂ।

ਇਸੇ ਪ੍ਰਕਾਰ ਜਿਸ ਵੇਲੇ ਮਨ ਵਿਚ ਫੁਰਨਿਆਂ, ਵਾਸ਼ਨਾਵਾਂ, ਤਰੰਗਾਂ ਅਥਵਾ ਲਹਿਰਾਂ ਦਾ ਹੜ੍ਹ ਆ ਜਾਂਦਾ ਹੈ ਤਦ ਜੀਵ ਅਪਣੇ ਅੰਤਹਕਰਣੀ ਭਲੇ ਬੁਰੇ ਦੀ ਰੋਸ਼ਨੀ ਗੁੰਮ ਕਰ ਬੈਠਦਾ ਹੈ। ਇਸ ਨੂੰ ਗਤਿ ਅਵਗਤਿ ਦਾ ਦ੍ਰਿਸ਼ਟ ਨਜ਼ਰੀ ਆਉਣਾ ਬਿਲਕੁਲ ਬੰਦ ਹੋ ਜਾਂਦਾ ਹੈ ਕਿਉਂਕਿ ਮਨ ਵਿਚ ਆਸਾ ਤ੍ਰਿਸ਼ਨਾ, ਮੋਹ ਮਾਇਆ ਵਿਸ਼ੇ ਵਿਕਾਰਾਂ ਦੇ ਤਰੰਗਾਂ ਦਾ ਤੂਫਾਨ ਝੁਲ ਪੈਂਦਾ ਹੈ। ਇਨ੍ਹਾਂ ਫੁਰਨਿਆਂ ਦੇ ਤੂਫ਼ਾਨ ਨੂੰ ਟਿਕਾਉਣ ਦੀ ਲੋੜ ਹੁੰਦੀ ਹੈ। ਮਨ ਦੇ ਤਰੰਗ ਗਿਆਨ ਦੀ ਸ਼ਾਂਤ ਚਿਤ ਅਭਿਆਸੀ ਗਤੀ ਦੁਆਰਾ ਕਾਬੂ ਵਿਚ ਆਉਂਦੇ ਹਨ। ਗਿਆਨ ਦੀ ਪ੍ਰਾਪਤੀ ਦਾ ਸਾਧਨ ਸਤਿਗੁਰੁ ਦਾ ਸ਼ਬਦ ਹੈ। ਸ਼ਬਦ ਦੀ ਕਮਾਈ ਕੀਤਿਆਂ ਮਨ ਦੇ ਤੂਫਾਨੀ ਹੱੜ੍ਹ ਠਾਕੇ ਜਾਂਦੇਂ ਹਨ। ਸਤਿਗੁਰੂ ਵਾਲੇ ਬਣਕੇ ਸਤਿਗੁਰੂ ਦੀ ਟੇਕ ਰਖਕੇ ਸ਼ਬਦ ਦੀ ਕਮਾਈ ਕਰਨਾ ਹੈ।

(ੳ) ਇਹੁ ਮਨੂਆ ਖਿਨੁ ਨ ਟਿਕੈ ਬਹੁ ਰੰਗੀ ਦਹ ਦਹ ਦਿਸਿ ਚਲਿ ਚਲਿ ਹਾਢੇ॥
ਗੁਰੁ ਪੂਰਾ ਪਾਇਆ ਵਡਭਾਗੀ ਹਰਿ ਮੰਤ੍ਰੁ ਦੀਆ ਮਨੁ ਠਾਢੇ॥੧॥
ਰਾਮ ਹਮ ਸਤਿਗੁਰ ਲਾਲੇ ਕਾਂਢੇ॥੧॥ਰਹਾਉ॥

*(ਗਉੜੀ ਪੂਰਬੀ ਮ: ੪, ੧੭੦-੧੯)*

(ਅ) ਗਿਆਨ ਅੰਜਨੁ ਭੈ ਭੰਜਨਾ ਦੇਖੁ ਨਿਰੰਜਨ ਭਾਇ॥
ਗੁਪਤੁ ਪ੍ਰਗਟੁ ਸਭ ਜਾਣੀਐ ਜੇ ਮਨੁ ਰਾਖੈ ਠਾਇ॥
ਐਸਾ ਸਤਿਗੁਰੁ ਜੇ ਮਿਲੈ ਤਾ ਸਹਜੇ ਲਏ ਮਿਲਾਇ॥੩॥

*(ਸਿਰੀ ਮ: ੧, ੫੭-੯)*

(ੲ) ਉਰਝਿ ਰਹਿਓ ਬਿਖਿਆ ਕੈ ਸੰਗਾ॥ ਮਨਹਿ ਬਿਆਪਤ ਅਨਿਕ ਤਰੰਗਾ॥੧॥
ਮੇਰੇ ਮਨ ਅਗਮ ਅਗੋਚਰ॥ ਕਤ ਪਾਈਐ ਪੂਰਨ ਪਰਮੇਸਰ॥੧॥ਰਹਾਉ॥
ਮੋਹ ਮਗਨ ਮਹਿ ਰਹਿਆ ਬਿਆਪੇ॥ ਅਤਿ ਤ੍ਰਿਸਨਾ ਕਬਹੂ ਨਹੀ ਧ੍ਰਾਪੇ॥੨॥
ਬਸਇ ਕਰੋਧੁ ਸਰੀਰਿ ਚੰਡਾਰਾ॥ ਅਗਿਆਨਿ ਨ ਸੂਝੈ ਮਹਾ ਗੁਬਾਰਾ॥੩॥
ਭ੍ਰਮਤ ਬਿਆਪਤ ਜਰੇ ਕਿਵਾਰਾ॥ ਜਾਣੁ ਨ ਪਾਈਐ ਪ੍ਰਭ ਦਰਬਾਰਾ॥੪॥
ਆਸਾ ਅੰਦੇਸਾ ਬੰਧਿ ਪਰਾਨਾ॥ ਮਹਲੁ ਨ ਪਾਵੈ ਫਿਰਤ ਬਿਗਾਨਾ॥੫॥
ਸਗਲ ਬਿਆਧਿ ਕੈ ਵਸਿ ਕਰਿ ਦੀਨਾ॥ ਫਿਰਤ ਪਿਆਸ ਜਿਉ ਜਲ ਬਿਨੁ ਮੀਨਾ॥੬॥
ਕਛੂ ਸਿਆਨਪ ਉਕਤਿ ਨ ਮੋਰੀ॥ ਏਕ ਆਸ ਠਾਕੁਰ ਪ੍ਰਭ ਤੋਰੀ॥੭॥
ਕਰਉ ਬੇਨਤੀ ਸੰਤਨ ਪਾਸੇ॥ ਮੇਲਿ ਲੈਹੁ ਨਾਨਕ ਅਰਦਾਸੇ॥੮॥
ਭਇਓ ਕ੍ਰਿਪਾਲੁ ਸਾਧਸੰਗੁ ਪਾਇਆ॥ ਨਾਨਕ ਤ੍ਰਿਪਤੇ ਪੂਰਾ ਪਾਇਆ॥੧॥ਰਹਾਉ ਦੂਜਾ॥੧॥

*(ਸੂਹੀ ਮ: ੫, ੭੫੯-੧੨)*

(ਸ) ਮਨ ਕੇ ਅਧਿਕ ਤਰੰਗ ਕਿਉ ਦਰਿ ਸਾਹਿਬ ਛੁਟੀਐ॥
ਜੇ ਰਾਚੈ ਸਚ ਰੰਗਿ ਗੂੜੈ ਰੰਗਿ ਅਪਾਰ ਕੈ॥
ਨਾਨਕ ਗੁਰ ਪਰਸਾਦੀ ਛੁਟੀਐ ਜੇ ਚਿਤੁ ਲਗੈ ਸਚਿ॥੨॥

*(ਮਾਰੂ ਵਾਰ ਮ: ੩, ੧੦੮੮-੧੮)*

(ਹ) ਮਨ ਕੇ ਤਰੰਗ ਸਬਦਿ ਨਿਵਾਰੇ ਰਸਨਾ ਸਹਜਿ ਸੁਭਾਈ॥
ਸਤਿਗੁਰ ਮਿਲਿ ਰਹੀਐ ਸਦ ਅਪੁਨੇ ਜਿਨਿ ਹਰਿ ਸੇਤੀ ਲਿਵ ਲਾਈ॥੪॥

*(ਸਾਰਗ ਮ: ੩, ੧੨੩੩-੧੩)*

(ਕ) ਗੁਰ ਸਤਿਗੁਰਿ ਨਾਮੁ ਦ੍ਰਿੜਾਇਆ ਮਨੁ ਅਨਤ ਨ ਕਾਹੂ ਡੋਲੈ॥
ਜਨ ਨਾਨਕੁ ਹਰਿ ਕਾ ਦਾਸੁ ਹੈ ਗੁਰ ਸਤਿਗੁਰ ਕੇ ਗੁਲ ਗੋਲੇ॥੩੦॥

*(ਸਲੋਕ ਮ: ੪, ੧੪੨੪-੧੭)*

(ਖ) ਜਿਚਰੁ ਇਹੁ ਮਨੁ ਲਹਰੀ ਵਿਚਿ ਹੈ ਹਉਮੈ ਬਹੁਤੁ ਅਹੰਕਾਰੁ॥
ਸਬਦੈ ਸਾਦੁ ਨ ਆਵਈ ਨਾਮਿ ਨ ਲਗੈ ਪਿਆਰੁ॥
ਸੇਵਾ ਥਾਇ ਨ ਪਵਈ ਤਿਸ ਕੀ ਖਪਿ ਖਪਿ ਹੋਇ ਖੁਆਰੁ॥

*(ਸਾਰਗ ਵਾਰ ਮ: ੩, ੧੨੪੭-੧੪)*

(ਗ) ਮਨੁ ਮਾਇਆ ਮਨੁ ਧਾਇਆ ਮਨੁ ਪੰਖੀ ਆਕਾਸਿ॥
ਤਸਕਰ ਸਬਦਿ ਨਿਵਾਰਿਆ ਨਗਰੁ ਵੁਠਾ ਸਾਬਾਸਿ॥
ਜਾ ਤੂ ਰਾਖਹਿ ਰਾਖਿ ਲੈਹਿ ਸਾਬਤੁ ਹੋਵੈ ਰਾਸਿ॥੧॥

*(ਪ੍ਰਭਾਤੀ ਮ: ੧, ੧੩੩੦-੨)*

(ਘ) ਚਲਤੌ ਠਾਕਿ ਰਖਹੁ ਘਰਿ ਅਪਨੈ ਗੁਰ ਮਿਲਿਐ ਇਹ ਮਤਿ ਹੋਈ ਜੀਉ॥
ਦੇਖਿ ਅਦ੍ਰਿਸਟੁ ਰਹਉ ਬਿਸਮਾਦੀ ਦੁਖੁ ਬਿਸਰੈ ਸੁਖੁ ਹੋਈ ਜੀਉ॥੩॥

*(ਸੋਰਠਿ ਮ: ੧, ੫੯੯-੨)*

(ਙ) ਇਹੁ ਮਨੂਆ ਦਹ ਦਿਸਿ ਧਾਵਦਾ ਦੂਜੈ ਭਾਇ ਖੁਆਇਆ॥
ਮਨਮੁਖ ਮੁਗਧੁ ਹਰਿ ਨਾਮੁ ਨ ਚੇਤੈ ਬਿਰਥਾ ਜਨਮੁ ਗਵਾਇਆ॥
ਸਤਿਗੁਰੁ ਭੇਟੇ ਤਾ ਨਾਉ ਪਾਏ ਹਉਮੈ ਮੋਹੁ ਚੁਕਾਇਆ॥੩॥

*(ਸੋਰਠਿ ਮ: ੩, ੫੯੯-੧੯)*

(ਚ) ਸੇਖਾ ਚਉਚਕਿਆ ਚਉਵਾਇਆ ਏਹੁ ਮਨੁ ਇਕਤੁ ਘਰਿ ਆਣਿ॥
ਏਹੜ ਤੇਹੜ ਛਡਿ ਤੂ ਗੁਰ ਕਾ ਸਬਦੁ ਪਛਾਣੁ॥
ਸਤਿਗੁਰ ਅਗੈ ਢਹਿ ਪਉ ਸਭੁ ਕਿਛੁ ਜਾਣੈ ਜਾਣੁ॥
ਆਸਾ ਮਨਸਾ ਜਲਾਇ ਤੂ ਹੋਇ ਰਹੁ ਮਿਹਮਾਣੁ॥
ਸਤਿਗੁਰ ਕੈ ਭਾਣੈ ਭੀ ਚਲਹਿ ਤਾ ਦਰਗਹ ਪਾਵਹਿ ਮਾਣੁ॥
ਨਾਨਕ ਜਿ ਨਾਮੁ ਨ ਚੇਤਨੀ ਤਿਨ ਧਿਗੁ ਪੈਨਣੁ ਧਿਗੁ ਖਾਣੁ॥੧॥

*(ਸੋਰਠਿ ਵਾਰ ਮ: ੩, ੬੪੬-੧੩)*

(ਛ) ਧਾਇਓ ਰੇ ਮਨ ਦਹ ਦਿਸ ਧਾਇਓ॥
ਮਾਇਆ ਮਗਨ ਸੁਆਦਿ ਲੋਭਿ ਮੋਹਿਓ ਤਿਨਿ ਪ੍ਰਭਿ ਆਪਿ ਭੁਲਾਇਓ॥ਰਹਾਉ॥
ਹਰਿ ਕਥਾ ਹਰਿ ਜਸ ਸਾਧਸੰਗਤਿ ਸਿਉ ਇਕੁ ਮੁਹਤੁ ਨ ਇਹੁ ਮਨੁ ਲਾਇਓ॥
ਬਿਗਸਿਓ ਪੇਖਿ ਰੰਗੁ ਕਸੁੰਭ ਕੋ ਪਰ ਗ੍ਰਿਹ ਜੋਹਨਿ ਜਾਇਓ॥੧॥
ਚਰਨ ਕਮਲ ਸਿਉ ਭਾਉ ਨ ਕੀਨੋ ਨਹ ਸਤ ਪੁਰਖੁ ਮਨਾਇਓ॥
ਧਾਵਤ ਕਉ ਧਾਵਹਿ ਬਹੁ ਭਾਤੀ ਜਿਉ ਤੇਲੀ ਬਲਦੁ ਭ੍ਰਮਾਇਓ॥੨॥
ਨਾਮ ਦਾਨੁ ਇਸਨਾਨੁ ਨ ਕੀਓ ਇਕ ਨਿਮਖ ਨ ਕੀਰਤਿ ਗਾਇਓ॥
ਨਾਨਾ ਝੂਠਿ ਲਾਇ ਮਨੁ ਤੋਖਿਓ ਨਹ ਬੂਝਿਓ ਅਪਨਾਇਓ॥੩॥
ਪਰਉਪਕਾਰ ਨ ਕਬਹੂ ਕੀਏ ਨਹੀ ਸਤਿਗੁਰੁ ਸੇਵਿ ਧਿਆਇਓ॥
ਪੰਚ ਦੂਤ ਰਚਿ ਸੰਗਤਿ ਗੋਸਟਿ ਮਤਵਾਰੋ ਮਦ ਮਾਇਓ॥੪॥
ਕਰਉ ਬੇਨਤੀ ਸਾਧਸੰਗਤਿ ਹਰਿ ਭਗਤਿ ਵਛਲ ਸੁਣਿ ਆਇਓ॥
ਨਾਨਕ ਭਾਗਿ ਪਰਿਓ ਹਰਿ ਪਾਛੈ ਰਾਖੁ ਲਾਜ ਅਪੁਨਾਇਓ॥੫॥

*(ਟੋਡੀ ਮ: ੫, ੭੧੨-੫)*

(ਜ) ਜਉ ਪ੍ਰਭ ਜੀਉ ਦਇਆਲ ਹੋਇ ਤਉ ਭਗਤੀ ਲਾਗਉ॥
ਲਪਟਿ ਰਹਿਓ ਮਨੁ ਬਾਸਨਾ ਗੁਰ ਮਿਲਿ ਇਹ ਤਿਆਗਉ॥

*(ਬਿਲਾਵਲੁ ਮ: ੫, ੮੦੮-੧੧)*

(ਝ) ਬਿਖੈ ਬਿਖੈ ਕੀ ਬਾਸਨਾ ਤਜੀਅ ਨਹ ਜਾਈ॥
ਅਨਿਕ ਜਤਨ ਕਰਿ ਰਾਖੀਐ ਫਿਰਿ ਫਿਰਿ ਲਪਟਾਈ॥੨॥

*(ਬਿਲਾਵਲੁ ਕਬੀਰ, ੮੫੫-੧੯)*

(ਞ) ਵਿਣੁ ਕਰਮਾ ਹਰਿ ਜੀਉ ਨ ਪਾਈਐ ਬਿਨੁ ਸਤਿਗੁਰ ਮਨੂਆ ਨ ਲਗੈ।
ਧਰਮੁ ਧੀਰਾ ਕਲਿ ਅੰਦਰੇ ਇਹੁ ਪਾਪੀ ਮੂਲਿ ਨ ਤਗੈ॥

*(ਮਾਰੂ ਵਾਰ ਮ: ੫, ੧੦੯੮-੫)*

(ਟ) ਮਾਈ ਮੈ ਧਨੁ ਪਾਇਓ ਹਰਿ ਨਾਮੁ॥
ਮਨੁ ਮੇਰੋ ਧਾਵਨ ਤੇ ਛੂਟਿਓ ਕਰਿ ਬੈਠੋ ਬਿਸਰਾਮੁ॥੧॥ਰਹਾਉ॥
ਮਾਇਆ ਮਮਤਾ ਤਨ ਤੇ ਭਾਗੀ ਉਪਜਿਓ ਨਿਰਮਲ ਗਿਆਨੁ॥
ਲੋਭ ਮੋਹ ਏਹ ਪਰਸਿ ਨ ਸਾਕੈ ਗਹੀ ਭਗਤਿ ਭਗਵਾਨ॥੧॥

*(ਬਸੰਤੁ ਮ: ੯, ੧੧੮੬-੧੪)*

(ਠ) ਰਸਨਾ ਸਬਦੁ ਵੀਚਾਰਿ ਰਸਿ ਰਾਤੀ ਲਾਲ ਭਈ ਰੰਗੁ ਲਾਈ॥
ਰਾਮ ਨਾਮੁ ਨਿਹਕੇਵਲੁ ਜਾਣਿਆ ਮਨੁ ਤ੍ਰਿਪਤਿਆ ਸਾਂਤਿ ਆਈ॥੩॥

*(ਸਾਰਗ ਮ: ੩, ੧੨੩੪-੪)*

(ਡ) ਇਹੁ ਮਨੁ ਖੇਲੈ ਹੁਕਮ ਕਾ ਬਾਧਾ ਇਕ ਖਿਨ ਮਹਿ ਦਹ ਦਿਸ ਫਿਰਿ ਆਵੈ॥
ਜਾਂ ਆਪੇ ਨਦਰਿ ਕਰੇ ਹਰਿ ਪ੍ਰਭੁ ਸਾਚਾ ਤਾਂ ਇਹੁ ਮਨੁ ਗੁਰਮੁਖਿ ਤਤਕਾਲ ਵਸਿ ਆਵੈ॥੩॥
ਇਸੁ ਮਨ ਕੀ ਬਿਧਿ ਮਨ ਹੂ ਜਾਣੈ ਬੂਝੈ ਸਬਦਿ ਵੀਚਾਰਿ॥
ਨਾਨਕ ਨਾਮੁ ਧਿਆਇ ਸਦਾ ਤੂ ਭਵ ਸਾਗਰੁ ਜਿਉ ਪਾਵਹਿ ਪਾਰਿ॥੪॥

*(ਮਲਾਰ ਮ: ੩, ੧੨੬੦-੨)*

(ਢ) ਮਨਮੁਖ ਤੇ ਅਭ ਭਗਤਿ ਨ ਹੋਵਸਿ ਹਉਮੈ ਪਚਹਿ ਦਿਵਾਨੇ॥
ਇਹੁ ਮਨੂਆ ਖਿਨੁ ਊਭਿ ਪਇਆਲੀ ਜਬ ਲਗਿ ਸਬਦ ਨ ਜਾਨੇ॥੩॥
ਭੂਖ ਪਿਆਸਾ ਜਗੁ ਭਇਆ ਤਿਪਤਿ ਨਹੀ ਬਿਨੁ ਸਤਿਗੁਰ ਪਾਏ॥
ਸਹਜੈ ਸਹਜੁ ਮਿਲੈ ਸੁਖੁ ਪਾਈਐ ਦਰਗਹ ਪੈਧਾ ਜਾਏ॥੪॥

*(ਪ੍ਰਭਾਤੀ ਮ: ੧, ੧੩੪੫-੧੩)*

(ਣ) ਗੁਰ ਪ੍ਰਸਾਦਿ ਬਿਖਿਆ ਪਰਹਰੈ॥ ਮਨ ਕੀ ਬਾਸਨਾ ਮਨ ਤੇ ਟਰੈ॥
ਇੰਦ੍ਰੀ ਜਿਤ ਪੰਚ ਦੋਖ ਤੇ ਰਹਤ॥ ਨਾਨਕ ਕੋਟਿ ਮਧੇ ਕੋ ਐਸਾ ਅਪਰਸ॥੧॥

*(ਗਉੜੀ ਸੁਖਮਨੀ ਮ: ੫, ੨੭੪-੫)*

(ਤ) ਸੁਣਿ ਮਨ ਅੰਧੇ ਮੂਰਖ ਗਵਾਰ॥
ਆਵਤ ਜਾਤ ਲਾਜ ਨਹੀ ਲਾਗੈ ਬਿਨੁ ਗੁਰ ਬੂਡੈ ਬਾਰੋ ਬਾਰ॥੧॥ਰਹਾਉ॥
ਇਸੁ ਮਨ ਮਾਇਆ ਮੋਹਿ ਬਿਨਾਸੁ॥ ਧੁਰਿ ਹੁਕਮੁ ਲਿਖਿਆ ਤਾਂ ਕਹੀਐ ਕਾਸੁ॥
ਗੁਰਮੁਖਿ ਵਿਰਲਾ ਚੀਨੈ ਕੋਈ॥ ਨਾਮ ਬਿਹੂਨਾ ਮੁਕਤਿ ਨ ਹੋਈ॥੨॥
ਭ੍ਰਮਿ ਭ੍ਰਮਿ ਡੋਲੈ ਲਖ ਚਉਰਾਸੀ॥ ਬਿਨੁ ਗੁਰ ਬੂਝੇ ਜਮ ਕੀ ਫਾਸੀ॥
ਇਹੁ ਮਨੂਆ ਖਿਨੁ ਖਿਨੁ ਊਭਿ ਪਇਆਲਿ॥ ਗੁਰਮੁਖਿ ਛੂਟੈ ਨਾਮੁ ਸਮ੍ਹਾਲਿ॥੩॥

*(ਪ੍ਰਭਾਤੀ ਮ: ੧, ੧੩੪੪-੧੨)*

## ਮਨ ਦੇ ਵਿਰੁੱਧ ਲੜਾਈ (੧੯੭੧)

ਮਨ ਨੂੰ ਕਾਬੂ ਕਰਨ ਹਿਤ ਮਨ ਦੇ ਬਰਖ਼ਿਲਾਫ਼ ਜੱਦੋ-ਜਹਿਦ ਕਰਨੀ, ਸੰਘਰਸ਼ ਕਰਨਾ।

(ੳ) ਮਾਰੂ ਮਾਰਣ ਜੋ ਗਏ ਮਾਰਿ ਨ ਸਕਹਿ ਗਵਾਰ॥ ਨਾਨਕ ਜੇ ਇਹੁ ਮਾਰੀਐ ਗੁਰ ਸਬਦੀ ਵੀਚਾਰਿ॥
ਏਹੁ ਮਨੁ ਮਾਰਿਆ ਨਾ ਮਰੈ ਜੇ ਲੋਚੈ ਸਭੁ ਕੋਇ॥
ਨਾਨਕ ਮਨ ਹੀ ਕਉ ਮਨੁ ਮਾਰਸੀ ਜੇ ਸਤਿਗੁਰੁ ਭੇਟੈ ਸੋਇ॥੨॥

*(ਮਾਰੂ ਵਾਰ ਮ: ੩, ੧੦੮੯-੧੮)*

(ਅ) ਪੂਰਾ ਸਤਿਗੁਰੁ ਸੇਵਿ ਪੂਰਾ ਪਾਇਆ॥ ਪੂਰੈ ਕਰਮਿ ਧਿਆਇ ਪੂਰਾ ਸਬਦੁ ਮੰਨਿ ਵਸਾਇਆ॥
ਪੂਰੈ ਗਿਆਨਿ ਧਿਆਨਿ ਮੈਲੁ ਚੁਕਾਇਆ॥ ਹਰਿ ਸਰਿ ਤੀਰਥਿ ਜਾਣਿ ਮਨੂਆ ਨਾਇਆ॥
ਸਬਦਿ ਮਰੈ ਮਨੁ ਮਾਰਿ ਧੰਨੁ ਜਣੇਦੀ ਮਾਇਆ॥ ਦਰਿ ਸਚੈ ਸਚਿਆਰੁ ਸਚਾ ਆਇਆ॥
ਪੁਛਿ ਨ ਸਕੈ ਕੋਇ ਜਾਂ ਖਸਮੈ ਭਾਇਆ॥ ਨਾਨਕ ਸਚੁ ਸਲਾਹਿ ਲਿਖਿਆ ਪਾਇਆ॥੧੮॥

*(ਮਲਾਰ ਵਾਰ, ੧, ੧੨੮੬-੨)*

(ੲ) ਹਉ ਵਾਰੀ ਜੀਉ ਵਾਰੀ ਗੁਰ ਸਬਦੁ ਮੰਨਿ ਵਸਾਵਣਿਆ॥
ਸਬਦੁ ਸੂਝੈ ਤਾ ਮਨ ਸਿਉ ਲੂਝੈ ਮਨਸਾ ਮਾਰਿ ਸਮਾਵਣਿਆ॥੧॥ਰਹਾਉ॥

*(ਮਾਝ ਮ: ੩, ੧੧੩-੩)*

(ਸ) ਕਿਉ ਲੀਜੈ ਗਢੁ ਬੰਕਾ ਭਾਈ॥ ਦੋਵਰ ਕੋਟ ਅਰੁ ਤੇਵਰ ਖਾਈ॥੧॥ਰਹਾਉ॥
ਪਾਂਚ ਪਚੀਸ ਮੋਹ ਮਦ ਮਤਸਰ ਆਡੀ ਪਰਬਲ ਮਾਇਆ॥
ਜਨ ਗਰੀਬ ਕੋ ਜੋਰੁ ਨ ਪਹੁਚੈ ਕਹਾ ਕਰਉ ਰਘੁਰਾਇਆ॥੧॥
ਕਾਮੁ ਕਿਵਾਰੀ ਦੁਖੁ ਸੁਖੁ ਦਰਵਾਨੀ ਪਾਪੁ ਪੁੰਨੁ ਦਰਵਾਜਾ॥
ਕ੍ਰੋਧੁ ਪ੍ਰਧਾਨੁ ਮਹਾ ਬਡ ਦੁੰਦਰ ਤਹ ਮਨੁ ਮਾਵਾਸੀ ਰਾਜਾ॥੨॥
ਸ੍ਵਾਦ ਸਨਾਹ ਟੋਪੁ ਮਮਤਾ ਕੋ ਕੁਬੁਧਿ ਕਮਾਨ ਚਢਾਈ॥
ਤਿਸਨਾ ਤੀਰ ਰਹੇ ਘਟ ਭੀਤਰਿ ਇਉ ਗਢੁ ਲੀਓ ਨ ਜਾਈ॥੩॥
ਪ੍ਰੇਮ ਪਲੀਤਾ ਸੁਰਤਿ ਹਵਾਈ ਗੋਲਾ ਗਿਆਨੁ ਚਲਾਇਆ॥
ਬ੍ਰਹਮ ਅਗਨਿ ਸਹਜੇ ਪਰਜਾਲੀ ਏਕਹਿ ਚੋਟ ਸਿਝਾਇਆ॥੪॥
ਸਤੁ ਸੰਤੋਖੁ ਲੈ ਲਰਨੇ ਲਾਗਾ ਤੋਰੇ ਦੁਇ ਦਰਵਾਜਾ॥
ਸਾਧਸੰਗਤਿ ਅਰੁ ਗੁਰ ਕੀ ਕ੍ਰਿਪਾ ਤੇ ਪਕਰਿਓ ਗਢ ਕੋ ਰਾਜਾ॥੫॥
ਭਗਵਤ ਭੀਰਿ ਸਕਤਿ ਸਿਮਰਨ ਕੀ ਕਟੀ ਕਾਲ ਭੈ ਫਾਸੀ॥
ਦਾਸੁ ਕਮੀਰੁ ਚੜ੍ਹਿਓ ਗੜ੍ਹ ਊਪਰਿ ਰਾਜੁ ਲੀਓ ਅਬਿਨਾਸੀ॥੬॥

*(ਭੈਰਉ ਕਬੀਰ, ੧੧੬੧-੧੪)*

(ਹ) ਮਨੁ ਕੁੰਚਰੁ ਕਾਇਆ ਉਦਿਆਨੈ॥ ਗੁਰੁ ਅੰਕਸੁ ਸਚੁ ਸਬਦੁ ਨੀਸਾਨੈ॥
ਰਾਜ ਦੁਆਰੈ ਸੋਭ ਸੁ ਮਾਨੈ॥੧॥
ਚਤੁਰਾਈ ਨਹ ਚੀਨਿਆ ਜਾਇ॥ ਬਿਨੁ ਮਾਰੇ ਕਿਉ ਕੀਮਤਿ ਪਾਇ॥੧॥ਰਹਾਉ॥

*(ਗਉੜੀ ਗੁਆਰੇਰੀ ਮ: ੧, ੨੨੧-੧੧)*

(ਕ) ਮਨ ਸਿਉ ਜੂਝਿ ਮਰੈ ਪ੍ਰਭੁ ਪਾਏ ਮਨਸਾ ਮਨਹਿ ਸਮਾਏ॥
ਨਾਨਕ ਕ੍ਰਿਪਾ ਕਰੇ ਜਗਜੀਵਨੁ ਸਹਜ ਭਾਇ ਲਿਵ ਲਾਏ॥੪॥

*(ਆਸਾ ਮ: ੧, ੩੫੩-੧੭)*

## ਮਨ ਨਿਰਮਲ ਕਿਵੇਂ ਹੋਵੇ? (੧੯੭੨)

ਮਨ ਕਾਮਨਾ, ਵਿਸ਼ੇ ਵਿਕਾਰਾਂ, ਆਸਾ ਤ੍ਰਿਸ਼ਨਾ, ਮੋਹ ਮਾਇਆ ਦੇ ਫੁਰਨਿਆਂ, ਵਾਸ਼ਨਾਵਾਂ, ਤਰੰਗਾਂ ਦੇ ਕਾਰਣ ਸਰੋਵਰ ਦੇ ਪਾਣੀ ਵਾਂਙੂ ਮੈਲਾ ਹੋ ਜਾਂਦਾ ਹੈ। ਨਿਮਨਲਿਖਤ ਪਰਕਰਣ ਦੁਆਰਾ ਮਨ ਦੇ ਨਿਰਮਲ ਕਰਨ ਦੀ ਜੁਗਤੀ ਦਰਸਾਈ ਗਈ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਨਿਰਮਲ ਅਤੇ ਮੈਲਾ"।

(ੳ) ਹਰਿ ਚਰਣੀ ਤੂੰ ਲਾਗਿ ਰਹੁ ਗੁਰ ਸਬਦਿ ਸੋਝੀ ਹੋਈ॥
ਹਰਿ ਰਸੁ ਰਸਨਾ ਚਾਖੁ ਤੂੰ ਤਾਂ ਮਨੁ ਨਿਰਮਲੁ ਹੋਈ॥੧॥ਰਹਾਉ॥
ਸਤਿਗੁਰ ਮਿਲਿਐ ਮਨੁ ਸੰਤੋਖੀਐ ਤਾ ਫਿਰਿ ਤ੍ਰਿਸਨਾ ਭੂਖ ਨ ਹੋਇ॥
ਨਾਮੁ ਨਿਧਾਨੁ ਪਾਇਆ ਪਰ ਘਰਿ ਜਾਇ ਨ ਕੋਇ॥੨॥

*(ਗੂਜਰੀ ਮ: ੩, ੪੯੨-੨)*

(ਅ) ਸਾਚਾ ਨਾਮੁ ਸਲਾਹੀਐ ਸਾਚੇ ਤੇ ਤ੍ਰਿਪਤਿ ਹੋਇ॥
ਗਿਆਨ ਰਤਨਿ ਮਨੁ ਮਾਜੀਐ ਬਹੁੜਿ ਨ ਮੈਲਾ ਹੋਇ॥
ਜਬ ਲਗੁ ਸਾਹਿਬੁ ਮਨਿ ਵਸੈ ਤਬ ਲਗੁ ਬਿਘਨੁ ਨ ਹੋਇ॥
ਨਾਨਕ ਸਿਰੁ ਦੇ ਛੁਟੀਐ ਮਨਿ ਤਨਿ ਸਾਚਾ ਸੋਇ॥੪॥

*(ਮਾਰੂ ਮ: ੧, ੯੯੨-੧੦)*

(ੲ) ਗੁਰ ਕੀ ਮਹਿਮਾ ਕਥਨੁ ਨ ਜਾਇ॥ ਗੁਰੁ ਪਰਮੇਸਰੁ ਸਾਚੈ ਨਾਇ॥
ਸਚੁ ਸੰਜਮੁ ਕਰਣੀ ਸਭੁ ਸਾਚੀ॥ ਸੋ ਮਨੁ ਨਿਰਮਲੁ ਜੋ ਗੁਰ ਸੰਗਿ ਰਾਚੀ॥੩॥

*(ਮਲਾਰ ਮ: ੫, ੧੨੭੧-੧੧)*

(ਸ) ਆਤਮ ਰਾਮ ਪਰਗਾਸੁ ਗੁਰ ਤੇ ਹੋਵੈ॥ ਹਉਮੈ ਮੈਲੁ ਲਾਗੀ ਗੁਰ ਸਬਦੀ ਖੋਵੈ॥
ਮਨੁ ਨਿਰਮਲੁ ਅਨਦਿਨੁ ਭਗਤੀ ਰਾਤਾ ਭਗਤਿ ਕਰੇ ਹਰਿ ਪਾਵਣਿਆ॥੧॥

*(ਮਾਝ ਮ: ੩, ੧੨੩-੧੧)*

(ਹ) ਸਤਿਗੁਰ ਮਿਲਿਐ ਮਤਿ ਊਤਮ ਹੋਇ॥ ਮਨੁ ਨਿਰਮਲੁ ਹਉਮੈ ਕਢੈ ਧੋਇ॥
ਸਦਾ ਮੁਕਤੁ ਬੰਧਿ ਨ ਸਕੈ ਕੋਇ॥ ਸਦਾ ਨਾਮੁ ਵਖਾਣੈ ਅਉਰੁ ਨ ਕੋਇ॥੬॥

*ਬਸੰਤ ਮ: ੧, ੧੧੮੮-੬)*

(ਕ) ਦਰਸੁ ਸਫਲਿਓ ਦਰਸੁ ਪੇਖਿਓ ਗਏ ਕਿਲਬਿਖ ਗਏ॥ ਮਨ ਨਿਰਮਲ ਉਜੀਆਰੇ॥੧॥

*(ਮਲਾਰ ਮ: ੫, ੧੨੭੨-੯)*

(ਖ) ਤੇਰੀ ਸਰਣਿ ਸਤਿਗੁਰ ਮੇਰੇ ਪੂਰੇ॥ ਮਨੁ ਨਿਰਮਲੁ ਹੋਇ ਸੰਤਾ ਧੂਰੇ॥੨॥

*(ਵਡਹੰਸੁ ਮ: ੫, ੫੬੩-੮)*

(ਗ) ਜਿਨੀ ਸਤਿਗੁਰੁ ਸੇਵਿਆ ਤਿਨੀ ਪਾਇਆ ਨਾਮੁ ਨਿਧਾਨੁ॥
ਅੰਤਰਿ ਹਰਿ ਰਸੁ ਰਵਿ ਰਹਿਆ ਚੂਕਾ ਮਨਿ ਅਭਿਮਾਨੁ॥

ਹਿਰਦੈ ਕਮਲੁ ਪ੍ਰਗਾਸਿਆ ਲਾਗਾ ਸਹਜਿ ਧਿਆਨੁ॥
ਮਨੁ ਨਿਰਮਲੁ ਹਰਿ ਰਵਿ ਰਹਿਆ ਪਾਇਆ ਦਰਗਹਿ ਮਾਨੁ॥੨॥

*(ਸਿਰੀ ਮ: ੩, ੨੬-੭)*

(ਘ) ਕਰਮੁ ਹੋਵੈ ਤਾ ਸਤਿਗੁਰੁ ਪਾਏ॥ ਹਉਮੈ ਮੈਲੁ ਸਬਦਿ ਜਲਾਏ॥
ਮਨੁ ਨਿਰਮਲੁ ਗਿਆਨੁ ਰਤਨੁ ਚਾਨਣੁ ਅਗਿਆਨੁ ਅੰਧੇਰੁ ਗਵਾਇਆ॥੭॥

*(ਮਾਰੂ ਮ: ੩, ਸੋਲਹੇ, ੧੦੬੭-੯)*

(ਙ) ਸੁਰਿ ਨਰ ਮੁਨਿ ਜਨ ਖੋਜਤੇ ਸੁਖ ਸਾਗਰ ਗੋਪਾਲ॥
ਮਨੁ ਨਿਰਮਲੁ ਮੁਖੁ ਊਜਲਾ ਹੋਇ ਨਾਨਕ ਸਾਧ ਰਵਾਲ॥੪॥
ਸਲੋਕ॥ ਪੰਚ ਬਿਕਾਰ ਮਨ ਮਹਿ ਬਸੇ ਰਾਚੇ ਮਾਇਆ ਸੰਗਿ॥
ਸਾਧਸੰਗਿ ਹੋਇ ਨਿਰਮਲਾ ਨਾਨਕ ਪ੍ਰਭ ਕੈ ਰੰਗਿ॥੫॥

*(ਗਉੜੀ ਮ: ੫, ਥਿਤੀ ੨੯੭-੧੨)*

(ਚ) ਗੁਰਿ ਮਿਲਿਐ ਸਭ ਮਤਿ ਬੁਧਿ ਹੋਇ॥ ਮਨਿ ਨਿਰਮਲਿ ਵਸੈ ਸਚੁ ਸੋਇ॥
ਸਾਚਿ ਵਸਿਐ ਸਾਚੀ ਸਭ ਕਾਰ॥ ਊਤਮ ਕਰਣੀ ਸਬਦ ਬੀਚਾਰ॥੩॥

*(ਗਉੜੀ ਗੁਆਰੇਰੀ ਮ: ੩, ੧੫੭-੧੯)*

## ਮਨ ਨੂੰ ਜਿਤਣਾ (੧੯੭੩)

ਮਨ ਤੇ ਫਤਹਿ ਪ੍ਰਾਪਤ ਕਰਨੀ। ਹੋਰ ਜਾਣਕਾਰੀ ਵਾਸਤੇ ਦੇਖੋ, "ਮਨ ਕਾਬੂ ਕਿਵੇਂ ਆਵੇ"।

(ੳ) ਬਨਹਿ ਬਸੇ ਕਿਉ ਪਾਈਐ ਜਉ ਲਉ ਮਨਹੁ ਨ ਤਜਹਿ ਬਿਕਾਰ॥
ਜਿਹ ਘਰੁ ਬਨੁ ਸਮਸਰਿ ਕੀਆ ਤੇ ਪੂਰੇ ਸੰਸਾਰ॥੧॥
ਸਾਰ ਸੁਖੁ ਪਾਈਐ ਰਾਮਾ॥ ਰੰਗਿ ਰਵਹੁ ਆਤਮੈ ਰਾਮ॥੧॥ਰਹਾਉ॥
ਜਟਾ ਭਸਮ ਲੇਪਨ ਕੀਆ ਕਹਾ ਗੁਫਾ ਮਹਿ ਬਾਸੁ॥
ਮਨੁ ਜੀਤੇ ਜਗੁ ਜੀਤਿਆ ਜਾਂ ਤੇ ਬਿਖਿਆ ਤੇ ਹੋਇ ਉਦਾਸੁ॥੨॥

*(ਮਾਰੂ ਕਬੀਰ, ੧੧੦੩-੫)*

(ਅ) ਆਈ ਪੰਥੀ ਸਗਲ ਜਮਾਤੀ ਮਨਿ ਜੀਤੈ ਜਗੁ ਜੀਤੁ॥

*(ਜਪੁ, ੬-੧੭)*

## ਮਨ ਬਚ ਕ੍ਰਮ (੧੯੭੪)

ਮਨ ਦੀ ਸੋਚਣੀ ਕਰਕੇ, ਰਸਨਾ ਦੇ ਬਚਨ ਉਚਾਰਨੇ ਕਰਕੇ, ਇੰਦ੍ਰਿਆਂ ਦੁਆਰਾ ਕਰਮ ਕਰਨੇ ਕਰਕੇ, ਸਫਲ ਵਰਤੋਂ ਦੀ ਲੋੜ ਦਰਸਾਈ ਹੈ। ਮਨ ਦੇ ਸੰਕਲਪ ਸ਼ੁਧ ਹੋਣੇ, ਜਿਹਵਾ ਸੁਭ ਬਚਨ ਉਚਾਰਨੇ, ਇੰਦ੍ਰਿਆਂ ਦੁਆਰਾ ਸੁਵੱਛ ਕਰਮ ਕਰਨੇ ਹਨ।

(ੳ) ਮਨ ਬਚ ਕ੍ਰਮ ਆਰਾਧੈ ਹਰਿ ਹਰਿ ਸਾਧਸੰਗਿ ਸੁਖੁ ਪਾਇਆ॥
ਅਨਦ ਬਿਨੋਦ ਅਕਥ ਕਥਾ ਰਸੁ ਸਾਚੈ ਸਹਜਿ ਸਮਾਇਆ॥੧॥

*(ਸਾਰਗ ਮ: ੫, ੧੨੦-੮)*

(ਅ) ਪ੍ਰਭ ਆਏ ਸਰਣਾ ਭਉ ਨਹੀ ਕਰਣਾ॥ ਸਾਧਸੰਗਤਿ ਨਿਹਚਉ ਹੈ ਤਰਣਾ॥
ਮਨ ਬਚ ਕਰਮ ਅਰਾਧੇ ਕਰਤਾ ਤਿਸੁ ਨਾਹੀ ਕਦੇ ਸਜਾਈ ਹੇ॥੬॥

*(ਮਾਰੂ ਮ: ੫, ਸੋਲਹੇ, ੧੦੭੧-੧੭)*

(ੲ) ਜਨਮੁ ਪਾਇ ਕਛੁ ਭਲੋ ਨ ਕੀਨੋ ਤਾ ਤੇ ਅਧਿਕ ਡਰਉ॥
ਮਨ ਬਚ ਕ੍ਰਮ ਹਰਿ ਗੁਨ ਨਹੀ ਗਾਏ ਯਹ ਜੀਅ ਸੋਚ ਧਰਉ॥੧॥

*(ਧਨਾਸਰੀ ਮ: ੯, ੬੮੫-੭)*

(ਸ) ਮਨ ਬਚ ਕ੍ਰਮ ਗੋਵਿੰਦ ਅਧਾਰੁ॥ ਤਾ ਤੇ ਛੁਟਿਓ ਬਿਖੁ ਸੰਸਾਰੁ॥੩॥

*(ਗਉੜੀ ਮ: ੫, ੧੯੭-੫)*

(ਹ) ਮਨ ਬਚ ਕ੍ਰਮ ਜਿਹ ਆਪਿ ਜਨਾਈ॥ ਨਾਨਕ ਤਿਹ ਮਤਿ ਪ੍ਰਗਟੀ ਆਈ॥੪੩॥

*(ਗਉੜੀ ਬਾਵਨ ਅਖਰੀ ਮ: ੫, ੨੫੯-੮)*

(ਕ) ਮਨ ਬਚ ਕ੍ਰਮ ਪ੍ਰਭੁ ਏਕੁ ਧਿਆਏ॥ ਸਰਬ ਫਲਾ ਸੋਈ ਜਨੁ ਪਾਏ॥੬॥

*(ਸੂਹੀ ਮ: ੫, ੭੬੦-੬)*

(ਖ) ਨਿਰਮਲ ਗੁਣ ਗਾਵਹੁ ਨਿਤ ਨੀਤ॥ ਗਈ ਬਿਆਧਿ ਉਬਰੇ ਜਨ ਮੀਤ॥੩॥
ਮਨ ਬਚ ਕ੍ਰਮ ਪ੍ਰਭੁ ਅਪਨਾ ਧਿਆਈ॥ ਨਾਨਕ ਦਾਸ ਤੇਰੀ ਸਰਣਾਈ॥੪॥

*(ਗਉੜੀ ਮ: ੫, ੨੦੦-੮)*

(ਗ) ਮਨ ਬਚ ਕ੍ਰਮ ਰਸ ਕਸਹਿ ਲੁਭਾਨਾ॥ ਬਿਨਸਿ ਗਇਆ ਜਾਇ ਕਹੂੰ ਸਮਾਨਾ॥੨॥

*(ਆਸਾ ਰਵਿਦਾਸ, ੪੮੭-੭)*

(ਘ) ਮਨ ਬਚ ਕ੍ਰਮਿ ਰਾਮ ਨਾਮੁ ਚਿਤਾਰੀ॥
ਘੂਮਨ ਘੇਰਿ ਮਹਾ ਅਤਿ ਬਿਖੜੀ ਗੁਰਮੁਖਿ ਨਾਨਕ ਪਾਰਿ ਉਤਾਰੀ॥੧॥ਰਹਾਉ॥

*(ਰਾਮਕਲੀ ਮ: ੫, ੯੧੬-੧੩)*

(ਙ) ਨਿਰਮਲ ਭੇਖ ਅਪਾਰ ਤਾਸੁ ਬਿਨੁ ਅਵਰੁ ਨ ਕੋਈ॥
ਮਨ ਬਚ ਜਿਨਿ ਜਾਣਿਅਉ ਭਯਉ ਤਿਹ ਸਮਸਰਿ ਸੋਈ॥

*(ਸਵਈਏ ਮ: ੫, ਕੇ ਮਥੁਰਾ, ੧੪੦੯-੧੦)*

(ਚ) ਮਨਿ ਬਚਨਿ ਕਰਮਿ ਜਿ ਤੁਧੁ ਅਰਾਧਹਿ ਸੇ ਸਭੇ ਫਲ ਪਾਵਹੇ॥

*(ਗਉੜੀ ਮ: ੫, ੨੪੮-੯)*

(ਛ) ਹਰਿ ਪੜੁ ਹਰਿ ਲਿਖੁ ਹਰਿ ਜਪਿ ਹਰਿ ਗਾਉ ਹਰਿ ਭਉਜਲੁ ਪਾਰਿ ਉਤਾਰੀ॥
ਮਨਿ ਬਚਨਿ ਰਿਦੈ ਧਿਆਇ ਹਰਿ ਹੋਇ ਸੰਤੁਸਟੁ ਇਵ ਭਣੁ ਹਰਿ ਨਾਮੁ ਮੁਰਾਰੀ॥੧॥

*(ਧਨਾਸਰੀ ਮ: ੪, ੬੬੯-੫)*

(ਜ) ਹਰਿ ਰਸਨਾ ਹਰਿ ਜਸੁ ਗਾਵੈ ਖਰੀ ਸੁਹਾਵਣੀ॥
ਜੋ ਮਨਿ ਤਨਿ ਮੁਖਿ ਹਰਿ ਬੋਲੈ ਸਾ ਹਰਿ ਭਾਵਣੀ॥ ਜੋ ਗੁਰਮੁਖਿ ਚਖੈ ਸਾਦੁ ਸਾ ਤ੍ਰਿਪਤਾਵਣੀ॥

*(ਸੋਰਠਿ ਵਾਰ ਮ: ੪, ੬੪੭-੧੬)*

## ਮਨ ਬਾਂਛਤ (੧੯੭੫)

ਮਨ ਇਛਤ ਫਲਾਂ ਦੀ ਪ੍ਰਾਪਤੀ, ਮਨ ਭਾਂਵਦੇ ਮੇਵਿਆਂ ਦੀ ਉਪਲੱਭਦਤਾ, ਮਨ ਦੀਆਂ ਮੁਰਾਦਾਂ ਦਾ ਪੂਰਾ ਹੋਣਾ, ਸੰਸਾਰੀ ਅਤੇ ਪਰਮਾਰਥੀ ਵਸਤੂਆਂ ਦਾ ਪ੍ਰਾਪਤ ਹੋਣਾ, ਦੀਨ ਅਤੇ ਦੁਨੀ ਦਾ ਸੰਵਰ ਜਾਣਾ। ਜੇ ਕਰ ਮਨ ਦੀ ਅਵਸਥਾ ਦੁਨਿਆਵੀ ਫਲਾਂ ਵਲ ਖਿੱਚੀ ਹੋਈ ਹੈ, ਤਦ ਦੁਨਿਆਵੀ ਫਲਾਂ ਦੀ ਪ੍ਰਾਪਤੀ ਹੋ ਜਾਂਦੀ ਹੈ ਅਤੇ ਮਨੁੱਖ ਪਰਮ ਪਦਵੀ ਵਲੋਂ ਸੱਖਣਾ ਰਹਿ ਜਾਂਦਾ ਹੈ। ਮਨ ਦੇ ਬਾਂਛਤ ਫਲ ਸਤਿਗੁਰੁ ਦੇ ਹਵਾਲੇ ਹੀ ਕਰ ਦੇਣੇ ਜੀਵ ਦੀ ਭਲਾਈ ਵਾਸਤੇ ਚੰਗਾ ਅਵਸਰ ਹੈ। ਬਾਲਕ ਦੀ ਨਿਆਈਂ ਸਤਿਗੁਰੂ ਦੇ ਲੜ ਲਗੇ ਰਹਿਣਾ ਹੀ ਬਿਹਤਰ ਹੈ। ਜੋ ਸਤਿਗੁਰੂ ਦੀ ਮਰਜ਼ੀ ਹੈ ਮਨ ਬਾਂਛਤ ਫਲ ਦੇ ਦੇਵੇ ਸਿੱਖ ਦਾ ਫ਼ਰਜ਼ ਹੈ, ਜੋ ਸਤਿਗੁਰੂ ਦੇਵੇ ਉਸ ਵਿਚ ਕੋਈ ਕਿੰਤੂ ਨਾ ਕਰੇ, ਭਾਣੇ ਵਿਚ ਟੁਰਿਆ ਜਾਵੇ। ਸਤਿਗੁਰੂ ਬਿਰਦ ਪਾਲਿਕ ਹੈ। ਉਹ ਜੀਅ ਦੀ ਬਿਰਥਾ ਭਲੀ ਭਾਂਤਿ ਜਾਣਦਾ ਹੈ।

(ੳ) ਹਰਿ ਕੀ ਕਥਾ ਰਿਦ ਮਾਹਿ ਬਸਾਈ॥ ਮਨ ਬਾਂਛਤ ਸਗਲੇ ਫਲ ਪਾਈ॥੨॥

*(ਗਉੜੀ ਮ: ੫, ੧੯੫-੭)*

(ਅ) ਅਨਾਥਹ ਨਾਥ ਦਇਆਲ ਸੁਖ ਸਾਗਰ ਸਰਬ ਦੋਖ ਭੈ ਹਰਣੀ॥
ਮਨਿ ਬਾਂਛਤ ਚਿਤਵਤ ਨਾਨਕ ਦਾਸ ਪੇਖਿ ਜੀਵਾ ਪ੍ਰਭ ਚਰਣੀ॥੨॥

*(ਸਾਰਗ ਮ: ੫, ੧੨੧੯-੧੦)*

(ੲ) ਹਰਿ ਕੀ ਭਗਤਿ ਕਰਹੁ ਮਨੁ ਲਾਇ॥ ਮਨਿ ਬੰਛਤ ਨਾਨਕ ਫਲ ਪਾਇ॥੪॥

*(ਗਉੜੀ ਸੁਖਮਨੀ ਮ: ੫, ੨੮੮-੧੪)*

(ਸ) ਰੋਗ ਸੋਗ ਮਿਟੇ ਪ੍ਰਭ ਧਿਆਏ॥ ਮਨ ਬਾਂਛਤ ਪੂਰਨ ਫਲ ਪਾਏ॥੩॥

*(ਗੋਂਡ ਮ: ੫, ੮੬੬-੧੭)*

(ਹ) ਦੋਖ ਹਮਾਰੇ ਬਖਸਿਅਨੁ ਅਪਣੀ ਕਲ ਧਾਰੀ॥
ਮਨ ਬਾਂਛਤ ਫਲ ਦਿਤਿਅਨੁ ਨਾਨਕ ਬਲਿਹਾਰੀ॥੨॥

*(ਬਿਲਾਵਲੁ ਮ: ੫, ੮੨੦-੭)*

(ਕ) ਕਿਉ ਮਨਹੁ ਬੇਸਾਰੀਐ ਨਿਮਖ ਨਹੀ ਟਾਰੀਐ ਗੁਣਵੰਤ ਪ੍ਰਾਨ ਹਮਾਰੇ॥
ਮਨ ਬਾਂਛਤ ਫਲ ਦੇਤ ਹੈ ਸੁਆਮੀ ਜੀਅ ਕੀ ਬਿਰਥਾ ਸਾਰੇ॥

*(ਸਿਰੀ ਮ: ੫, ਛੰਤ, ੮੦-੧੫)*

(ਖ) ਮਨ ਬਾਂਛਤ ਫਲ ਪਾਇਆ ਹਰਿ ਨਾਨਕ ਨਾਮ ਭਨੇ॥੨॥

*(ਰਾਮਕਲੀ ਮ: ੫, ਰੁਤੀ, ੯੨੯-੭)*

(ਗ) ਮਨ ਬਾਂਛਤ ਫਲ ਪਾਏ ਸਗਲੇ ਕੁਦਰਤਿ ਕੀਮ ਅਪਾਰਗਿ॥
ਕਹੁ ਨਾਨਕ ਪ੍ਰਭ ਕਿਰਪਾ ਕੀਜੈ ਮਨੁ ਸਦਾ ਚਲੈ ਤੇਰੈ ਮਾਰਗਿ॥੩॥

*(ਸੂਹੀ ਮ: ੫, ਛੰਤ, ੭੮੧-੭)*

(ਘ) ਗੁਨ ਗੋਬਿੰਦ ਨਿਤ ਗਾਈਐ॥ ਸਾਧਸੰਗਿ ਮਿਲਿ ਧਿਆਈਐ॥
ਮਨ ਬਾਂਛਤ ਫਲ ਪਾਏ॥ ਗੁਰੁ ਪੂਰਾ ਰਿਦੈ ਧਿਆਏ॥੩॥

*(ਸੋਰਠਿ ਮ: ੫, ੬੨੪-੪)*

(ਙ) ਪੂਰੇ ਗੁਰ ਕੀ ਦੇਖੁ ਵਡਾਈ॥ ਤਾ ਕੀ ਕੀਮਤਿ ਕਹਣੁ ਨ ਜਾਈ॥ਰਹਾਉ॥
ਦੂਖ ਸੋਗ ਕਾ ਢਾਹਿਓ ਡੇਰਾ ਅਨਦ ਮੰਗਲ ਬਿਸਰਾਮਾ॥

ਮਨ ਬਾਂਛਤ ਫਲ ਮਿਲੇ ਅਚਿੰਤਾ ਪੂਰਨ ਹੋਏ ਕਾਮਾ॥੨॥

*(ਸੋਰਠਿ ਮ:੫, ੬੧੪-੧੫)*

(ਚ) ਗੁਰ ਕੇ ਚਰਨ ਹਿਰਦੈ ਵਸਾਏ॥ ਮਨ ਚਿੰਤਤ ਸਗਲੇ ਫਲ ਪਾਏ॥
ਅਗਨਿ ਬੁਝੀ ਸਭ ਹੋਈ ਸਾਂਤਿ॥ ਕਰਿ ਕਿਰਪਾ ਗੁਰਿ ਕੀਨੀ ਦਾਤਿ॥੨॥

*(ਆਸਾ ਮ:੫, ੩੯੫-੧੭)*

(ਛ) ਵਧੀ ਵੇਲਿ ਬਹੁ ਪੀੜੀ ਚਾਲੀ॥ ਧਰਮ ਕਲਾ ਹਰਿ ਬੰਧਿ ਬਹਾਲੀ॥
ਮਨ ਚਿੰਦਿਆ ਸਤਿਗੁਰੂ ਦਿਵਾਇਆ॥ ਭਏ ਅਚਿੰਤ ਏਕ ਲਿਵ ਲਾਇਆ॥੩॥

*(ਆਸਾ ਮ:੫, ੩੯੬-੫)*

(ਜ) ਗੁਰ ਅਪੁਨੇ ਬਲਿਹਾਰੀ॥ ਜਿਨਿ ਪੂਰਨ ਪੈਜ ਸਵਾਰੀ॥
ਮਨ ਚਿੰਦਿਆ ਫਲੁ ਪਾਇਆ॥ ਪ੍ਰਭੁ ਅਪੁਨਾ ਸਦਾ ਧਿਆਇਆ॥੧॥

*(ਸੋਰਠਿ ਮ:੫, ੬੨੬-੧੦)*

(ਝ) ਅਪਨੇ ਸਤਿਗੁਰ ਕੀ ਵਡਿਆਈ॥ ਮਨ ਇਛੇ ਫਲ ਪਾਈ॥
ਸੰਤਹੁ ਦਿਨੁ ਦਿਨੁ ਚੜੈ ਸਵਾਈ॥ਰਹਾਉ॥

*(ਸੋਰਠਿ ਮ:੫, ੬੨੬-੪)*

(ਞ) ਮੇਰਾ ਪ੍ਰਭੁ ਪਰਉਪਕਾਰੀ॥ ਪੂਰਨ ਕਲ ਜਿਨਿ ਧਾਰੀ॥
ਨਾਨਕ ਸਰਣੀ ਆਇਆ॥ ਮਨ ਚਿੰਦਿਆ ਫਲੁ ਪਾਇਆ॥੨॥

*(ਸੋਰਠਿ ਮ:੫, ੬੨੭-੧੦)*

(ਟ) ਮਨ ਚਿੰਦਿਆ ਫਲੁ ਪਾਇਆ ਸੁਆਮੀ ਹਰਿ ਨਾਮਿ ਵਜੀ ਵਾਧਾਈ॥

*(ਸੂਹੀ ਮ:੪, ਛੰਤ, ੭੭੪-੧੧)*

(ਠ) ਸਤਿਗੁਰ ਕੀ ਸੇਵੈ ਲਗਿਆ ਭਉਜਲੁ ਤਰੈ ਸੰਸਾਰੁ॥
ਮਨ ਚਿੰਦਿਆ ਫਲੁ ਪਾਇਸੀ ਅੰਤਰਿ ਬਿਬੇਕ ਬੀਚਾਰੁ॥

*(ਸਲੋਕ ਮ:੪, ੧੪੨੨-੧੭)*

(ਡ) ਜਿਨ ਅੰਤਰੇ ਰਾਮ ਨਾਮੁ ਵਸੈ ਤਿਨ ਚਿੰਤਾ ਸਭ ਗਵਾਇਆ ਰਾਮ॥
ਸਭਿ ਅਰਥਾ ਸਭਿ ਧਰਮ ਮਿਲੇ ਮਨਿ ਚਿੰਦਿਆ ਸੋ ਫਲੁ ਪਾਇਆ ਰਾਮ॥

*(ਆਸਾ ਮ:੪, ਛੰਤ, ੪੪੩-੧੭)*

(ਢ) ਸਤਿਗੁਰ ਤੇ ਹਰਿ ਪਾਈਐ ਭਾਈ॥
ਅੰਤਰਿ ਨਾਮੁ ਨਿਧਾਨੁ ਹੈ ਪੂਰੈ ਸਤਿਗੁਰਿ ਦੀਆ ਦਿਖਾਈ॥੧॥ਰਹਾਉ॥
ਹਰਿ ਕਾ ਗਾਹਕੁ ਹੋਵੈ ਸੋ ਲਏ ਪਾਏ ਰਤਨੁ ਵੀਚਾਰਾ॥
ਅੰਦਰੁ ਖੋਲੈ ਦਿਬ ਦਿਸਟਿ ਦੇਖੈ ਮੁਕਤਿ ਭੰਡਾਰਾ॥੨॥
ਅੰਦਰਿ ਮਹਲ ਅਨੇਕ ਹਹਿ ਜੀਉ ਕਰੇ ਵਸੇਰਾ॥
ਮਨ ਚਿੰਦਿਆ ਫਲੁ ਪਾਇਸੀ ਫਿਰਿ ਹੋਇ ਨ ਫੇਰਾ॥੩॥

*(ਆਸਾ ਮ:੩, ੪੨੫-੧੭)*

(ਣ) ਸਤਿਗੁਰ ਕੀ ਸੇਵਾ ਸਫਲੁ ਹੈ ਜੇ ਕੋ ਕਰੇ ਚਿਤੁ ਲਾਇ॥

ਮਨਿ ਚਿੰਦਿਆ ਫਲੁ ਪਾਵਣਾ ਹਉਮੈ ਵਿਚਹੁ ਜਾਇ॥

*(ਸੋਰਠਿ ਵਾਰ ਮ:੩, ੬੪੪-੧੫)*

(ਤ) ਹਉ ਸਤਿਗੁਰੁ ਸੇਵੀ ਆਪਣਾ ਇਕ ਮਨਿ ਇਕ ਚਿਤਿ ਭਾਇ॥
ਸਤਿਗੁਰੁ ਮਨ ਕਾਮਨਾ ਤੀਰਥੁ ਹੈ ਜਿਸ ਨੋ ਦੇਇ ਬੁਝਾਇ॥
ਮਨ ਚਿੰਦਿਆ ਵਰੁ ਪਾਵਣਾ ਜੋ ਇਛੈ ਸੋ ਫਲੁ ਪਾਇ॥
ਨਾਉ ਧਿਆਈਐ ਨਾਉ ਮੰਗੀਐ ਨਾਮੇ ਸਹਜਿ ਸਮਾਇ॥੧॥

*(ਸਿਰੀ ਮ:੩, ੨੬-੪)*

(ਥ) ਮਨ ਚਿੰਦਿਅੜਾ ਫਲੁ ਪਾਇਆ ਹਰਿ ਪ੍ਰਭੁ ਗੁਣ ਨਾਨਕ ਬਾਣੀ ਬੋਲੇ ਰਾਮ॥੧॥

*(ਬਿਹਾਗੜਾ ਮ:੪, ਛੰਤ, ੫੩੮-੨)*

(ਦ) ਸਗਲ ਸਿਆਨਪ ਛਾਡਿ॥ ਕਰਿ ਸੇਵਾ ਸੇਵਕ ਸਾਜਿ॥
ਅਪਨਾ ਆਪੁ ਸਗਲ ਮਿਟਾਇ॥ ਮਨ ਚਿੰਦੇ ਸੇਈ ਫਲ ਪਾਇ॥੧॥
ਹੋਹੁ ਸਾਵਧਾਨ ਅਪੁਨੇ ਗੁਰ ਸਿਉ॥
ਆਸਾ ਮਨਸਾ ਪੂਰਨ ਹੋਵੈ ਪਾਵਹਿ ਸਗਲ ਨਿਧਾਨ ਗੁਰ ਸਿਉ॥੧॥ਰਹਾਉ॥

*(ਰਾਮਕਲੀ ਮ:੫, ੮੯੫-੩)*

(ਧ) ਜਨਮ ਜਨਮ ਕੇ ਕਿਲਬਿਖ ਜਾਵਹਿ॥ ਮਨਿ ਚਿੰਦੇ ਸੇਈ ਫਲ ਪਾਵਹਿ॥
ਸਿਮਰਿ ਸਾਹਿਬੁ ਸੋ ਸਚੁ ਸੁਆਮੀ ਰਿਜਕੁ ਸਭਸੁ ਕਉ ਦੀਏ ਜੀਉ॥੨॥

*(ਮਾਝ ਮ:੫, ੧੦੪-੧੬)*

(ਨ) ਸੰਗਿ ਸਹਾਈ ਹਰਿ ਨਾਮੁ ਧਿਆਈ ਬਿਰਥਾ ਕੋਇ ਨ ਜਾਏ॥
ਮਨ ਚਿੰਦੇ ਸੇਈ ਫਲ ਪਾਵਹਿ ਚਰਣ ਕਮਲ ਚਿਤੁ ਲਾਏ॥

*(ਸੋਰਠਿ ਮ:੫, ਛੰਤ, ੭੮-੧੦)*

(ਪ) ਹਰਿ ਗੁਣ ਗਾਵਹੁ ਸਦਾ ਸੁਭਾਈ॥
ਮਨ ਚਿੰਦੇ ਸਗਲੇ ਫਲ ਪਾਵਹੁ ਜੀਅ ਕੈ ਸੰਗਿ ਸਹਾਈ॥੧॥ਰਹਾਉ॥

*(ਸੋਰਠਿ ਮ:੫, ੬੨੩-੧੫)*

(ਫ) ਹਰਿ ਇਠੈ ਨਿਤ ਧਿਆਇਦਾ॥ ਮਨਿ ਚਿੰਦੀ ਸੋ ਫਲੁ ਪਾਇਦਾ॥
ਸਭੇ ਕਾਜ ਸਵਾਰਿਅਨੁ ਲਾਹੀਅਨੁ ਮਨ ਕੀ ਭੁਖ ਜੀਉ॥੭॥

*(ਸਿਰੀ ਮ:੫, ੭੩-੧੫)*

(ਬ) ਦੁਖ ਬਿਨਸੇ ਸਹਸਾ ਗਇਓ ਸਰਨਿ ਗਹੀ ਹਰਿ ਰਾਇ॥
ਮਨਿ ਚਿੰਦੇ ਫਲ ਪਾਇਆ ਨਾਨਕ ਹਰਿ ਗੁਨ ਗਾਇ॥੧੭॥

*(ਗਉੜੀ ਮ:੫, ਥਿਤੀ, ੩੦੦-੯)*

(ਭ) ਕੋਟਿ ਅਘਾ ਸਭਿ ਨਾਸ ਹੋਹਿ ਸਿਮਰਤ ਹਰਿ ਨਾਉ॥
ਮਨ ਚਿੰਦੇ ਫਲ ਪਾਈਅਹਿ ਹਰਿ ਕੇ ਗੁਣ ਗਾਉ॥

*(ਜੈਤਸਰੀ ਵਾਰ ਮ:੫, ੭੦੭-੧)*

(ਮ) ਆਠ ਪਹਰ ਹਰਿ ਧਿਆਈਐ ਰਾਮ॥ ਮਨ ਇਛਿਅੜਾ ਫਲੁ ਪਾਈਐ ਰਾਮ॥

*(ਵਡਹੰਸੁ ਮ:੫, ਛੰਤ, ੫੭੮-੧੧)*

(ਯ) ਨਿਤ ਨਿਤ ਜਾਗਰਣੁ ਕਰਹੁ ਸਦਾ ਸਦਾ ਆਨੰਦੁ ਜਪਿ ਜਗਦੀਸੋਰਾ॥
ਮਨ ਇਛੇ ਫਲ ਪਾਵਹੁ ਸਭੈ ਫਲ ਪਾਵਹੁ ਧਰਮੁ ਅਰਥੁ ਕਾਮ ਮੋਖੁ ਜਨ ਨਾਨਕ ਹਰਿ ਸਿਉ ਮਿਲੇ ਹਰਿ ਭਗਤ ਤੋਰਾ॥੨॥

*(ਸਾਰੰਗ ਮ:੪, ੧੨੦੧-੭)*

(ਰ) ਬਿਘਨ ਬਿਨਾਸਨ ਸਭਿ ਦੁਖ ਨਾਸਨ ਗੁਰ ਚਰਣੀ ਮਨੁ ਲਾਗਾ॥
ਗੁਣ ਗਾਵਤ ਅਚੁਤ ਅਬਿਨਾਸੀ ਅਨਦਿਨੁ ਹਰਿ ਰੰਗਿ ਜਾਗਾ॥੩॥
ਮਨ ਇਛੇ ਸੇਈ ਫਲ ਪਾਏ ਹਰਿ ਕੀ ਕਥਾ ਸੁਹੇਲੀ॥
ਆਦਿ ਅੰਤਿ ਮਧਿ ਨਾਨਕ ਕਉ ਸੋ ਪ੍ਰਭੁ ਹੋਆ ਬੇਲੀ॥੪॥

*(ਸੋਰਠਿ ਮ:੫, ੬੧੬-੧੩)*

(ਲ) ਸੁਨਿ ਉਪਦੇਸੁ ਹਿਰਦੈ ਬਸਾਵਹੁ॥ ਮਨ ਇਛੇ ਨਾਨਕ ਫਲ ਪਾਵਹੁ॥੫॥

*(ਗਉੜੀ ਸੁਖਮਨੀ ਮ:੫, ੨੯੩-੪)*

(ਵ) ਮਨ ਮੇਰੇ ਰਾਮ ਨਾਮੁ ਜਪਿ ਜਾਪੁ॥ ਮਨ ਇਛੇ ਫਲ ਭੁੰਚਿ ਤੂ ਸਭੁ ਚੂਕੈ ਸੋਗੁ ਸੰਤਾਪੁ॥ਰਹਾਉ॥

*(ਸਿਰੀ ਮ:੫, ੪੮-੧੧)*

## ਮਨ ਮੁਖਿ ਹੋਰ ਹੋਰ (੧੯੭੮)

ਮਨ ਕੁਝ ਹੋਰ ਅਤੇ ਬੋਲ ਬਾਣੀ ਵਿਚ ਹੋਰ, ਕਹਿਣਾ ਹੋਰ ਅਤੇ ਕਰਣਾ ਹੋਰ, ਦਸਣਾ ਹੋਰ ਅਤੇ ਦਿਲ ਵਿਚ ਹੋਰ, ਦਿਲ ਦੇ ਖੋਟੇ, ਕਰਣੀ ਕਹਿਣੀ ਦੇ ਝੂਠੇ।

(ੳ) ਕਰੈ ਦੁਹਕਰਮ ਦਿਖਾਵੈ ਹੋਰੁ॥ ਰਾਮ ਕੀ ਦਰਗਹ ਬਾਧਾ ਚੋਰੁ॥੧॥
ਰਾਮੁ ਰਮੈ ਸੋਈ ਰਾਮਾਣਾ॥ ਜਲਿ ਥਲਿ ਮਹੀਅਲਿ ਏਕੁ ਸਮਾਣਾ॥੧॥ਰਹਾਉ॥
ਅੰਤਰਿ ਬਿਖੁ ਮੁਖਿ ਅੰਮ੍ਰਿਤੁ ਸੁਣਾਵੈ॥ ਜਮ ਪੁਰਿ ਬਾਧਾ ਚੋਟਾ ਖਾਵੈ॥੨॥
ਅਨਿਕ ਪੜਦੇ ਮਹਿ ਕਮਾਵੈ ਵਿਕਾਰ॥ ਖਿਨ ਮਹਿ ਪ੍ਰਗਟ ਹੋਹਿ ਸੰਸਾਰ॥੩॥
ਅੰਤਰਿ ਸਾਚਿ ਨਾਮਿ ਰਸਿ ਰਾਤਾ॥ ਨਾਨਕ ਤਿਸੁ ਕਿਰਪਾਲੁ ਬਿਧਾਤਾ॥

*(ਗਉੜੀ ਮ:੫, ੧੯੪-੧)*

(ਅ) ਮਨਮੁਖ ਕਥਨੀ ਹੈ ਪਰੁ ਰਹਤ ਨ ਹੋਈ॥ ਨਾਵਹੁ ਭੂਲੇ ਥਾਉ ਨ ਕੋਈ॥੩॥

*(ਬਿਲਾਵਲੁ ਮ:੧, ੮੩੧-੧੨)*

(ੲ) ਬਿਨੁ ਸਤਿਗੁਰ ਮੁਕਤਿ ਨ ਪਾਈਐ ਮਨਮੁਖਿ ਫਿਰੈ ਦਿਵਾਨੁ॥
ਸਬਦੁ ਨ ਚੀਨੈ ਕਥਨੀ ਬਦਨੀ ਕਰੇ ਬਿਖਿਆ ਮਾਹਿ ਸਮਾਨੁ॥੩॥

*(ਸਿਰੀ ਮ:੩, ੩੯-੭)*

(ਸ) ਅੰਦਰਹੁ ਅੰਨਾ ਬਾਹਰਹੁ ਅੰਨਾ ਕੂੜੀ ਕੂੜੀ ਗਾਵੈ॥
ਦੇਹੀ ਧੋਵੈ ਚਕ੍ਰ ਬਣਾਏ ਮਾਇਆ ਨੋ ਬਹੁ ਧਾਵੈ॥
ਅੰਦਰਿ ਮੈਲੁ ਨ ਉਤਰੈ ਹਉਮੈ ਫਿਰਿ ਫਿਰਿ ਆਵੈ ਜਾਵੈ॥
ਨੀਂਦ ਵਿਆਪਿਆ ਕਾਮਿ ਸੰਤਾਪਿਆ ਮੁਖਹੁ ਹਰਿ ਹਰਿ ਕਹਾਵੈ॥

*(ਰਾਮਕਲੀ ਵਾਰ ਮ:੫, ੯੬੦-੫)*

(ਹ) ਤੁਮ ਪਵਿਤ੍ਰ ਪਾਵਨ ਪੁਰਖ ਪ੍ਰਭ ਸੁਆਮੀ ਹਮ ਕਿਉ ਕਰਿ ਮਿਲਹ ਜੂਠਾਰੀ॥

ਹਮਰੈ ਜੀਇ ਹੋਰੁ ਮੁਖਿ ਹੋਰੁ ਹੋਤ ਹੈ ਹਮ ਕਰਮਹੀਣ ਕੂੜਿਆਰੀ॥੧॥
ਹਮਰੀ ਮੁਦ੍ਰ ਨਾਮੁ ਹਰਿ ਸੁਆਮੀ ਰਿਦ ਅੰਤਰਿ ਦੁਸਟ ਦੁਸਟਾਰੀ॥
ਜਿਉ ਭਾਵੈ ਤਿਉ ਰਾਖਹੁ ਸੁਆਮੀ ਜਨ ਨਾਨਕ ਸਰਣਿ ਤੁਮ੍ਾਰੀ॥੨॥

*(ਦੇਵਗੰਧਾਰੀ ਮ:੪, ੫੨੮-੪)*

(ਕ) ਆਖਣੁ ਸੁਨਣਾ ਪਉਣ ਕੀ ਬਾਣੀ ਇਹੁ ਮਨੁ ਰਤਾ ਮਾਇਆ॥
ਖਸਮ ਕੀ ਨਦਰਿ ਦਿਲਹਿ ਪਸਿੰਦੇ ਜਿਨੀ ਕਰਿ ਏਕੁ ਧਿਆਇਆ॥੩॥

*(ਸਿਰੀ ਮ:੧, ੨੪-੫)*

(ਖ) ਅੰਦਰਹੁ ਝੂਠੇ ਪੈਜ ਬਾਹਰਿ ਦੁਨੀਆ ਅੰਦਰਿ ਫੈਲੁ॥
ਅਠਸਠਿ ਤੀਰਥ ਜੇ ਨਾਵਹਿ ਉਤਰੈ ਨਾਹੀ ਮੈਲੁ॥
ਜਿਨ੍ ਪਟੁ ਅੰਦਰਿ ਬਾਹਰਿ ਗੁਦੜੁ ਤੇ ਭਲੇ ਸੰਸਾਰਿ॥
ਤਿਨ੍ ਨੇਹੁ ਲਗਾ ਰਬ ਸੇਤੀ ਦੇਖਨ੍ੇ ਵੀਚਾਰਿ॥
ਰੰਗਿ ਹਸਹਿ ਰੰਗਿ ਰੋਵਹਿ ਚੁਪ ਭੀ ਕਰਿ ਜਾਹਿ॥
ਪਰਵਾਹ ਨਾਹੀ ਕਿਸੈ ਕੇਰੀ ਬਾਝੁ ਸਚੇ ਨਾਹ॥

*(ਆਸਾ ਵਾਰ ਮ:੧, ੪੭੩-੧੫)*

(ਗ) ਫਰੀਦਾ ਕੰਨਿ ਮੁਸਲਾ ਸੂਫੁ ਗਲਿ ਦਿਲਿ ਕਾਤੀ ਗੁੜੁ ਵਾਤਿ॥
ਬਾਹਰਿ ਦਿਸੈ ਚਾਨਣਾ ਦਿਲਿ ਅੰਧਿਆਰੀ ਰਾਤਿ॥੫੦॥

*(ਸਲੋਕ ਫਰੀਦ ੧੩੮੦-੧੦)*

## ਮਨਮਤਿ (੧੯੭੬)

ਮਨ ਦਾ ਉਲੀਕਿਆ ਹੋਇਆ ਨਿਯਮ, ਸਤਿਗੁਰੂ ਦੀ ਮਤਿ ਦੇ ਉਲਟ ਮਨ ਦਾ ਆਪਣਾ ਬਣਾਇਆ ਹੋਇਆ ਢਾਂਚਾ, ਮਨ ਦੀ ਬਣਾਈ ਹੋਈ ਆਪਣੀ ਦਲੀਲ ਬਾਜ਼ੀ, ਮਨ ਦੀ ਅਪਣੀ ਥਾਪੀ ਹੋਈ ਨੌਸਰ ਬਾਜ਼ੀ, ਗੁਰਮਤਿ ਦੇ ਵਿਰੁਧ ਮਨ ਦੀ ਆਪਣੀ ਚਾਲ ਢਾਲ। ਹੋਰ ਜਾਣਕਾਰੀ ਵਾਸਤੇ ਦੇਖੋ; "ਦੁਰਮਤਿ", "ਗੁਰਮਤਿ"।

(ੳ) ਮੇਰੇ ਮਨ ਸਤਗੁਰ ਕੀ ਸੇਵਾ ਲਾਗੁ॥
ਜੋ ਦੀਸੈ ਸੋ ਵਿਣਸਣਾ ਮਨ ਕੀ ਮਤਿ ਤਿਆਗੁ॥੧॥ਰਹਾਉ॥

*(ਸਿਰੀ ਮ:੫, ੫੦-੫)*

(ਅ) ਮਨ ਕੀ ਮਤਿ ਤਿਆਗਹੁ ਹਰਿ ਜਨ ਹੁਕਮੁ ਬੂਝਿ ਸੁਖੁ ਪਾਈਐ ਰੇ॥
ਜੋ ਪ੍ਰਭੁ ਕਰੈ ਸੋਈ ਭਲ ਮਾਨਹੁ ਸੁਖਿ ਦੁਖਿ ਓਹੀ ਧਿਆਈਐ ਰੇ॥੧॥

*(ਗਉੜੀ ਮ:੫, ੨੦੯-੧੪)*

(ੲ) ਮਨ ਕੀ ਮਤਿ ਤਿਆਗਹੁ ਹਰਿ ਜਨ ਏਹਾ ਬਾਤ ਕਠੈਨੀ॥
ਅਨਦਿਨੁ ਹਰਿ ਹਰਿ ਨਾਮੁ ਧਿਆਵਹੁ ਗੁਰ ਸਤਿਗੁਰ ਕੀ ਮਤਿ ਲੈਨੀ॥੩॥
ਮਤਿ ਸੁਮਤਿ ਤੇਰੈ ਵਸਿ ਸੁਆਮੀ ਹਮ ਜੰਤ ਤੂ ਪੁਰਖੁ ਜੰਤੈਨੀ॥
ਜਨ ਨਾਨਕ ਕੇ ਪ੍ਰਭ ਕਰਤੇ ਸੁਆਮੀ ਜਿਉ ਭਾਵੈ ਤਿਵੈ ਬੁਲੈਨੀ॥੪॥

*(ਬਿਲਾਵਲੁ ਮ:੪, ੮੦੦-੯)*

(ਸ) ਗੁਰੁ ਪੂਰਾ ਜਿਸੁ ਭੇਟਿਆ ਤਾ ਕੈ ਸੁਖਿ ਪਰਵੇਸੁ॥
ਮਨ ਕੀ ਮਤਿ ਤਿਆਗੀਐ ਸੁਣੀਐ ਉਪਦੇਸੁ॥੧॥ਰਹਾਉ॥

*(ਬਿਲਾਵਲੁ ਮ:੫, ੮੧੪-੧੧)*

(ਹ) ਮਨ ਕੀ ਮਤਿ ਮਤਾਗਲੁ ਮਤਾ॥ ਜੋ ਕਿਛੁ ਬੋਲੀਐ ਸਭੁ ਖਤੋ ਖਤਾ॥
ਕਿਆ ਮੁਹੁ ਲੈ ਕੀਚੈ ਅਰਦਾਸਿ॥ ਪਾਪੁ ਪੁੰਨੁ ਦੁਇ ਸਾਖੀ ਪਾਸਿ॥੨॥
ਜੈਸਾ ਤੂੰ ਕਰਹਿ ਤੈਸਾ ਕੋ ਹੋਇ॥ ਤੁਝ ਬਿਨੁ ਦੂਜਾ ਨਾਹੀ ਕੋਇ॥
ਜੇਹੀ ਤੂੰ ਮਤਿ ਦੇਹਿ ਤੇਹੀ ਕੋ ਪਾਵੈ॥ ਤੁਧੁ ਆਪੇ ਭਾਵੈ ਤਿਵੈ ਚਲਾਵੈ॥੩॥

*(ਆਸਾ ਮ:੧, ੩੫੧-੯)*

(ਕ) ਉਬਰੇ ਸਤਿਗੁਰ ਚਰਨੀ ਲਾਗਿ॥
ਜੋ ਗੁਰੁ ਕਹੈ ਸੋਈ ਭਲ ਮੀਠਾ ਮਨ ਕੀ ਮਤਿ ਤਿਆਗਿ॥੧॥ਰਹਾਉ॥

*(ਪ੍ਰਭਾਤੀ ਮ:੫, ੧੩੩੯-੧੦)*

(ਖ) ਜਿਨਿ ਗੜ ਕੋਟ ਕੀਏ ਕੰਚਨ ਕੇ ਛੋਡਿ ਗਇਆ ਸੋ ਰਾਵਨੁ॥੧॥
ਕਾਹੇ ਕੀਜਤੁ ਹੈ ਮਨਿ ਭਾਵਨੁ॥
ਜਬ ਜਮੁ ਆਇ ਕੇਸ ਤੇ ਪਕਰੈ ਤਹ ਹਰਿ ਕੋ ਨਾਮੁ ਛਡਾਵਨ॥੧॥ਰਹਾਉ॥

*(ਮਾਰੂ ਕਬੀਰ, ੧੧੦੪-੫)*

(ਗ) ਝੂਠੀ ਮਨ ਕੀ ਮਤਿ ਹੈ ਕਰਣੀ ਬਾਦਿ ਬਿਬਾਦੁ॥
ਝੂਠੇ ਵਿਚਿ ਅਹੰਕਰਣੁ ਹੈ ਖਸਮ ਨ ਪਾਵੈ ਸਾਦੁ॥

*(ਪ੍ਰਭਾਤੀ ਮ:੧, ੧੩੪੩-੧੧)*

(ਘ) ਭਾਵਨੁ ਤਿਆਗਿਓ ਰੀ ਤਿਆਗਿਓ॥ ਤਿਆਗਿਓ ਮੈ ਗੁਰ ਮਿਲਿ ਤਿਆਗਿਓ॥
ਸਰਬ ਸੂਖ ਆਨੰਦ ਮੰਗਲ ਰਸ ਮਾਨਿ ਗੋਬਿੰਦੈ ਆਗਿਓ॥੧॥ਰਹਾਉ॥

*(ਗਉੜੀ ਮਾਲਾ ਮ:੫, ੨੧੪-੧੮)*

## ਮਨਮੁਖ (੧੯੭੭)

ਜਿਸ ਦਾ ਮੂੰਹ ਆਪਣੇ ਮਨ ਵਲ ਹੈ, ਜੋ ਸਤਿਗੁਰੂ ਦੇ ਕਹਿਣੇ ਨਹੀਂ ਚਲਦਾ ਹੈ ਬਲਕਿ ਆਪਣੀ ਮਤ ਦੇ ਅਨਕੂਲ ਜੀਵਨ ਬਤੀਤ ਕਰਦਾ ਹੈ, ਗੁਰਮਤਿ ਦੁਆਰਾ ਨਹੀਂ ਚਲਦਾ ਹੈ, ਮਨਮਤਿ ਦੇ ਅਧੀਨ ਚਲਦਾ ਹੈ, ਜੋ ਆਪ-ਹੁਦਰਾ ਹੈ।

(ੳ) ਮਨਮੁਖ ਮਰਹਿ ਮਰਿ ਬਿਗਤੀ ਜਾਹਿ॥ ਏਕੁ ਨ ਚੇਤਹਿ ਦੂਜੈ ਲੋਭਾਹਿ॥
ਅਚੇਤ ਪਿੰਡੀ ਅਗਿਆਨ ਅੰਧਾਰੁ॥ ਬਿਨੁ ਸਬਦੈ ਕਿਉ ਪਾਏ ਪਾਰੁ॥
ਆਪਿ ਉਪਾਏ ਉਪਾਵਣਹਾਰੁ॥ ਆਪੇ ਕੀਤੋਨੁ ਗੁਰ ਵੀਚਾਰੁ॥੮॥

*(ਬਿਲਾਵਲੁ ਮ:੩, ੮੪੨-੧੨)*

(ਅ) ਮਨਮੁਖ ਰੋਗੀ ਹੈ ਸੰਸਾਰਾ॥ ਸੁਖਦਾਤਾ ਵਿਸਰਿਆ ਅਗਮ ਅਪਾਰਾ॥
ਦੁਖੀਏ ਨਿਤਿ ਫਿਰਹਿ ਬਿਲਲਾਦੇ ਬਿਨੁ ਗੁਰ ਸਾਂਤਿ ਨ ਪਾਵਣਿਆ॥੬॥

*(ਮਾਝ ਮ:੩, ੧੧੮-੮)*

(ੲ) ਮੰਤ੍ਰੀ ਹੋਇ ਅਠੂਹਿਆ ਨਾਗੀ ਲਗੈ ਜਾਇ॥
ਆਪਣ ਹਥੀ ਆਪਣੈ ਦੇ ਕੂਚਾ ਆਪੇ ਲਾਇ॥
ਹੁਕਮੁ ਪਇਆ ਧੁਰਿ ਖਸਮ ਕਾ ਅਤੀ ਹੂ ਧਕਾ ਖਾਇ॥
ਗੁਰਮੁਖ ਸਿਉ ਮਨਮੁਖੁ ਅੜੈ ਡੁਬੈ ਹਕਿ ਨਿਆਇ॥
ਦੁਹਾ ਸਿਰਿਆ ਆਪੇ ਖਸਮੁ ਵੇਖੈ ਕਰਿ ਵਿਉਪਾਇ॥
ਨਾਨਕ ਏਵੈ ਜਾਣੀਐ ਸਭ ਕਿਛੁ ਤਿਸਹਿ ਰਜਾਇ॥੧॥

*(ਮਾਝ ਵਾਰ ਮ:੨, ੧੪੮-੫)*

(ਸ) ਮਨਮੁਖੁ ਅਹੰਕਾਰੀ ਮਹਲੁ ਨ ਜਾਣੈ ਖਿਨੁ ਆਗੈ ਖਿਨੁ ਪੀਛੈ॥
ਸਦਾ ਬੁਲਾਈਐ ਮਹਲਿ ਨ ਆਵੈ ਕਿਉ ਕਰਿ ਦਰਗਹ ਸੀਝੈ॥
ਸਤਿਗੁਰ ਕਾ ਮਹਲੁ ਵਿਰਲਾ ਜਾਣੈ ਸਦਾ ਰਹੈ ਕਰ ਜੋੜਿ॥
ਆਪਣੀ ਕ੍ਰਿਪਾ ਕਰੇ ਹਰਿ ਮੇਰਾ ਨਾਨਕ ਲਏ ਬਹੋੜਿ॥੨॥

*(ਗਉੜੀ ਵਾਰ ਮ:੩, ੩੧੪-੬)*

(ਹ) ਮਨਮੁਖ ਭਰਮਿ ਭੁਲਾਣਾ ਨਾ ਤਿਸੁ ਰੰਗੁ ਹੈ॥
ਮਰਸੀ ਹੋਇ ਵਿਡਾਣਾ ਮਨਿ ਤਨਿ ਭੰਗੁ ਹੈ॥੬॥

*(ਸੂਹੀ ਮ:੧, ੭੫੨-੪)*

(ਕ) ਭਰਮਿ ਭੁਲਾਣੇ ਸਿ ਮਨਮੁਖ ਕਹੀਅਹਿ ਨਾ ਉਰਵਾਰਿ ਨ ਪਾਰੇ॥੩॥

*(ਬਿਲਾਵਲੁ ਮ:੩, ੭੯੭-੧)*

(ਖ) ਮਨਮੁਖੁ ਜੇ ਸਮਝਾਈਐ ਭੀ ਉਝੜਿ ਜਾਇ॥
ਬਿਨੁ ਹਰਿ ਨਾਮ ਨ ਛੂਟਸੀ ਮਰਿ ਨਰਕ ਸਮਾਇ॥੬॥

*(ਆਸਾ ਮ:੧, ੪੨੦-੧੮)*

(ਗ) ਮਨਮੁਖਾ ਮਨਮੁਖਿ ਮੁਏ ਮੇਰੀ ਕਰਿ ਮਾਇਆ ਰਾਮ॥
ਖਿਨੁ ਆਵੈ ਖਿਨੁ ਜਾਵੈ ਦੁਰਗੰਧ ਮੜੈ ਚਿਤੁ ਲਾਇਆ ਰਾਮ॥
ਲਾਇਆ ਦੁਰਗੰਧ ਮੜੈ ਚਿਤੁ ਲਾਗਾ ਜਿਉ ਰੰਗੁ ਕਸੁੰਭ ਦਿਖਾਇਆ॥
ਖਿਨੁ ਪੂਰਬਿ ਖਿਨੁ ਪਛਮਿ ਛਾਏ ਜਿਉ ਚਕੁ ਕੁਮ੍ਹਿਆਰਿ ਭਵਾਇਆ॥
ਦੁਖੁ ਖਾਵਹਿ ਦੁਖੁ ਸੰਚਹਿ ਭੋਗਹਿ ਦੁਖ ਕੀ ਬਿਰਧਿ ਵਧਾਈ॥
ਨਾਨਕ ਬਿਖਮੁ ਸੁਹੇਲਾ ਤਰੀਐ ਜਾ ਆਵੈ ਗੁਰ ਸਰਣਾਈ॥੨॥

*(ਆਸਾ ਮ:੪, ਛੰਤ, ੪੪੨-੯)*

(ਘ) ਅੰਦਰਿ ਸਹਸਾ ਦੁਖੁ ਹੈ ਆਪੈ ਸਿਰਿ ਧੰਧੈ ਮਾਰ॥
ਦੂਜੈ ਭਾਇ ਸੁਤੇ ਕਬਹਿ ਨ ਜਾਗਹਿ ਮਾਇਆ ਮੋਹ ਪਿਆਰ॥
ਨਾਮੁ ਨ ਚੇਤਹਿ ਸਬਦੁ ਨ ਵੀਚਾਰਹਿ ਇਹੁ ਮਨਮੁਖ ਕਾ ਆਚਾਰੁ॥
ਹਰਿ ਨਾਮੁ ਨ ਪਾਇਆ ਜਨਮੁ ਬਿਰਥਾ ਗਵਾਇਆ ਨਾਨਕ ਜਮੁ ਮਾਰਿ ਕਰੇ ਖੁਆਰ॥੨॥

*(ਗੂਜਰੀ ਵਾਰ ਮ:੩, ੫੦੮-੧੮)*

(ਙ) ਮਨਮੁਖ ਅੰਧੇ ਕਿਛੂ ਨ ਸੂਝੈ॥ ਮਰਣੁ ਲਿਖਾਇ ਆਏ ਨਹੀ ਬੂਝੈ॥
ਮਨਮੁਖ ਕਰਮ ਕਰੇ ਨਹੀ ਪਾਏ ਬਿਨੁ ਨਾਵੈ ਜਨਮੁ ਗਵਾਵਣਿਆ॥੩॥

*(ਮਾਝ ਮ:੩, ੧੧੪-੯)*

(ਚ) ਮਨਮੁਖਿ ਮੋਹੁ ਗੁਬਾਰੁ ਹੈ ਦੂਜੈ ਭਾਇ ਬੋਲੈ॥
ਦੂਜੈ ਭਾਇ ਸਦਾ ਦੁਖੁ ਹੈ ਨਿਤ ਨੀਰੁ ਵਿਰੋਲੈ॥
ਗੁਰਮੁਖਿ ਨਾਮੁ ਧਿਆਇਐ ਮਥਿ ਤਤੁ ਕਢੋਲੈ॥
ਅੰਤਰਿ ਪਰਗਾਸੁ ਘਟਿ ਚਾਨਣਾ ਹਰਿ ਲਧਾ ਟੋਲੈ॥
ਆਪੇ ਭਰਮਿ ਭੁਲਾਇਦਾ ਕਿਛੁ ਕਹਣੁ ਨ ਜਾਈ॥੧੭॥

*(ਰਾਮਕਲੀ ਵਾਰ ਮ:੩, ੯੫੫-੭)*

(ਛ) ਮਨਮੁਖਿ ਹਉਮੈ ਵਿਛੁੜੇ ਮੇਰੀ ਜਿੰਦੁੜੀਏ ਬਿਖੁ ਬਾਧੇ ਹਉਮੈ ਜਾਲੇ ਰਾਮ॥
ਜਿਉ ਪੰਖੀ ਕਪੋਤਿ ਆਪੁ ਬਨ੍ਹਾਇਆ ਮੇਰੀ ਜਿੰਦੁੜੀਏ ਤਿਉ ਮਨਮੁਖ ਸਭਿ ਵਸਿ ਕਾਲੇ ਰਾਮ॥

*(ਬਿਹਾਗੜਾ ਮ:੪, ਛੰਤ, ੫੩੮-੧੭)*

(ਜ) ਮਨਮੁਖੁ ਕਾਰ ਕਰੇ ਸਭਿ ਦੁਖ ਸਬਾਏ॥ ਅੰਤਰਿ ਸਬਦੁ ਨਾਹੀ ਕਿਉ ਦਰਿ ਜਾਏ॥
ਗੁਰਮੁਖਿ ਸਬਦੁ ਵਸੈ ਮਨਿ ਸਾਚਾ ਸਦ ਸੇਵੇ ਸੁਖਦਾਤਾ ਹੇ॥੧੧॥

*(ਮਾਰੂ ਮ:੩, ਸੋਲਹੇ, ੧੦੫੧-੧੮)*

(ਝ) ਸੇ ਮਨਮੁਖ ਜੋ ਸਬਦੁ ਨ ਪਛਾਣਹਿ॥ ਗੁਰ ਕੇ ਭੈ ਕੀ ਸਾਰ ਨ ਜਾਣਹਿ॥
ਭੈ ਬਿਨੁ ਕਿਉ ਨਿਰਭਉ ਸਚੁ ਪਾਈਐ ਜਮੁ ਕਾਢਿ ਲਏਗਾ ਸਾਹਾ ਹੇ॥੬॥

*(ਮਾਰੂ ਮ:੩, ਸੋਲਹੇ, ੧੦੫੪-੧੪)*

(ਞ) ਮਨਮੁਖ ਕਉ ਦੁਖੁ ਦਰਦੁ ਵਿਆਪਸਿ ਮਨਮੁਖਿ ਦੁਖੁ ਨ ਜਾਈ॥
ਸੁਖ ਦੁਖ ਦਾਤਾ ਗੁਰਮੁਖਿ ਜਾਤਾ ਮੇਲਿ ਲਏ ਸਰਣਾਈ॥੨॥
ਮਨਮੁਖ ਤੇ ਅਭ ਭਗਤਿ ਨ ਹੋਵਸਿ ਹਉਮੈ ਪਚਹਿ ਦਿਵਾਨੇ॥
ਇਹੁ ਮਨੂਆ ਖਿਨੁ ਊਭਿ ਪਇਆਲੀ ਜਬ ਲਗਿ ਸਬਦ ਨ ਜਾਨੇ॥੩॥

*(ਪ੍ਰਭਾਤੀ ਮ:੧, ੧੩੪੫-੧੭)*

(ਟ) ਮਨਮੁਖ ਕੀ ਮਤਿ ਕੂੜਿ ਵਿਆਪੀ॥ ਬਿਨੁ ਹਰਿ ਸਿਮਰਣ ਪਾਪਿ ਸੰਤਾਪੀ॥੨॥

*(ਆਸਾ ਮ:੧, ੩੫੬-੧੧)*

(ਠ) ਮਨਮੁਖਿ ਝੂਠੋ ਝੂਠੁ ਕਮਾਵੈ॥ ਖਸਮੈ ਕਾ ਮਹਲੁ ਕਦੇ ਨ ਪਾਵੈ॥
ਦੂਜੈ ਲਗੀ ਭਰਮਿ ਭੁਲਾਵੈ॥ ਮਮਤਾ ਬਾਧਾ ਆਵੈ ਜਾਵੈ॥੧॥

*(ਆਸਾ ਮ:੩, ੩੬੩-੭)*

(ਡ) ਮਨਮੁਖਿ ਭਰਮਿ ਭੁਲੈ ਸੰਸਾਰੁ॥ ਬਿਨੁ ਰਾਸੀ ਕੂੜਾ ਕਰੇ ਵਾਪਾਰੁ॥
ਵਿਣੁ ਰਾਸੀ ਵਖਰੁ ਪਲੈ ਨ ਪਾਇ॥ ਮਨਮੁਖਿ ਭੁਲਾ ਜਨਮੁ ਗਵਾਇ॥੩॥

*(ਆਸਾ ਮ:੩, ੩੬੩-੪)*

(ਢ) ਸਚੁ ਸਲਾਹਨਿ ਸੇ ਸਚੇ ਸਚਾ ਨਾਮੁ ਅਧਾਰੁ॥
ਸਚੀ ਕਾਰ ਕਮਾਵਣੀ ਸਚੇ ਨਾਲਿ ਪਿਆਰੁ॥

ਸਚਾ ਸਾਹੁ ਵਰਤਦਾ ਕੋਇ ਨ ਮੇਟਣਹਾਰੁ॥
ਮਨਮੁਖ ਮਹਲੁ ਨ ਪਾਇਨੀ ਕੂੜਿ ਮੁਠੇ ਕੂੜਿਆਰ॥੨॥

*(ਸਿਰੀ ਮ:੩, ੩੪-੬)*

(ਣ) ਮਨਮੁਖ ਬੋਲੇ ਅੰਧੁਲੇ ਤਿਸੁ ਮਹਿ ਅਗਨੀ ਕਾ ਵਾਸੁ॥
ਬਾਣੀ ਸੁਰਤਿ ਨ ਬੁਝਨੀ ਸਬਦਿ ਨ ਕਰਹਿ ਪ੍ਰਗਾਸੁ॥
ਓਨਾ ਆਪਣੀ ਅੰਦਰਿ ਸੁਧਿ ਨਹੀ ਗੁਰ ਬਚਨਿ ਨ ਕਰਹਿ ਵਿਸਾਸੁ॥

*(ਸਲੋਕ ਮ:੩, ੧੪੧੫-੨)*

(ਤ) ਮਨਮੁਖ ਦੂਜੀ ਤਰਫ ਹੈ ਵੇਖਹੁ ਨਦਰਿ ਨਿਹਾਲਿ॥
ਫਾਹੀ ਫਾਥੇ ਮਿਰਗ ਜਿਉ ਸਿਰਿ ਦੀਸੈ ਜਮਕਾਲੁ॥
ਖੁਧਿਆ ਤ੍ਰਿਸਨਾ ਨਿੰਦਾ ਬੁਰੀ ਕਾਮੁ ਕ੍ਰੋਧੁ ਵਿਕਰਾਲੁ॥
ਏਨੀ ਅਖੀ ਨਦਰਿ ਨ ਆਵਈ ਜਿਚਰੁ ਸਬਦਿ ਨ ਕਰੇ ਬੀਚਾਰੁ॥੧॥

*(ਮਲਾਰ ਵਾਰ ਮ:੧, ੧੨੭੯-੧)*

(ਥ) ਮਨਮੁਖ ਮਾਇਆ ਮੋਹਿ ਵਿਆਪੇ ਦੂਜੈ ਭਾਇ ਮਨੂਆ ਥਿਰੁ ਨਾਹਿ॥
ਅਨਦਿਨੁ ਜਲਤ ਰਹਹਿ ਦਿਨੁ ਰਾਤੀ ਹਉਮੈ ਖਪਹਿ ਖਪਾਹਿ॥
ਅੰਤਰਿ ਲੋਭੁ ਮਹਾ ਗੁਬਾਰਾ ਤਿਨ ਕੈ ਨਿਕਟਿ ਨ ਕੋਈ ਜਾਹਿ॥
ਓਇ ਆਪਿ ਦੁਖੀ ਸੁਖੁ ਕਬਹੂ ਨ ਪਾਵਹਿ ਜਨਮਿ ਮਰਹਿ ਮਰਿ ਜਾਹਿ॥
ਨਾਨਕ ਬਖਸਿ ਲਏ ਪ੍ਰਭੁ ਸਾਚਾ ਜਿ ਗੁਰ ਚਰਨੀ ਚਿਤੁ ਲਾਹਿ॥੨॥

*(ਸੋਰਠਿ ਵਾਰ, ਮ:੪, ੬੫੨-੧੫)*

(ਦ) ਮਨਮੁਖਿ ਧ੍ਰਿਗੁ ਜੀਵਣੁ ਸੈਸਾਰਿ॥
ਰਾਮ ਨਾਮੁ ਸੁਪਨੈ ਨਹੀ ਚੇਤਿਆ ਹਰਿ ਸਿਉ ਕਦੇ ਨ ਲਾਗੈ ਪਿਆਰੁ॥੧॥ਰਹਾਉ॥

*(ਭੈਰਉ ਮ:੩, ੧੧੩੨-੧੬)*

(ਧ) ਸਤਿਗੁਰੁ ਪੁਰਖੁ ਅਚਲੁ ਅਚਲਾ ਮਤਿ ਜਿਸੁ ਦ੍ਰਿੜਤਾ ਨਾਮੁ ਅਧਾਰੇ॥
ਤਿਸੁ ਆਗੈ ਜੀਉ ਦੇਵਉ ਅਪੁਨਾ ਹਉ ਸਤਿਗੁਰ ਕੈ ਬਲਿਹਾਰੇ॥੩॥
ਮਨਮੁਖ ਭ੍ਰਮਿ ਦੂਜੈ ਭਾਇ ਲਾਗੇ ਅੰਤਰਿ ਅਗਿਆਨ ਗੁਬਾਰੇ॥
ਸਤਿਗੁਰੁ ਦਾਤਾ ਨਦਰਿ ਨ ਆਵੈ ਨਾ ਉਰਵਾਰਿ ਨ ਪਾਰੇ॥੪॥

*(ਸਾਰਗ ਮ:੪, ੧੧੯੯-੫)*

(ਨ) ਮਨਮੁਖ ਪਾਖੰਡੁ ਕਦੇ ਨ ਚੂਕੈ ਦੂਜੈ ਭਾਇ ਦੁਖੁ ਪਾਏ॥
ਨਾਮੁ ਵਿਸਾਰਿ ਬਿਖਿਆ ਮਨਿ ਰਾਤੇ ਬਿਰਥਾ ਜਨਮੁ ਗਵਾਏ॥
ਇਹ ਵੇਲਾ ਫਿਰਿ ਹਥਿ ਨ ਆਵੈ ਅਨਿਦਿਨੁ ਸਦਾ ਪਛੁਤਾਏ॥

*(ਮਲਾਰ ਮ:੩, ੧੨੫੯-੧੦)*

## ਮਨੂਰ ਅਤੇ ਕੰਚਨ (੧੯੭੯)

ਭੱਠੀ ਚੋਂ ਨਿਕਲਣ ਵਾਲੀ ਲੋਹੇ ਦੀ ਮੈਲ, ਜੋ ਜੰਮ ਕੇ ਤੋਦਾ ਬਣ ਜਾਂਦੀ ਹੈ। ਖੰਘਰ ਬਣੀ ਹੋਈ ਲੋਹੇ ਦੀ ਮੈਲ, ਖਿੰਘਰ ਬਣ ਜਾਣਾ, ਭਾਵ ਬਹੁਤ ਹੀ ਮੰਦੀ ਹਾਲਤ ਹੋ ਜਾਣੀ। ਇਸੇ ਪ੍ਰਕਾਰ ਇਨਸਾਨ ਦਾ ਮਨ ਭੀ ਵਿਸ਼ੇ ਵਿਕਾਰਾਂ, ਆਸਾ ਤ੍ਰਿਸ਼ਨਾ, ਮੋਹ ਮਾਇਆ ਦੀ ਮੈਲ ਦੁਆਰਾ ਖੰਘਰ ਬਣ ਜਾਂਦਾ ਹੈ। ਸਤਿਗੁਰੂ ਦੇ ਮਿਲਿਆਂ, ਸ਼ਬਦ ਦੀ ਕਮਾਈ ਕੀਤਿਆਂ ਮਨੂਰ ਹੋਇਆ ਮਨ ਕੰਚਨ ਬਣ ਜਾਂਦਾ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਨਿਰਮਲ ਅਤੇ ਮੈਲਾ"।

(ੳ) ਸਭੁ ਕੋ ਲੇਖੇ ਵਿਚਿ ਹੈ ਮਨਮੁਖੁ ਅਹੰਕਾਰੀ॥
ਹਰਿ ਨਾਮੁ ਕਦੇ ਨ ਚੇਤਈ ਜਮਕਾਲੁ ਸਿਰਿ ਮਾਰੀ॥
ਪਾਪ ਬਿਕਾਰ ਮਨੂਰ ਸਭਿ ਲਦੇ ਬਹੁ ਭਾਰੀ॥
ਮਾਰਗੁ ਬਿਖਮੁ ਡਰਾਵਣਾ ਕਿਉ ਤਰੀਐ ਤਾਰੀ॥
ਨਾਨਕ ਗੁਰਿ ਰਾਖੇ ਸੇ ਉਬਰੇ ਹਰਿ ਨਾਮਿ ਉਧਾਰੀ॥੨੭॥

*(ਸਾਰਗ ਵਾਰ ਮ:੪, ੧੨੪੭-੧੯)*

(ਅ) ਰਾਮ ਨਾਮੁ ਰਸੁ ਰਾਮ ਰਸਾਇਣੁ ਰਸੁ ਪੀਆ ਗੁਰਮਤਿ ਰਸਭਾ॥
ਲੋਹ ਮਨੂਰ ਕੰਚਨੁ ਮਿਲਿ ਸੰਗਤਿ ਹਰਿ ਉਰ ਧਾਰਿਓ ਗੁਰਿ ਹਰਿਭਾ॥੨॥

*(ਪ੍ਰਭਾਤੀ ਮ:੪, ੧੩੩੭-੪)*

(ੲ) ਮਾਰੂ ਤੇ ਸੀਤਲੁ ਕਰੇ ਮਨੂਰਹੁ ਕੰਚਨੁ ਹੋਇ॥
ਸੋ ਸਾਚਾ ਸਾਲਾਹੀਐ ਤਿਸੁ ਜੇਵਡੁ ਅਵਰੁ ਨ ਕੋਇ॥

*(ਮਾਰੂ ਮ:੩, ੯੯੪-੧੬)*

(ਸ) ਧਧੈ ਧਰਮੁ ਧਰੇ ਧਰਮਾ ਪੁਰਿ ਗੁਣਕਾਰੀ ਮਨੁ ਧੀਰਾ॥
ਧਧੈ ਧੂਲਿ ਪੜੈ ਮੁਖਿ ਮਸਤਕਿ ਕੰਚਨ ਭਏ ਮਨੂਰਾ॥
ਧਨੁ ਧਰਣੀਧਰੁ ਆਪਿ ਅਜੋਨੀ ਤੋਲਿ ਬੋਲਿ ਸਚੁ ਪੂਰਾ॥
ਕਰਤੇ ਕੀ ਮਿਤਿ ਕਰਤਾ ਜਾਣੈ ਕੈ ਜਾਣੈ ਗੁਰੁ ਸੂਰਾ॥੩॥

*(ਰਾਮਕਲੀ ਮ:੧, ਓਅੰਕਾਰੁ, ੯੩੦-੫)*

(ਹ) ਕਾਇਆ ਆਰਣੁ ਮਨੁ ਵਿਚਿ ਲੋਹਾ ਪੰਚ ਅਗਨਿ ਤਿਤੁ ਲਾਗਿ ਰਹੀ॥
ਕੋਇਲੇ ਪਾਪ ਪੜੇ ਤਿਸੁ ਊਪਰਿ ਮਨੁ ਜਲਿਆ ਸੰਨ੍ਹੀ ਚਿੰਤ ਭਈ॥੩॥
ਭਇਆ ਮਨੂਰੁ ਕੰਚਨੁ ਫਿਰਿ ਹੋਵੈ ਜੇ ਗੁਰੁ ਮਿਲੈ ਤਿਨੇਹਾ॥
ਏਕੁ ਨਾਮੁ ਅੰਮ੍ਰਿਤੁ ਓਹੁ ਦੇਵੈ ਤਉ ਨਾਨਕ ਤ੍ਰਿਸਟਸਿ ਦੇਹਾ॥੪॥

*(ਮਾਰੂ ਮ:੧, ੯੯੦-੫)*

(ਕ) ਮਨੂਰੈ ਤੇ ਕੰਚਨ ਭਏ ਭਾਈ ਗੁਰੁ ਪਾਰਸੁ ਮੇਲਿ ਮਿਲਾਇ॥
ਆਪੁ ਛੋਡਿ ਨਾਉ ਮਨਿ ਵਸਿਆ ਭਾਈ ਜੋਤੀ ਜੋਤਿ ਮਿਲਾਇ॥੩॥

*(ਸੋਰਠਿ ਮ:੩, ੬੩੮-੧੩)*

## ਮਨੋਰਥਾਂ ਦੀ ਪੂਰਤੀ (੧੮੮੦)

ਇਹ ਸੰਸਕ੍ਰਿਤ ਦਾ ਸ਼ਬਦ ਹੈ, ਮਨ ਦੀ ਇੱਛਾ ਦਾ ਪੂਰਾ ਹੋਣਾ, ਚਾਹ ਦਾ ਪੂਰਾ ਹੋਣਾ, ਆਸ਼ਾ ਦਾ ਪੂਰਾ ਹੋਣਾ, ਮਕਸਦ ਦਾ ਸਿਰੇ ਚੜ੍ਹਨਾ, ਮੰਤਵ ਦਾ ਹਾਸਿਲ ਹੋਣਾ। ਗੁਰਮਤਿ ਦੇ ਆਸ਼ੇ ਅਨੁਸਾਰ ਮਨੋਰਥ ਦੀ ਸਿਧੀ ਵਾਸਤੇ ਪਾਵਨ ਗੁਰਬਾਣੀ ਦੁਆਰਾ ਕੁਝ ਉਦਾਹਰਣ ਸੁਹਿਰਦ ਪਾਠਿਕਾਂ ਦੀ ਜਾਣਕਾਰੀ ਵਾਸਤੇ ਉਪਲੱਭਦ ਹਨ। ਹੋਰ ਜਾਣਕਾਰੀ ਵਾਸਤੇ ਦੇਖੋ, "ਕਾਰਜ ਦੀ ਸਫਲਤਾ"।

(ੳ) ਸਿਮਰਿ ਸਿਮਰਿ ਨਾਨਕ ਸੁਖੁ ਪਾਇਆ॥ ਆਠ ਪਹਰ ਤੇਰੇ ਗੁਣ ਗਾਇਆ॥
ਸਗਲ ਮਨੋਰਥ ਪੂਰਨ ਹੋਏ ਕਦੇ ਨ ਹੋਇ ਦੁਖਾਲਾ ਜੀਉ॥੪॥

*(ਮਾਝ ਮ:੫, ੧੦੬-੮)*

(ਅ) ਚਰਨ ਸੇਵ ਸੰਤ ਸਾਧ ਕੇ ਸਗਲ ਮਨੋਰਥ ਪੂਰੇ॥੩॥

*(ਮਾਝ ਮ:੫, ੧੩੩-੧)*

(ੲ) ਜਾ ਕੈ ਰਿਦੈ ਬਸਿਓ ਹਰਿ ਨਾਮ॥ ਸਗਲ ਮਨੋਰਥ ਤਾ ਕੇ ਪੂਰਨ ਕਾਮ॥੨॥

*(ਗਉੜੀ ਮ:੫, ੧੯੭-੮)*

(ਸ) ਬਹੁਤੁ ਉਰਧ ਤਪ ਸਾਧਨ ਸਾਧੇ॥ ਅਨਿਕ ਲਾਭ ਮਨੋਰਥ ਲਾਧੇ
ਹਰਿ ਹਰਿ ਨਾਮ ਰਸਨ ਆਰਾਧੇ॥੨॥

*(ਗਉੜੀ ਮ:੫, ੨੦੨-੬)*

(ਹ) ਸਾਧੂ ਸੰਗਿ ਸਿਖਾਇਓ ਨਾਮੁ॥ ਸਰਬ ਮਨੋਰਥ ਪੂਰਨ ਕਾਮ॥

*(ਆਸਾ ਮ:੫, ੩੯੩-੧੭)*

(ਕ) ਸੁਣਿ ਸੁਣਿ ਨਾਮੁ ਤੁਮਾਰਾ ਪ੍ਰੀਤਮ ਪ੍ਰਭੁ ਪੇਖਨ ਕਾ ਚਾਉ॥
ਦਇਆ ਕਰਹੁ ਕਿਰਮ ਅਪੁਨੇ ਕਉ ਇਹੈ ਮਨੋਰਥੁ ਸੁਆਉ॥੨॥

*(ਆਸਾ ਮ:੫, ੪੦੫-੧੯)*

(ਖ) ਸਿਮਰਿ ਸਿਮਰਿ ਦਾਤਾਰੁ ਮਨੋਰਥ ਪੂਰਿਆ॥ ਇਛ ਪੁੰਨੀ ਮਨਿ ਆਸ ਗਏ ਵਿਸੂਰਿਆ॥

*(ਗੂਜਰੀ ਵਾਰ ਮ:੫, ੫੨੪-੪)*

(ਗ) ਸੁਖੁ ਆਇਓ ਭੈ ਭਰਮ ਬਿਨਾਸੇ ਕ੍ਰਿਪਾਲ ਹੂਏ ਪ੍ਰਭ ਜਬਹੂ॥
ਕਹੁ ਨਾਨਕ ਮੇਰੇ ਪੂਰੇ ਮਨੋਰਥ ਸਾਧਸੰਗਿ ਤਜਿ ਲਬਹੂੰ॥੨॥

*(ਦੇਵਗੰਧਾਰੀ ਮ:੫, ੫੨੯-੬)*

(ਘ) ਗੁਰੁ ਪੂਰਾ ਨਮਸਕਾਰੇ॥ ਪ੍ਰਭਿ ਸਭੇ ਕਾਜ ਸਵਾਰੇ॥
ਹਰਿ ਅਪਣੀ ਕਿਰਪਾ ਧਾਰੀ॥ ਪ੍ਰਭ ਪੂਰਨ ਪੈਜ ਸਵਾਰੀ॥੧॥
ਅਪਨੇ ਦਾਸ ਕੋ ਭਇਓ ਸਹਾਈ॥ ਸਗਲ ਮਨੋਰਥ ਕੀਨੇ ਕਰਤੈ ਊਣੀ ਬਾਤ ਨ ਕਾਈ॥ਰਹਾਉ॥

*(ਸੋਰਠਿ ਮ:੫, ੬੨੫-੯)*

(ਙ) ਗੁਰੁ ਪੂਰਾ ਆਰਾਧੇ॥ ਕਾਰਜ ਸਗਲੇ ਸਾਧੇ॥ ਸਗਲ ਮਨੋਰਥ ਪੂਰੇ॥ ਬਾਜੇ ਅਨਹਦ ਤੂਰੇ॥੧॥

*(ਸੋਰਠਿ ਮ:੫, ੬੨੯-੧)*

(ਚ) ਸਰਬ ਮਨੋਰਥ ਜੇ ਕੋ ਚਾਹੈ ਸੇਵੈ ਏਕੁ ਨਿਧਾਨਾ॥
ਪਾਰਬ੍ਰਹਮ ਅਪਰੰਪਰ ਸੁਆਮੀ ਸਿਮਰਤ ਪਾਰਿ ਪਰਾਨਾ॥੩॥

*(ਧਨਾਸਰੀ ਮ:੫, ੬੭੨-੧੮)*

(ਛ) ਮਾਂਗਉ ਰਾਮ ਤੇ ਇਕੁ ਦਾਨੁ॥
ਸਗਲ ਮਨੋਰਥ ਪੂਰਨ ਹੋਵਹਿ ਸਿਮਰਉ ਤੁਮਰਾ ਨਾਮੁ॥੧॥ਰਹਾਉ॥

*(ਧਨਾਸਰੀ ਮ:੫, ੬੮੨-੧੨)*

(ਜ) ਗੁਰ ਕਾ ਸਬਦੁ ਰਿਦੇ ਮਹਿ ਚੀਨਾ॥ ਸਗਲ ਮਨੋਰਥ ਪੂਰਨ ਆਸੀਨਾ॥੧॥

*(ਬਿਲਾਵਲੁ ਮ:੫, ੮੦੪-੧੫)*

(ਝ) ਜਨ ਕੇ ਪੂਰਿ ਮਨੋਰਥ ਹਰਿ ਪ੍ਰਭ ਹਰਿ ਨਾਮੁ ਦੇਵਹੁ ਹਰਿ ਲੰਞੁ॥
ਜਨ ਨਾਨਕ ਮਨਿ ਤਨਿ ਅਨਦੁ ਭਇਆ ਹੈ ਗੁਰਿ ਮੰਤ੍ਰੁ ਦੀਓ ਹਰਿ ਭੰਞੁ॥੪॥

*(ਬਸੰਤੁ ਹਿੰਡੋਲ ਮ:੪, ੧੧੭੯-੧੮)*

(ਞ) ਗੁਰ ਚਰਣ ਸਰੇਵਤ ਦੁਖੁ ਗਇਆ॥ ਪਾਰਬ੍ਰਹਮਿ ਪ੍ਰਭਿ ਕਰੀ ਮਇਆ॥
ਸਰਬ ਮਨੋਰਥ ਪੂਰਨ ਕਾਮ॥ ਜਪਿ ਜੀਵੈ ਨਾਨਕੁ ਰਾਮ ਨਾਮ॥੧॥

*(ਬਸੰਤੁ ਮ:੫, ੧੧੮੩-੧੭)*

(ਟ) ਮਨੋਰਥ ਪੂਰੇ ਸਤਿਗੁਰ ਆਪਿ॥
ਸਗਲ ਪਦਾਰਥ ਸਿਮਰਨਿ ਜਾ ਕੈ ਆਠ ਪਹਰ ਮੇਰੇ ਮਨ ਜਾਪਿ॥੧॥ਰਹਾਉ॥

*(ਸਾਰਗ ਮ:੫, ੧੨੦੭-੧੯)*

(ਠ) ਮਾਇਆ ਮੋਹ ਭਰਮੁ ਭਉ ਕਾਟੈ ਸੰਤ ਸਰਣਿ ਜੋ ਆਵੈ॥
ਜੇਹਾ ਮਨੋਰਥੁ ਕਰਿ ਆਰਾਧੇ ਸੋ ਸੰਤਨ ਤੇ ਪਾਵੈ॥੩॥

*(ਸੂਹੀ ਮ:੫, ੭੪੮-੫)*

## ਮਮਤਾ (੧੯੮੧)

ਇਹ ਸੰਸਕ੍ਰਿਤ ਦਾ ਸ਼ਬਦ ਹੈ ਜਿਸਦਾ ਅਰਥ ਹੈ : ਮਮਤਵ, ਆਪਣਾ ਹੋਣ ਦਾ ਭਾਵ, ਆਪਣਾਪਨ ਹੋਣ ਦਾ ਦਾਅਵਾ, ਮੇਰਾ ਪਣ, ਔਲਾਦ ਦਾ ਪਿਆਰ, ਸੰਸਾਰੀ ਵਸਤੂਆਂ ਦਾ ਮੋਹ, ਸੰਸਾਰੀ ਜਾਇਦਾਦ ਦੀ ਮੇਰ, ਸੰਸਾਰੀ ਪਦਾਰਥਾਂ ਵਿਚ ਲੀਨਤਾ, ਔਲਾਦ ਅਤੇ ਇਸਤ੍ਰੀ ਪੁਰਸ਼ ਵਿਚ ਸੰਸਾਰੀ ਸਨੇਹ। ਮਾਂ ਦੀ ਅਪਣੀ ਔਲਾਦ ਵਾਸਤੇ ਸੰਸਾਰੀ ਖਿਚ।

(ੳ) ਸਤਿਗੁਰ ਨੋ ਸੇਵੇ ਤਿਸੁ ਆਪਿ ਮਿਲਾਏ॥ ਮਮਤਾ ਕਾਟਿ ਸਚਿ ਲਿਵ ਲਾਏ॥
ਸਦਾ ਸਚੁ ਵਣਜਹਿ ਵਾਪਾਰੀ ਨਾਮੋ ਲਾਹਾ ਪਾਇਦਾ॥੧੫॥

*(ਮਾਰੂ ਮ:੩, ਸੋਲਹੇ, ੧੦੬੩-੧੪)*

(ਅ) ਮਮਤਾ ਕਾਲਿ ਸਭਿ ਰੋਗਿ ਵਿਆਪੇ ਤਿਨ ਜਮ ਕੀ ਹੈ ਸਿਰਿ ਕਾਰਾ॥
ਗੁਰਮੁਖਿ ਪ੍ਰਾਣੀ ਜਮ ਨੇੜਿ ਨ ਆਵੈ ਜਿਨ ਹਰਿ ਰਾਖਿਆ ਉਰਿ ਧਾਰਾ॥੨॥

*(ਭੈਰਉ ਮ:੩, ੧੧੩੦-੧੩)*

(ੲ) ਤ੍ਰਿਸਨਾ ਪਾਸੁ ਨ ਛੋਡਈ ਬੈਰਾਗੀਅੜੇ॥ ਮਮਤਾ ਜਾਲਿਆ ਪਿੰਡੁ ਵਣਾਹੰਬੈ॥੪॥

*(ਮਾਰੂ ਕਬੀਰ, ੧੧੦੪-੧੬)*

(ਸ) ਮਮਤਾ ਜਾਲ ਤੇ ਰਹੈ ਉਦਾਸਾ॥ ਪ੍ਰਣਵਤਿ ਨਾਨਕ ਹਮ ਤਾ ਕੇ ਦਾਸਾ॥੨੦॥੧॥

*(ਬਿਲਾਵਲੁ ਮ:੧, ਥਿਤੀ, ੮੪੦-੧੮)*

(ਹ) ਮਮਤਾ ਮੋਹੁ ਕਾਮਣਿ ਹਿਤਕਾਰੀ॥ ਨਾ ਅਉਧੂਤੀ ਨਾ ਸੰਸਾਰੀ॥੧॥

*(ਰਾਮਕਲੀ ਮ:੧, ੯੦੩-੭)*

(ਕ) ਗੁਰਮੁਖਿ ਕੇਤੀ ਸਬਦਿ ਉਧਾਰੀ ਸੰਤਹੁ॥੧॥ਰਹਾਉ॥
ਮਮਤਾ ਮਾਰਿ ਹਉਮੈ ਸੋਖੈ ਤ੍ਰਿਭਵਣਿ ਜੋਤਿ ਤੁਮਾਰੀ॥੨॥
ਮਨਸਾ ਮਾਰਿ ਮਨੈ ਮਹਿ ਰਾਖੈ ਸਤਿਗੁਰ ਸਬਦਿ ਵੀਚਾਰੀ॥੩॥

*(ਰਾਮਕਲੀ ਮ:੧, ੯੦੭-੧੩)*

(ਖ) ਮੂਲੁ ਮੋਹੁ ਕਰਿ ਕਰਤੈ ਜਗਤੁ ਉਪਾਇਆ॥ ਮਮਤਾ ਲਾਇ ਭਰਮਿ ਭੋੁਲਾਇਆ॥

*(ਭੈਰਉ ਮ:੩, ੧੧੨੮-੧੮)*

(ਗ) ਭਣਤਿ ਨਾਨਕੁ ਸਤਿਗੁਰ ਕਉ ਮਿਲਦੋ ਮਰੈ ਗੁਰ ਕੈ ਸਬਦਿ ਫਿਰਿ ਜੀਵੈ ਕੋਇ॥
ਮਮਤਾ ਕੀ ਮਲੁ ਉਤਰੈ ਇਹੁ ਮਨੁ ਹਛਾ ਹੋਇ॥੪॥

*(ਵਡਹੰਸੁ ਮ:੩, ੫੫੮-੧੪)*

(ਘ) ਕਿਆ ਭਵੀਐ ਕਿਆ ਢੂਢੀਐ ਗੁਰ ਸਬਦਿ ਦਿਖਾਇਆ॥
ਮਮਤਾ ਮੋਹੁ ਵਿਸਰਜਿਆ ਅਪਨੈ ਘਰਿ ਆਇਆ॥੧॥ਰਹਾਉ॥

*(ਆਸਾ ਮ:੧, ੪੧੯-੧੬)*

(ਙ) ਮੂੜੇ ਰਾਮੁ ਜਪਹੁ ਗੁਣ ਸਾਰਿ॥ ਹਉਮੈ ਮਮਤਾ ਮੋਹਣੀ ਸਭ ਮੁਠੀ ਅਹੰਕਾਰਿ॥੧॥ਰਹਾਉ॥

*(ਸਿਰੀ ਮ:੧, ੧੯-੮)*

(ਚ) ਸਤਿਗੁਰੁ ਸੇਵਨਿ ਆਪਣਾ ਤੇ ਵਿਰਲੇ ਸੰਸਾਰਿ॥
ਹਉਮੈ ਮਮਤਾ ਮਾਰਿ ਕੈ ਹਰਿ ਰਾਖਿਆ ਉਰ ਧਾਰਿ॥
ਹਉ ਤਿਨ ਕੈ ਬਲਿਹਾਰਣੈ ਜਿਨਾ ਨਾਮੇ ਲਗਾ ਪਿਆਰੁ॥
ਸੇਈ ਸੁਖੀਏ ਚਹੁ ਜੁਗੀ ਜਿਨਾ ਨਾਮੁ ਅਖੁਟੁ ਅਪਾਰੁ॥੩॥

*(ਸਿਰੀ ਮ:੩, ੨੬-੯)*

(ਛ) ਹਉਮੈ ਮਮਤਾ ਮੋਹੁ ਛੁਟਾ ਜਾ ਸੰਗਿ ਮਿਲਿਆ ਸਾਧੇ॥
ਜਨੁ ਕਹੈ ਨਾਨਕੁ ਮੁਕਤੁ ਹੋਆ ਹਰਿ ਹਰਿ ਨਾਮੁ ਅਰਾਧੇ॥੨॥

*(ਬਿਹਾਗੜਾ ਮ:੫, ਛੰਤ, ੫੪੨-੬)*

(ਜ) ਮਾਇਆ ਮਮਤਾ ਮੋਹਣੀ ਜਿਨਿ ਵਿਣੁ ਦੰਤਾ ਜਗੁ ਖਾਇਆ॥
ਮਨਮੁਖ ਖਾਧੇ ਗੁਰਮੁਖਿ ਉਬਰੇ ਜਿਨੀ ਸਚਿ ਨਾਮਿ ਚਿਤੁ ਲਾਇਆ॥

*(ਸੋਰਠਿ ਵਾਰ ਮ:੩, ੬੪੩-੧੮)*

(ਝ) ਤ੍ਰਿਸਨ ਬੁਝੀ ਮਮਤਾ ਗਈ ਨਾਠੇ ਭੈ ਭਰਮਾ॥
ਥਿਤਿ ਪਾਈ ਆਨਦੁ ਭਇਆ ਗੁਰਿ ਕੀਨੇ ਧਰਮਾ॥੧॥

*(ਬਿਲਾਵਲੁ ਮ:੫, ੮੧੪-੧੫)*

(ਞ) ਮਾਇਆ ਮਮਤਾ ਮੋਹਣੀ ਜਿਨਿ ਕੀਤੀ ਸੋ ਜਾਣੁ॥
ਬਿਖਿਆ ਅੰਮ੍ਰਿਤੁ ਏਕੁ ਹੈ ਬੂਝੈ ਪੁਰਖੁ ਸੁਜਾਣੁ॥

*(ਰਾਮਕਲੀ ਮ:੧, ਓਅੰਕਾਰੁ, ੯੩੨-੪)*

(ਟ) ਅੰਤਰਿ ਸਬਦੁ ਨਿਰੰਤਰਿ ਮੁਦ੍ਰਾ ਹਉਮੈ ਮਮਤਾ ਦੂਰਿ ਕਰੀ॥
ਕਾਮੁ ਕ੍ਰੋਧੁ ਅਹੰਕਾਰੁ ਨਿਵਾਰੈ ਗੁਰ ਕੈ ਸਬਦਿ ਸੁ ਸਮਝ ਪਰੀ॥

*(ਰਾਮਕਲੀ ਮ:੧, ਸਿਧ ਗੋਸਟਿ ੯੩੯-੬)*

(ਠ) ਮਾਇਆ ਮਮਤਾ ਛੋਡੀ ਨ ਜਾਈ॥ ਸੇ ਛੂਟੇ ਸਚੁ ਕਾਰ ਕਮਾਈ॥
ਅਹਿਨਿਸਿ ਭਗਤਿ ਰਤੇ ਵੀਚਾਰੀ ਠਾਕੁਰ ਸਿਉ ਬਣਿ ਆਈ ਹੇ॥੧੧॥

*(ਮਾਰੂ ਮ:੧, ਸੋਲਹੇ, ੧੦੨੪-੪)*

(ਡ) ਮਾਇਆ ਮਮਤਾ ਕਰਤੈ ਲਾਈ॥ ਏਹੁ ਹੁਕਮੁ ਕਰਿ ਸ੍ਰਿਸਟਿ ਉਪਾਈ॥
ਗੁਰ ਪਰਸਾਦੀ ਬੂਝਹੁ ਭਾਈ॥ ਸਦਾ ਰਹਹੁ ਹਰਿ ਕੀ ਸਰਣਾਈ॥੨॥

*(ਮਲਾਰ ਮ:੩, ੧੨੬੧-੬)*

(ਢ) ਸਤਸੰਗਤਿ ਮਿਲਿ ਮਤਿ ਬੁਧਿ ਪਾਈ ਹਉ ਛੂਟੇ ਮਮਤਾ ਜਾਲ॥
ਹਰਿ ਨਾਮਾ ਹਰਿ ਮੀਠ ਲਗਾਨਾ ਗੁਰਿ ਕੀਏ ਸਬਦਿ ਨਿਹਾਲ॥੩॥

*(ਪ੍ਰਭਾਤੀ ਮ:੪, ੧੩੩੫-੧੭)*

(ਣ) ਐਸੇ ਜਨ ਵਿਰਲੇ ਜਗ ਅੰਦਰਿ ਪਰਖਿ ਖਜਾਨੈ ਪਾਇਆ॥
ਜਾਤਿ ਵਰਨ ਤੇ ਭਏ ਅਤੀਤਾ ਮਮਤਾ ਲੋਭੁ ਚੁਕਾਇਆ॥੭॥

*(ਪ੍ਰਭਾਤੀ ਮ:੧, ੧੩੪੫-੧੮)*

(ਤ) ਜਿਹਿ ਮਾਇਆ ਮਮਤਾ ਤਜੀ ਸਭ ਤੇ ਭਇਓ ਉਦਾਸੁ॥
ਕਹੁ ਨਾਨਕ ਸੁਨੁ ਰੇ ਮਨਾ ਤਿਹ ਘਟਿ ਬ੍ਰਹਮ ਨਿਵਾਸੁ॥੧੮॥

*(ਸਲੋਕ ਮ:੯, ੧੪੨੭-੯)*

(ਥ) ਜੋ ਪ੍ਰਾਨੀ ਮਮਤਾ ਤਜੈ ਲੋਭ ਮੋਹ ਅਹੰਕਾਰ॥
ਕਹੁ ਨਾਨਕ ਆਪਨ ਤਰੈ ਅਉਰਨ ਲੇਤ ਉਧਾਰ॥੨੨॥

*(ਸਲੋਕ ਮ:੯, ੧੪੨੭-੧੩)*

## ਮਰ ਜੀਵੜੇ (੧੯੯੨)

ਜੋ ਮਰਨ ਤੋਂ ਬਾਅਦ ਜੀਵਨ ਪ੍ਰਾਪਤ ਕਰਦਾ ਹੈ। ਸਾਗਰ ਵਿਚੋਂ ਮੋਤੀ ਹੀਰੇ ਕੱਢਣ ਵਾਲਾ, ਜੋ ਆਸਾ ਤ੍ਰਿਸਨਾ, ਮੋਹ ਮਾਇਆ ਅਤੇ ਵਿਸ਼ੇ ਵਿਕਾਰਾਂ, ਹਉਮੈ ਆਦਿ ਵਲੋਂ ਮਰਕੇ ਦੁਬਾਰਾ ਸਤਿਗੁਰੂ ਦੇ ਸ਼ਬਦ ਵਿਚੋਂ ਜੀਵਨ ਦੀ ਪ੍ਰਾਪਤੀ ਕਰਦਾ ਹੈ। ਮਰ ਜੀਵੜਿਆਂ ਦੀ ਪਰਖ ਵਿਚ ਭਗਤ ਜਨਾ ਦਾ ਜੀਵਨ ਸਭ ਤੋਂ ਸ੍ਰੇਸ਼ਟ ਦਰਸਾਇਆ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਜੀਵਤ ਮਰਣਾ"।

(ੳ) ਭਗਤਿ ਕਰਹਿ ਮਰਜੀਵੜੇ ਗੁਰਮੁਖਿ ਭਗਤਿ ਸਦਾ ਹੋਇ॥
ਓਨਾ ਕਉ ਧੁਰਿ ਭਗਤਿ ਖਜਾਨਾ ਬਖਸਿਆ ਮੇਟਿ ਨ ਸਕੈ ਕੋਇ॥
ਗੁਣ ਨਿਧਾਨੁ ਮਨਿ ਪਾਇਆ ਏਕੋ ਸਚਾ ਸੋਇ॥
ਨਾਨਕ ਗੁਰਮੁਖਿ ਮਿਲਿ ਰਹੇ ਫਿਰਿ ਵਿਛੋੜਾ ਕਦੇ ਨ ਹੋਇ॥੧॥

*(ਵਡਹੰਸ ਵਾਰ ਮ:੩, ੫੮੯-੨)*

(ਅ) ਮਰਣੈ ਕੀ ਚਿੰਤਾ ਨਹੀ ਜੀਵਣ ਕੀ ਨਹੀ ਆਸ॥
ਤੂ ਸਰਬ ਜੀਆ ਪ੍ਰਤਿਪਾਲਹੀ ਲੇਖੈ ਸਾਸ ਗਿਰਾਸ॥
ਅੰਤਰਿ ਗੁਰਮੁਖਿ ਤੂ ਵਸਹਿ ਜਿਉ ਭਾਵੈ ਤਿਉ ਨਿਰਜਾਸਿ॥੧॥

*(ਸਿਰੀ ਮ:੧, ੨੦-੧੮)*

## ਮਰਤਬਾ (੧੯੮੩)

ਇਹ ਅਰਬੀ ਭਾਸ਼ਾ ਦਾ ਸ਼ਬਦ ਹੈ ਜਿਸਦਾ ਅਰਥ ਹੈ: ਮਰਤਬਤ, ਰੁਤਬਾ, ਅਹੁਦਾ, ਦਰਜਾ, ਵਾਰ, ਦਫ਼ਾ, ਦਰਗਹ ਵਿਚ ਉੱਚਾ ਦਰਜਾ।

(ੳ) ਵਡੀ ਹੂ ਵਡਾ ਅਪਾਰੁ ਤੇਰਾ ਮਰਤਬਾ॥ ਰੰਗ ਪਰੰਗ ਅਨੇਕ ਨ ਜਾਪਨ੍ਹਿ ਕਰਤਬਾ॥
ਜੀਆ ਅੰਦਰਿ ਜੀਉ ਸਭੁ ਕਿਛੁ ਜਾਣਲਾ॥ ਸਭੁ ਕਿਛੁ ਤੇਰੈ ਵਸਿ ਤੇਰਾ ਘਰੁ ਭਲਾ॥
ਤੇਰੈ ਘਰਿ ਆਨੰਦੁ ਵਧਾਈ ਤੁਧੁ ਘਰਿ॥ ਮਾਣੁ ਮਹਤਾ ਤੇਜੁ ਆਪਣਾ ਆਪਿ ਜਰਿ॥
ਸਰਬ ਕਲਾ ਭਰਪੂਰੁ ਦਿਸੈ ਜਤ ਕਤਾ॥ ਨਾਨਕ ਦਾਸਨਿ ਦਾਸੁ ਤੁਧੁ ਆਗੈ ਬਿਨਵਤਾ॥੧੮॥

*(ਰਾਮਕਲੀ ਵਾਰ ਮ:੫, ੯੬੫-੬)*

## ਮਰਮ (੧੯੮੪)

ਮਨ ਦੀ ਬਿਰਥਾ, ਮਨ ਦੀ ਵੇਦਨ, ਗੁਝੀ ਪੀੜਾ, ਗੈਬੀ ਚੀਸ, ਅੰਦਰ ਛੁਪੀ ਹੋਈ ਗੋਝ, ਅੰਦਰੂਨੀ ਭੇਦ, ਗੋਝੀ ਵਿਥਿਆ, ਭੇਦ ਭਰੀ ਗਲ, ਰਹਸ, ਰਾਜ਼ ਭਰੀ ਗਾਥਾ। ਹੋਰ ਜਾਣਕਾਰੀ ਵਾਸਤੇ ਦੇਖੋ, "ਬਿਰਥਾ ਮਨ ਕੀ", "ਬੇਦਨ"।

(ੳ) ਮਹਿਮਾ ਨ ਜਾਨਹਿ ਬੇਦ॥ ਬ੍ਰਹਮੇ ਨਹੀ ਜਾਨਹਿ ਭੇਦ॥
ਅਵਤਾਰ ਨ ਜਾਨਹਿ ਅੰਤੁ॥ ਪਰਮੇਸਰੁ ਪਾਰਬ੍ਰਹਮ ਬੇਅੰਤੁ॥੧॥
ਅਪਨੀ ਗਤਿ ਆਪਿ ਜਾਨੈ॥ ਸੁਣਿ ਸੁਣਿ ਅਵਰ ਵਖਾਨੈ॥੧॥ਰਹਾਉ॥
ਸੰਕਰਾ ਨਹੀ ਜਾਨਹਿ ਭੇਵ॥ ਖੋਜਤ ਹਾਰੇ ਦੇਵ॥ ਦੇਵੀਆ ਨਹੀ ਜਾਨੈ ਮਰਮ॥
ਸਭ ਊਪਰਿ ਅਲਖ ਪਾਰਬ੍ਰਹਮ॥੨॥ ਅਪਨੈ ਰੰਗਿ ਕਰਤਾ ਕੇਲ॥ ਆਪਿ ਬਿਛੋਰੈ ਆਪੇ ਮੇਲ॥
ਇਕਿ ਭਰਮੇ ਇਕਿ ਭਗਤੀ ਲਾਏ॥ ਅਪਣਾ ਕੀਆ ਆਪਿ ਜਣਾਏ॥੩॥
ਸੰਤਨ ਕੀ ਸੁਣਿ ਸਾਚੀ ਸਾਖੀ॥ ਸੋ ਬੋਲਹਿ ਜੋ ਪੇਖਹਿ ਆਖੀ॥
ਨਹੀ ਲੇਪੁ ਤਿਸੁ ਪੁੰਨਿ ਨ ਪਾਪਿ॥ ਨਾਨਕ ਕਾ ਪ੍ਰਭੁ ਆਪੇ ਆਪਿ॥੪॥

*(ਰਾਮਕਲੀ ਮ:੫, ੮੯੪-੪)*

(ਅ) ਮਨ ਤਨ ਅੰਤਰਿ ਤੁਹੀ ਧਿਆਇਆ॥ ਮਰਮੁ ਤੁਮਾਰਾ ਗੁਰ ਤੇ ਪਾਇਆ॥
ਸਤਿਗੁਰ ਤੇ ਦ੍ਰਿੜਿਆ ਇਕੁ ਏਕੈ॥ ਨਾਨਕ ਦਾਸ ਹਰਿ ਹਰਿ ਹਰਿ ਟੇਕੈ॥

*(ਗਉੜੀ ਗੁਆਰੇਰੀ ਮ:੫, ੧੮੧-੧੮)*

(ੲ) ਤੁਮਰਾ ਮਰਮੁ ਤੁਮਾ ਹੀ ਜਾਨਿਆ ਤੁਮ ਪੂਰਨ ਪੁਰਖ ਬਿਧਾਤੇ॥
ਰਾਖਹੁ ਸਰਣਿ ਅਨਾਥ ਦੀਨ ਕਉ ਕਰਹੁ ਹਮਾਰੀ ਗਾਤੇ॥੧॥

*(ਗਉੜੀ ਮ:੫, ੨੦੮-੨)*

(ਸ) ਮਮਾ ਜਾਹੂ ਮਰਮੁ ਪਛਾਨਾ॥ ਭੇਟਤ ਸਾਧਸੰਗ ਪਤੀਆਨਾ॥
ਦੁਖ ਸੁਖ ਉਆ ਕੈ ਸਮਤ ਬੀਚਾਰਾ॥ ਨਰਕ ਸੁਰਗ ਰਹਤ ਅਉਤਾਰਾ॥

*(ਗਉੜੀ ਬਾਵਨ ਅਖਰੀ ਮ:੫, ੨੫੯-੨)*

(ਹ) ਰਾਜ ਭੁਇਅੰਗ ਪ੍ਰਸੰਗ ਜੈਸੇ ਹਹਿ ਅਬ ਕਛੁ ਮਰਮੁ ਜਨਾਇਆ॥
ਅਨਿਕ ਕਟਕ ਜੈਸੇ ਭੂਲਿ ਪਰੇ ਅਬ ਕਹਤੇ ਕਹਨੁ ਨ ਆਇਆ॥੩॥

*(ਸੋਰਠਿ ਰਵਿਦਾਸ, ੬੫੮-੧)*

(ਕ) ਸਨਕ ਸਨੰਦ ਮਹੇਸ ਸਮਾਨਾਂ॥ ਸੇਖਨਾਗਿ ਤੇਰੋ ਮਰਮੁ ਨ ਜਾਨਾਂ॥

ਸੰਤਸੰਗਤਿ ਰਾਮੁ ਰਿਦੈ ਬਸਾਈ॥੧॥ਰਹਾਉ॥
ਹਨੂਮਾਨ ਸਰਿ ਗਰੁੜ ਸਮਾਨਾਂ॥ ਸੁਰਪਤਿ ਨਰਪਤਿ ਨਹੀ ਗੁਨ ਜਾਨਾਂ॥੨॥
ਚਾਰਿ ਬੇਦ ਅਰੁ ਸਿੰਮ੍ਰਿਤਿ ਪੁਰਾਨਾਂ॥ ਕਮਲਾਪਤਿ ਕਵਲਾ ਨਹੀ ਜਾਨਾਂ॥੩॥
ਕਹਿ ਕਬੀਰ ਸੋ ਭਰਮੈ ਨਾਹੀ॥ ਪਗ ਲਗਿ ਰਾਮ ਰਹੈ ਸਰਨਾਂਹੀ॥੪॥

*(ਧਨਾਸਰੀ ਕਬੀਰ, ੬੯੧-੧੨)*

(ਖ) ਕੀਏ ਉਪਾਵ ਮੁਕਤਿ ਕੇ ਕਾਰਨਿ ਦਹ ਦਿਸਿ ਕਉ ਉਠਿ ਧਾਇਆ॥
ਘਟ ਹੀ ਭੀਤਰਿ ਬਸੈ ਨਿਰੰਜਨੁ ਤਾ ਕੋ ਮਰਮੁ ਨ ਪਾਇਆ॥੨॥

*(ਜੈਤਸਰੀ ਮ:੯, ੭੦੩-੪)*

(ਗ) ਲੋਗੁ ਕਹੈ ਕਬੀਰੁ ਬਉਰਾਨਾ॥ ਕਬੀਰ ਕਾ ਮਰਮੁ ਰਾਮ ਪਹਿਚਾਨਾਂ॥੪॥

*(ਭੈਰਉ ਕਬੀਰ, ੧੧੫੮-੧੮)*

(ਘ) ਜੈ ਕਾਰਣਿ ਬੇਦ ਬ੍ਰਹਮੈ ਉਚਰੇ ਸੰਕਰਿ ਛੋਡੀ ਮਾਇਆ॥
ਜੈ ਕਾਰਣਿ ਸਿਧ ਭਏ ਉਦਾਸੀ ਦੇਵੀ ਮਰਮੁ ਨ ਪਾਇਆ॥੧॥
ਬਾਬਾ ਮਨਿ ਸਾਚਾ ਮੁਖਿ ਸਾਚਾ ਕਹੀਐ ਤਰੀਐ ਸਾਚਾ ਹੋਈ॥
ਦੁਸਮਨੁ ਦੂਖੁ ਨ ਆਵੈ ਨੇੜੈ ਹਰਿ ਮਤਿ ਪਾਵੈ ਕੋਈ॥੧॥ਰਹਾਉ॥

*(ਪ੍ਰਭਾਤੀ ਮ:੧, ੧੩੨੮-੩)*

## ਮਲ ਮੂਤ (੧੯੮੫)

ਜੋ ਹੱਗਣਾ ਮੂਤਣਾ ਨਾ ਜਾਣਦਾ ਹੋਵੇ, ਮਹਾ ਮੂੜ ਅਗਿਆਨੀ, ਜਿਸ ਨੂੰ ਸਰ ਅਪਸਰ ਦੀ ਪਛਾਣ ਨਾ ਹੋਵੇ, ਗੰਦਗੀ ਵਾਲਾ ਜੀਵਨ ਬਤੀਤ ਕਰਨ ਵਾਲਾ, ਮਲੀਨ, ਗੰਦਾ, ਮੰਦੀ ਸੋਚ ਵਾਲਾ।

(ੳ) ਭਰੀਐ ਹਥੁ ਪੈਰੁ ਤਨੁ ਦੇਹ॥ ਪਾਣੀ ਧੋਤੈ ਉਤਰਸੁ ਖੇਹ॥
ਮੂਤ ਪਲੀਤੀ ਕਪੜੁ ਹੋਇ॥ ਦੇ ਸਾਬੂਣੁ ਲਈਐ ਓਹੁ ਧੋਇ॥
ਭਰੀਐ ਮਤਿ ਪਾਪਾ ਕੈ ਸੰਗਿ॥ ਓਹੁ ਧੋਪੈ ਨਾਵੈ ਕੈ ਰੰਗਿ॥

*(ਜਪੁ, ੪-੧੨)*

(ਅ) ਮਲ ਮੂਤ ਮੂੜ ਜਿ ਮੁਗਧ ਹੋਤੇ ਸਿ ਦੇਖਿ ਦਰਸੁ ਸੁਗਿਆਨਾ॥
ਬਿਨਵੰਤਿ ਨਾਨਕ ਰਾਜੁ ਨਿਹਚਲੁ ਪੂਰਨ ਪੁਰਖ ਭਗਵਾਨਾ॥੩॥

*(ਗਉੜੀ ਮ:੫, ਛੰਤ, ੨੪੮-੯)*

## ਮਲੂਕ (੧੯੮੬)

ਇਹ ਅਰਬੀ ਭਾਸ਼ਾ ਦਾ ਸ਼ਬਦ ਹੈ ਜੋ ਮਲਕ ਦਾ ਬਹੁ ਵਚਨ ਹੈ। ਇਸਦਾ ਅਰਥ ਹੈ: ਬਾਦਸ਼ਾਹ, ਰਾਜੇ, ਹੁਕਮਰਾਨ ਆਦਿ।

(ੳ) ਮਹਰ ਮਲੂਕ ਕਹਾਈਐ ਰਾਜਾ ਰਾਉ ਕਿ ਖਾਨੁ॥
ਚਉਧਰੀ ਰਾਉ ਸਦਾਈਐ ਜਲਿ ਬਲੀਐ ਅਭਿਮਾਨ॥
ਮਨਮੁਖਿ ਨਾਮੁ ਵਿਸਾਰਿਆ ਜਿਉ ਡਵਿ ਦਧਾ ਕਾਨੁ॥੬॥

*(ਸਿਰੀ ਮ:੧, ੬੩-੧੮)*

(ਅ) ਸੁਲਤਾਨ ਖਾਨ ਮਲੂਕ ਉਮਰੇ ਗਏ ਕਰਿ ਕਰਿ ਕੂਚੁ॥

ਘੜੀ ਮੁਹਤਿ ਕਿ ਚਲਣਾ ਦਿਲ ਸਮਝੁ ਤੂੰ ਭਿ ਪਹੂਚੁ॥੪॥

*(ਸਿਰੀ ਮ:੧, ੬੪-੭)*

(ੲ) ਬਹੁ ਰੰਗ ਮਾਇਆ ਬਹੁ ਬਿਧਿ ਪੇਖੀ॥ ਕਲਮ ਕਾਗਦ ਸਿਆਨਪ ਲੇਖੀ॥
ਮਹਰ ਮਲੂਕ ਹੋਇ ਦੇਖਿਆ ਖਾਨ॥ ਤਾ ਤੇ ਨਾਹੀ ਮਨੁ ਤ੍ਰਿਪਤਾਨ॥੧॥

*(ਗਉੜੀ ਗੁਆਰੇਰੀ ਮ:੫, ੧੭੯-੧੩)*

(ਸ) ਖਾਨੁ ਮਲੂਕੁ ਕਹਾਵਉ ਰਾਜਾ॥ ਅਬੇ ਤਬੇ ਕੂੜੇ ਹੈ ਪਾਜਾ॥
ਬਿਨੁ ਗੁਰ ਸਬਦ ਨ ਸਵਰਸਿ ਕਾਜਾ॥੭॥

*(ਗਉੜੀ ਮ:੧, ੨੨੫-੧੩)*

(ਹ) ਖਾਨ ਮਲੂਕ ਕਹਾਇਦੇ ਕੋ ਰਹਣੁ ਨ ਪਾਈ॥ ਗੜ੍ਹ ਮੰਦਰ ਗਚ ਗੀਰੀਆ ਕਿਛੁ ਸਾਥਿ ਨ ਜਾਈ॥

*(ਸਾਰੰਗ ਵਾਰ ਮ:੪, ੧੨੪੬-੧੨)*

(ਕ) ਇਕਿ ਰਾਜੇ ਖਾਨ ਮਲੂਕ ਕਹਹਿ ਕਹਾਵਹਿ ਕੋਈ॥
ਇਕਿ ਸਾਹ ਸਦਾਵਹਿ ਸੰਚਿ ਧਨੁ ਦੂਜੈ ਪਤਿ ਖੋਈ॥
ਇਕਿ ਦਾਤੇ ਇਕਿ ਮੰਗਤੇ ਸਭਨਾ ਸਿਰਿ ਸੋਈ॥
ਵਿਣੁ ਨਾਵੈ ਬਾਜਾਰੀਆ ਭੀਹਾਵਲਿ ਹੋਈ॥ ਕੂੜ ਨਿਖੁਟੇ ਨਾਨਕਾ ਸਚੁ ਕਰੇ ਸੁ ਹੋਈ॥੧੨॥

*(ਮਲਾਰ ਵਾਰ ਮ:੧, ੧੨੮੩-੧੬)*

## ਮਲੇਛ (੧੯੮੭)

ਮਲ-ਇਛ। ਮੈਲੀ ਇੱਛਾ ਵਾਲਾ, ਜਿਸ ਦੀ ਬੋਲੀ ਸ਼ੁਧ ਨਾ ਹੋਵੇ, ਜੋ ਮੰਦੀ ਭਾਵਨਾ ਰੱਖਦਾ ਹੋਵੇ। ਹਿੰਦੂਆਂ ਨੇ ਇਹ ਸ਼ਬਦ ਬਦੇਸ਼ੀ ਲੋਕਾਂ ਵਾਸਤੇ ਖਾਸ ਕਰਕੇ ਮੁਸਲਮਾਨਾਂ ਵਾਸਤੇ ਭੀ ਵਰਤਿਆ ਹੈ। ਗੁਰਬਾਣੀ ਦੁਆਰਾ ਮਲੇਛ ਸ਼ਬਦ ਦੀ ਵਰਤੋਂ ਪਾਪੀ, ਮੰਦੀ ਇਛਾ ਵਾਲੇ ਵਾਸਤੇ ਕੀਤੀ ਗਈ ਹੈ। ਗੁਰਮਤਿ ਵਿਚ ਕਿਸੇ ਇਨਸਾਨ ਜਾਂ ਧਰਮ, ਅਥਵਾ ਰੰਗ ਨਸਲ ਨਾਲ ਕੋਈ ਵਿਤਕਰਾ ਨਹੀਂ ਹੈ। ਜੋ ਮੰਦਭਾਵਨਾ ਵਾਲਾ ਹੈ, ਉਹ ਮਲੇਛ ਹੈ।

(ੳ) ਲੇਪੁ ਨ ਲਾਗੋ ਤਿਲ ਕਾ ਮੂਲਿ॥ ਦੁਸਟੁ ਬ੍ਰਾਹਮਣੁ ਮੂਆ ਹੋਇ ਕੈ ਸੂਲ॥੧॥
ਹਰਿ ਜਨ ਰਾਖੇ ਪਾਰਬ੍ਰਹਮਿ ਆਪਿ॥ ਪਾਪੀ ਮੂਆ ਗੁਰ ਪਰਤਾਪਿ॥੧॥ਰਹਾਉ॥
ਅਪਣਾ ਖਸਮੁ ਜਨਿ ਆਪਿ ਧਿਆਇਆ॥ ਇਆਣਾ ਪਾਪੀ ਓਹੁ ਆਪਿ ਪਚਾਇਆ॥੨॥
ਪ੍ਰਭ ਮਾਤ ਪਿਤਾ ਅਪਣੇ ਦਾਸ ਕਾ ਰਖਵਾਲਾ॥ ਨਿੰਦਕ ਕਾ ਮਾਥਾ ਈਹਾਂ ਊਹਾ ਕਾਲਾ॥੩॥
ਜਨ ਨਾਨਕ ਕੀ ਪਰਮੇਸਰਿ ਸੁਣੀ ਅਰਦਾਸਿ॥ ਮਲੇਛੁ ਪਾਪੀ ਪਚਿਆ ਭਇਆ ਨਿਰਾਸੁ॥੪॥

*(ਭੈਰਉ ਮ:੫, ੧੧੩੭-੧੪)*

(ਅ) ਅਸੰਖ ਮਲੇਛ ਮਲੁ ਭਖਿ ਖਾਹਿ॥

*(ਜਪੁ, ੪-੫)*

(ੲ) ਨੀਲ ਵਸਤ੍ਰ ਪਹਿਰਿ ਹੋਵਹਿ ਪਰਵਾਣੁ॥ ਮਲੇਛ ਧਾਨੁ ਲੇ ਪੂਜਹਿ ਪੁਰਾਣੁ॥
ਅਭਾਖਿਆ ਕਾ ਕੁਠਾ ਬਕਰਾ ਖਾਣਾ॥ ਚਉਕੇ ਉਪਰਿ ਕਿਸੈ ਨ ਜਾਣਾ॥

*(ਆਸਾ ਵਾਰ, ਮ:੧, ੪੭੨-੧)*

(ਸ) ਖਤ੍ਰੀਆ ਤ ਧਰਮੁ ਛੋਡਿਆ ਮਲੇਛ ਭਾਖਿਆ ਗਹੀ॥
ਸ੍ਰਿਸਟਿ ਸਭ ਇਕ ਵਰਨ ਹੋਈ ਧਰਮ ਕੀ ਗਤਿ ਰਹੀ॥੩॥

*(ਧਨਾਸਰੀ ਮ:੧, ੬੬੩-੧)*



(ਹ) ਗਊ ਬਿਰਾਹਮਣ ਕਉ ਕਰੁ ਲਾਵਹੁ ਗੋਬਰਿ ਤਰਣੁ ਨ ਜਾਈ॥
ਧੋਤੀ ਟਿਕਾ ਤੈ ਜਪਮਾਲੀ ਧਾਨੁ ਮਲੇਛਾਂ ਖਾਈ॥
ਅੰਤਰਿ ਪੂਜਾ ਪੜਹਿ ਕਤੇਬਾ ਸੰਜਮੁ ਤੁਰਕਾ ਭਾਈ॥
ਛੋਡੀਲੇ ਪਾਖੰਡਾ॥ ਨਾਮਿ ਲਇਐ ਜਾਹਿ ਤਰੰਦਾ॥੧॥

*(ਆਸਾ ਵਾਰ ਮ:੧, ੪੭੧-੧੫)*

## ਮੜੀ ਮਸਾਣੀ (੧੯੮੮)

ਮਸਾਣੀ ਦਾ ਅਰਥ ਹੈ: ਸਿਵਿਆਂ ਦੇ ਵਿਚ, ਸ਼ਮਸ਼ਾਨ ਭੂਮੀ ਵਿਚ ਮੜੀ (ਮਟੀ, ਸਮਾਧ) ਦਾ ਬਣਾਉਣਾ। ਗੁਰਮਤਿ ਵਿਚ ਐਸਾ ਕਰਮ ਵਰਜਿਤ ਹੈ। ਮੜੀ ਮਸਾਣੀ ਦੀ ਪੂਜਾ ਕਰਨੀ ਮਨਮਤਿ ਹੈ। ਦੇਖੋ, ਨਿਮਨ ਲਿਖਤ ਪਾਵਨ ਗੁਰਬਾਣੀ ਦਾ ਹੁਕਮ :

(ੳ) ਜਿਨਿ ਜੀਉ ਪਿੰਡੁ ਦਿਤਾ ਤਿਸੁ ਚੇਤਹਿ ਨਾਹਿ॥ ਮੜੀ ਮਸਾਣੀ ਮੂੜੇ ਜੋਗੁ ਨਾਹਿ॥੯॥

*(ਬਸੰਤੁ ਮ:੧, ੧੧੯੦-੧)*

(ਅ) ਇਹੁ ਮਿਰਤਕੁ ਮੜਾ ਸਰੀਰੁ ਹੈ ਸਭੁ ਜਗੁ ਜਿਤੁ ਰਾਮ ਨਾਮੁ ਨਹੀ ਵਸਿਆ॥
ਰਾਮ ਨਾਮੁ ਗੁਰਿ ਉਦਕੁ ਚੁਆਇਆ ਫਿਰਿ ਹਰਿਆ ਹੋਆ ਰਸਿਆ॥੨॥

*(ਬਸੰਤੁ ਹਿੰਡੋਲੁ ਮ:੪, ੧੧੯੧-੧੧)*

(ੲ) ਰਹੈ ਬੇਬਾਣੀ ਮੜੀ ਮਸਾਣੀ॥ ਅੰਧੁ ਨ ਜਾਣੈ ਫਿਰਿ ਪਛੁਤਾਣੀ॥
ਸਤਿਗੁਰੁ ਭੇਟੇ ਸੋ ਸੁਖੁ ਪਾਏ॥ ਹਰਿ ਕਾ ਨਾਮੁ ਮੰਨਿ ਵਸਾਏ॥

*(ਆਸਾ ਵਾਰ ਮ:੧, ੪੬੭-੧੯)*

## ਮਾਇਆ ਅਤੇ ਮਾਇਆ ਧਾਰੀ (੧੯੮੯)

ਜੋ ਸੰਸਾਰੀ ਪਦਾਰਥ ਵਾਹਿਗੁਰੂ ਨੇ ਜੀਵਾਂ ਦੀ ਪਾਲਣਾ ਪੋਸਣਾ ਵਾਸਤੇ ਪੈਦਾ ਕੀਤੇ ਹਨ ਇਹ ਸਭ ਮਾਇਆ ਹਨ। ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਭੀ ਮਾਇਆ ਦਾ ਹੀ ਰੂਪ ਹਨ। ਮਾਤਾ, ਪਿਤਾ, ਪੁਤ, ਇਸਤ੍ਰੀ, ਸੰਪਤੀ, ਮਾਲ, ਧਨ, ਸੰਨਬੰਧੀ, ਮਿਤ੍ਰ ਅਤੇ ਸਜਨ ਸਾਰੇ ਹੀ ਮਾਇਆ ਦੀ ਹੀ ਇਕ ਸ਼੍ਰੇਣੀ ਹਨ। ਕਪਟ, ਛਲ, ਦੰਭ, ਫਰੇਬ, ਮੱਕਾਰੀ, ਧ੍ਰੋਹ, ਧੋਖਾ, ਦਗੇਬਾਜ਼ੀ, ਭਰਮ, ਭੁਲੇਖਾ, ਅਵਿਦਿਆ, ਦੂਜਾ ਭਾਵ, ਐਸ਼ਵਰਜ਼, ਤ੍ਰੈਗੁਣ, ਪੁੰਨ, ਪਾਪ, ਦਾਨ, ਧਰਮ, ਦੁਕ੍ਰਿਤ, ਸੁਕ੍ਰਿਤ, ਤਪ ਸਾਧਨ, ਸੇਵਾ, ਤੀਰਥ ਭ੍ਰਮਣ, ਬਤ੍ਰ ਨੇਮ, ਪੂਜਾ, ਅਰਚਾ, ਬੰਦਨ ਅਤੇ ਡੰਡਉਤ ਸਾਰੇ ਮਾਇਆ ਦੇ ਰੂਪ ਹਨ। ਭਾਵ ਜੋ ਕੁਝ ਭੀ ਸੰਸਾਰ ਵਿਚ ਦਿਖਾਈ ਦੇ ਰਿਹਾ ਹੈ ਇਹ ਸਭ ਕੁਝ ਮਾਇਆ ਦਾ ਰੂਪ ਹੀ ਹੈ। ਤਾਂ ਤੇ ਸਾਰੀ ਰਚਨਾ ਹੀ ਮਾਇਆ ਦਾ ਰੂਪ ਹੈ। ਕੁਦਰਤ ਦਾ ਦੂਸਰਾ ਨਾਉ ਹੀ ਮਾਇਆ ਹੈ। ਮਾਇਆ ਚੇਰੀ ਹੈ, ਦਾਸੀ ਹੈ, ਪ੍ਰੰਤੂ ਉਹ ਕੌਣ ਹਨ, ਜੋ ਇਸ ਨੂੰ ਦਾਸੀ ਅਥਵਾ ਚੇਰੀ ਬਣਾ ਸੇਵਾ ਕਰਵਾਉਂਦੇ ਹਨ ਅਤੇ ਉਹ ਕੌਣ ਹਨ ਜੋ ਮਾਇਆ ਦੇ ਮੋਹ ਵਿਚ ਗ੍ਰਸ ਕੇ ਮਾਇਆ ਦੀ ਸੇਵਾ ਕਰਦੇ ਹਨ। ਗੁਰਮੁਖ ਜਨ ਇਸ ਮਾਇਆ ਨੂੰ ਆਪਣੀ ਸੇਵਾ ਵਿਚ ਜੋੜ ਲੈਂਦੇ ਹਨ ਅਤੇ ਸਾਕਤ ਜਨ ਮਾਇਆ ਦੇ ਅਧੀਨ ਹੋ ਕੇ ਇਸ ਦੀ ਚਾਕਰੀ ਕਮਾਂਵਦੇ ਹਨ। ਨਿਮਨ ਲਿਖਤ ਗੁਰਬਾਣੀ ਦੇ ਪਾਵਨ ਵਾਕਾਂ ਦਾ ਤਬਸਰਾ ਸੁਹਿਰਦ ਪਾਠਕਾਂ ਦੀ ਸੇਵਾ ਵਿਚ ਦਰਜ ਕੀਤਾ ਜਾਂਦਾ ਹੈ। ਮਾਇਕ ਵਸਤੂਆਂ ਜੀਵਾਂ ਦੇ ਕਰਮ ਕਮਾਉਣ ਵਾਸਤੇ ਹਨ ਪਰ ਦੇਖਣਾ ਇਹ ਹੈ ਕਿ ਇਨਸਾਨ ਮਾਇਕ ਵਸਤੂਆਂ ਦੀ ਵਰਤੋਂ ਕਰਦਾ ਹੋਇਆ ਕੈਸੇ ਕਰਮ ਕਮਾਂਵਦਾ ਹੈ।

(ੳ) ਨਾਨਕ ਮਾਇਆ ਕਰਮ ਬਿਰਖੁ ਫਲ ਅੰਮ੍ਰਿਤ ਫਲ ਵਿਸੁ॥
ਸਭ ਕਾਰਣ ਕਰਤਾ ਕਰੇ ਜਿਸੁ ਖਵਾਲੇ ਤਿਸੁ॥੧॥

*(ਮਲਾਰ ਵਾਰ ਮ:੧, ੧੨੯੦-੧੪)*

(ਅ) ਨਾਨਕ ਹਰਿ ਨਾਮੁ ਜਿਨੀ ਆਰਾਧਿਆ ਅਨਦਿਨੁ ਹਰਿ ਲਿਵ ਤਾਰ॥

ਮਾਇਆ ਬੰਦੀ ਖਸਮ ਕੀ ਤਿਨ ਅਗੈ ਕਮਾਵੈ ਕਾਰ॥

*(ਸਿਰੀ ਵਾਰ ਮ:੩, ੯੦-੮)*

(ੲ) ਐਬ ਤਨਿ ਚਿਕੜੋ ਇਹੁ ਮਨੁ ਮੀਡਕੋ ਕਮਲ ਕੀ ਸਾਰ ਨਹੀ ਮੂਲਿ ਪਾਈ॥
ਭਉਰੁ ਉਸਤਾਦੁ ਨਿਤ ਭਾਖਿਆ ਬੋਲੇ ਕਿਉ ਬੂਝੈ ਜਾ ਨਹ ਬੁਝਾਈ॥੨॥
ਆਖਣੁ ਸੁਨਣਾ ਪਉਣ ਕੀ ਬਾਣੀ ਇਹੁ ਮਨੁ ਰਤਾ ਮਾਇਆ॥
ਖਸਮ ਕੀ ਨਦਰਿ ਦਿਲਹਿ ਪਸਿੰਦੇ ਜਿਨੀ ਕਰਿ ਏਕੁ ਧਿਆਇਆ॥੩॥
ਤੀਹ ਕਰਿ ਰਖੇ ਪੰਜ ਕਰਿ ਸਾਥੀ ਨਾਉ ਸੈਤਾਨੁ ਮਤੁ ਕਟਿ ਜਾਈ॥
ਨਾਨਕੁ ਆਖੈ ਰਾਹਿ ਪੈ ਚਲਣਾ ਮਾਲੁ ਧਨੁ ਕਿਤ ਕੂ ਸੰਜਿਆਹੀ॥੪॥

*(ਸਿਰੀ ਮ:੧, ੨੪-੩)*

(ਸ) ਮਾਇਆ ਕਾਰਣਿ ਕਰੈ ਉਪਾਉ॥ ਕਬਹਿ ਨ ਘਾਲੈ ਸੀਧਾ ਪਾਉ॥
ਜਿਨਿ ਕੀਆ ਤਿਸੁ ਚੀਤਿ ਨ ਆਣੈ॥ ਕੂੜੀ ਕੂੜੀ ਮੁਖਹੁ ਵਖਾਣੈ॥੩॥

*(ਭੈਰਉ ਮ:੫, ੧੧੫੧-੧੫)*

(ਹ) ਮਾਇਆ ਖੋਟੀ ਰਾਸਿ ਹੈ ਏਕ ਚਸੇ ਮਹਿ ਪਾਜੁ ਲਹਿ ਜਾਇ॥
ਹਥਹੁ ਛੁੜਕੀ ਤਨੁ ਸਿਆਹੁ ਹੋਇ ਬਦਨੁ ਜਾਇ ਕੁਮਲਾਇ॥੧॥

*(ਗੂਜਰੀ ਵਾਰ ਮ:੩, ੫੧੦-੫)*

(ਕ) ਮਾਇਆ ਹੋਈ ਨਾਗਨੀ ਜਗਤਿ ਰਹੀ ਲਪਟਾਇ॥
ਇਸ ਕੀ ਸੇਵਾ ਜੋ ਕਰੇ ਤਿਸ ਹੀ ਕਉ ਫਿਰਿ ਖਾਇ॥
ਗੁਰਮੁਖਿ ਕੋਈ ਗਾਰੜੂ ਤਿਨਿ ਮਲਿ ਦਲਿ ਲਾਈ ਪਾਇ॥
ਨਾਨਕ ਸੇਈ ਉਬਰੇ ਜਿ ਸਚਿ ਰਹੇ ਲਿਵ ਲਾਇ॥੨॥

*(ਗੂਜਰੀ ਵਾਰ ਮ:੩, ੫੧੦-੯)*

(ਖ) ਮਾਇਆ ਮੋਹਿ ਜਗੁ ਭਰਮਿਆ ਘਰੁ ਮੁਸੈ ਖਬਰਿ ਨ ਹੋਇ॥
ਕਾਮ ਕ੍ਰੋਧਿ ਮਨੁ ਹਿਰਿ ਲਇਆ ਮਨਮੁਖ ਅੰਧਾ ਲੋਇ॥
ਗਿਆਨ ਖੜਗ ਪੰਚ ਦੂਤ ਸੰਘਾਰੇ ਗੁਰਮਤਿ ਜਾਗੈ ਸੋਇ॥

*(ਸਲੋਕ ਮ:੩, ੧੪੧੪-੫)*

(ਗ) ਕਵਨ ਕਾਜ ਮਾਇਆ ਵਡਿਆਈ॥ ਜਾ ਕਉ ਬਿਨਸਤ ਬਾਰ ਨ ਕਾਈ॥੧॥
ਇਹੁ ਸੁਪਨਾ ਸੋਵਤ ਨਹੀ ਜਾਨੈ॥ ਅਚੇਤ ਬਿਵਸਥਾ ਮਹਿ ਲਪਟਾਨੈ॥੧॥ਰਹਾਉ॥

*(ਸੂਹੀ ਮ:੫, ੭੪੦-੮)*

(ਘ) ਮਾਇਆ ਜੇਵਡੁ ਦੁਖੁ ਨਹੀ ਸਭਿ ਭਵਿ ਥਕੇ ਸੰਸਾਰੁ॥
ਗੁਰਮਤੀ ਸੁਖੁ ਪਾਈਐ ਸਚੁ ਨਾਮੁ ਉਰ ਧਾਰਿ॥੩॥

*(ਸਿਰੀ ਮ:੩, ੩੯-੧੨)*

(ਙ) ਆਪੇ ਮਾਇਆ ਆਪੇ ਛਾਇਆ॥ ਆਪੇ ਮੋਹੁ ਸਭੁ ਜਗਤੁ ਉਪਾਇਆ॥
ਆਪੇ ਗੁਣਦਾਤਾ ਗੁਣ ਗਾਵੈ ਆਪੇ ਆਖਿ ਸੁਣਾਵਣਿਆ॥੫॥

*(ਮਾਝ ਮ:੩, ੧੨੫-੧੬)*

(ਚ) ਹਉਮੈ ਮਾਇਆ ਮੋਹਣੀ ਦੂਜੈ ਲਗੈ ਜਾਇ॥
ਨਾ ਇਹ ਮਾਰੀ ਨ ਮਰੈ ਨਾ ਇਹ ਹਟਿ ਵਿਕਾਇ॥
ਗੁਰ ਕੈ ਸਬਦਿ ਪਰਜਾਲੀਐ ਤਾ ਇਹ ਵਿਚਹੁ ਜਾਇ॥
ਤਨੁ ਮਨੁ ਹੋਵੈ ਉਜਲਾ ਨਾਮੁ ਵਸੈ ਮਨਿ ਆਇ॥
ਨਾਨਕ ਮਾਇਆ ਕਾ ਮਾਰਣੁ ਸਬਦੁ ਹੈ ਗੁਰਮੁਖਿ ਪਾਇਆ ਜਾਇ॥੨॥

*(ਬਿਲਾਵਲ ਵਾਰ ਮ:੩, ੮੫੩-੧੪)*

(ਛ) ਮਾਇਆ ਮੋਹੁ ਚੁਕਾਇਆ ਗੁਰਮਤੀ ਸਹਜਿ ਸੁਭਾਇ॥
ਬਿਨੁ ਸਬਦੈ ਜਗੁ ਦੁਖੀਆ ਫਿਰੈ ਮਨਮੁਖਾ ਨੋ ਗਈ ਖਾਇ॥
ਸਬਦੇ ਨਾਮੁ ਧਿਆਈਐ ਸਬਦੇ ਸਚਿ ਸਮਾਇ॥੪॥
ਮਾਇਆ ਭੂਲੇ ਸਿਧ ਫਿਰਹਿ ਸਮਾਧਿ ਨ ਲਗੈ ਸੁਭਾਇ॥
ਤੀਨੇ ਲੋਅ ਵਿਆਪਤ ਹੈ ਅਧਿਕ ਰਹੀ ਲਪਟਾਇ॥
ਬਿਨੁ ਗੁਰ ਮੁਕਤਿ ਨ ਪਾਈਐ ਨਾ ਦੁਬਿਧਾ ਮਾਇਆ ਜਾਇ॥੫॥
ਮਾਇਆ ਕਿਸ ਨੋ ਆਖੀਐ ਕਿਆ ਮਾਇਆ ਕਰਮ ਕਮਾਇ॥
ਦੁਖਿ ਸੁਖਿ ਏਹੁ ਜੀਉ ਬਧੁ ਹੈ ਹਉਮੈ ਕਰਮ ਕਮਾਇ॥
ਬਿਨੁ ਸਬਦੈ ਭਰਮੁ ਨ ਚੂਕਈ ਨਾ ਵਿਚਹੁ ਹਉਮੈ ਜਾਇ॥੬॥
ਬਿਨੁ ਪ੍ਰੀਤੀ ਭਗਤਿ ਨ ਹੋਵਈ ਬਿਨੁ ਸਬਦੈ ਥਾਇ ਨ ਪਾਇ॥
ਸਬਦੇ ਹਉਮੈ ਮਾਰੀਐ ਮਾਇਆ ਕਾ ਭ੍ਰਮੁ ਜਾਇ॥
ਨਾਮੁ ਪਦਾਰਥੁ ਪਾਈਐ ਗੁਰਮੁਖਿ ਸਹਜਿ ਸੁਭਾਇ॥੭॥

*(ਸਿਰੀ ਮ:੩, ੬੬-੧੯)*

(ਜ) ਸਕਰ ਖੰਡੁ ਮਾਇਆ ਤਨਿ ਮੀਠੀ ਹਮ ਤਉ ਪੰਡ ਉਚਾਈ ਰੇ॥
ਰਾਤਿ ਅਨੇਰੀ ਸੂਝਸਿ ਨਾਹੀ ਲਜੁ ਟੂਕਸਿ ਮੂਸਾ ਭਾਈ ਰੇ॥੨॥

*(ਗਉੜੀ ਚੇਤੀ ਮ:੧, ੧੫੬-੬)*

(ਝ) ਬਿਆਪਤ ਹਰਖ ਸੋਗ ਬਿਸਥਾਰ॥ ਬਿਆਪਤ ਸੁਰਗ ਨਰਕ ਅਵਤਾਰ॥
ਬਿਆਪਤ ਧਨ ਨਿਰਧਨ ਪੇਖਿ ਸੋਭਾ॥ ਮੂਲੁ ਬਿਆਧੀ ਬਿਆਪਸਿ ਲੋਭਾ॥੧॥
ਮਾਇਆ ਬਿਆਪਤ ਬਹੁ ਪਰਕਾਰੀ॥ ਸੰਤ ਜੀਵਹਿ ਪ੍ਰਭ ਓਟ ਤੁਮਾਰੀ ॥੧॥ਰਹਾਉ॥

*(ਗਉੜੀ ਗੁਆਰੇਰੀ, ਮ:੫, ੧੮੧-੧)*

(ਞ) ਮਾਈ ਮਾਇਆ ਛਲੁ॥
ਤ੍ਰਿਣ ਕੀ ਅਗਨਿ ਮੇਘ ਕੀ ਛਾਇਆ ਗੋਬਿਦ ਭਜਨ ਬਿਨੁ ਹੜ ਕਾ ਜਲੁ॥ਰਹਾਉ॥

*(ਟੋਡੀ ਮ:੫, ੭੧੭-੫)*

(ਟ) ਬਾਬਾ ਮਾਇਆ ਸਾਥਿ ਨ ਹੋਇ॥ ਇਨਿ ਮਾਇਆ ਜਗੁ ਮੋਹਿਆ ਵਿਰਲਾ ਬੂਝੈ ਕੋਇ॥ਰਹਾਉ॥

*(ਸੋਰਠਿ ਮ: ੧, ੫੯੫-੧੧)*

(ਠ) ਇਹ ਸੰਸਾਰ ਤੇ ਤਬ ਹੀ ਛੂਟਉ ਜਉ ਮਾਇਆ ਨਹ ਲਪਟਾਵਉ॥

ਮਾਇਆ ਨਾਮੁ ਗਰਭ ਜੋਨਿ ਕਾ ਤਿਹ ਤਜਿ ਦਰਸਨੁ ਪਾਵਉ॥੩॥

*(ਧਨਾਸਰੀ ਨਾਮਦੇਵ, ੬੯੩-੭)*

(ਡ) ਮਾਇਆ ਮੋਹੁ ਗੁਬਾਰੁ ਹੈ ਦੂਜੈ ਭਰਮਾਈ॥ ਮਨਮੁਖ ਠਉਰ ਨ ਪਾਇਨ੍ਹੀ ਫਿਰਿ ਆਵੈ ਜਾਈ॥

*(ਸੂਹੀ ਵਾਰ ਮ:੩, ੭੮੬-੧੦)*

(ਢ) ਖਸਮੁ ਮਰੈ ਤਉ ਨਾਰਿ ਨ ਰੋਵੈ॥ ਉਸੁ ਰਖਵਾਰਾ ਅਉਰੋ ਹੋਵੈ॥
ਰਖਵਾਰੇ ਕਾ ਹੋਇ ਬਿਨਾਸ॥ ਆਗੈ ਨਰਕੁ ਈਹਾ ਭੋਗ ਬਿਲਾਸ॥੧॥
ਏਕ ਸੁਹਾਗਨਿ ਜਗਤ ਪਿਆਰੀ॥ ਸਗਲੇ ਜੀਅ ਜੰਤ ਕੀ ਨਾਰੀ॥੧॥ਰਹਾਉ॥
ਸੋਹਾਗਨਿ ਗਲਿ ਸੋਹੈ ਹਾਰੁ॥ ਸੰਤ ਕਉ ਬਿਖੁ ਬਿਗਸੈ ਸੰਸਾਰੁ॥
ਕਰਿ ਸੀਗਾਰੁ ਬਹੈ ਪਖਿਆਰੀ॥ ਸੰਤ ਕੀ ਠਿਠਕੀ ਫਿਰੈ ਬਿਚਾਰੀ॥੨॥
ਸੰਤ ਭਾਗਿ ਓਹ ਪਾਛੈ ਪਰੈ॥ ਗੁਰ ਪਰਸਾਦੀ ਮਾਰਹੁ ਡਰੈ॥
ਸਾਕਤ ਕੀ ਓਹ ਪਿੰਡ ਪਰਾਇਣਿ॥ ਹਮ ਕਉ ਦ੍ਰਿਸਟਿ ਪਰੈ ਤ੍ਰਖਿ ਡਾਇਣਿ॥੩॥
ਹਮ ਤਿਸ ਕਾ ਬਹੁ ਜਾਨਿਆ ਭੇਉ॥ ਜਬ ਹੂਏ ਕ੍ਰਿਪਾਲ ਮਿਲੇ ਗੁਰਦੇਉ॥
ਕਹੁ ਕਬੀਰ ਅਬ ਬਾਹਰਿ ਪਰੀ॥ ਸੰਸਾਰੈ ਕੈ ਅੰਚਲਿ ਲਰੀ॥੪॥

*(ਗੋਂਡ ਕਬੀਰ, ੮੭੧-੧੪)*

(ਣ) ਜੈਸੀ ਅਗਨਿ ਉਦਰ ਮਹਿ ਤੈਸੀ ਬਾਹਰਿ ਮਾਇਆ॥
ਮਾਇਆ ਅਗਨਿ ਸਭ ਇਕੋ ਜੇਹੀ ਕਰਤੈ ਖੇਲੁ ਰਚਾਇਆ॥
ਜਾ ਤਿਸੁ ਭਾਣਾ ਤਾ ਜੰਮਿਆ ਪਰਵਾਰਿ ਭਲਾ ਭਾਇਆ॥
ਲਿਵ ਛੁੜਕੀ ਲਗੀ ਤ੍ਰਿਸਨਾ ਮਾਇਆ ਅਮਰੁ ਵਰਤਾਇਆ॥
ਏਹ ਮਾਇਆ ਜਿਤੁ ਹਰਿ ਵਿਸਰੈ ਮੋਹੁ ਉਪਜੈ ਭਾਉ ਦੂਜਾ ਲਾਇਆ॥
ਕਹੈ ਨਾਨਕੁ ਗੁਰ ਪਰਸਾਦੀ ਜਿਨਾ ਲਿਵ ਲਾਗੀ ਤਿਨੀ ਵਿਚੇ ਮਾਇਆ ਪਾਇਆ॥੨੯॥

*(ਰਾਮਕਲੀ ਮ:੩, ਅਨੰਦੁ ੯੨੧-੨)*

(ਤ) ਧਨਿ ਗਇਐ ਬਹਿ ਝੂਰੀਐ ਧਨ ਮਹਿ ਚੀਤੁ ਗਵਾਰ॥
ਧਨੁ ਵਿਰਲੀ ਸਚੁ ਸੰਚਿਆ ਨਿਰਮਲੁ ਨਾਮੁ ਪਿਆਰਿ॥
ਧਨੁ ਗਇਆ ਤਾ ਜਾਣ ਦੇਹਿ ਜੇ ਰਾਚਹਿ ਰੰਗਿ ਏਕ॥
ਮਨੁ ਦੀਜੈ ਸਿਰੁ ਸਉਪੀਐ ਭੀ ਕਰਤੇ ਕੀ ਏਕ॥

*(ਰਾਮਕਲੀ ਮ:੧, ਓਅੰਕਾਰੁ, ੯੩੪-੧੫)*

(ਥ) ਮਾਇਆ ਮਾਇਆ ਕਰਿ ਮੁਏ ਮਾਇਆ ਕਿਸੈ ਨ ਸਾਥਿ॥
ਹੰਸੁ ਚਲੈ ਉਠਿ ਡੁਮਣੋ ਮਾਇਆ ਭੂਲੀ ਆਥਿ॥
ਮਨੁ ਝੂਠਾ ਜਮਿ ਜੋਹਿਆ ਅਵਗੁਣ ਚਲਹਿ ਨਾਲਿ॥
ਮਨ ਮਹਿ ਮਨੁ ਉਲਟੋ ਮਰੈ ਜੇ ਗੁਣ ਹੋਵਹਿ ਨਾਲਿ॥
ਮੇਰੀ ਮੇਰੀ ਕਰਿ ਮੁਏ ਵਿਣੁ ਨਾਵੈ ਦੁਖੁ ਭਾਲਿ॥
ਗੜ ਮੰਦਰ ਮਹਲਾ ਕਹਾ ਜਿਉ ਬਾਜੀ ਦੀਬਾਣੁ॥

ਨਾਨਕ ਸਚੇ ਨਾਮ ਵਿਣੁ ਝੂਠਾ ਆਵਣ ਜਾਣੁ॥
ਆਪੇ ਚਤੁਰੁ ਸਰੂਪੁ ਹੈ ਆਪੇ ਜਾਣੁ ਸੁਜਾਣੁ॥੪੨॥

*(ਰਾਮਕਲੀ ਮ:੧, ਓਅੰਕਾਰੁ, ੯੩੫-੧੮)*

(ਦ) ਮਾਥੈ ਤ੍ਰਿਕੁਟੀ ਦ੍ਰਿਸਟਿ ਕਰੂਰਿ॥ ਬੋਲੈ ਕਉੜਾ ਜਿਹਬਾ ਕੀ ਫੂੜਿ॥
ਸਦਾ ਭੂਖੀ ਪਿਰੁ ਜਾਨੈ ਦੂਰਿ॥੧॥
ਐਸੀ ਇਸਤ੍ਰੀ ਇਕ ਰਾਮਿ ਉਪਾਈ॥
ਉਨਿ ਸਭੁ ਜਗੁ ਖਾਇਆ ਹਮ ਗੁਰਿ ਰਾਖੇ ਮੇਰੇ ਭਾਈ॥ਰਹਾਉ॥
ਪਾਇ ਠਗਉਲੀ ਸਭੁ ਜਗੁ ਜੋਹਿਆ॥ ਬ੍ਰਹਮਾ ਬਿਸਨੁ ਮਹਾਦੇਉ ਮੋਹਿਆ॥
ਗੁਰਮੁਖਿ ਨਾਮਿ ਲਗੇ ਸੇ ਸੋਹਿਆ॥੨॥
ਵਰਤ ਨੇਮ ਕਰਿ ਥਾਕੇ ਪੁਨਹਚਰਨਾ॥
ਤਟ ਤੀਰਥ ਭਵੇ ਸਭ ਧਰਨਾ॥ ਸੇ ਉਬਰੇ ਜਿ ਸਤਿਗੁਰ ਕੀ ਸਰਨਾ॥੩॥
ਮਾਇਆ ਮੋਹਿ ਸਭੋ ਜਗੁ ਬਾਧਾ॥ ਹਉਮੈ ਪਚੈ ਮਨਮੁਖ ਮੂਰਾਖਾ॥
ਗੁਰ ਨਾਨਕ ਬਾਹ ਪਕਰਿ ਹਮ ਰਾਖਾ॥੪॥

*(ਆਸਾ ਮ:੫, ੩੯੪-੧੩)*

(ਧ) ਮਾਇਆ ਹੋਈ ਨਾਗਨੀ ਜਗਤਿ ਰਹੀ ਲਪਟਾਇ॥
ਇਸ ਕੀ ਸੇਵਾ ਜੋ ਕਰੇ ਤਿਸ ਹੀ ਕਉ ਫਿਰਿ ਖਾਇ॥
ਗੁਰਮੁਖਿ ਕੋਈ ਗਾਰੜੂ ਤਿਨਿ ਮਲਿ ਦਲਿ ਲਾਈ ਪਾਇ॥
ਨਾਨਕ ਸੇਈ ਉਬਰੇ ਜਿ ਸਚਿ ਰਹੇ ਲਿਵ ਲਾਇ॥੨॥

*(ਗੂਜਰੀ ਵਾਰ ਮ:੩, ੫੧੦-੯)*

(ਨ) ਨਾਨਕ ਮਾਇਆ ਕਾ ਮਾਰਣੁ ਹਰਿ ਨਾਮੁ ਹੈ ਗੁਰਮੁਖਿ ਪਾਇਆ ਜਾਇ॥੧॥

*(ਗੂਜਰੀ ਵਾਰ ਮ:੩, ੫੧੩-੧੭)*

(ਪ) ਇਨੁ ਸਿਉ ਪ੍ਰੀਤਿ ਕਰੀ ਘਨੇਰੀ॥ ਜਉ ਮਿਲੀਐ ਤਉ ਵਧੈ ਵਧੇਰੀ॥
ਗਲਿ ਚਮੜੀ ਜਉ ਛੋਡੈ ਨਾਹੀ॥ਲਾਗਿ ਛੁਟੋ ਸਤਿਗੁਰ ਕੀ ਪਾਈ॥੧॥
ਜਗ ਮੋਹਨੀ ਹਮ ਤਿਆਗਿ ਗਵਾਈ॥ ਨਿਰਗੁਨੁ ਮਿਲਿਓ ਵਜੀ ਵਧਾਈ॥੧॥ਰਹਾਉ॥
ਐਸੀ ਸੁੰਦਰਿ ਮਨ ਕਉ ਮੋਹੈ॥ ਬਾਟਿ ਘਾਟਿ ਗ੍ਰਿਹਿ ਬਨਿ ਬਨਿ ਜੋਹੈ॥
ਮਨਿ ਤਨਿ ਲਾਗੈ ਹੋਇ ਕੈ ਮੀਠੀ॥ ਗੁਰ ਪ੍ਰਸਾਦਿ ਮੈ ਖੋਟੀ ਡੀਠੀ॥੨॥
ਅਗਰਕ ਉਸ ਕੇ ਵਡੇ ਠਗਾਊ॥ ਛੋਡਹਿ ਨਾਹੀ ਬਾਪ ਨ ਮਾਊ॥
ਮੇਲੀ ਅਪਨੇ ਉਨਿ ਲੇ ਬਾਂਧੇ॥ ਗੁਰ ਕਿਰਪਾ ਤੇ ਮੈ ਸਗਲੇ ਸਾਧੇ॥੩॥
ਅਬ ਮੋਰੈ ਮਨਿ ਭਇਆ ਅਨੰਦ॥ ਭਉ ਚੂਕਾ ਟੂਟੇ ਸਭਿ ਫੰਦ॥
ਕਹੁ ਨਾਨਕ ਜਾ ਸਤਿਗੁਰੁ ਪਾਇਆ॥ ਘਰੁ ਸਗਲਾ ਮੈ ਸੁਖੀ ਬਸਾਇਆ॥੪॥

*(ਆਸਾ ਮ:੫, ੩੭੨-੬)*

(ਫ) ਮਾਇਆ ਵੇਖਿ ਨ ਭੁਲੁ ਤੂ ਮਨਮੁਖ ਮੂਰਖਾ॥

ਚਲਦਿਆ ਨਾਲਿ ਨ ਚਲਈ ਸਭੁ ਝੂਠੁ ਦਰਬੁ ਲਖਾ॥
ਅਗਿਆਨੀ ਅੰਧੁ ਨ ਬੂਝਈ ਸਿਰ ਊਪਰਿ ਜਮ ਖੜਗੁ ਕਲਖਾ॥

*(ਮਾਰੂ ਵਾਰ ਮ:੩, ੧੦੮੭-੧੮)*

(ਬ) ਜਿਸੁ ਗ੍ਰਿਹਿ ਬਹੁਤੁ ਤਿਸੈ ਗ੍ਰਿਹਿ ਚਿੰਤਾ॥
ਜਿਸੁ ਗ੍ਰਿਹਿ ਥੋਰੀ ਸੁ ਫਿਰੈ ਭ੍ਰਮੰਤਾ॥
ਦੁਹੂ ਬਿਵਸਥਾ ਤੇ ਜੋ ਮੁਕਤਾ ਸੋਈ ਸੁਹੇਲਾ ਭਾਲੀਐ॥੧॥

*(ਮਾਰੂ ਮ:੫, ੧੦੧੯-੮)*

(ਭ) ਮਾਇਆ ਕਾ ਰੂਪੁ ਸਭੁ ਤਿਸ ਤੇ ਹੋਇ॥ ਜਿਸ ਨੋ ਮੇਲੇ ਸੁ ਨਿਰਮਲੁ ਹੋਇ॥
ਜਿਸ ਨੋ ਲਾਏ ਲਗੈ ਤਿਸੁ ਆਇ॥ ਸਭੁ ਸਚੁ ਦਿਖਾਲੇ ਤਾ ਸਚਿ ਸਮਾਇ॥੩॥

*(ਬਿਲਾਵਲੁ ਮ:੩, ੭੯੭-੬)*

(ਮ) ਮਾਇਆ ਮੋਹੁ ਸਭੁ ਬਰਲੁ ਹੈ ਦੂਜੈ ਭਾਇ ਖੁਆਈ ਰਾਮ॥
ਮਾਤਾ ਪਿਤਾ ਸਭੁ ਹੇਤੁ ਹੈ ਹੇਤੇ ਪਲਚਾਈ ਰਾਮ॥

*(ਵਡਹੰਸੁ ਮ:੩, ੫੭੧-੧੧)*

(ਯ) ਛੋਡਿ ਬਹੈ ਤਉ ਛੂਟੈ ਨਾਹੀ॥ ਜਉ ਸੰਚੈ ਤਉ ਭਉ ਮਨ ਮਾਹੀ॥
ਇਸ ਹੀ ਮਹਿ ਜਿਸ ਕੀ ਪਤਿ ਰਾਖੈ ਤਿਸੁ ਸਾਧੂ ਚਉਰੁ ਢਾਲੀਐ ॥੬॥

*(ਮਾਰੂ ਮ:੫, ੧੦੧੯-੧੪)*

(ਰ) ਮਾਇਆ ਦਾਸੀ ਭਗਤਾ ਕੀ ਕਾਰ ਕਮਾਵੈ॥ ਚਰਣੀ ਲਾਗੈ ਤਾ ਮਹਲੁ ਪਾਵੈ॥
ਸਦ ਹੀ ਨਿਰਮਲੁ ਸਹਜਿ ਸਮਾਵੈ॥੬॥

*(ਗਉੜੀ ਮ:੩, ੨੩੧-੪)*

(ਲ) ਜਬੁ ਇਹੁ ਧਾਵੈ ਮਾਇਆ ਅਰਥੀ॥ ਨਹ ਤ੍ਰਿਪਤਾਵੈ ਨਹ ਤਿਸ ਲਾਥੀ॥
ਜਬ ਇਸ ਤੇ ਇਹੁ ਹੋਇਓ ਜਉਲਾ॥ ਪੀਛੈ ਲਾਗਿ ਚਲੀ ਉਠਿ ਕਉਲਾ॥੬॥

*(ਗਉੜੀ ਗੁਆਰੇਰੀ ਮ:੫, ੨੩੫-੧੭)*

(ਵ) ਜਿਨਿ ਕੀਨੇ ਵਸਿ ਅਪੁਨੈ ਤ੍ਰੈ ਗੁਣ ਭਵਣ ਚਤੁਰ ਸੰਸਾਰਾ॥
ਜਗ ਇਸਨਾਨ ਤਾਪ ਥਾਨ ਖੰਡੇ ਕਿਆ ਇਹੁ ਜੰਤੁ ਵਿਚਾਰਾ॥੧॥
ਪ੍ਰਭ ਕੀ ਓਟ ਗਹੀ ਤਉ ਛੂਟੋ॥
ਸਾਧ ਪ੍ਰਸਾਦਿ ਹਰਿ ਹਰਿ ਹਰਿ ਗਾਏ ਬਿਖੈ ਬਿਆਧਿ ਤਬ ਹੂਟੋ॥੧॥ਰਹਾਉ॥
ਨਹ ਸੁਣੀਐ ਨਹ ਮੁਖ ਤੇ ਬਕੀਐ ਨਹ ਮੋਹੈ ਉਹ ਡੀਠੀ॥
ਐਸੀ ਠਗਉਰੀ ਪਾਇ ਭੁਲਾਵੈ ਮਨਿ ਸਭ ਕੈ ਲਾਗੈ ਮੀਠੀ॥੨॥
ਮਾਇ ਬਾਪ ਪੂਤ ਹਿਤ ਭ੍ਰਾਤਾ ਉਨਿ ਘਰਿ ਘਰਿ ਮੇਲਿਓ ਦੂਆ॥
ਕਿਸ ਹੀ ਵਾਧਿ ਘਾਟਿ ਕਿਸ ਹੀ ਪਹਿ ਸਗਲੇ ਲਰਿ ਲਰਿ ਮੂਆ॥੩॥
ਹਉ ਬਲਿਹਾਰੀ ਸਤਿਗੁਰ ਅਪੁਨੇ ਜਿਨਿ ਇਹੁ ਚਲਤੁ ਦਿਖਾਇਆ॥
ਗੂਝੀ ਭਾਹਿ ਜਲੈ ਸੰਸਾਰਾ ਭਗਤ ਨ ਬਿਆਪੈ ਮਾਇਆ॥੪॥
ਸੰਤ ਪ੍ਰਸਾਦਿ ਮਹਾ ਸੁਖੁ ਪਾਇਆ ਸਗਲੇ ਬੰਧਨ ਕਾਟੇ॥

ਹਰਿ ਹਰਿ ਨਾਮੁ ਨਾਨਕ ਧਨੁ ਪਾਇਆ ਅਪੁਨੈ ਘਰਿ ਲੈ ਆਇਆ ਖਾਟੇ॥੫॥

*(ਧਨਾਸਰੀ ਮ:੫, ੬੭੩-੧੨)*

(ੜ) ਮੋਹਨੀ ਮੋਹਿ ਲੀਏ ਤ੍ਰੈ ਗੁਨੀਆ॥ ਲੋਭਿ ਵਿਆਪੀ ਝੂਠੀ ਦੁਨੀਆ॥
ਮੇਰੀ ਮੇਰੀ ਕਰਿ ਕੈ ਸੰਚੀ ਅੰਤ ਕੀ ਬਾਰ ਸਗਲ ਲੇ ਛਲੀਆ॥੧॥
ਨਿਰਭਉ ਨਿਰੰਕਾਰੁ ਦਇਅਲੀਆ॥ ਜੀਅ ਜੰਤ ਸਗਲੇ ਪ੍ਰਤਿਪਲੀਆ॥੧॥ਰਹਾਉ॥

(ਸਾਰਾ ਸ਼ਬਦ ਦੇਖੋ ਜੀ) *(ਮਾਰੂ ਮ:੫, ੧੦੦੪-੫)*

(ੳੳ) ਜਲ ਮਹਿ ਮਨੀ ਮਾਇਆ ਕੇ ਬੇਧੇ ॥ ਦੀਪਕ ਪਤੰਗ ਮਾਇਆ ਕੇ ਛੇਦੇ॥
ਕਾਮ ਮਾਇਆ ਕੁੰਚਰ ਕਉ ਬਿਆਪੈ॥ ਭੁਇਅੰਗਮ ਭ੍ਰਿੰਗ ਮਾਇਆ ਮਹਿ ਖਾਪੇ॥੧॥
ਮਾਇਆ ਐਸੀ ਮੋਹਨੀ ਭਾਈ॥ ਜੇਤੇ ਜੀਅ ਤੇਤੇ ਡਹਕਾਈ॥੧॥ ਰਹਾਉ॥

(ਸਾਰਾ ਸ਼ਬਦ ਦੇਖੋ ਜੀ) *(ਭੈਰਉ ਕਬੀਰ, ੧੧੬੦-੧੧)*

(ੳਅ) ਜੇ ਵਡ ਭਾਗੁ ਹੋਇ ਅਤਿ ਨੀਕਾ ਤਾਂ ਗੁਰਮਤਿ ਨਾਮੁ ਦ੍ਰਿੜੀਜੈ॥
ਸਭੁ ਮਾਇਆ ਮੋਹੁ ਬਿਖਮੁ ਜਗੁ ਤਰੀਐ ਸਹਜੇ ਹਰਿ ਰਸੁ ਪੀਜੈ॥੬॥
ਮਾਇਆ ਮਾਇਆ ਕੇ ਜੋ ਅਧਿਕਾਈ ਵਿਚਿ ਮਾਇਆ ਪਚੈ ਪਚੀਜੈ॥
ਅਗਿਆਨੁ ਅੰਧੇਰੁ ਮਹਾ ਪੰਥੁ ਬਿਖੜਾ ਅਹੰਕਾਰਿ ਭਾਰਿ ਲਦਿ ਲੀਜੈ॥੭॥

*(ਕਲਿਆਨੁ ਮ:੪, ੧੩੨੬-੧੬)*

(ੳੲ) ਮਾਇਆ ਮਨਹੁ ਨ ਵੀਸਰੈ ਮਾਂਗੈ ਦੰਮਾਂ ਦੰਮ॥
ਸੋ ਪ੍ਰਭੁ ਚਿਤਿ ਨ ਆਵਈ ਨਾਨਕ ਨਹੀ ਕਰੰਮਿ॥੧੯॥

*(ਸਲੋਕ ਮ:੫, ੧੪੨੬-੪)*

## ਮਾਸ ਅਤੇ ਮਾਸ ਆਹਾਰ (੧੯੯੦)

ਗੋਸ਼ਤ ਅਤੇ ਗੋਸ਼ਤ ਖਾਣਾ । ਸਿੱਖ ਜਗਤ ਵਿਚ ਮਾਸ ਆਹਾਰ ਦੀ ਬਾਬਤ ਅਟੱਲ ਨਿਰਣੈ ਨਹੀਂ ਹੋ ਸਕਿਆ ਹੈ। ਕਿਉਂਕਿ ਜਿਤਨੇ ਭੀ ਪੁਸ਼ਟੀ ਕਰਣ ਪ੍ਰਾਪਤ ਹੋ ਰਹੇ ਹਨ। ਉਨ੍ਹਾਂ ਵਿਚ ਇਕ ਟੁਕ ਫੈਸਲਾ ਨਹੀਂ ਦਿੱਤਾ । ਪ੍ਰੰਤੂ ਲਿਖਾਰੀਆਂ ਦੀਆਂ ਪੁਸਤਕਾਂ ਮੇਰੇ ਸਾਹਮਣੇ ਹਨ। ਜਿਨ੍ਹਾਂ ਲਿਖਾਰੀ ਜਨਾਂ ਨੇ ਗੁਰਮਤਿ ਦੀ ਕਸਵੱਟੀ ਤੇ ਤੋਲ ਕੇ ਆਪਣੇ ਵਿਚਾਰ ਪ੍ਰਗਟ ਕੀਤੇ ਹਨ। ਸਭ ਤੋਂ ਪਹਿਲਾਂ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਦਾ ਰਚਤਿ ਗ੍ਰੰਥ ਅਸ਼ਟ ਗੁਰ ਚਮਤਕਾਰ, ਭਾਗ ੧ (ਪਹਿਲਾ) ਕਾਂਡ ਨੰ: ੩੧, ਪੰਨਾ ੮੩, ਜਿਸ ਦਾ ਸਿਰਲੇਖ ਹੈ, ਗੁਰੂ ਦੁਆਰੇ ਘਾਲ ॥ ਜਿਸ ਦੀ ਵਿਆਖਿਆ ਨਿਮਨ ਲਿਖਤ ਅਨਕੂਲ ਹੈ।

(੧) ਇਹ ਗੱਲ ਕਹਿ ਰਹੇ ਸਨ ਕਿ ਦਾਸ ਨੇ ਆ ਖਬਰ ਦਿਤੀ ਕਿ ਲੰਗਰ ਤਯਾਰ ਹੈ॥ ਭਾਈ ਬੁੱਢਾ ਆਦਿਕ ਪੰਜ ਦਸ ਸਿਖ ਬੀ ਆ ਗਏ॥ ਗੁਰੂ ਜੀ ਉਠੇ, ਕੁੜਮ ਨੂੰ ਨਾਲ ਲਿਆ ਤੇ ਸਾਰੇ ਸ੍ਰੀ ਗੁਰੂ ਜੀ ਦੇ ਮਗਰੇ ਮਗਰ ਪ੍ਰਸ਼ਾਦ-ਸਥਾਨ ਆ ਗਏ॥ਪੰਗਤ ਲਗ ਗਈ, ਸ੍ਰੀ ਅਮਰ ਜੀ ਵੀ ਕੁਛ ਵਿੱਥ ਤੇ ਵਿਚੇ ਬਹਿ ਗਏ॥ ਪਹਿਲੋਂ ਦਾਲ ਤੇ ਚਾਵਲ ਆਏ, ਫੇਰ ਆ ਗਿਆ ਮਹਾਂਪ੍ਰਸ਼ਾਦਿ॥ ੧੪੩। ਇਹ ਵੇਖਕੇ ਵੀਚਾਰ ਵਿਚ ਪੈ ਗਏ ਸ੍ਰੀ ਅਮਰਦਾਸ ਜੀ- ਮੈਂ ਕਦੇ ਖਾਧਾ ਨਹੀਂ, ਉਮਰਾਂ ਦੀ ਬੰਦ ਕਿੰਵ ਖੁਲ੍ਹੇ? ਮੈਂ ਗੰਗਾ ਦਾ ਸੇਵਕ ਤੇ ਖਾਵਾਂ ਮਾਸ? ਖਾਵਾਂ ਤਾਂ ਧਰਮ ਕਿੱਥੇ? ਨਾ ਖਾਵਾਂ ਤਾਂ ਗੁਰੂ ਕਿੰਵ ਧਾਰਾਂ?॥ (ਸਤਿਗੁਰੂ ਅੰਗਦ ਸਾਹਿਬ ਜੀ ਅਤੇ ਸ੍ਰੀ ਅਮਰਦਾਸ ਜੀ ਭੇਟ)

(੨) ਦੂਜੀ ਕਹਾਣੀ ਮਾਸ ਅਹਾਰ ਵਸਤੇ ਭਾਈ ਸਾਹਿਬ ਵੀਰ ਸਿੰਘ ਦੀ ਰਚਿਤ ਪੁਸਤਕ "ਸ੍ਰੀ ਕਲਗੀਧਰ ਚਮਤਕਾਰ ਉਤ੍ਰਾਰਧ (ਦੂਜਾ ਭਾਗ) ਵਿਚ ਲਿਖੀ ਮਿਲਦੀ ਹੈ। "ਕਾਂਡ ਨੰ: ੭੨, ਮਾਛੀਵਾੜੇ ਦੇ ਕੌਤਕ। ਪੰਨਾ ਨੰ: ੧੦੬ ਅਤੇ ਪੰਨਾ ਨੰ: ੧੦੭।

ਇਥੇ ਹੁਣ ਇਸ ਪ੍ਰਕਾਰ ਦੀਆਂ ਸਾਖੀਆਂ ਮਿਲਦੀਆਂ ਹਨ:- ਲੰਗਰ ਵਾਸਤੇ ਜਦ ਬਕਰਾ ਆਇਆ ਤੇ ਗੋਲੀ ਮਾਰ ਕੇ ਝਟਕਾਇਆ ਗਿਆ ਤਾਂ ਗੁਆਂਢ ਦੇ ਇਕ ਬ੍ਰਾਹਮਣ ਨੇ ਖੜਾਕ ਸੁਣ ਕੇ ਸ਼ੱਕ ਕੀਤਾ ਕਿ ਕੀ ਹੈ? ਤੇ ਟੋਹ ਕਰ ਕਰਕੇ ਉਸ ਨੇ ਪਤਾ ਲਾ ਹੀ ਲੀਤਾ।

ਐਤਨੇ ਨੂੰ ਦੂਸਰੇ ਹਮਸਾਏ ਸੱਯਦ ਦੇ ਘਰ ਮਹਾਂ ਪ੍ਰਸ਼ਾਦ ਦੀਆਂ ਹੱਡੀਆਂ ਜਾ ਪਈਆਂ, ਓਨਾ ਨੇ ਉੱਚੀ ਕਿਹਾ, ਓਇ ਗੁਲਾਬਿਆ! ਤੂੰ ਕਿਨ੍ਹਾਂ ਨੂੰ ਘਰ ਉਤਾਰਿਆ ਹੈ?, ਪਰ ਐਤਨੇ ਨੂੰ ਸੱਯਦਾਣੀ ਨੇ ਕੀਹ ਡਿੱਠਾ ਕਿ ਮੁਹਰਾਂ ਬੀ ਡਿਗੀਆਂ ਹਨ।

ਉਕਤ ਦਰਸਾਏ ਦੋ ਪੁਸ਼ਟੀ ਕਰਣ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਵਲੋਂ ਹਨ। ਜੋ ਪੰਥ ਦੇ ਉਘੇ ਲਿਖਾਰੀਆਂ ਵਿਚੋਂ ਇਕ ਹਨ। (ਮਾਛੀਵਾੜੇ, ਭਾਈ ਗੁਲਾਬਾ ਅਤੇ ਦਸਮ ਪਾ: ਭੇਂਟ)

(੩) ਮਾਸ ਆਹਾਰ ਵਾਸਤੇ ਤੀਜੀ ਗਾਥਾ ਪੰਥ ਪ੍ਰਕਾਸ਼ ਵਿਚ ਲਿਖੀ ਮਿਲਦੀ ਹੈ। ਜਿਸ ਦਾ ਸਾਰ ਨਿਮਨ ਲਿਖਤ ਦੇ ਅਨਕੂਲ ਹੈ।

*(ਸ੍ਰੀ ਗੁਰੂ ਪੰਥ ਪ੍ਰਕਾਸ਼, ਪੰਨਾ ੪੧੬-੬)*

ਦੋਹਰਾ-ਪਾਹੋਆ ਜੋਆ ਪੂਨਾ, ਥਾਨੇਸਰ ਕੁਰੁਖੇਤੁ॥
ਪਹੁਚੇ ਸੂਰਜ ਗ੍ਰਹਨ ਪੈ, ਆਏ ਜਨ ਸੁਨਿ ਭੇਤਿ॥੮੦॥
ਚੌਪਈ-ਗੋਸ਼ਟ ਭਈ ਸਿੱਧਨ ਸੋਂ ਭਾਰੀ॥ ਬਾਨੀ ਸੁਨਿ ਹੋਏ ਮੁਦ ਭਾਰੀ॥
ਸਮੇਂ ਗ੍ਰਹਣ ਇਕ ਨ੍ਰਿਪ ਪ੍ਰਬੀਨਾ॥ ਗੁਰ ਕੇ ਪਰਖਨ ਹਿਤ ਅਸ ਕੀਨਾ ॥੪੧॥
ਮ੍ਰਿਗ ਸ਼ਿਕਾਰ ਭੇਟ ਧਰਿ ਤਬਿ ਹੀ॥ ਭਾਖਯੋ ਛਕੋ ਛਕਾਵੋ ਅਬ ਹੀ॥
ਜੋ ਹਾਡੀ ਮੇਂ ਪਕਨਾ ਧਰਯੋ॥ਪੇਖ ਸ਼ੋਰ ਮੇਲੇ ਮੈਂ ਪਰਯੋ॥੪੨॥
ਪੰਡਿਤ ਨਾਨੂ ਥਾ ਤਹਿ ਭਾਰਾ । ਸੋ ਕਹਿਲਾਵਤ ਹਰਿ ਅਵਤਾਰਾ॥
ਲੈ ਨਿਜ ਸੰਗ ਭੀਰ ਬਹੁ ਆਯੋ॥ ਬਾਦਹਿ ਬਾਦਿ ਬਿਬਾਦ ਬਢਾਯੋ॥੪੩॥
ਹਿੰਦੂ ਕੌਨ ਅਹੇ ਜਗ ਮਾਹੀ॥ ਮਾਸ ਪਕਾਇ ਗ੍ਰਹਨ ਮੈ ਖਾਹੀ ॥
ਆਪ ਅਚਾਰਯ ਆਰਯ ਅਹੇ॥ ਕਯੋਂ ਫਿਰ ਮਾਸ ਪਕਾਵਨ ਬਹੇ॥੪੪॥
ਯੌਂ ਪੁਨ ਉੱਤ੍ਰ ਗੁਰੂ ਉਚਾਰੇ॥ ਹੈਂ ਹਮ ਹਿੰਦੂ ਤੁਰਕ ਤੈ ਨਿਯਾਰੇ॥
ਹਿੰਦੁ ਤੁਰਕ ਦੁਹਿਨ ਤੈ ਨਿਯਾਰੋ॥ ਫੱਕਰ ਜਾਤਿ ਇਲਾਹੀ ਧਾਰੋ॥੪੫॥
ਛੁਹਿ ਪਾਰਸ ਜਯੋਂ ਤਾਂਬਾ ਲੋਹਾ। ਅਲੱਗ ਉਭੈ ਤੇ ਸੋਨਾ ਸੋਹਾ॥
ਹਿੰਦੂ ਤੁਰਕ ਮਧ ਸਾਰ ਗ੍ਰਾਹੀ॥ ਮਤਾ ਹਮਾਰ ਨੀਕ ਦਿਢ ਆਹੀ॥੪੬॥
ਮਾਸ ਵੀਚ ਤੈ ਮਾਸ ਜਮਾਵਤਿ॥ ਲਾਜ ਨਹੀ ਤੁਮ ਕੋ ਤਹਿ ਆਵਤਿ॥
ਸੁਲ੍ਹਾ-ਕੁੱਲ ਹੈ ਪੰਥ ਹਮਾਰਾ॥ ਨਹੀ ਸ਼ਰ੍ਹਾ ਕਾ ਬੰਧਨ ਭਾਰਾ॥੪੭॥
ਅਰ ਪੁਨ ਮਾਸ ਖਾਵਨਾ ਜੋ ਹੈ॥ ਨਹੀ ਬੁਰਾ ਕਾਹੂ ਬਿਧਿ ਸੋ ਹੈ॥
ਬੇਦ ਬਿਰੁੱਧ ਮਾਸ ਜੋ ਹੋਈ॥ਜਗਯਨ ਬੀਚ ਪਰੈ ਕਯੋਂ ਸੋਈ॥੪੮॥
ਭੋਗ ਦੇਵਤਨ ਕੋ ਪਲ ਲਗ ਵੈ॥ ਮਾਸ ਹੀਨ ਪੂਰਨ ਨਹਿ ਜਗਯ ਹੈ॥
ਮਾਸ ਰਿਖਨ ਅਵਤਾਰਨ ਖਾਯੋ॥ ਬੇਦ ਪੁਰਾਨ ਕਤੇਬਨਿ ਗਾਯੋ॥੪੯।
ਭਾਗ ਅਰ ਲਿੰਗ ਮਾਸ ਕੇ ਦੋਈ॥ ਪੈਦਾ ਸ੍ਰਿਸਟ ਜਿਨੋ ਤੈ ਹੋਈ ॥
ਮਾਸ ਵੀਚ ਤੈ ਉਪਜਤਿ ਮਾਸ॥ਮੰਮਾ ਮਿਲ ਹੈ ਮਾਸ ਗ੍ਰਾਸ॥੫੦॥

ਨਾਰਿ ਬਿਆਹਿ ਮਾਸ ਲੇ ਆਵੈਂ । ਅਧਰ ਕਪੋਲ ਮਾਸ ਮੁਹਿੰ ਪਾਵੈਂ॥
ਮਾਸਹੁ ਨਿੰਮੇ ਮਾਸਹੁ ਜੰਮੇ॥ ਸੂਝਤਿ ਗਯਾਨ ਨ ਤੁਮੈ ਨਿਕੰਮੇ॥੫੧॥
ਮਾਸ ਬਿਨਾ ਸਮ ਘਾਸ ਰਸੋਈ॥ ਯਹਿ ਭੀ ਬਹੁਤ ਸਿਆਨ ਨਿ ਗੋਈ॥
ਅਰ ਪੁਨ ਰਵਿ ਪਰ ਬੀਚ ਅਕਾਸ॥ ਕੇਤੂ ਕੀ ਛਾਯਾ ਕਾ ਭਾਸ॥੫੨॥
ਹੈ ਹਮ ਕੋ ਨਹਿ ਲਾਭ ਹਾਨ ਕੁਛ॥ ਭੇਡ ਚਾਲ ਜਗ ਕੀ ਯਹਿ ਸਬਿ ਤੁਛ॥
ਜੇਤੋ ਚਿਰ ਰਹਨੋ ਸੋ ਰਖ ਹੈ॥ ਜਯਾਦੇ ਕਮ ਨਹਿ ਕੋ ਕਰਿ ਸਕ ਹੈ॥੫੩॥
ਚਾਹੋ ਲਖ ਕਰੋੜ ਲੁਟਾਵੈ॥ ਏਕਿ ਛਿਦਾਮ ਨ ਦੇਵੇ ਭਾਵੈ॥
ਖਾਵੈ ਕੁਛ ਚਾਹੋ ਨਹਿ ਖਾਵੈ॥ ਗ੍ਰਹਨ ਰਹਨ ਮੈਂ ਫਰਕ ਨ ਆਵੈ॥੫੪॥
ਦਾਨ ਪੁੰਨ ਜਬ ਹੀ ਜੋ ਕੈ ਹੈ॥ ਈਸ਼ਰ ਫਲ ਤਬਿ ਸਬਿ ਦੈ ਹੈ॥
ਹਰਿ ਭਗਤੀ ਸਤਿਨਾਮੁ ਅਕਾਲ॥ ਬਿਨੁ ਭਜੇ ਨਹਿ ਹੋਇ ਨਹਾਲ।੫੫।
ਦੋਹਰਾ ॥ਗੋਸ਼ਟ ਸ੍ਰੇਸ਼ਟ ਐਸ ਸੁਨਿ ਪਰੇ ਪਗੀ ਸਬਿ ਆਇ॥
ਪੁਨ ਹਾਂਡੀ ਮੈ ਗੁਰੂ ਜੀ ਦੀਨੋ ਦੁਧ ਦਿਖਾਇ॥੫੬॥

(੪) ਮਾਸ ਆਹਾਰ ਦੀ ਬਾਬਤ ਚੌਥੀ ਉਦਾਰ੍ਹਣ ਭਾਈ ਸਾਹਿਬ ਭਾਈ ਗੁਰਦਾਸ ਜੀ ਵਲੋਂ ਭੀ ਪ੍ਰਾਪਤ ਹੁੰਦੀ ਹੈ। ਭਾਈ ਸਹਿਬ ਜੀ ਨੇ ਗ੍ਰਿਹਸਤੀ ਜੀਵਾਂ ਵਾਸਤੇ ਮਾਸ ਖਾਣ ਦੀ ਨਿੰਦਾ ਨਹੀਂ ਕੀਤੀ ਹੈ। ਇਕ ਬੱਕਰੀ ਦੀ ਮਿਸਾਲ ਦਿੰਦੇ ਭਾਈ ਸਾਹਿਬ ਨੇ ਫੁਰਮਾਇਆ ਹੈ। "ਮਾਸੁ ਪਵਿਤ੍ਰ ਗ੍ਰਿਹਸਤ ਨੋ ਆਂਦਹੁ ਤਾਰ ਵੀਚਾਰਿ ਵਜਾਈ॥

*(ਵਾਰ-੨੩/੧੩)*

(੫) ਪੰਜਵੀਂ ਪੁਸ਼ਟੀ ਭੀ ਭਾਈ ਸਾਹਿਬ ਭਾਈ ਗੁਰਦਾਸ ਜੀ ਦੀਆਂ ਵਾਰਾਂ ਵਿਚੋਂ ਪ੍ਰਾਪਤ ਹੁੰਦੀ ਹੈ। ਇਸ ਪਉੜੀ ਦੁਆਰਾ ਐਸੇ ਲੋਕਾਂ ਵਾਸਤੇ ਦਰਸਾਇਆ ਗਿਆ ਹੈ, ਜੋ ਰਾਜਮਦ ਵਿਚ ਆਣ ਕੇ ਪ੍ਰਜਾ ਨੂੰ ਕੁਹੁੰਦੇ ਹਨ॥

"ਅੱਕ ਧਤੂਰਾ ਖਾਧਿਆਂ ਕੁਹਿ ਕੁਹਿ ਖੱਲ ਉਖੱਲ ਵਿਣੱਸੀ॥
ਮਾਸੁ ਖਾਨਿ ਗਲ ਵਢਿ ਕੈ ਹਾਲੁ ਤਿਨਾੜਾ ਕਉਣੁ ਹੋਵਸੀ॥

*(ਵਾਰ-੨੫/੧੭)*

ਨੋਟ:- ਹੋਰ ਜਾਣਕਾਰੀ ਵਾਸਤੇ ਦੇਖੋ ਗੁਰਮਤ ਸੁਧਾਕਰ ਕਰਤਾ ਭਾਈ ਸਾਹਿਬ ਕਾਨ੍ਹ ਸਿੰਘ ਜੀ, ਪੰਨਾ ੧੪੫ ਕਰਮ ਨ: ੪੪੦॥ (ਦੇਖੋ "ਖਾਲਸਈ ਵਚਿਤਰਤਾ, ਪਰਕ੍ਰਣ ਪੰਜਵਾਂ, ਪੰਨਾ ੨੦੧, ਏਸੇ ਕਲਮ ਤੋਂ)

(੬) ਛੇਵੀਂ ਪੁਸ਼ਟੀ:- "ਸ੍ਰੀ ਗੁਰੂ ਪੰਥ ਪ੍ਰਕਾਸ਼" ਦੇ ਕਰਤਾ ਅਧਿਆਇ ੭੮ ਵਿਚ ਸਿੰਘਾਂ ਦੀਆਂ ਖੂਬੀਆਂ ਲਿਖਦੇ ਹੋਏ ਜ਼ਿਕਰ ਕਰਦੇ ਹਨ।

"ਖਟਰਸ ਕਾ ਵਹਿ ਸਵਾਦ ਨ ਜਾਨੈ॥ ਕਪੜਾ ਔਰ ਨ ਤਨ ਪਰ ਠਾਨੈ॥
ਕਰਮ ਜਾਂਘੀਆ ਸਿਰ ਦਸਤਾਰਾ॥ ਭੂਰੇ ਗਲਤੀ ਬਾਂਣਾ ਧਾਰਾ॥
ਘਾਸ ਫੂਸ ਫਲ ਮੂਲ ਅਹਾਰ॥ ਖੈਹੈਂ ਕੱਚੇ ਹੀ ਮ੍ਰਿਗ ਮਾਰ ॥
ਘੋੜਨ ਕੋ ਭੀ ਮਾਸ ਖੁਲੈਹੈਂ॥ ਸੌ ਸੌ ਕੋਸ ਭਗੇ ਹੀ ਜੈਹੈਂ॥

*(ਗੁਰਮਤ ਸੁਧਾਕਰ ਕਰਮ ਨ: ੯੬੧, ਪੰਨਾ ੨੯੯)*

(੭) ਸਤਵੀਂ ਪੁਸ਼ਟੀ ਭਾਈ ਸਾਹਿਬ ਭਾਈ ਕਾਨ੍ਹ ਸਿੰਘ ਜੀ ਦੀ ਲਿਖਤ ਦੁਆਰਾ ਪ੍ਰਾਪਤ ਹੁੰਦੀ ਹੈ। ਜੋ ਭਾਈ ਗੁਰਦਾਸ ਜੀ ਦੀ ਵਾਰ-੨੪/੧੭ ਦਾ ਮਫਹੂਮ (ਜਾਣਕਾਰੀ) ਦਰਸਾਂਦੇ ਹਨ॥ ਆਪ ਨਿਮਨ ਲਿਖਤ

ਦੇ ਅਨੁਸਾਰ ਫਰਮਾ ਰਹੇ ਹਨ:- ਫੁਟ ਨੋਟ ੧੩:- ਇਸ ਪੌੜੀ ਵਿਚ ਸ਼ੇਰ ਅਤੇ ਬੱਕਰੀ ਦਾ ਜੋ ਸੰਬਾਦ ਹੈ, ਉਸ ਤੋਂ ਭਾਵ ਏਹ ਹੈ ਕਿ ਜੋ ਲੋਕ ਰਾਜਮਦ ਵਿਚ ਆ ਕੇ ਨਿਰਬਲ ਪ੍ਰਜਾ ਨੂੰ ਸਤਾਉਂਦੇ ਹਨ, ਅੰਤ ਨੂੰ ਉਨ੍ਹਾਂ ਦਾ ਬੁਰਾ ਹੁੰਦਾ ਹੈ।

ਬਹੁਤਿਆਂ ਦਾ ਖਿਆਲ ਹੈ, ਕਿ ਭਾਈ ਗੁਰਦਾਸ ਜੀ ਨੇ ਇਸ ਪੌੜੀ ਵਿਚ ਹਿੰਸਾ ਦਾ ਨਿਸ਼ੇਧ ਕੀਤਾ ਹੈ, ਪਰ ਜਦੋਂ ਅਸੀਂ ੪੨੯ ਵਾਂ ਅੰਗ ਪੜ੍ਹਦੇ ਹਾਂ, ਤਾਂ ਮਲੂਮ ਹੁੰਦਾ ਹੈ, ਕਿ ਭਾਈ ਸਾਹਿਬ ਮਾਸ ਖਾਣ ਦੇ ਵਿਰੋਧੀ ਨਹੀਂ ਸਨ।

ਏਥੇ ਅਸੀਂ ਇਸ ਪ੍ਰਸੰਗ ਉਤੇ ਚਰਚਾ ਕਰਨੀ ਵ੍ਰਿਥਾ ਸਮਝਦੇ ਹਾਂ॥ ਕਯੋਂਕਿ ਮਾਸ ਦਾ ਖਾਣਾ ਜਾਂ ਨਾਂ ਖਾਣਾ ਲੋਕਾਂ ਦੀ ਰੁਚੀ ਪਰ ਹੈ। ਜੋ ਲੋਕ, ਸੂਰ ਖਾਇ ਸੋ ਖਾਲਸਾ" ਆਖਦੇ ਹਨ ਅਤੇ ਜੋ ਮਾਸ ਖਾਣ ਵਾਲਿਆਂ ਤੋਂ ਪਰੇ ਨੱਸਦੇ ਹਨ। ਓਹ ਦੋਵੇ ਮੂਰਖ ਅਤੇ ਸਿਖ ਮਤ ਦੇ ਤੱਤ ਤੋਂ ਅਗਯਾਤ ਹਨ॥ ਅਜੇਹੀਆਂ ਤੁੱਛ ਬਾਤਾਂ ਦਾ ਝਗੜਾ ਛੇੜਕੇ ਬਹੁਤ ਲੋਕ ਕੌਮ ਨੂੰ ਹਾਂਨੀ ਪੁਚਾਉਂਦੇ ਹਨ। ਔਰ ਜਿਨਾਂ ਬਾਤਾਂ ਦੀ ਚਰਚਾ ਅਤੇ ਨਿਰਣਾ ਕਰਨਾ ਜ਼ਰੂਰੀ ਹੈ, ਉਨ੍ਹਾਂ ਦਾ ਨਾਉ ਭੀ ਨਹੀਂ ਲੈਂਦੇ॥

*(ਗੁਰਮਤ ਸੁਧਾਕਰ ਕਰਮ ਨ: ੪੪੦)*

(੮) ਅੱਠਵੀਂ ਵਿਚਾਰ ਧਾਰਾ "ਸਿੱਖ ਧਰਮ ਤੇ ਮਾਸ ਸ਼ਰਾਬ" ਲਿਖਤ ਸ. ਜੇ ਪੀ. ਸੰਗਤ ਸਿੰਘ ਵਿਚੋਂ ਹੈ।ਸਰਦਾਰ ਸਾਹਿਬ ਨੇ ਅਤਿ ਸੁਚੱਜੇ ਢੰਗ ਦੁਆਰਾ ਮਾਸ ਆਹਾਰ ਦੀ ਵਿਰੋਧਤਾ ਕੀਤੀ ਹੈ ਅਤੇ ਇਹ ਖਿਆਲ ਬਿਲਕੁਲ ਸਹੀ ਤੇ ਠੀਕ ਹੈ। ਪੁਸਤਕ ਦਾ ਸਾਰ ਤੱਤ ਉਨ੍ਹਾਂ ਸੰਤੋਖੀ ਅਤੇ ਸੰਜਮੀ ਦ੍ਰਿੜ ਵਿਸ਼ਵਾਸ਼ੀ ਗੁਰਮੁਖ ਜਨਾ ਦੀ ਸੇਵਾ ਭੇਟਾ ਕੀਤੀ ਹੋਈ ਇਕ ਆਪਣੇ ਆਪ ਵਿਚ ਅਮੁੱਲੀ ਵਸਤੂ ਹੈ। ਪ੍ਰੰਤੂ ਇਕ ਸਾਧਾਰਣ ਗ੍ਰਿਹਸਤੀ ਵਾਸਤੇ ਐਸੇ ਮਾਰਗ ਤੇ ਚਲਣਾ ਥੋੜਾ ਕਠਿਨ ਹੋ ਜਾਂਦਾ ਹੈ। ਇਸ ਵਾਸਤੇ ਬਿਹੰਗਮ ਅਤੇ ਗ੍ਰਿਹਸਤੀ ਦਾ ਮਾਰਗ ਇਕ ਨਹੀਂ ਹੋ ਸਕਦਾ ਹੈ। ਹਾਂ ਗ੍ਰਿਹਸਤੀ ਧੀਰੇ ਧੀਰੇ ਇਸ ਮਾਰਗ ਨੂੰ ਅਪਨਾ ਸਕਦਾ ਹੈ। ਇਸ ਵਾਸਤੇ ਜ਼ਰੂਰੀ ਹੈ ਖਾਣ, ਪਾਣ, ਪਹਰਾਨ ਦੀ ਬਾਬਤ ਇਕ ਸੁਧਰਿਆ ਹੋਇਆ ਢਾਂਚਾ ਤਿਆਰ ਕੀਤਾ ਜਾਵੇ, ਜੋ ਤਕਰੀਬਨ ਸਾਰਿਆਂ ਨੂੰ ਹੀ ਮਨਜੂਰ ਹੋਵੇ। ਇਸ ਵਿਸ਼ੇ ਉਤੇ ਹੱਠਧਰਮੀ ਕਰਨੀ ਪੰਥ ਦੀ ਬੇਹਤਰੀ ਵਾਸਤੇ ਠੀਕ ਨਹੀਂ ਹੋਵੇਗੀ। ਹਾਂ ਬਿਹੰਗਮ ਜਨਾਂ ਵਾਸਤੇ ਭਾਈ ਸਾਹਿਬ ਦੀ ਪੁਸਤਕ ਅਤਿਅੰਤ ਹੀ ਲਾਭਦਾਇਕ ਹੈ। ਪਰਮਾਰਥ ਦੇ ਰਾਹੀ ਵਾਸਤੇ ਮਾਸ ਅਤੇ ਨਸ਼ਿਆ ਦਾ ਸੇਵਨ ਕਰਨਾ ਵਰਜਿਤ ਹੋਣਾ ਲਾਜ਼ਮੀ ਹੈ।

(੯) ਨੌਵੀਂ ਪੁਸ਼ਟੀ ਇਕ ਨਿਕੀ ਜੇਹੀ ਪੰਫਲਿਟ ਦੁਆਰਾ ਭਾਈ ਸਾਹਿਬ ਭਾਈ ਜੋਗਿੰਦਰ ਸਿੰਘ ਤਲਵਾੜਾ ਕਰ ਰਹੇ ਹਨ। "ਤਉ ਕਿਉ ਮੁਰਗੀ ਮਾਰੇ" ਇਹ ਆਪਣੇ ਆਪ ਵਿਚ ਅਤਿ ਸੁੰਦਰ ਅਤੇ ਸ਼ਕਤੀ ਸ਼ਾਲੀ ਦਲੀਲ ਉਤੇ ਲਿਖਿਆ ਗਿਆ ਟ੍ਰੈਕਟ ਹੈ। ਹਰ ਪ੍ਰਾਣੀ ਮਾਤ੍ਰ ਵਾਸਤੇ ਵਰਤੋਂ ਵਿਚ ਲਿਆਂਦਿਆਂ ਸੁਖਦਾਇਕ ਜੀਵਨ ਦਾ ਜ਼ਾਮਨ ਹੈ। ਵਿਚਾਰ ਧਾਰਾ ਦਾ ਸੰਚਾਲਨ ਹੋਰ ਤੇਜ਼ ਕਰਕੇ ਆਮ ਜੀਵਾਂ ਨੂੰ ਇਸ ਮਾਸ ਆਹਾਰ ਵਿਸ਼ੇ ਪ੍ਰਤਿ ਪ੍ਰੇਰਨਾ ਕੀਤੀ ਜਾਵੇ, ਇਹੀ ਇਕ ਢੰਗ ਹੈ, ਜਿਸ ਦੁਆਰਾ ਸਾਧਾਰਨ ਜਨ-ਸੰਖਿਆ ਨੂੰ ਇਸ ਮਾਰੂ ਰੋਗ ਤੋਂ ਜਾਣੂ ਕਰਵਾਇਆ ਜਾ ਸਕਦਾ ਹੈ।

(੧੦) ਦਸਵੀਂ ਉਦਾਰੁਣ ਗਿਆਨੀ ਨਿਰੰਜਨ ਸਿੰਘ ਸਰਲ ਦੀ ਲਿਖਤ ਵਿਚੋਂ ਹੈ ਜਿਸ ਦਾ ਸਿਰਲੇਖ "ਝਟਕਾ ਪ੍ਰਕਾਸ਼" ਹੈ। ਇਸ ਕਿਤਾਬ ਦੁਆਰਾ ਗਿਆਨੀ ਜੀ ਨੇ ਅਨੇਕਾਂ ਹੀ ਪ੍ਰਮਾਣਾ ਦੁਆਰਾ ਇਹ ਸਿਧ ਕਰਨ ਦਾ ਯਤਨ ਕੀਤਾ ਹੈ, ਕਿ ਸਿੱਖੀ ਜਗਤ ਵਿਚ ਮਾਸ ਆਹਾਰ ਕਰਨਾ ਸਿੱਖੀ ਰਸਮੋ ਰਿਵਾਜ ਦੇ ਅਨਕੂਲ ਹੈ। ਮੈਂ ਸੁਹਿਰਦ ਪਾਠਕਾਂ ਪ੍ਰਤਿ ਸਨਿਮਰ ਬੇਨਤੀ ਕਰਾਂਗਾ ਕਿ ਆਪ ਜੀ "ਝਟਕਾ ਪ੍ਰਕਾਸ਼" ਨੂੰ ਪੜ੍ਹਨ ਦੀ ਖੇਚਲ ਭੀ ਜ਼ਰੂਰ ਕਰਨੀ । ਇਸ ਕਿਤਾਬ ਦੀ ਪ੍ਰਾਪਤੀ ਵਾਸਤੇ ਚਿਠੀ ਪੱਤਰ ਕਰਨ ਲਈ ਪਤਾ "ਸਾਖੀ ਪ੍ਰਿੰਟਿੰਗ ਪ੍ਰੈਸ" ਬਾਜ਼ਾਰ ਗੁਰੂ ਕੀ ਸਰਾਂ ਅੰਮ੍ਰਿਤਸਰ,

(੧੧) ਗਿਆਰ੍ਹਵੀਂ ਪੁਸ਼ਟੀ "The Heritage of the Sikhs" ਜਿਸ ਦੇ ਕਰਤਾ ਸਰਦਾਰ ਹਰਬੰਸ ਸਿੰਘ ਹਨ। ਆਪ ਨੇ ਹਜੂਰ ਸਾਹਿਬ (ਨਦੇੜ) ਦਖਨ ਗੋਦਾਵਰੀ ਨਦੀ ਦੇ ਕਿਨਾਰੇ ਦਸਮੇਸ਼ ਪਿਤਾ ਸਤਿਗੁਰੂ ਗੋਬਿੰਦ ਸਿੰਘ ਸਾਹਿਬ ਦੀ ਭੇਂਟ ਮਾਧੋ ਦਾਸ ਬੈਰਾਗੀ (ਬੰਦਾ ਬਹਾਦੁਰ) ਨਾਲ ਹੋਈ ਬਿਆਨ ਕੀਤੀ ਹੈ। ਜਿਥੇ ਖਾਲਸੇ ਨੇ ਬਕਰੇ ਝਟਕਾ ਕੀਤੇ ਅਤੇ ਭੋਜਨ ਤਿਆਰ ਕੀਤਾ। ਲਿਖਤ ਦਾ ਤੱਤਸਾਰ ਨਿਮਨ ਲਿਖਤ ਦੇ ਅਨਕੂਲ ਹੈ :

On reaching Nander, Guru Gobind Singh came upon the hermitary of a Biragi Sadhu, Madho das, who was believed to possess magical powers. Finding him absent from his hut, the Guru laid himself down on his couch to wait for him, while his Sikhs killed a goat to cook meat for the evening meal. *(The heritage of the Sikhs, P. 105)*

(੧੨) ਬਾਰਵ੍ਹੀ ਸਾਖੀ ਉਕਤ ਦਰਸਾਈ ਪੁਸਤਕ "The heritage of the Sikhs" ਦੇ ਪੰਨਾ ਨੰ: ੧੨੦ ਤੇ ਹੈ। ਜਿਸ ਵੇਲੇ ਪੰਥ ਦੇ ਜਨਰਲ ਬੰਦਾ ਸਿੰਘ ਬਹਾਦੁਰ ਗੁਰਦਾਸ ਨੰਗਰ ਦੀ ਗੜ੍ਹੀ ਵਿਚ ਆਪਣੇ ਸਾਥੀਆਂ ਸਮੇਤ ਦੁਸ਼ਮਣ ਦੇ ਸਖਤ ਘੇਰੇ ਵਿਚ ਆ ਗਏ, ਤਦ ਰਸਦ ਪਾਣੀ ਖਤਮ ਹੋਣ ਦੇ ਕਾਰਣ ਸਿੰਘਾਂ ਨੇ ਪਸ਼ੂਆਂ ਦਾ ਮਾਸ ਭੀ ਖਾਧਾ ਅਥਵਾ ਕੱਚਾ ਮਾਸ ਭੀ ਖਾਣਾ ਪਿਆ। ਇਬਾਰਤ ਦੀ ਅਸਲੀ ਰੂਪ ਰੇਖਾ ਨਿਮਨ ਲਿਖਤ ਦੇ ਅਨਕੂਲ ਹੈ।

The supplies having run out, the Sikhs suffered grave hardships and lived on animal flesh which they had to eat raw owing to lack of firewood, To quote the Muslim authority "Khafi Khan"

*(The Heritage of the Sikhs P. 120)*

(੧੩) ਤੇਰਵੀਂ ਮਿਸਾਲ ਭੀ ਗੁਰਦਾਸ ਨੰਗਲ ਗੜ੍ਹੀ ਦੀ ਬਾਬਤ ਇਕ ਔਖੇ ਸਮੇਂ ਦੀ ਦਾਸਤਾਂ ਪੇਸ਼ ਕਰਦੀ ਹੈ। ਸਰਦਾਰ ਖੁਸ਼ਵੰਤ ਸਿੰਘ "A History of the Sikhs" ਦੇ ੧੧੪ ਪੰਨੇ ਉਪਰ ਮੰਦ ਰਜਾਜ਼ੈਲ ਦੇ ਮੁਤਾਬਿਕ ਜ਼ਿਕਰ ਕਰਦੇ ਹਨ :

Banda's Provisions ran out, His men ate their horses, mules and even the forbidden oxen. Then dysentery broke out in epidemic form.

*(A History of the Sikhs Vol I P 114)*

(੧੪) ਚਉਦਵੀ ਸ਼ਹਾਦਤ ਪ੍ਰੋਫ਼ੈਸਰ ਸਤਬੀਰ ਸਿੰਘ ਦੀ ਲਿਖਤ ਸਾਡਾ ਇਤਿਹਾਸ ਭਾਗ ਪਹਿਲਾ ਵਿਚੋਂ ਹੈ ਪ੍ਰੋਫ਼ੈਸਰ ਸਾਹਿਬ ਪੰਨਾ ਨੰ: ੮੭ ਤੇ ਲਿਖਦੇ ਹਨ। "ਕੁਰੂਖੇਤਰ:-ਕੁਰਖੇਤਰ ਸੂਰਜ ਗ੍ਰਹਣ ਲੱਗਾ ਸੀ। ਪੁਰਾਤਨ ਰੀਤੀ ਅਨੁਸਾਰ ਸੂਰਜ ਗ੍ਰਹਿਣ ਲੱਗੇ ਕੋਈ ਕੰਮ-ਕਾਰ ਕਰਨਾ ਵਿਵਰਜਤ ਹੈ। ਗੁਰੂ ਜੀ ਨੇ ਨਾ ਕੇਵਲ ਇਸ ਦੇ ਉਲਟ ਕੰਮ ਹੀ ਕਰਨਾ ਸ਼ੁਰੂ ਕੀਤਾ ਬਲਕਿ ਹਿਰਨ ਦਾ ਮਾਸ ਰਿੰਨ੍ਹਣਾ ਆਰੰਭ ਕਰ ਦਿੱਤਾ। ਸਾਰੇ ਪਾਸੇ ਰੌਲਾ ਪੈ ਗਿਆ। ਆਖਰ ਇਕ ਪੰਡਤਿ, ਨਾਨੂੰ ਨਾਲ ਚਰਚਾ ਹੋਈ। ਗੁਰੂ ਜੀ ਨੇ ਉਸ ਨੂੰ ਮਹਿਸੂਸ ਕਰਾਇਆ ਕਿ ਮਾਸ ਨਾ ਖਾਣ ਵਾਲੇ ਕੋਈ ਉੱਤਮ ਪੁਰਖ ਨਹੀਂ ਅਤੇ ਖਾਣ ਵਾਲੇ ਕੋਈ ਨਫਰਤ ਦੇ ਅਧਿਕਾਰੀ ਨਹੀਂ। ਅਸੀਂ ਮਾਸ ਤੋਂ ਹੀ ਬਣੇ ਹਾਂ। ਫਿਰ ਮਾਸ ਖਾਣ ਵਾਲਿਆਂ ਨਾਲ ਨਫਰਤ ਕਿਉਂ? ਨਾ ਹੀ ਮਾਸ ਖਾਣ ਵਾਲਾ ਧਰਮ ਤੋਂ ਡਿੱਗ ਪੈਂਦਾ ਹੈ, ਅਸੀਂ ਸਾਰੇ ਹੀ ਮਾਸ ਦੇ ਭਾਂਡੇ ਹਾਂ। ਸਾਰੀ ਦੁਨੀਆ ਮਾਸ ਦੇ ਮੇਲ ਤੋਂ ਹੀ ਉਪਜੀ ਹੈ। ਜੇ ਮਾਸ ਖਾਣਾ ਮਨ੍ਹਾ ਹੈ, ਤਾਂ ਸਾਗ ਵੀ ਨਹੀਂ ਖਾਣਾ ਚਾਹੀਦਾ ਕਿਉਂਕਿ ਸਾਗ (ਨਬਾਤਾਤ) ਵਿਚ ਵੀ ਜਾਨ ਹੈ। ਏਵੇਂ ਵਿਹਲੀਆਂ ਢੁਚਰਾਂ ਡਾਹੁਣ ਨਾਲ ਕੋਈ ਚਤਰ ਨਹੀਂ ਬਣ ਜਾਂਦਾ ਹੈ।" (ਥੱਲੇ ਫੁਟ ਨੋਟ ਵਿਚ ਪ੍ਰੋਫ਼ੈਸਰ ਸਤਬੀਰ ਸਿੰਘ ਜੀ ਨੇ ਸਤਿਗੁਰੂ ਜੀ ਦਾ ਸ਼ਬਦ ਨੋਟ ਕੀਤਾ ਹੈ : "ਪਹਿਲਾਂ ਮਾਸਹੁ ਨਿੰਮਿਆ ਮਾਸੈ ਅੰਦਰਿ ਵਾਸੁ॥" ਇਥੇ ਪ੍ਰੋਫ਼ੈਸਰ ਸਾਹਿਬ ਮਾਸ ਦੀ ਵਰਤੋਂ ਜਾਇਜ਼ ਦੱਸ ਰਹੇ ਹਨ।

(੧੫) ਪੰਦਰਵੀਂ ਉਗਾਹੀ ਭੀ ਪ੍ਰੋਫ਼ੈਸਰ ਸਤਬੀਰ ਸਿੰਘ ਦੀ ਲਿਖਤ ਪੁਸਤਕ "ਸਾਡਾ ਇਤਿਹਾਸ" ਭਾਗ ਪਹਿਲਾ ਵਿਚੋਂ ਹੈ। ਆਪ ਪੰਨਾ ੧੪੩ ਵਿਚ ਲਿਖਦੇ ਹਨ। "ਸਤਿਗੁਰੂ ਅੰਗਦ ਸਾਹਿਬ ਜੀ ਦੇ ਸਮੇਂ ਲੰਗਰ : ਲੋਕਾਂ ਵਿਚ ਸਰੀਰ ਸਾਂਭਣ ਤੇ ਤਕੜਿਆਂ ਕਰਨ ਲਈ ਉਤਸ਼ਾਹ :-ਲੰਗਰ ਵਿਚ ਮਾਸ ਪਕਾਉਣਾ ਵੀ ਸਿੱਖੀ ਅੱਡ ਕਰਨਾ ਹੀ ਸੀ।"

ਮਹਿਮਾ ਪ੍ਰਕਾਸ਼ ਲਿਖਦਾ ਹੈ : ਅਜਾ ਮਾਸ ਭਇਓ ਸਿਧ ਤਿਆਰ। ਅਵਰਦਾਲ ਭਾਤ ਭੀ ਹੋਈ॥

*(ਮਹਿਮਾ ਪ੍ਰਕਾਸ਼, ਸਾਖੀ ੯, ਗੁਰੂ ਅੰਗਦ ਦੇਵ ਜੀ)*

(੧੬) ਸੋਲ੍ਹਵੀਂ ਪੁਸ਼ਟੀਕਰਣ :-"ਸਾਡਾ ਇਤਿਹਾਸ" ਪੰਨਾ ੧੪੬, ਭਾਗ ਪਹਿਲਾ-ਕਰਤਾ ਪ੍ਰੋਫੈਸਰ ਸਤਬੀਰ ਸਿੰਘ, ਲਿਖਦੇ ਹਨ "(ਗੁਰੂ) ਅਮਰ ਦਾਸ ਜੀ, ਬੀਬੀ ਅਮਰੋ ਜੀ ਨੂੰ ਨਾਲ ਲੈ ਖੰਡੂਰ ਪੁੱਜੇ, ਉਸ ਵੇਲੇ ਸਮਾਂ ਪ੍ਰਸ਼ਾਦਿ ਛਕਣ ਦਾ ਸੀ। ਪੰਗਤਾਂ ਲੱਗੀਆਂ ਹੋਈਆਂ ਸਨ। ਸਾਰੇ ਲੰਗਰ ਵਿਚ ਬੈਠ ਗਏ। ਇਤਨੇ ਨੂੰ ਚਾਵਲ ਆਦਿ ਪਿਛੋਂ ਮਹਾਂਪ੍ਰਸ਼ਾਦਿ ਲੰਗਰ ਵਿਚ ਵਰਤਣ ਲਈ ਆਇਆ, (ਫੁਟ ਨੋਟ ਨ: ੨, ਪੁਨ ਅਮਿਖ ਆਵਾ (ਸੂਰਜ ਪ੍ਰਕਾਸ਼)। ਗੁਰੂ ਅਮਰਦਾਸ ਜੀ ਵਿਚਾਰਾਂ ਵਿਚ ਪੈ ਗਏ ਕਦੇ ਖਾਧਾ ਨਹੀਂ ਗੁਰੂ ਅੰਤਰਜਾਮੀ ਹਨ, ਜਨਮਾਂ ਦਾ ਬਣਿਆ ਹੋਇਆ ਸੁਭਾਅ ਕਿਵੇਂ ਬਦਲਿਆ ਜਾਵੇ। ਆਪੇ ਵਰਤਾਵੇ ਨੂੰ ਵਰਜ ਦੇਣਗੇ। (ਫੁਟ ਨੋਟ ਨ: ੩:-ਦੇਖ ਮਾਸ ਕੀਨਾ ਬਿਸਵਾਸ)। ਵਰਤਾਵੇ ਨੂੰ ਗੁਰੂ ਅੰਗਦ ਜੀ ਨੇ ਬੁਲਾ ਕੇ ਸਮਝਾਇਆ ਕਿ ਉਸ ਬਾਹਰੋਂ ਆਏ ਸੱਜਣ ਅੱਗੇ ਸਲੂਣਾ ਨਹੀਂ ਪਰੋਸਣ।

(੧੭) ਲੇਖਕ ਵਲੋਂ ਜੋਦੜੀ : ਉਕਤ ਦਰਸਾਈਆਂ ਪੁਸ਼ਟੀਆਂ ਦਾ ਵੇਰਵਾ ਸੁਹਿਰਦ ਪਾਠਕਾਂ ਦੀ ਗਿਆਤ ਵਾਸਤੇ ਭੇਟਾ ਕੀਤਾ ਜਾ ਰਿਹਾ ਹੈ। ਨਿਰਣੈ ਕਰਨਾ ਗੁਰਸਿਖਾਂ ਦਾ ਆਪਣਾ ਫਰਜ਼ ਹੈ ਕਿ ਉਹ ਕਿਹੜੇ ਮਾਰਗ ਤੇ ਚਲਣਾ ਲੋੜਦੇ ਹਨ। ਗੁਰਬਾਣੀ ਦੇ ਨਿਮਨ ਲਿਖਤ ਉਦਾਹਰਣਾਂ ਨੂੰ ਮੁਖ ਰਖਦੇ ਹੋਏ, ਆਪਣਾ ਨਿਰਣੈ ਆਪ ਕਰਨਾ ਹੀ ਵਿਅਕਤੀਗਤ ਦੀ ਬੇਹਤਰੀ ਵਾਸਤੇ ਛੱਡ ਦਿੱਤਾ ਹੈ ਤਾਂ ਕਿ ਹੱਠਧਰਮੀ ਦਾ ਅਹਿਸਾਸ ਪਾਠਕਾਂ ਦੀ ਸੋਚ ਵਿਚ ਪੈਦਾ ਨਾ ਹੋ ਜਾਵੇ। ਦੇਖੋ ਪਾਵਨ ਗੁਰਬਾਣੀ ਦੇ ਉਦਾਹਰਣ। ਹੋਰ ਜਾਣਕਾਰੀ ਵਾਸਤੇ ਦੇਖੋ, "ਹੱਤਿਆ ਕਰਨੀ", "ਬੱਧਕ", "ਕੁੱਠਾ", "ਦਇਆ ਕਰਨੀ", "ਹਰਾਮ ਅਤੇ ਹਲਾਲ"।

(ੳ) ਬੇਦ ਕਤੇਬ ਕਹਹੁ ਮਤ ਝੂਠੇ ਝੂਠਾ ਜੋ ਨ ਬਿਚਾਰੈ॥
ਜਉ ਸਭ ਮਹਿ ਏਕੁ ਖੁਦਾਇ ਕਹਤ ਹਉ ਤਉ ਕਿਉ ਮੁਰਗੀ ਮਾਰੈ ॥੧॥

*(ਪ੍ਰਭਾਤੀ ਕਬੀਰ, ੧੩੫੦-੫)*

(ਅ) ਏਕ ਜੀਅ ਕੈ ਜੀਆ ਖਾਹੀ॥ ਜਲਿ ਤਰਤੀ ਬੂਡੀ ਜਲ ਮਾਹੀ॥੨॥

*(ਮਲਾਰ ਮ:੧, ੧੨੭੫-੧੪)*

(ੲ) ਜੀਆ ਕਾ ਆਹਾਰੁ ਜੀਅ ਖਾਣਾ ਏਹੁ ਕਰੇਇ॥ ਵਿਚਿ ਉਪਾਏ ਸਾਇਰਾ ਤਿਨਾ ਭਿ ਸਾਰ ਕਰੇਇ॥
ਨਾਨਕ ਚਿੰਤਾ ਮਤ ਕਰਹੁ ਚਿੰਤਾ ਤਿਸ ਹੀ ਹੇਇ॥੧॥

*(ਰਾਮਕਲੀ ਵਾਰ, ਮ:੨, ੯੫੫-੧੧)*

(ਸ) ਪਹਿਲਾਂ ਮਾਸਹੁ ਨਿੰਮਿਆ ਮਾਸੈ ਅੰਦਰਿ ਵਾਸੁ॥
ਜੀਉ ਪਾਇ ਮਾਸੁ ਮੁਹਿ ਮਿਲਿਆ ਹਡੁ ਚੰਮੁ ਤਨੁ ਮਾਸੁ॥
ਮਾਸਹੁ ਬਾਹਰਿ ਕਢਿਆ ਮੰਮਾ ਮਾਸੁ ਗਿਰਾਸੁ॥
ਮੁਹੁ ਮਾਸੈ ਕਾ ਜੀਭ ਮਾਸੈ ਕੀ ਮਾਸੈ ਅੰਦਰਿ ਸਾਸੁ॥
ਵਡਾ ਹੋਆ ਵੀਆਹਿਆ ਘਰਿ ਲੈ ਆਇਆ ਮਾਸੁ॥
ਮਾਸਹੁ ਹੀ ਮਾਸੁ ਊਪਜੈ ਮਾਸਹੁ ਸਭੋ ਸਾਕੁ॥
ਸਤਿਗੁਰਿ ਮਿਲਿਐ ਹੁਕਮੁ ਬੁਝੀਐ ਤਾਂ ਕੋ ਆਵੈ ਰਾਸਿ॥
ਆਪਿ ਛੁਟੇ ਨਹ ਛੂਟੀਐ ਨਾਨਕ ਬਚਨਿ ਬਿਣਾਸੁ॥੧॥
ਮ:੧॥ ਮਾਸੁ ਮਾਸੁ ਕਰਿ ਮੂਰਖੁ ਝਗੜੇ ਗਿਆਨੁ ਧਿਆਨੁ ਨਹੀ ਜਾਣੈ॥
ਕਉਣੁ ਮਾਸੁ ਕਉਣੁ ਸਾਗੁ ਕਹਾਵੈ ਕਿਸੁ ਮਹਿ ਪਾਪ ਸਮਾਣੇ॥
ਗੈਂਡਾ ਮਾਰਿ ਹੋਮ ਜਗ ਕੀਏ ਦੇਵਤਿਆ ਕੀ ਬਾਣੇ॥
ਮਾਸੁ ਛੋਡਿ ਬੈਸਿ ਨਕੁ ਪਕੜਹਿ ਰਾਤੀ ਮਾਣਸ ਖਾਣੇ॥
ਫੜੁ ਕਰਿ ਲੋਕਾਂ ਨੋ ਦਿਖਲਾਵਹਿ ਗਿਆਨੁ ਧਿਆਨੁ ਨਹੀ ਸੂਝੈ॥
ਨਾਨਕ ਅੰਧੇ ਸਿਉ ਕਿਆ ਕਹੀਐ ਕਹੈ ਨ ਕਹਿਆ ਬੂਝੈ॥

ਅੰਧਾ ਸੋਇ ਜਿ ਅੰਧੁ ਕਮਾਵੈ ਤਿਸੁ ਰਿਦੈ ਸਿ ਲੋਚਨ ਨਾਹੀ॥
ਮਾਤ ਪਿਤਾ ਕੀ ਰਕਤੁ ਨਿਪੰਨੇ ਮਛੀ ਮਾਸੁ ਨ ਖਾਂਹੀ॥
ਇਸਤ੍ਰੀ ਪੁਰਖੈ ਜਾਂ ਨਿਸਿ ਮੇਲਾ ਓਥੈ ਮੰਧੁ ਕਮਾਹੀ॥
ਮਾਸਹੁ ਨਿੰਮੇ ਮਾਸਹੁ ਜੰਮੇ ਹਮ ਮਾਸੈ ਕੇ ਭਾਂਡੇ॥
ਗਿਆਨੁ ਧਿਆਨੁ ਕਛੁ ਸੂਝੈ ਨਾਹੀ ਚਤੁਰੁ ਕਹਾਵੈ ਪਾਂਡੇ॥
ਬਾਹਰ ਕਾ ਮਾਸੁ ਮੰਦਾ ਸੁਆਮੀ ਘਰ ਕਾ ਮਾਸੁ ਚੰਗੇਰਾ॥
ਜੀਅ ਜੰਤ ਸਭਿ ਮਾਸਹੁ ਹੋਏ ਜੀਇ ਲਇਆ ਵਾਸੇਰਾ॥
ਅਭਖੁ ਭਖਹਿ ਭਖੁ ਤਜਿ ਛੋਡਹਿ ਅੰਧੁ ਗੁਰੂ ਜਿਨ ਕੇਰਾ॥
ਮਾਸਹੁ ਨਿੰਮੇ ਮਾਸਹੁ ਜੰਮੇ ਹਮ ਮਾਸੈ ਕੇ ਭਾਂਡੇ॥
ਗਿਆਨੁ ਧਿਆਨੁ ਕਛੁ ਸੂਝੈ ਨਾਹੀ ਚਤੁਰੁ ਕਹਾਵੈ ਪਾਂਡੇ॥
ਮਾਸੁ ਪੁਰਾਣੀ ਮਾਸੁ ਕਤੇਬੀ ਚਹੁ ਜੁਗਿ ਮਾਸੁ ਕਮਾਣਾ॥
ਜਜਿ ਕਾਜਿ ਵੀਆਹਿ ਸੁਹਾਵੈ ਓਥੈ ਮਾਸੁ ਸਮਾਣਾ॥
ਇਸਤ੍ਰੀ ਪੁਰਖ ਨਿਪਜਹਿ ਮਾਸਹੁ ਪਾਤਿਸਾਹ ਸੁਲਤਾਨਾਂ॥
ਜੇ ਓਇ ਦਿਸਹਿ ਨਰਕਿ ਜਾਂਦੇ ਤਾਂ ਉਨ੍ਹ ਕਾ ਦਾਨੁ ਨ ਲੈਣਾ॥
ਦੇਂਦਾ ਨਰਕਿ ਸੁਰਗਿ ਲੈਦੇ ਦੇਖਹੁ ਏਹੁ ਧਿਙਾਣਾ॥
ਆਪਿ ਨ ਬੂਝੈ ਲੋਕ ਬੁਝਾਏ ਪਾਂਡੇ ਖਰਾ ਸਿਆਣਾ॥
ਪਾਂਡੇ ਤੂ ਜਾਣੈ ਹੀ ਨਾਹੀ ਕਿਥਹੁ ਮਾਸੁ ਉਪੰਨਾ॥
ਤੋਇਅਹੁ ਅੰਨੁ ਕਮਾਦੁ ਕਪਾਹਾਂ ਤੋਇਅਹੁ ਤ੍ਰਿਭਵਣੁ ਗੰਨਾ॥
ਤੋਆ ਆਖੈ ਹਉ ਬਹੁ ਬਿਧਿ ਹਛਾ ਤੋਐ ਬਹੁਤੁ ਬਿਕਾਰਾ॥
ਏਤੇ ਰਸ ਛੋਡਿ ਹੋਵੈ ਸੰਨਿਆਸੀ ਨਾਨਕੁ ਕਹੈ ਵਿਚਾਰਾ॥੨॥

*(ਮਲਾਰ ਵਾਰ ੧, ੧੨੮੯-੧੧)*

ਨੋਟ- ਪਾਵਨ ਗੁਰਬਾਣੀ ਅਤੇ ਹੋਰ ਸਿੱਖ ਇਤਿਹਾਸ, ਹੁਕਮਨਾਮੇ ਅਤੇ ਭਾਈ ਗੁਰਦਾਸ ਜੀ ਦੀਆਂ ਵਾਰਾਂ ਦੁਆਰਾ ਇਹ ਨਿਰਣੈ ਉਘੜਕੇ ਸਾਮ੍ਹਣੇ ਆ ਜਾਂਦਾ ਹੈ। ਕਿ ਜਿਨ੍ਹਾ ਸਜਣਾ ਨੂੰ ਰੱਬ ਦੀ ਤਲਾਸ਼ ਹੈ, ਉਨ੍ਹਾ ਵਾਸਤੇ ਮਾਸ ਸ਼ਰਾਬ ਆਦਿ ਦੀ ਵਰਤੋਂ ਵਰਜੀ ਗਈ ਹੈ। ਤੇ ਜੋ ਮਾਸ ਖਾਣ ਵਾਲੇ ਸਜਣ ਹਨ ਉਨ੍ਹਾਂ ਪ੍ਰਤਿ ਬੇਨਤੀ ਹੈ, ਕਿ ਉਹ ਧੀਰੇ ਧੀਰੇ ਇਸ ਮਾਰੂ ਰੋਗ ਤੋਂ ਸੰਕੋਚ ਕਰਨ। ਇਸ ਪ੍ਰਥਾਂਇ ਭਾਈ ਗੁਰਦਾਸ ਜੀ ਦੀਆਂ ਨਿਮਨ ਲਿਖਤ ਦੋ ਤੁਕਾਂ ਹੀ ਕਾਫ਼ੀ ਹਨ:

"ਕੁਹੈ ਕਸਾਈ ਬਕਰੀ ਲਾਇ ਲੂਣ ਸੀਖ ਮਾਸੁ ਪਰੋਆ॥
ਹਸਿ ਹਸਿ ਬੋਲੇ ਕੁਹੀਂਦੀ ਖਾਧੇ ਅਕਿ ਹਾਲੁ ਇਹੁ ਹੋਆ॥
ਮਾਸ ਖਾਨਿ ਗਲਿ ਛੁਰੀ ਦੇ ਹਾਲੁ ਤਿਨਾੜਾ ਕਉਣੁ ਅਲੋਆ॥

*(ਦੇਖੋ ਭਾ. ਗੁ., ਵਾਰ-੨੫/੧੭, ਵਾਰ-੩੧/੯, ਵਾਰ-੩੭/੨੧)*

ਮਾਸ ਦੀ ਬਾਬਤ ਗੁਰਬਾਣੀ ਤੋਂ ਇਲਾਵਾ ਕੁਝ ਉਦਾਰ੍ਹਣ, ਸਿੱਖ ਇਤਿਹਾਸ ਦੁਆਰਾ ਭੀ ਪ੍ਰਾਪਤ ਹੁੰਦੇ ਹਨ। ਪਾਠਿਕ ਦੀ ਜਾਣਕਾਰੀ ਵਾਸਤੇ ਨਿਮਨ ਲਿਖਤ ਵਿਚੋਂ ਅੰਕਿਤ ਕੀਤੇ ਜਾਂਦੇ ਹਨ।

(ਮਹਿਮਾ ਪ੍ਰਕਾਸ਼-ਸਾਖੀ ੨੭ਵੀਂ)

ਮਾਰਗ ਮੇ ਨਗਰੀ ਇਕ ਆਈ॥ ਵਹਿਰ ਨਗਰ ਪ੍ਰਭੁ (ਗੁਰੂ ਨਾਨਕ ਦੇਵ ਜੀ) ਬੈਠੇ ਜਾਈ ॥
ਦੋ ਘਟਿਕਾ ਜਬ ਉਹਾਂ ਬੀਤੀ॥ ਲੈ ਪ੍ਰਸਾਦ ਆਯੋ ਕਰਿ ਪ੍ਰੀਤੀ॥
ਅਤਿ ਸੁੰਦਰ ਕਰਿ ਪ੍ਰੇਮ ਬਨਾਯਾ॥ਹਰਨ ਮਾਸ ਤਿਆਰ ਕਰਿ ਲਯਾਯਾ॥
ਨਿਰਖ ਭਾਵ ਬਾਬੇ ਜੀ ਲੀਨਾ ॥ ਅਜਗਰ ਬਿਰਤਿ ਭੋਗ ਤਬ ਦੀਨਾ॥

*(ਗੁਰਮਤਿ ਮਾਰਤੰਡ, ਭਾਗ ਦੂਜਾ, ਪੰਨਾ ੭੬੧)*

(ਗੁਰੁ ਪ੍ਰਤਾਪ ਸੁਰਯ, ਰਾਸ਼ਿ ੨, ਅਧਯਾਯ ੧੫) (ਸ੍ਰੀ ਅਮਰਦਾਸ ਜੀ ਭੇਂਟ)

ਪ੍ਰਭੁ ਜੀ! ਸਿੱਧ ਅਹਾਰ ਹੈ, ਸੁਨਿ ਉਠੇ ਕ੍ਰਿਪਾਲਾ॥ ਬੁੱਢੇ ਆਦਿਕ ਸਿੱਖ ਸਭ ਆਏ ਤਿਸ ਕਾਲਾ॥
ਪੰਕਤਿ ਬੈਠੀ ਮਿਲਿ ਤਬਹਿ ਗੁਰੁ ਬੀਚ ਸੁਹਾਏ॥
ਮਿਲਿ ਸੰਗਤਿ ਮੇ ਅਮਰ ਜੀ ਬੈਠੇ ਤਿਸ ਥਾਏ॥
ਪਹਤਿ ਭਾਤ ਵਰਤਯੋ ਪ੍ਰਥਮ ਪੁਨਿ ਆਮਿਖ ਆਵਾ॥
ਇਕ ਦਿਸਿ ਪੰਕੀਤ ਮੇ ਦਯੋ ਤਬ, ਇਨਿ ਦਰਸਾਵਾ॥
ਬਹੁ ਗਿਲਾਨਿ ਠਾਨੀ ਰਿਦੇ ਇਮਿ ਕਰਤ ਵਿਚਾਰਾ॥
ਮੈ ਆਮਿਖ ਖਾਯੋ ਨ ਕਬਿ ਕਰ ਅੰਨ ਆਹਾਰਾ॥

*(ਗੁਰਮਤ ਮਾਰਤੰਡ, ਪੰਨਾ ੭੬੧)*

(ਮਹਿਮਾ ਪ੍ਰਕਾਸ਼, ਗੁਰੂ ਅੰਗਦ ਜੀ ਦੀ ਕਥਾ)

ਚਾਰ ਬਰਨ ਉਹਾਂ ਸਮਸਰੇ॥ ਮਾਟੀ ਬਰਤਨ ਭੋਜਨ ਕਰੇ॥
ਵਿਧਿ ਨਿਖੇਧ ਜਾ ਕੇ ਮਨ ਹੋਈ॥...... ਐਸੋ ਤਹਾਂ ਨ ਜਾਵੈ ਕੋਈ ॥
ਅਜਾ ਮਾਸ ਭਯੋ ਸਿੱਧ ਰਸੋਈ॥
ਅਵਰੇ ਦਾਲ ਭਾਤ ਭੀ ਹੋਈ॥...............
ਗਾਂਵਤੇ ਸਿੱਖ ਕੋਊ ਤਹਿ ਆਯਾ॥ ਆਗਯਾ ਭਈ ਮਛਲੀ ਤਲ ਲਿਆਯਾ॥
ਸਤਿਗੁਰ ਤਹਾ ਕੀਨ ਪਰਸਾਦ॥ ਦਯਾਲੁ ਹੋਇ ਕਹਯੋ, ਭਲੋ ਸੁਆਦ॥

*(ਗੁਰਮਤ ਮਾਰਤੰਡ, ਪੰਨਾ ੭੬੨)*

(ਰਹਿਤਨਾਮਾ ਭਾਈ ਚੌਪਾ ਸਿੰਘ ਜੀ ਦਾ)

ਦੇਗ ਅਸਨ ਕੇ ਹੈਂ ਸਭ ਭਾਗੀ। ਬ੍ਰਹਮਨ ਖਤੀ ਸਭ ਅਨੁਰਾਗੀ॥
ਤਾ ਤੇ ਇਹ ਸਿੱਛਾ ਸੁਨ ਲੀਜੈ॥ ਦੇਗ ਮਾਹਿ ਨਹਿ ਮਾਸ ਅਨੀਜੈ॥

*(ਗੁਰਮਤ ਮਾਰਤੰਡ ਪੰਨਾ ੭੬੨)*

ਸੂਚਨਾ: ਉਕਤ ਦਰਸਾਈਆਂ ਦੋ ਪੁਸਤਕਾਂ ਪੜ੍ਹਨ ਦੀ ਖੇਚਲ ਲਾਜ਼ਮੀ ਹੀ ਕਰਨੀ ਜੀਉ। ਪਹਿਲੀ "ਤਉ ਕਿਉ ਮੁਰਗੀ ਮਾਰੈ" ਕਰਤਾ ਭਾਈ ਜੋਗਿੰਦਰ ਸਿੰਘ ਤਲਵਾੜਾ ਅਤੇ ਦੂਜੀ ਪੁਸਤਕ "ਸਿਖ ਧਰਮ ਤੇ ਮਾਸ ਸ਼ਰਾਬ" ਕਰਤਾ ਜੇ.ਪੀ ਸੰਗਤ ਸਿੰਘ। ਦੇਖੋ "ਖਾਲਸਈ ਵਚਿਤਰਤਾ" ਪੰਨਾ ੨੧੦, ਸਿੰਘ ਬ੍ਰਦਰਜ਼।

## ਮਾਖਿਓ ਦੀਆਂ ਨਹਿਰਾਂ (੧੯੯੧)

ਸ਼ਹਿਦ ਦੀਆਂ ਨਹਿਰਾਂ, ਭਾਵ ਮਿਠ ਰਸ ਭੋਜਨਾਂ ਦੀ ਬਹੁਤਾਤ। ਜਿਵੇਂ ਕਈ ਇਕ ਅਨਮਤੀਆਂ ਦੇ ਧਰਮ ਪੁਸਤਕਾਂ ਵਿਚ ਹੈ ਕਿ ਜੇ ਅੱਛੇ ਕਰਮ ਕਰੋਗੇ ਤਦ ਅੰਤ ਦੇ ਸਮੇਂ ਤਹਾਨੂੰ "ਸ਼ਹਿਦ ਕੀ ਨਹਰੈ ਮਿਲੇਗੀ" ਆਦਿ ਆਦਿ। ਪ੍ਰੰਤੂ ਗੁਰਮਤਿ ਦਾ ਆਸ਼ਾ ਉਕਤ ਦਰਸਾਏ ਆਸੇ ਤੋਂ ਭਿੰਨ ਹੈ।

(ੳ) ਫਰੀਦਾ ਸਕਰ ਖੰਡੁ ਨਿਵਾਤ ਗੁੜੁ ਮਾਖਿਉ ਮਾਂਝਾ ਦੁਧੁ॥
ਸਭੇ ਵਸਤੂ ਮਿਠੀਆਂ ਰਬ ਨ ਪੁਜਨਿ ਤੁਧੁ॥੨੭॥

*(ਸਲੋਕ ਫਰੀਦ, ੧੩੭੯-੬)*

## ਮਾਣਸ ਜਨਮ (੧੯੯੨)

ਇਨਸਾਨੀ ਜ਼ਿੰਦਗੀ, ਮਨੁੱਸ਼ਾ ਦੇਹੀ। ਮਨੁੱਸ਼ਾ ਜਨਮ ਦੁਰਲੱਭ ਵਸਤੂ ਹੈ ਜੋ ਬਾਰ ਬਾਰ ਪ੍ਰਾਪਤ ਨਹੀਂ ਹੁੰਦਾ। ਵਾਹਿਗੁਰੂ ਦੀ ਰਹਿਮਤ ਦਾ ਸਦਕਾ ਮਾਣਸ ਜਨਮ ਦਾ ਅਵਸਰ ਪ੍ਰਾਪਤ ਹੁੰਦਾ ਹੈ। ਵਿਚਾਰਵਾਨ ਸਫ਼ਲ ਕਰ ਜਾਂਦੇ ਹਨ ਅਤੇ ਅਬਿਬੇਕੀ ਜੀਵ, ਬਿਰਥਾ ਗੁਆ ਜਾਂਦੇ ਹਨ। ਹੋਰ ਜਾਣਕਾਰੀ ਵਾਸਤੇ ਦੇਖੋ, "ਕਾਂਇਆ ਅਤੇ ਹੰਸੁ", "ਆਏ ਸੇ ਪਰਵਾਣੁ", "ਦੁਰਲੱਭ ਵਸਤੂ" "ਚਉਰਾਸੀਹ ਲਖ ਜੀਵ"।

(ੳ) ਕਵਨ ਕਾਜ ਸਿਰਜੇ ਜਗ ਭੀਤਰਿ ਜਨਮਿ ਕਵਨ ਫਲੁ ਪਾਇਆ॥
ਭਵ ਨਿਧਿ ਤਰਨ ਤਾਰਨ ਚਿੰਤਾਮਨਿ ਇਕ ਨਿਮਖ ਨ ਇਹੁ ਮਨੁ ਲਾਇਆ॥੧॥
ਗੋਬਿੰਦ ਹਮ ਐਸੇ ਅਪਰਾਧੀ॥
ਜਿਨਿ ਪ੍ਰਭਿ ਜੀਉ ਪਿੰਡੁ ਥਾ ਦੀਆ ਤਿਸ ਕੀ ਭਾਉ ਭਗਤਿ ਨਹੀ ਸਾਧੀ ॥੧॥ਰਹਾਉ॥

*(ਰਾਮਕਲੀ ਕਬੀਰ, ੯੭੦-੧੯)*

(ਅ) ਰੈਣਿ ਗਵਾਈ ਸੋਇ ਕੈ ਦਿਵਸੁ ਗਵਾਇਆ ਖਾਇ॥
ਹੀਰੇ ਜੈਸਾ ਜਨਮੁ ਹੈ ਕਉਡੀ ਬਦਲੇ ਜਾਇ॥੧॥

*(ਗਉੜੀ ਬੈਰਾਗਣਿ ਮ:੧, ੧੫੬-੧੭)*

(ੲ) ਭਈ ਪਰਾਪਤਿ ਮਾਨੁਖ ਦੇਹੁਰੀਆ॥ ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥
ਅਵਰਿ ਕਾਜ ਤੇਰੈ ਕਿਤੈ ਨ ਕਾਮ॥ ਮਿਲੁ ਸਾਧਸੰਗਤਿ ਭਜੁ ਕੇਵਲ ਨਾਮ॥੧॥

*(ਆਸਾ ਮ:੫, ੧੨-੬)*

(ਸ) ਫਿਰਤ ਫਿਰਤ ਬਹੁਤੇ ਜੁਗ ਹਾਰਿਓ ਮਾਨਸ ਦੇਹ ਲਹੀ॥
ਨਾਨਕ ਕਹਤ ਮਿਲਨ ਕੀ ਬਰੀਆ ਸਿਮਰਤ ਕਹਾ ਨਹੀ॥੨॥

*(ਸੋਰਠਿ ਮ:੯, ੬੩੧-੧੭)*

(ਹ) ਏਤੁ ਜਨਮਿ ਹਰਿ ਨ ਚੇਤਿਓ ਭਾਈ ਕਿਆ ਮੁਹੁ ਦੇਸੀ ਜਾਇ॥
ਕਿੜੀ ਪਵੰਦੀ ਮੁਹਾਇਓਨੁ ਭਾਈ ਬਿਖਿਆ ਨੋ ਲੋਭਾਇ॥੭॥

*(ਸੋਰਠਿ ਮ:੩, ੬੩੯-੯)*

(ਕ) ਕਉਡੀ ਬਦਲੈ ਜਨਮੁ ਗਵਾਇਆ ਚੀਨਸਿ ਨਾਹੀ ਆਪੈ॥
ਗੁਰਮੁਖਿ ਹੋਵੈ ਤਾ ਏਕੋ ਜਾਣੈ ਹਉਮੈ ਦੁਖੁ ਨ ਸੰਤਾਪੈ॥੧॥

*(ਸੂਹੀ ਮ:੩, ੭੫੩-੭)*

(ਖ) ਫਿਰਤ ਫਿਰਤ ਮਾਨੁਖੁ ਭਇਆ ਖਿਨ ਭੰਗਨ ਦੇਹਾਦਿ॥
ਇਹ ਅਉਸਰ ਤੇ ਚੂਕਿਆ ਬਹੁ ਜੋਨਿ ਭ੍ਰਮਾਦਿ॥੩॥

*(ਬਿਲਾਵਲੁ ਮ:੫, ੮੧੦-੬)*

(ਗ) ਗੁਰ ਸੇਵਾ ਤੇ ਭਗਤਿ ਕਮਾਈ॥ ਤਬ ਇਹ ਮਾਨਸ ਦੇਹੀ ਪਾਈ॥
ਇਸ ਦੇਹੀ ਕਉ ਸਿਮਰਹਿ ਦੇਵ॥ ਸੋ ਦੇਹੀ ਭਜੁ ਹਰਿ ਕੀ ਸੇਵ॥੧॥

ਭਜਹੁ ਗੋਬਿੰਦੁ ਭੂਲਿ ਮਤ ਜਾਹੁ ॥ ਮਾਨਸ ਜਨਮ ਕਾ ਏਹੀ ਲਾਹੁ॥੧॥ਰਹਾਉ॥

*(ਭੈਰਉ ਕਬੀਰ, ੧੧੫੯-੭)*

(ਘ) ਕਬੀਰ ਮਾਨਸ ਜਨਮੁ ਦੁਲੰਭੁ ਹੈ ਹੋਇ ਨ ਬਾਰੈ ਬਾਰ॥
ਜਿਉ ਬਨ ਫਲ ਪਾਕੇ ਭੁਇ ਗਿਰਹਿ ਬਹੁਰਿ ਨ ਲਾਗਹਿ ਡਾਰ॥੩੦॥

*(ਸਲੋਕ ਕਬੀਰ, ੧੩੬੬-੧)*

(ਙ) ਵਡੈ ਭਾਗਿ ਰਤਨ ਜਨਮੁ ਪਾਇਆ ਕਰਹੁ ਕ੍ਰਿਪਾ ਕਿਰਪਾਲਾ॥
ਸਾਧਸੰਗਿ ਨਾਨਕੁ ਗੁਣ ਗਾਵੈ ਸਿਮਰੈ ਸਦਾ ਗੋੁਪਾਲਾ॥੪॥

*(ਸੋਰਠਿ ਮ:੫, ੬੧੧-੧੦)*

(ਚ) ਮਾਨਸ ਜਨਮਿ ਸਤਿਗੁਰੂ ਨ ਸੇਵਿਆ ਬਿਰਥਾ ਜਨਮੁ ਗਵਾਇਆ॥
ਨਦਰਿ ਕਰੇ ਤਾਂ ਸਤਿਗੁਰੁ ਮੇਲੇ ਸਹਜੇ ਸਹਜਿ ਸਮਾਇਆ।
ਨਾਨਕ ਨਾਮੁ ਮਿਲੈ ਵਡਿਆਈ ਪੂਰੈ ਭਾਗਿ ਧਿਆਇਆ॥੪॥

*(ਪ੍ਰਭਾਤੀ ਮ:੩, ੧੩੩੪-੧੦)*

(ਛ) ਅਪਵਿਤ੍ਰ ਪਵਿਤ੍ਰੁ ਜਿਨਿ ਤੂ ਕਰਿਆ॥ ਸਗਲ ਜੋਨਿ ਮਹਿ ਤੂ ਸਿਰਿ ਧਰਿਆ॥
ਅਬ ਤੂ ਸੀਝੁ ਭਾਵੈ ਨਹੀ ਸੀਝੈ॥ ਕਾਰਜੁ ਸਵਰੈ ਮਨ ਪ੍ਰਭੁ ਧਿਆਈਜੈ॥੬॥

*(ਰਾਮਕਲੀ ਮ:੫, ੯੧੩-੧੫)*

(ਜ) ਗੁਰਮੁਖਿ ਜਿਨੀ ਨਾਮੁ ਨ ਪਾਇਆ॥ ਮਨਮੁਖਿ ਬਿਰਥਾ ਜਨਮੁ ਗਵਾਇਆ॥
ਅਗੈ ਵਿਣੁ ਨਾਵੈ ਕੋ ਬੇਲੀ ਨਾਹੀ ਬੂਝੈ ਗੁਰ ਬੀਚਾਰੀ ਜੀਉ॥੯॥

*(ਮਾਰੂ ਮ:੩, ੧੦੧੬-੧੬)*

(ਝ) ਨਾਮਿ ਰਤੇ ਕੁਲਾਂ ਕਾ ਕਰਹਿ ਉਧਾਰੁ॥ ਸਾਚੀ ਬਾਣੀ ਨਾਮ ਪਿਆਰੁ॥
ਮਨਮੁਖ ਭੂਲੇ ਕਾਹੇ ਆਏ॥ ਨਾਮਹੁ ਭੂਲੇ ਜਨਮੁ ਗਵਾਏ॥੧॥

*(ਬਸੰਤੁ ਮ:੩, ੧੧੭੪-੧੬)*

(ਞ) ਜਾ ਕਾਰਣਿ ਇਹ ਦੁਲਭ ਦੇਹ॥ ਸੋ ਬੋਲੁ ਮੇਰੇ ਪ੍ਰਭੂ ਦੇਹਿ॥
ਸਾਧਸੰਗਤਿ ਮਹਿ ਇਹੁ ਬਿਸ੍ਰਾਮੁ॥ ਸਦਾ ਰਿਦੈ ਜਪੀ ਪ੍ਰਭ ਤੇਰੋ ਨਾਮੁ॥੩॥

*(ਬਸੰਤੁ ਮ:੫, ੧੧੮੧-੪)*

(ਟ) ਬਹੁਤੁ ਜਨਮ ਭਰਮਤ ਤੈ ਹਾਰਿਓ ਅਸਥਿਰ ਮਤਿ ਨਹੀ ਪਾਈ॥
ਮਾਨਸ ਦੇਹ ਪਾਇ ਪਦ ਹਰਿ ਭਜੁ ਨਾਨਕ ਬਾਤ ਬਤਾਈ॥੩॥

*(ਸੋਰਠਿ ਮ:੯, ੬੩੨-੭)*

(ਠ) ਆਇਓ ਸੁਨਨ ਪੜਨ ਕਉ ਬਾਣੀ॥
ਨਾਮੁ ਵਿਸਾਰਿ ਲਗਹਿ ਅਨ ਲਾਲਚਿ ਬਿਰਥਾ ਜਨਮੁ ਪਰਾਣੀ।੧।ਰਹਾਉ॥

*(ਸਾਰਗ ਮ: ੫, ੧੨੨੧-੬)*

(ਡ) ਕਹਾ ਨਰ ਅਪਨੋ ਜਨਮੁ ਗਵਾਵੈ॥
ਮਾਇਆ ਮਦਿ ਬਿਖਿਆ ਰਸਿ ਰਚਿਓ ਰਾਮ ਸਰਨਿ ਨਹੀ ਆਵੈ॥੧॥ਰਹਾਉ॥

*(ਸਾਰੰਗ ਮ:੯, ੧੨੩੧-੧੬)*

(ਢ) ਕਬੀਰ ਕੀਚੜਿ ਆਟਾ ਗਿਰਿ ਪਰਿਆ ਕਿਛੂ ਨ ਆਇਓ ਹਾਥ॥
ਪੀਸਤ ਪੀਸਤ ਚਾਬਿਆ ਸੋਈ ਨਿਬਹਿਆ ਸਾਥ॥੨੧੫॥

*(ਸਲੋਕ ਕਬੀਰ, ੧੩੭੬-੩)*

(ਣ) ਮਾਇਆ ਕਾਰਨਿ ਧਾਵਹੀ ਮੂਰਖ ਲੋਗ ਅਜਾਨ॥
ਕਹੁ ਨਾਨਕ ਬਿਨੁ ਹਰਿ ਭਜਨ ਬਿਰਥਾ ਜਨਮੁ ਸਿਰਾਨ॥੨੮॥

*(ਸਲੋਕ ਮ:੯, ੧੪੨੭-੧੮)*

(ਤ) ਹਉ ਹਉ ਕਰਤ ਬਿਹਾਇ ਅਵਰਦਾ ਜੀਅ ਕੋ ਕਾਮੁ ਨ ਕੀਨਾ॥
ਧਾਵਤ ਧਾਵਤ ਨਹ ਤ੍ਰਿਪਤਾਸਿਆ ਰਾਮ ਨਾਮੁ ਨਹੀ ਚੀਨਾ॥੩॥

*(ਸੋਰਠਿ ਮ:੫, ੬੧੫-੩)*

(ਥ) ਹਉ ਹਉ ਕਰਤ ਬਿਹਾਨੀਆ ਸਾਕਤ ਮੁਗਧ ਅਜਾਨ॥
ੜੜਕਿ ਮੁਏ ਜਿਉ ਤ੍ਰਿਖਾਵੰਤ ਨਾਨਕ ਕਿਰਤਿ ਕਮਾਨ॥੧॥

*(ਗਉੜੀ ਬਾਵਨ ਅਖਰੀ, ਮ:੫, ੨੬੦-੧)*

## ਮਾਣ ਤਾਣ (੧੯੯੩)

ਸਤਿਕਾਰ, ਆਦਰ, ਇਜ਼ਤ, ਲਿਹਾਜ਼, ਅਹੰਕਾਰ, ਘੁਮੰਡ, ਫ਼ਖਰ, ਵਡਿਆਈ, ਆਕੜ, ਭਰੋਸਾ, ਜ਼ੋਰ, ਸਹਾਰਾ। ਇਹ ਭਿੰਨ ਭਿੰਨ ਥਾਵਾਂ ਤੇ ਲਗ ਕੇ ਮੁਖ਼ਤਿਲਿਫ ਕਿਸਮ ਦੇ ਅਰਥ ਦਿੰਦਾ ਹੈ।

(ੳ) ਮਾਣੁ ਤਾਣੁ ਅਹੰਬੁਧਿ ਹਤੀ ਰੀ। ਸਾ ਨਾਨਕ ਸੋਹਾਗਵਤੀ ਰੀ॥੪॥

*(ਸੂਹੀ ਮ:੫, ੭੩੯-੮)*

(ਅ) ਪ੍ਰਭ ਤੂ ਠਾਕੁਰੁ ਸਰਬ ਪ੍ਰਤਿਪਾਲਕੁ ਮੋਹਿ ਕਲਤ੍ਰ ਸਹਿਤ ਸਭਿ ਗੋਲਾ॥
ਮਾਣੁ ਤਾਣੁ ਸਭੁ ਤੂਹੈ ਇਕੁ ਨਾਮੁ ਤੇਰਾ ਮੈ ਓਲ੍ਹਾ॥੧॥

*(ਸਾਰਗ ਮ:੫, ੧੨੧੧-੧੦)*

(ੲ) ਮਾਨੁ ਕਰਉ ਤੁਧੁ ਊਪਰੇ ਮੇਰੇ ਪ੍ਰੀਤਮ ਪਿਆਰੇ॥
ਹਮ ਅਪਰਾਧੀ ਸਦ ਭੂਲਤੇ ਤੁਮ੍ ਬਖਸਨਹਾਰੇ॥੧॥

*ਬਿਲਾਵਲੁ ਮ:੫, ੮੦੯-੨)*

(ਸ) ਮੂਰਖ ਬਾਮਣ ਪ੍ਰਭੂ ਸਮਾਲਿ॥ ਦੇਖਤ ਸੁਨਤ ਤੇਰੈ ਹੈ ਨਾਲਿ॥
ਕਹੁ ਨਾਨਕ ਜੇ ਹੋਵੀ ਭਾਗੁ॥ ਮਾਨੁ ਛੋਡਿ ਗੁਰ ਚਰਣੀ ਲਾਗੁ॥੪॥

*(ਆਸਾ ਮ:੫, ੩੭੨-੧੮)*

(ਹ) ਮਾਨੁ ਤਿਆਗਿ ਹਰਿ ਚਰਨੀ ਲਾਗਉ ਤਿਸੁ ਪ੍ਰਭ ਅੰਚਲੁ ਗਹੀਐ॥
ਆਂਚ ਨ ਲਾਗੈ ਅਗਨਿ ਸਾਗਰ ਤੇ ਸਰਨਿ ਸੁਆਮੀ ਕੀ ਅਹੀਐ॥੧॥

*(ਦੇਵਗੰਧਾਰੀ ਮ:੫, ੫੩੧-੧੩)*

(ਕ) ਮਾਨੁ ਤਿਆਗਿ ਕਰਿ ਭਗਤਿ ਠਗਉਰੀ ਮੋਹਹ ਸਾਧੂ ਮੰਤੈ॥
ਸਖੀ ਵਸਿ ਆਇਆ ਫਿਰਿ ਛੋਡਿ ਨ ਜਾਈ ਇਹ ਰੀਤਿ ਭਲੀ ਭਗਵੰਤੈ॥

*(ਗਉੜੀ ਮ: ੫, ੨੪੯-੧੦)*

(ਖ) ਮਾਨੁ ਅਭਿਮਾਨੁ ਦੋਊ ਸਮਾਨੇ ਮਸਤਕੁ ਡਾਰਿ ਗੁਰ ਪਾਗਿਓ॥
ਸੰਪਤ ਹਰਖੁ ਨ ਆਪਤ ਦੂਖਾ ਰੰਗੁ ਠਾਕੁਰੈ ਲਾਗਿਓ॥੧॥

*(ਗਉੜੀ ਮਾਲਾ ਮ: ੫, ੨੧੫-੧)*

(ਗ) ਮਾਨ ਅਭਿਮਾਨ ਮੰਧੇ ਸੋ ਸੇਵਕੁ ਨਾਹੀ॥ ਤਤ ਸਮਦਰਸੀ ਸੰਤਹੁ ਕੋਈ ਕੋਟਿ ਮੰਧਾਹੀ॥੨॥

*(ਸਿਰੀ ਮ: ੫, ੫੧-੧੪)*

(ਘ) ਮਾਨੁ ਨ ਕੀਜੈ ਸਰਣਿ ਪਰੀਜੈ ਦਰਸਨ ਕਉ ਬਲਿਹਾਰੀ॥

*(ਆਸਾ ਮ: ੫, ਛੰਤ, ੪੫੫-੨)*

(ਙ) ਹਮ ਦਾਸੇ ਤੁਮ ਠਾਕੁਰ ਮੇਰੇ॥ ਮਾਨੁ ਮਹਤੁ ਨਾਨਕ ਪ੍ਰਭੁ ਤੇਰੇ॥੪॥

*(ਗਉੜੀ ਮ: ੫, ੧੮੨-੧੯)*

(ਚ) ਕਬੀਰ ਮਾਇਆ ਤਜੀ ਤ ਕਿਆ ਭਇਆ ਜਉ ਮਾਨੁ ਤਜਿਆ ਨਹੀ ਜਾਇ॥
ਮਾਨ ਮੁਨੀ ਮੁਨਿਵਰ ਗਲੇ ਮਾਨੁ ਸਭੈ ਕਉ ਖਾਇ॥੧੫੬॥

*(ਸਲੋਕ ਕਬੀਰ, ੧੩੭੨-੧੬)*

## ਮਾਤ ਗਰਭ ਅਤੇ ਪ੍ਰਾਣੀ (੧੯੯੪)

ਮਾਤਾ ਦੇ ਉਦਰ (ਪੇਟ) ਵਿਚ ਬੱਚਾ ਠਹਿਰਨ ਦੀ ਜਗ੍ਹਾ, ਜਿਥੇ ਬੱਚਾ ਤਕਰੀਬਨ ਦਸ ਮਹੀਨੇ ਠਹਿਰ ਕੇ ਜਨਮ ਲੈਂਦਾ ਹੈ।

(ੳ) ਰਸਨਾ ਜਪਤੀ ਤੂਹੀ ਤੂਹੀ॥
ਮਾਤ ਗਰਭ ਤੁਮ ਹੀ ਪ੍ਰਤਿਪਾਲਕ ਮ੍ਰਿਤ ਮੰਡਲ ਇਕ ਤੁਹੀ॥੧॥ਰਹਾਉ॥

*(ਸਾਰਗ ਮ: ੫, ੧੨੧੫-੮)*

(ਅ) ਮਾਤ ਗਰਭ ਮਹਿ ਹਾਥ ਦੇ ਰਾਖਿਆ॥ ਹਰਿ ਰਸੁ ਛੋਡਿ ਬਿਖਿਆ ਫਲੁ ਚਾਖਿਆ॥੧॥

*(ਬਿਲਾਵਲੁ ਮ: ੫, ੮੦੫-੧੨)*

(ੲ) ਇਸੁ ਪਾਨੀ ਤੇ ਜਿਨਿ ਤੂ ਘਰਿਆ॥ ਮਾਟੀ ਕਾ ਲੇ ਦੇਹੁਰਾ ਕਰਿਆ॥
ਉਕਤਿ ਜੋਤਿ ਲੈ ਸੁਰਤਿ ਪਰੀਖਿਆ॥ ਮਾਤ ਗਰਭ ਮਹਿ ਜਿਨਿ ਤੂ ਰਾਖਿਆ॥੧॥
ਰਾਖਨਹਾਰੁ ਸਮ੍ਹਾਰਿ ਜਨਾ॥ ਸਗਲੇ ਛੋਡਿ ਬੀਚਾਰ ਮਨਾ॥੧॥ਰਹਾਉ॥

*(ਰਾਮਕਲੀ ਮ: ੫, ੯੧੩-੭)*

(ਸ) ਸਿਮਰਹੁ ਏਕੁ ਨਿਰੰਜਨ ਸੋਊ॥ ਜਾ ਤੇ ਬਿਰਥਾ ਜਾਤ ਨ ਕੋਊ॥
ਮਾਤ ਗਰਭ ਮਹਿ ਜਿਨਿ ਪ੍ਰਤਿਪਾਰਿਆ॥ ਜੀਉ ਪਿੰਡੁ ਦੇ ਸਾਜਿ ਸਵਾਰਿਆ॥

*(ਮਾਰੂ ਮ: ੫, ੧੦੦੪-੧੨)*

(ਹ) ਮਾਤ ਗਰਭ ਮਹਿ ਜਿਨਿ ਪ੍ਰਤਿਪਾਲਿਆ॥ ਸਾਸਿ ਗ੍ਰਾਸਿ ਹੋਇ ਸੰਗਿ ਸਮਾਲਿਆ॥
ਸਦਾ ਸਦਾ ਜਪੀਐ ਸੋ ਪ੍ਰੀਤਮੁ ਵਡੀ ਜਿਸੁ ਵਡਿਆਈ ਹੇ॥੩॥

*(ਮਾਰੂ ਮ: ੫, ਸੋਲਹੇ, ੧੦੭੧-੧੩)*

(ਕ) ਜੀਉ ਪ੍ਰਾਣ ਤਨੁ ਧਨੁ ਜਿਨਿ ਸਾਜਿਆ॥ ਮਾਤ ਗਰਭ ਮਹਿ ਰਾਖਿ ਨਿਵਾਜਿਆ॥
ਤਿਸ ਸਿਉ ਪ੍ਰੀਤਿ ਛਾਡਿ ਅਨ ਰਾਤਾ ਕਾਹੂ ਸਿਰੈ ਨ ਲਾਵਣਾ॥੮॥

*(ਮਾਰੂ ਮ: ੫, ੧੦੮੬-੬)*

(ਖ) ਮਾਤ ਗਰਭ ਦੁਖ ਸਾਗਰੋ ਪਿਆਰੇ ਤਹ ਅਪਣਾ ਨਾਮੁ ਜਪਾਇਆ॥
ਬਾਹਰਿ ਕਾਢਿ ਬਿਖੁ ਪਸਰੀਆ ਪਿਆਰੇ ਮਾਇਆ ਮੋਹੁ ਵਧਾਇਆ॥
ਜਿਸ ਨੋ ਕੀਤੋ ਕਰਮੁ ਆਪਿ ਪਿਆਰੇ ਤਿਸੁ ਪੂਰਾ ਗੁਰੂ ਮਿਲਾਇਆ॥
ਸੋ ਆਰਾਧੇ ਸਾਸਿ ਸਾਸਿ ਪਿਆਰੇ ਰਾਮ ਨਾਮ ਲਿਵ ਲਾਇਆ॥੧॥

*(ਸੋਰਠਿ ਮ: ੫, ੬੪੦-੧੪)*

(ਗ) ਮਾਤਾ ਕੇ ਉਦਰ ਮਹਿ ਪ੍ਰਤਿਪਾਲ ਕਰੇ ਸੋ ਕਿਉ ਮਨਹੁ ਵਿਸਾਰੀਐ॥
ਮਨਹੁ ਕਿਉ ਵਿਸਾਰੀਐ ਏਵਡੁ ਦਾਤਾ ਜਿ ਅਗਨਿ ਮਹਿ ਆਹਾਰੁ ਪਹੁਚਾਵਏ॥
ਓਸ ਨੋ ਕਿਹੁ ਪੋਹਿ ਨ ਸਕੀ ਜਿਸ ਨਉ ਆਪਣੀ ਲਿਵ ਲਾਵਏ॥

*(ਰਾਮਕਲੀ ਮ: ੩, ਅਨੰਦੁ, ੯੨੦-੧੮)*

## ਮਾਤਾ ਪਿਤਾ (੧੯੯੫)

ਮਾਂ ਅਤੇ ਬਾਪ। ਮਾਤਾ ਪਿਤਾ ਅਤਿਅੰਤ ਹੀ ਮਿੱਠਾ ਮੇਵਾ ਹੈ, ਅਤੇ ਬੜੇ ਥੋੜ੍ਹੇ ਦਿਹਾੜੇ ਸਾਡੇ ਪਾਸ ਰਹਿਣ ਵਾਲੀ ਵਸਤੂ ਹੈ। ਇਸ ਵਾਸਤੇ ਮਾਤਾ ਪਿਤਾ ਦਾ ਸਤਿਕਾਰ, ਮਾਣ, ਆਦਰ ਕਰਨਾ ਇਨਸਾਨੀ ਫਰਜ਼ ਹੈ। ਜੋ ਪ੍ਰਾਣੀ ਆਪਣੇ ਮਾਤਾ ਪਿਤਾ ਦੀ ਬੇ-ਅਦਬੀ ਕਰਦੇ ਹਨ ਉਹ ਨਿਰਸੰਦੇਹ ਜੀਵਨ ਸੇਧ ਤੋਂ ਖੁੰਜੇ-ਹੋਏ ਭੁਲੜ ਪ੍ਰਾਣੀ ਹਨ। ਮਾਤਾ ਪਿਤਾ ਦੇ ਮੋਹ ਵਿਚ ਖਚਤ ਨਹੀਂ ਹੋਣਾ ਹੈ ਪ੍ਰੰਤੂ ਉਨ੍ਹਾਂ ਦੀ ਬਜ਼ੁਰਗੀ ਦਾ ਖਿਆਲ ਰਖਦੇ ਹੋਏ, ਉਨ੍ਹਾਂ ਦਾ ਸਤਿਕਾਰ ਆਦਰ ਕਰਨਾ ਇਖ਼ਲਾਕੀ ਮਰਿਯਾਦਾ ਹੈ। ਹੋਰ ਜਾਣਕਾਰੀ ਵਾਸਤੇ ਦੇਖੋ ਵਾਰਾਂ ਭਾ: ਗੁਰਦਾਸ ਜੀ। ਸੁਹਿਰਦ ਪਾਠਕਾਂ ਦੀ ਗਿਆਤ ਵਾਸਤੇ ਭਾ. ਗੁਰਦਾਸ ਜੀ ਦੀ ਵਾਰ ਦਰਜ ਕੀਤੀ ਜਾਂਦੀ ਹੈ।

ਮਾਂ ਪਿਉ ਪਰਹਰਿ ਸੁਣੈ ਵੇਦੁ ਭੇਦੁ ਨ ਜਾਣੈ ਕਹਾਣੀ॥
ਮਾਂ ਪਿਉ ਪਰਹਰਿ ਕਰੈ ਤਪੁ ਵਣਖੰਡਿ ਭੁਲਾ ਫਿਰੈ ਬਿਬਾਣੀ॥
ਮਾਂ ਪਿਉ ਪਰਹਰਿ ਕਰੈ ਪੂਜੁ ਦੇਵੀ ਦੇਵ ਨ ਸੇਵ ਕਮਾਣੀ॥
ਮਾਂ ਪਿਉ ਪਰਹਰਿ ਨ੍ਹਾਵਣਾ ਅਠਸਠਿ ਤੀਰਥ ਘੁੰਮਣ ਵਾਣੀ॥
ਮਾਂ ਪਿਉ ਪਰਹਰਿ ਕਰੈ ਦਾਨ ਬੇਈਮਾਨ ਅਗਿਆਨ ਪਰਾਣੀ॥
ਮਾਂ ਪਿਉ ਪਰਹਰਿ ਵਰਤ ਕਰਿ ਮਰਿ ਮਰਿ ਜੰਮੈ ਭਰਮਿ ਭੁਲਾਣੀ॥
ਗੁਰੁ ਪਰਮੇਸਰੁ ਸਾਰੁ ਨ ਜਾਣੀ॥੧੩॥

*(ਭਾਈ ਗੁਰਦਾਸ ਵਾਰ ੩੭/੧੩)*

ਹੋਰ ਜਾਣਕਾਰੀ ਵਾਸਤੇ ਦੇਖੋ ਵਾਰ ਭਾ. ਗੁਰਦਾਸ ਜੀ, ੩੭/੧੦.੩੭/੧੧.੩੭/੧੨) "ਕੁਟੰਬ", "ਸੰਤਾਨ"।

(ੳ) ਤਿਨ ਕਾ ਜਨਮੁ ਸਫਲੁ ਹੈ ਜੋ ਚਲਹਿ ਸਤਗੁਰ ਭਾਇ॥
ਕੁਲੁ ਉਧਾਰਹਿ ਆਪਣਾ ਧੰਨੁ ਜਣੇਦੀ ਮਾਇ॥
ਹਰਿ ਹਰਿ ਨਾਮੁ ਧਿਆਈਐ ਜਿਸ ਨਉ ਕਿਰਪਾ ਕਰੇ ਰਜਾਇ॥੩॥

*(ਸਿਰੀ ਮ: ੩, ੨੮-੧੦)*

(ਅ) ਧਨੁ ਜਨਨੀ ਜਿਨਿ ਜਾਇਆ ਧੰਨੁ ਪਿਤਾ ਪਰਧਾਨੁ॥
ਸਤਗੁਰੁ ਸੇਵਿ ਸੁਖੁ ਪਾਇਆ ਵਿਚਹੁ ਗਇਆ ਗੁਮਾਨੁ॥
ਦਰਿ ਸੇਵਨਿ ਸੰਤ ਜਨ ਖੜੇ ਪਾਇਨਿ ਗੁਣੀ ਨਿਧਾਨੁ॥੧॥

*(ਸਿਰੀ ਮ: ੩, ੩੨-੧੨)*

(ੲ) ਗੁਰਮਤੀ ਨਾਮੁ ਧਿਆਈਐ ਸੁਖਿ ਰਜਾ ਜਾ ਤੁਧੁ ਭਾਇਆ॥
ਕੁਲੁ ਉਧਾਰੇ ਆਪਣਾ ਧੰਨੁ ਜਣੇਦੀ ਮਾਇਆ॥
ਸੋਭਾ ਸੁਰਤਿ ਸੁਹਾਵਣੀ ਜਿਨਿ ਹਰਿ ਸੇਤੀ ਚਿਤੁ ਲਾਇਆ॥੨॥

*(ਮਾਝ ਵਾਰ ਮ: ੧, ੧੩੮-੧੯)*

(ਸ) ਤੂੰ ਗੁਰੁ ਪਿਤਾ ਤੂੰਹੈ ਗੁਰੁ ਮਾਤਾ ਤੂੰ ਗੁਰੁ ਬੰਧਪੁ ਮੇਰਾ ਸਖਾ ਸਖਾਇ॥੩॥

*(ਗਉੜੀ ਬੈਰਾਗਣਿ ਮ: ੪, ੧੬੭-੯)*

(ਹ) ਕਹੁ ਕਬੀਰ ਇਕ ਬੁਧਿ ਬੀਚਾਰੀ॥ ਕਿਆ ਬਸੁ ਜਉ ਬਿਖੁ ਦੇ ਮਹਤਾਰੀ॥੩॥

*(ਗਉੜੀ ਕਬੀਰ, ੩੨੮-੩)*

(ਕ) ਜਿਨਿ ਐਸਾ ਨਾਮੁ ਵਿਸਾਰਿਆ ਮੇਰਾ ਹਰਿ ਹਰਿ ਤਿਸ ਕੈ ਕੁਲਿ ਲਾਗੀ ਗਾਰੀ॥
ਹਰਿ ਤਿਸ ਕੈ ਕੁਲਿ ਪਰਸੂਤਿ ਨ ਕਰੀਅਹੁ ਤਿਸੁ ਬਿਧਵਾ ਕਰਿ ਮਹਤਾਰੀ॥੨॥

*(ਮਲਾਰ ਮ: ੪, ੧੨੬੩-੧)*

(ਖ) ਸਬਦਿ ਮਰੈ ਮਨੁ ਮਾਰਿ ਧੰਨੁ ਜਣੇਦੀ ਮਾਇਆ॥ ਦਰਿ ਸਚੈ ਸਚਿਆਰੁ ਸਚਾ ਆਇਆ॥

*(ਮਲਾਰ ਵਾਰ ਮ: ੧, ੧੨੮੬-੪)*

(ਗ) ਰਸਨਾ ਸਚਾ ਸਿਮਰੀਐ ਮਨੁ ਤਨੁ ਨਿਰਮਲੁ ਹੋਇ॥
ਮਾਤ ਪਿਤਾ ਸਾਕ ਅਗਲੇ ਤਿਸੁ ਬਿਨੁ ਅਵਰੁ ਨ ਕੋਇ॥
ਮਿਹਰ ਕਰੇ ਜੇ ਆਪਣੀ ਚਸਾ ਨ ਵਿਸਰੈ ਸੋਇ॥੧॥

*(ਸਿਰੀ ਮ: ੫, ੪੯-੬)*

(ਘ) ਮਾਤ ਪਿਤਾ ਸੰਜੋਗਿ ਉਪਾਏ ਰਕਤੁ ਬਿੰਦੁ ਮਿਲਿ ਪਿੰਡੁ ਕਰੇ॥
ਅੰਤਰਿ ਗਰਭ ਉਰਧਿ ਲਿਵ ਲਾਗੀ ਸੋ ਪ੍ਰਭੁ ਸਾਰੇ ਦਾਤਿ ਕਰੇ॥੧॥

*(ਮਾਰੂ ਮ: ੧, ੧੦੧੩-੧੬)*

(ਙ) ਤਪਤਿ ਬੁਝਾਨੀ ਅੰਮ੍ਰਿਤ ਬਾਨੀ ਤ੍ਰਿਪਤੇ ਜਿਉ ਬਾਰਿਕ ਖੀਰ॥
ਮਾਤ ਪਿਤਾ ਸਾਜਨ ਸੰਤ ਮੇਰੇ ਸੰਤ ਸਹਾਈ ਬੀਰ॥੧॥

*(ਨਟ ਮ: ੫, ੯੭੮-੧੯)*

(ਚ) ਮਾਤ ਪਿਤਾ ਸੁਤ ਸਾਥਿ ਨ ਮਾਇਆ॥ ਸਾਧਸੰਗਿ ਸਭੁ ਦੂਖੁ ਮਿਟਾਇਆ॥੧॥

*(ਬਿਲਾਵਲੁ ਮ: ੫, ੮੦੪-੭)*

(ਛ) ਮਾਤ ਪਿਤਾ ਸੁਤ ਬੰਧਪੋ ਤੂੰ ਮੇਰੇ ਪ੍ਰਾਣ ਅਧਾਰ॥ ਸਾਧਸੰਗਿ ਨਾਨਕੁ ਭਜੈ ਬਿਖੁ ਤਰਿਆ ਸੰਸਾਰੁ॥

*(ਗਉੜੀ ਬੈਰਾਗਣਿ ਮ: ੫, ੨੦੩-੧੧)*

(ਜ) ਰਤਨ ਪਦਾਰਥ ਮਾਣਕਾ ਸੁਇਨਾ ਰੁਪਾ ਖਾਕੁ॥ ਮਾਤ ਪਿਤਾ ਸੁਤ ਬੰਧਪਾ ਕੂੜੇ ਸਭੇ ਸਾਕ॥
ਜਿਨਿ ਕੀਤਾ ਤਿਸਹਿ ਨ ਜਾਣਈ ਮਨਮੁਖ ਪਸੁ ਨਾਪਾਕ॥੨॥

*(ਸਿਰੀ ਮ: ੫, ੪੭-੧੦)*

(ਝ) ਪੁਰਖ ਪਤੇ ਭਗਵਾਨ ਤਾ ਕੀ ਸਰਣਿ ਗਹੀ॥ ਨਿਰਭਉ ਭਏ ਪਰਾਨ ਚਿੰਤਾ ਸਗਲ ਲਹੀ॥
ਮਾਤ ਪਿਤਾ ਸੁਤ ਮੀਤ ਸੁਰਿਜਨ ਇਸਟ ਬੰਧਪ ਜਾਣਿਆ॥

*(ਆਸਾ ਮ: ੫, ਛੰਤ, ੪੫੮-੧੦)*

(ਞ) ਮਾਤ ਪਿਤਾ ਸੁਤ ਮੀਤ ਭਾਈ ਤਿਸੁ ਬਿਨਾ ਨਹੀ ਕੋਇ॥
ਈਤ ਊਤ ਜੀਅ ਨਾਲਿ ਸੰਗੀ ਸਰਬ ਰਵਿਆ ਸੋਇ॥੨॥

*(ਗੂਜਰੀ ਮ: ੫, ੫੦੧-੧੦)*

(ਟ) ਹਉਮੈ ਮਮਤਾ ਮਾਇਆ ਸੰਗਿ ਨ ਜਾਈ ਰਾਮ॥
ਮਾਤਾ ਪਿਤ ਭਾਈ ਸੁਤ ਚਤੁਰਾਈ ਸੰਗਿ ਨ ਸੰਪੈ ਨਾਰੇ॥

*(ਆਸਾ ਮ: ੧, ਛੰਤ, ੪੩੭-੧੧)*

(ਠ) ਸਭ ਕਿਛੁ ਜੀਵਤ ਕੋ ਬਿਵਹਾਰ॥
ਮਾਤ ਪਿਤਾ ਭਾਈ ਸੁਤ ਬੰਧਪ ਅਰੁ ਫੁਨਿ ਗ੍ਰਿਹ ਕੀ ਨਾਰਿ॥੧॥ਰਹਾਉ॥

*(ਦੇਵਗੰਧਾਰੀ ਮ: ੯, ੫੩੬-੧੨)*

(ਡ) ਮਾਤ ਪਿਤਾ ਭਾਈ ਸੁਤ ਬੰਧਪ ਤਿਨ ਕਾ ਬਲੁ ਹੈ ਥੋਰਾ॥
ਅਨਿਕ ਰੰਗ ਮਾਇਆ ਕੇ ਪੇਖੇ ਕਿਛੁ ਸਾਥਿ ਨ ਚਾਲੈ ਭੋਰਾ॥੧॥

*(ਗੂਜਰੀ ਮ: ੫, ੪੯੯-੬)*

(ਢ) ਮਾਤਾ ਮਤਿ ਪਿਤਾ ਸੰਤੋਖੁ॥ ਸਤੁ ਭਾਈ ਕਰਿ ਏਹੁ ਵਿਸੇਖੁ॥੧॥

*(ਗਉੜੀ ਮ: ੧, ੧੫੧-੧੪)*

(ਣ) ਮਾਤਰ ਪਿਤਰ ਤਿਆਗਿ ਕੈ ਮਨੁ ਸੰਤਨ ਪਾਹਿ ਬੇਚਾਇਓ॥
ਜਾਤਿ ਜਨਮ ਕੁਲ ਖੋਈਐ ਹਉ ਗਾਵਉ ਹਰਿ ਹਰੀ॥੧॥
ਲੋਕ ਕੁਟੰਬ ਤੇ ਟੂਟੀਐ ਪ੍ਰਭ ਕਿਰਤਿ ਕਿਰਤਿ ਕਰੀ॥
ਗੁਰਿ ਮੋ ਕਉ ਉਪਦੇਸਿਆ ਨਾਨਕ ਸੇਵਿ ਏਕ ਹਰੀ॥੨॥

*(ਸਾਰਗ ਮ: ੫, ੧੨੩੦-੧੮)*

## ਮਾਨ ਆਦਰ ਦਾ ਅਧਿਕਾਰੀ ਕੌਣ ਹੈ? (੧੯੯੬)

ਵਾਹਿਗੁਰੂ ਦੀ ਰਚਨਾ ਵਿਚ ਹਰ ਇਨਸਾਨ ਹਰ ਜਾਨਵਰ ਭੀ ਮਾਨ ਆਦਰ ਦਾ ਅਧਿਕਾਰੀ ਹੈ। ਪ੍ਰੰਤੂ ਜਿਥੇ ਤਕ ਉਸ ਦੀ ਸ਼ਖ਼ਸੀਅਤ ਆਗਿਆ ਦਿੰਦੀ ਹੋਵੇ, ਜੋ ਪ੍ਰਾਣੀ ਮਲੀਣ ਹੈ, ਉਸ ਦੀ ਖ਼ੁਸ਼ਾਮਦ ਨਹੀਂ ਕਰਨੀ ਚਾਹੀਦੀ। ਸੰਤ ਦੀ ਨਿੰਦਾ ਤੇ ਸਾਕਤ ਦੀ ਪ੍ਰਸੰਸਾ ਨਹੀਂ ਕਰਨੀ ਚਾਹੀਦੀ, ਮਾਨ ਮੱਤੇ ਪੁਰਸ਼ਾਂ ਦਾ ਆਦਰ ਕਰਨ ਦੁਆਰਾ ਦੁਨੀਆ ਦੀ ਸਮਤੁਲਨਤਾ ਵਿਗੜ ਜਾਂਦੀ ਹੈ। ਤਾਂਤੇ ਸੱਤਯ ਪੁਰਸ਼ਾਂ ਦਾ ਮਾਨ ਆਦਰ ਕਰਨਾ ਵਿਧਾਨ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਉਸਤਿਤ ਨਿੰਦਾ", "ਸਾਧੂ ਦਾ ਦੋਖੀ"।

(ੳ) ਜਿਹ ਕਰਣੀ ਹੋਵਹਿ ਸਰਮਿੰਦਾ ਇਹਾ ਕਮਾਨੀ ਰੀਤਿ॥
ਸੰਤ ਕੀ ਨਿੰਦਾ ਸਾਕਤ ਕੀ ਪੂਜਾ ਐਸੀ ਦ੍ਰਿੜੀ ਬਿਪਰੀਤਿ॥੧॥

*(ਧਨਾਸਰੀ ਮ: ੫, ੬੭੩-੧)*

## ਮਾਨਸਰੋਵਰ (੧੯੯੭)

ਹਿਮਾਲਯ ਦੇ ਉਤਰ ਵੱਲ ਮੰਨੀ ਜਾਣ ਵਾਲੀ ਇਕ ਝੀਲ। ਗੁਰਮੁਖਾਂ ਦੀ ਸਤਸੰਗਤਿ, ਸਤਯਵਾਦੀ ਅੰਤਹਕਰਣ, ਮਾਨਸਰੋਵਰ ਇਕ ਤੀਰਥ ਭੀ ਹੈ। ਇਸ ਦੀ ਗਿਣਤੀ ਅਠਸਠਿ ਤੀਰਥਾਂ ਵਿਚ ਭੀ ਕੀਤੀ ਜਾਂਦੀ ਹੈ। ਮਾਨਸਰੋਵਰ ਦੀ ਵਿਆਖਿਆ ਵਿਚ ਹੰਸ ਦੀ ਬਾਬਤ ਅਧਿਕ ਜ਼ਿਕਰ ਕੀਤਾ ਗਿਆ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਬਗੁਲ ਸਮਾਧੀ"।

(ੳ) ਤੁਮ ਜਲ ਨਿਧਿ ਹਰਿ ਮਾਨਸਰੋਵਰ ਜੋ ਸੇਵੈ ਸਭ ਫਲਣੇ॥

ਜਨੁ ਨਾਨਕੁ ਹਰਿ ਹਰਿ ਹਰਿ ਹਰਿ ਬਾਂਛੈ ਹਰਿ ਦੇਵਹੁ ਕਰਿ ਕ੍ਰਿਪਣੇ॥੪॥

*(ਨਟ ਮ: ੪, ੯੭੭-੫)*

(ਅ) ਕਬੀਰ ਥੂਨੀ ਪਾਈ ਥਿਤਿ ਭਈ ਸਤਿਗੁਰ ਬੰਧੀ ਧੀਰ॥
ਕਬੀਰ ਹੀਰਾ ਬਨਜਿਆ ਮਾਨ ਸਰੋਵਰ ਤੀਰ॥੧੬੧॥

*(ਸਲੋਕ ਕਬੀਰ, ੧੩੭੩-੩)*

(ੲ) ਸੋ ਬ੍ਰਹਮੰਡਿ ਪਿੰਡਿ ਸੋ ਜਾਨੁ॥ ਮਾਨਸਰੋਵਰਿ ਕਰਿ ਇਸਨਾਨੁ॥
ਸੋਹੰ ਸੋ ਜਾ ਕਉ ਹੈ ਜਾਪ॥ ਜਾ ਕਉ ਲਿਪਤ ਨ ਹੋਇ ਪੁੰਨ ਅਰੁ ਪਾਪ॥੬॥

*(ਭੈਰਉ ਕਬੀਰ, ੧੧੬੨-੧੪)*

(ਸ) ਨਿਰਮਲ ਹੰਸਾ ਪ੍ਰੇਮ ਪਿਆਰਿ॥ ਹਰਿ ਸਰਿ ਵਸੈ ਹਉਮੈ ਮਾਰਿ॥
ਅਹਿਨਿਸਿ ਪ੍ਰੀਤਿ ਸਬਦਿ ਸਾਚੈ ਹਰਿ ਸਰਿ ਵਾਸਾ ਪਾਵਣਿਆ॥੫॥

*(ਮਾਝ ਮ: ੩, ੧੨੮-੧੯)*

(ਹ) ਕਬੀਰ ਪਾਲਿ ਸਮੁਹਾ ਸਰਵਰੁ ਭਰਾ ਪੀ ਨ ਸਕੈ ਕੋਈ ਨੀਰੁ॥
ਭਾਗ ਬਡੇ ਤੈ ਪਾਇਓ ਤੂੰ ਭਰਿ ਭਰਿ ਪੀਉ ਕਬੀਰ॥੧੭੦॥

*(ਸਲੋਕ ਕਬੀਰ, ੧੩੭੩-੧੨)*

## ਮਾਰਗੁ ਕੁਮਾਰਗੁ (੧੯੯੮)

ਜੀਵਨ ਦਾ ਚੰਗਾ ਰਸਤਾ ਅਤੇ ਜੀਵਨ ਦਾ ਮੰਦਾ ਰਸਤਾ, ਰਾਹ ਅਤੇ ਕੁਰਾਹ, ਪੰਥ ਅਤੇ ਕੁਪੰਥ, ਚੰਗੀ ਜੀਵਨ ਰੀਤੀ ਅਤੇ ਮੰਦੀ ਜੀਵਨ ਰੀਤੀ

(ੳ) ਕਥੜੀਆ ਸੰਤਾਹ ਤੇ ਸੁਖਾਊ ਪੰਧੀਆ॥ ਨਾਨਕ ਲਧੜੀਆ ਤਿੰਨਾਹ ਜਿਨਾ ਭਾਗੁ ਮਥਾਹੜੈ॥੨॥

*(ਮਾਰੂ ਵਾਰ ਮ: ੫, ੧੧੦੧-੧੫)*

(ਅ) ਬਚਨ ਸਾਧ ਸੁਖ ਪੰਥਾ ਲਹੰਥਾ ਬਡ ਕਰਮਣਹ॥
ਰਹੰਤਾ ਜਨਮ ਮਰਣੇਨ ਰਮਣੰ ਨਾਨਕ ਹਰਿ ਕੀਰਤਨਹ॥੭॥

*(ਮਹਲਾ ੫, ਗਾਥਾ, ੧੩੬੦-੧੭)*

(ੲ) ਗੁਰੁ ਪੂਰਾ ਆਰਾਧਿਆ ਹੋਏ ਕਿਰਪਾਲ॥ ਮਾਰਗੁ ਸੰਤਿ ਬਤਾਇਆ ਤੂਟੇ ਜਮ ਜਾਲ॥੧॥

*(ਬਿਲਾਵਲੁ ਮ: ੫, ੮੧੯-੩)*

(ਸ) ਤਉ ਮੈ ਆਇਆ ਸਰਨੀ ਆਇਆ॥ ਭਰੋਸੈ ਆਇਆ ਕਿਰਪਾ ਆਇਆ॥
ਜਿਉ ਭਾਵੈ ਤਿਉ ਰਾਖਹੁ ਸੁਆਮੀ ਮਾਰਗੁ ਗੁਰਹਿ ਪਠਾਇਆ॥੧॥ਰਹਾਉ॥

*(ਸੂਹੀ ਮ: ੫, ੭੪੬-੧੧)*

(ਹ) ਮਾਰਗਿ ਚਲੇ ਤਿਨ੍ਹੀ ਸੁਖੁ ਪਾਇਆ ਜਿਨ੍ਹ ਸਿਉ ਗੋਸਟਿ ਸੇ ਤਰੇ॥
ਬੂਡਤ ਘੋਰ ਅੰਧ ਕੂਪ ਮਹਿ ਤੇ ਸਾਧੂ ਸੰਗਿ ਪਾਰਿ ਪਰੇ॥੧॥

*(ਸਾਰਗ ਮ: ੫, ੧੨੦੮-੧੪)*

(ਕ) ਪਾਪੀ ਕਾ ਘਰੁ ਅਗਨੇ ਮਾਹਿ॥ ਜਲਤ ਰਹੈ ਮਿਟਵੈ ਕਬ ਨਾਹਿ॥੧॥ਰਹਾਉ॥
ਹਰਿ ਕੀ ਭਗਤਿ ਨ ਦੇਖੈ ਜਾਇ॥ ਮਾਰਗੁ ਛੋਡਿ ਅਮਾਰਗਿ ਪਾਇ॥
ਮੂਲਹੁ ਭੂਲਾ ਆਵੈ ਜਾਇ॥ ਅੰਮ੍ਰਿਤੁ ਡਾਰਿ ਲਾਦਿ ਬਿਖੁ ਖਾਇ॥੨॥

*(ਭੈਰਉ ਨਾਮਦੇਉ, ੧੧੬੫-੭)*

(ਖ) ਚਰਨ ਭਏ ਸੰਤ ਬੋਹਿਥਾ ਤਰੇ ਸਾਗਰੁ ਜੇਤ॥ ਮਾਰਗ ਪਾਏ ਉਦਿਆਨ ਮਹਿ ਗੁਰਿ ਦਸੇ ਭੇਤ॥

*(ਬਿਲਾਵਲੁ ਮ: ੫, ੮੧੦-੮)*

(ਗ) ਮਾਰਗਿ ਪੰਥਿ ਚਲੇ ਗੁਰ ਸਤਿਗੁਰ ਸੰਗਿ ਸਿਖਾ॥
ਅਨਦਿਨੁ ਭਗਤਿ ਬਣੀ ਖਿਨੁ ਖਿਨੁ ਨਿਮਖ ਵਿਖਾ॥

*(ਤੁਖਾਰੀ ਮ: ੪, ਛੰਤ, ੧੧੧੬-੭)*

(ਘ) ਮਾਰਗੁ ਪੰਥੁ ਨ ਜਾਣਉ ਵਿਖੜਾ ਕਿਉ ਪਾਈਐ ਪਿਰੁ ਪਾਰੇ॥
ਸਤਿਗੁਰ ਸਬਦੀ ਮਿਲੈ ਵਿਛੁੰਨੀ ਤਨੁ ਮਨੁ ਆਗੈ ਰਾਖੈ॥
ਨਾਨਕ ਅੰਮ੍ਰਿਤ ਬਿਰਖੁ ਮਹਾ ਰਸ ਫਲਿਆ ਮਿਲਿ ਪ੍ਰੀਤਮ ਰਸੁ ਚਾਖੈ॥੩॥

*(ਤੁਖਾਰੀ ਮ: ੧, ਛੰਤ, ੧੧੧੧-੧੮)*

(ਙ) ਪੂਰਿ ਰਹਿਆ ਸਰਬਤ੍ਰ ਮੈ ਸੋ ਪੁਰਖੁ ਬਿਧਾਤਾ॥
ਮਾਰਗੁ ਪ੍ਰਭ ਕਾ ਹਰਿ ਕੀਆ ਸੰਤਨ ਸੰਗਿ ਜਾਤਾ॥

*(ਕੇਦਾਰਾ ਮ: ੫, ਛੰਤ, ੧੧੨੨-੬)*

(ਚ) ਅਖਲੀ ਊਂਡੀ ਜਲੁ ਭਰ ਨਾਲਿ॥ ਡੂਗਰੁ ਊਚਉ ਗੜੁ ਪਾਤਾਲਿ॥
ਸਾਗਰੁ ਸੀਤਲੁ ਗੁਰ ਸਬਦ ਵੀਚਾਰਿ॥ ਮਾਰਗੁ ਮੁਕਤਾ ਹਉਮੈ ਮਾਰਿ॥੧॥
ਮੈ ਅੰਧੁਲੇ ਨਾਵੈ ਕੀ ਜੋਤਿ॥ ਨਾਮ ਅਧਾਰਿ ਚਲਾ ਗੁਰ ਕੈ ਭੈ ਭੇਤਿ॥੧॥ਰਹਾਉ॥
ਸਤਿਗੁਰ ਸਬਦੀ ਪਾਧਰੁ ਜਾਣਿ॥ ਗੁਰ ਕੈ ਤਕੀਐ ਸਾਚੈ ਤਾਣਿ॥
ਨਾਮੁ ਸਮ੍ਹਾਲਸਿ ਰੂੜ੍ਹੀ ਬਾਣਿ॥ ਥੈਂ ਭਾਵੈ ਦਰੁ ਲਹਸਿ ਪਿਰਾਣਿ॥੨॥

*(ਮਲਾਰ ਮ: ੧, ੧੨੭੪-੧੮)*

(ਛ) ਮਾਰਗਿ ਮੋਤੀ ਬੀਥਰੇ ਅੰਧਾ ਨਿਕਸਿਓ ਆਇ॥
ਜੋਤਿ ਬਿਨਾ ਜਗਦੀਸ ਕੀ ਜਗਤੁ ਉਲੰਘੇ ਜਾਇ॥

*(ਸਲੋਕ ਕਬੀਰ, ੧੩੭੦-੧੦)*

(ਜ) ਜਗੁ ਐਸਾ ਮੋਹਿ ਗੁਰਹਿ ਦਿਖਾਇਓ ਤਉ ਸਰਣਿ ਪਰਿਓ ਤਜਿ ਗਰਬਸੂਆ॥
ਮਾਰਗੁ ਪ੍ਰਭ ਕੋ ਸੰਤਿ ਬਤਾਇਓ ਦ੍ਰਿੜੀ ਨਾਨਕ ਦਾਸ ਭਗਤਿ ਹਰਿ ਜਸੂਆ॥੪॥

*(ਗਉੜੀ ਮ: ੫, ੨੦੬-੧੬)*

(ਝ) ਆਵਹੁ ਮਿਲਹੁ ਸਹੇਲੀਹੋ ਮੇਰੇ ਲਾਲ ਜੀਉ ਹਰਿ ਹਰਿ ਨਾਮੁ ਅਰਾਧੇ ਰਾਮ॥
ਕਰਿ ਸੇਵਹੁ ਪੂਰਾ ਸਤਿਗੁਰੂ ਮੇਰੇ ਲਾਲ ਜੀਉ ਜਮ ਕਾ ਮਾਰਗੁ ਸਾਧੇ ਰਾਮ॥
ਮਾਰਗੁ ਬਿਖੜਾ ਸਾਧਿ ਗੁਰਮੁਖਿ ਹਰਿ ਦਰਗਹ ਸੋਭਾ ਪਾਈਐ॥
ਜਿਨ ਕਉ ਬਿਧਾਤੈ ਧੁਰਹੁ ਲਿਖਿਆ ਤਿਨ੍ਹਾ ਰੈਣਿ ਦਿਨੁ ਲਿਵ ਲਾਈਐ॥
ਹਉਮੈ ਮਮਤਾ ਮੋਹੁ ਛੁਟਾ ਜਾ ਸੰਗਿ ਮਿਲਿਆ ਸਾਧੇ॥
ਜਨੁ ਕਹੈ ਨਾਨਕੁ ਮੁਕਤੁ ਹੋਆ ਹਰਿ ਹਰਿ ਨਾਮੁ ਅਰਾਧੇ॥੨॥

*(ਬਿਹਾਗੜਾ ਮ: ੫, ਛੰਤ, ੫੪੨-੩)*

(ਞ) ਸਭਿ ਘਟ ਮੇਰੇ ਹਉ ਸਭਨਾ ਅੰਦਰਿ ਜਿਸਹਿ ਖੁਆਈ ਤਿਸੁ ਕਉਣੁ ਕਹੈ॥

ਜਿਸਹਿ ਦਿਖਾਲਾ ਵਾਟੜੀ ਤਿਸਹਿ ਭੁਲਾਵੈ ਕਉਣੁ॥
ਜਿਸਹਿ ਭੁਲਾਈ ਪੰਧ ਸਿਰਿ ਤਿਸਹਿ ਦਿਖਾਵੈ ਕਉਣੁ॥੧॥

*(ਰਾਮਕਲੀ ਵਾਰ ਮ: ੧, ੯੫੨-੧੧)*

(ਟ) ਸਭਨਾ ਕਾ ਦਾਤਾ ਏਕੁ ਹੈ ਭੁਲਿਆ ਲਏ ਸਮਝਾਇ॥
ਇਕਿ ਆਪੇ ਆਪਿ ਖੁਆਇਅਨੁ ਦੂਜੈ ਛਡਿਅਨੁ ਲਾਇ॥
ਗੁਰਮਤੀ ਹਰਿ ਪਾਈਐ ਜੋਤੀ ਜੋਤਿ ਮਿਲਾਇ॥
ਅਨਦਿਨੁ ਨਾਮੇ ਰਤਿਆ ਨਾਨਕ ਨਾਮਿ ਸਮਾਇ॥੪॥

*(ਸਿਰੀ ਮ: ੩, ੩੬-੧੭)*

(ਠ) ਗੁਰੂ ਜਿਨਾ ਕਾ ਅੰਧੁਲਾ ਸਿਖ ਭੀ ਅੰਧੇ ਕਰਮ ਕਰੇਨਿ॥
ਓਇ ਭਾਣੈ ਚਲਨਿ ਆਪਣੈ ਨਿਤ ਝੂਠੋ ਝੂਠੁ ਬੋਲੇਨਿ॥
ਕੂੜੁ ਕੁਸਤੁ ਕਮਾਵਦੇ ਪਰ ਨਿੰਦਾ ਸਦਾ ਕਰੇਨਿ॥
ਓਇ ਆਪਿ ਡੁਬੇ ਪਰ ਨਿੰਦਕਾ ਸਗਲੇ ਕੁਲ ਡੋਬੇਨਿ॥
ਨਾਨਕ ਜਿਤੁ ਓਇ ਲਾਏ ਤਿਤੁ ਲਗੇ ਉਇ ਬਪੁੜੇ ਕਿਆ ਕਰੇਨਿ॥੨॥

*(ਰਾਮਕਲੀ ਵਾਰ ਮ: ੩, ੯੫੧-੨)*

(ਡ) ਕੋਈ ਜਾਣਿ ਨ ਭੂਲੈ ਭਾਈ॥ ਸੋ ਭੂਲੈ ਜਿਸੁ ਆਪਿ ਭੁਲਾਏ ਬੂਝੈ ਜਿਸੈ ਬੁਝਾਈ॥੧॥

*(ਪ੍ਰਭਾਤੀ ਮ: ੧, ੧੩੪੪-੨)*

(ਢ) ਹਰਿ ਆਪੇ ਆਪੁ ਉਪਾਇਦਾ ਹਰਿ ਆਪੇ ਦੇਵੈ ਲੇਇ॥
ਹਰਿ ਆਪੇ ਭਰਮਿ ਭੁਲਾਇਦਾ ਹਰਿ ਆਪੇ ਹੀ ਮਤਿ ਦੇਇ॥
ਗੁਰਮੁਖਾ ਮਨਿ ਪਰਗਾਸੁ ਹੈ ਸੇ ਵਿਰਲੇ ਕੇਈ ਕੇਇ॥

*(ਸਿਰੀ ਮ: ੪, ਵਣਜਾਰਾ, ੮੨-੮)*

(ਣ) ਇਹੁ ਜਗੁ ਭੂਲਾ ਤੈਂ ਆਪਿ ਭੁਲਾਇਆ॥ ਇਕੁ ਵਿਸਾਰਿ ਦੂਜੈ ਲੋਭਾਇਆ॥
ਅਨਦਿਨੁ ਸਦਾ ਫਿਰੈ ਭ੍ਰਮਿ ਭੂਲਾ ਬਿਨੁ ਨਾਵੈ ਦੁਖੁ ਪਾਵਣਿਆ॥੨॥ (ਕੁਮਾਰਗੁ)
ਜੋ ਰੰਗਿ ਰਾਤੇ ਕਰਮ ਬਿਧਾਤੇ॥ ਗੁਰ ਸੇਵਾ ਤੇ ਜੁਗ ਚਾਰੇ ਜਾਤੇ॥
ਜਿਸ ਨੋ ਆਪਿ ਦੇਇ ਵਡਿਆਈ ਹਰਿ ਕੈ ਨਾਮਿ ਸਮਾਵਣਿਆ॥੩॥(ਸੁਮਾਰਗੁ)

*(ਮਾਝ ਮ: ੩, ੧੧੧-੨)*

(ਤ) ਜਿਸੁ ਆਪਿ ਭੁਲਾਏ ਸੁ ਕਿਥੈ ਹਥੁ ਪਾਏ॥ ਪੂਰਬਿ ਲਿਖਿਆ ਸੁ ਮੇਟਣਾ ਨ ਜਾਏ॥
ਜਿਨ ਸਤਿਗੁਰੁ ਮਿਲਿਆ ਸੇ ਵਡਭਾਗੀ ਪੂਰੈ ਕਰਮਿ ਮਿਲਾਵਣਿਆ॥੩॥

*(ਮਾਝ ਮ: ੩, ੧੧੦-੧੬)*

(ਥ) ਰਹਦੇ ਖੁਹਦੇ ਨਿੰਦਕ ਮਾਰਿਅਨੁ ਕਰਿ ਆਪੇ ਆਹਰੁ॥
ਸੰਤ ਸਹਾਈ ਨਾਨਕਾ ਵਰਤੈ ਸਭ ਜਾਹਰੁ॥੧॥ਮ:੫॥
ਮੁੰਢਹੁ ਭੁਲੇ ਮੁੰਢ ਤੇ ਕਿਥੈ ਪਾਇਨਿ ਹਥੁ॥ ਤਿੰਨੈ ਮਾਰੇ ਨਾਨਕਾ ਜਿ ਕਰਣ ਕਾਰਣ ਸਮਰਥੁ॥੨॥

*(ਗਉੜੀ ਵਾਰ ਮ: ੫, ੩੧੫-੧)*

(ਢ) ਹਰਿ ਆਪੇ ਠਾਕੁਰੁ ਸੇਵਕੁ ਭਗਤੁ ਹਰਿ ਆਪੇ ਕਰੇ ਕਰਾਏ॥
ਹਰਿ ਆਪੇ ਵੇਖੈ ਵਿਗਸੈ ਆਪੇ ਜਿਤੁ ਭਾਵੈ ਤਿਤੁ ਲਾਏ॥
ਹਰਿ ਇਕਨਾ ਮਾਰਗਿ ਪਾਏ ਆਪੇ ਹਰਿ ਇਕਨਾ ਉਝੜਿ ਪਾਏ॥

*(ਬਿਹਾਗੜਾ ਵਾਰ ਮ: ੪, ੫੫੦-੧੨)*

(ਧ) ਹਰਿ ਆਪਿ ਵਰਤੈ ਆਪਿ ਹਰਿ ਆਪਿ ਬੁਲਾਇਦਾ॥
ਹਰਿ ਆਪੇ ਸ੍ਰਿਸਟਿ ਸਵਾਰਿ ਸਿਰਿ ਧੰਧੈ ਲਾਇਦਾ॥
ਇਕਨਾ ਭਗਤੀ ਲਾਇ ਇਕਿ ਆਪਿ ਖੁਆਇਦਾ॥
ਇਕਨਾ ਮਾਰਗਿ ਪਾਇ ਇਕਿ ਉਝੜਿ ਪਾਇਦਾ॥
ਜਨੁ ਨਾਨਕੁ ਨਾਮੁ ਧਿਆਏ ਗੁਰਮੁਖਿ ਗੁਣ ਗਾਇਦਾ॥੫॥

*(ਸੋਰਠਿ ਵਾਰ ਮ: ੪, ੬੪੪-੧੨)*

(ਨ) ਇਸੁ ਜਰ ਕਾਰਣਿ ਘਣੀ ਵਿਗੁਤੀ ਇਨਿ ਜਰ ਘਣੀ ਖੁਆਈ॥
ਪਾਪਾ ਬਾਝਹੁ ਹੋਵੈ ਨਾਹੀ ਮੁਇਆ ਸਾਥਿ ਨ ਜਾਈ॥
ਜਿਸ ਨੋ ਆਪਿ ਖੁਆਏ ਕਰਤਾ ਖੁਸਿ ਲਏ ਚੰਗਿਆਈ॥੩॥

*(ਆਸਾ ਮ: ੧, ੪੧੭-੧੭)*

(ਪ) ਬੁਝਣਾ ਅਬੁਝਣਾ ਤੁਧੁ ਕੀਆ ਇਹ ਤੇਰੀ ਸਿਰਿ ਕਾਰ॥
ਇਕਨ੍ਹਾ ਬਖਸਿਹਿ ਮੇਲਿ ਲੈਹਿ ਇਕਿ ਦਰਗਹ ਮਾਰਿ ਕਢੇ ਕੂੜਿਆਰ॥੩॥
ਇਕਿ ਧੁਰਿ ਪਵਿਤ ਪਾਵਨ ਹਹਿ ਤੁਧੁ ਨਾਮੇ ਲਾਏ॥
ਗੁਰ ਸੇਵਾ ਤੇ ਸੁਖੁ ਊਪਜੈ ਸਚੈ ਸਬਦਿ ਬੁਝਾਏ॥੪॥
ਇਕਿ ਕੁਚਲ ਕੁਚੀਲ ਵਿਖਲੀ ਪਤੇ ਨਾਵਹੁ ਆਪਿ ਖੁਆਏ॥
ਨਾ ਓਨ ਸਿਧਿ ਨ ਬੁਧਿ ਹੈ ਨ ਸੰਜਮੀ ਫਿਰਹਿ ਉਤਵਤਾਏ॥੫॥

*(ਆਸਾ ਮ: ੩, ੪੨੭-੧੨)*

(ਫ) ਸੋ ਮਿਲਿਆ ਜਿ ਹਰਿ ਮਨਿ ਭਾਇਆ॥ ਸੋ ਭੂਲਾ ਜਿ ਪ੍ਰਭੂ ਭੁਲਾਇਆ॥
ਨਹ ਆਪਹੁ ਮੂਰਖੁ ਗਿਆਨੀ॥ ਜਿ ਕਰਾਵੈ ਸੁ ਨਾਮੁ ਵਖਾਨੀ॥

*(ਮਾਰੂ ਮ: ੫, ੧੦੦੪-੩)*

(ਬ) ਜੇਤਾ ਮੋਹੁ ਹਉਮੈ ਕਰਿ ਭੂਲੇ ਮੇਰੀ ਮੇਰੀ ਕਰਤੇ ਛੀਨਿ ਖਰੇ॥
ਤਨੁ ਧਨੁ ਬਿਨਸੈ ਸਹਸੈ ਸਹਸਾ ਫਿਰਿ ਪਛੁਤਾਵੈ ਮੁਖਿ ਧੂਰਿ ਪਰੇ॥੬॥

*(ਮਾਰੂ ਮ: ੧, ੧੦੧੪-੪)*

(ਭ) ਆਪੇ ਸੁਣਿ ਸਭ ਵੇਖਦਾ ਪਿਆਰਾ ਮੁਖਿ ਬੋਲੇ ਆਪਿ ਮੁਹਾਹੁ॥
ਆਪੇ ਉਝੜਿ ਪਾਇਦਾ ਪਿਆਰਾ ਆਪਿ ਵਿਖਾਲੇ ਰਾਹੁ॥
ਆਪੇ ਹੀ ਸਭੁ ਆਪਿ ਹੈ ਪਿਆਰਾ ਆਪੇ ਵੇਪਰਵਾਹੁ॥੨॥

*(ਸੋਰਠਿ ਮ: ੪, ੬੦੪-੧੩)*

(ਮ) ਕਬੀਰ ਮਨੁ ਜਾਨੈ ਸਭ ਬਾਤ ਜਾਨਤ ਹੀ ਅਉਗਨੁ ਕਰੈ॥

ਕਾਹੇ ਕੀ ਕੁਸਲਾਤ ਹਾਥਿ ਦੀਪੁ ਕੂਏ ਪਰੈ॥੨੧੬)

*(ਸਲੋਕ ਕਬੀਰ, ੧੩੭੬-੪)*

(ਯ) ਕੀਤਾ ਹੋਵੈ ਤਿਸੁ ਕਿਆ ਕਹੀਐ॥ ਗੁਰਮੁਖਿ ਨਾਮੁ ਪਦਾਰਥੁ ਲਹੀਐ॥
ਜਿਸੁ ਆਪਿ ਭੁਲਾਏ ਸੋਈ ਭੂਲੈ ਸੋ ਬੂਝੈ ਜਿਸਹਿ ਬੁਝਾਇਦਾ॥੩॥

*(ਮਾਰੂ ਮ: ੫, ੧੦੭੫-੧੫)*

(ਰ) ਲਬਿ ਧੰਧੈ ਮਾਇਆ ਜਗਤੁ ਭੁਲਾਇਆ ਕਾਲੁ ਖੜਾ ਰੂਆਏ॥੧॥

*(ਵਡਹੰਸੁ ਮ:੧, ੫੮੧-੧੯)*

(ਲ) ਤਿਨ ਤੂੰ ਵਿਸਰਹਿ ਜਿ ਤੁਧੁ ਆਪਿ ਭੁਲਾਏ॥ ਤਿਨ ਤੂੰ ਵਿਸਰਹਿ ਜਿ ਦੂਜੈ ਭਾਏ॥
ਮਨਮੁਖ ਅਗਿਆਨੀ ਜੋਨੀ ਪਾਏ॥੨॥

*(ਗਉੜੀ ਗੁਆਰੇਰੀ ਮ: ੩, ੧੫੯-੧੯)*

(ਵ) ਭਰਮੇ ਭੂਲਾ ਫਿਰੈ ਸੰਸਾਰੁ॥ ਮਰਿ ਜਨਮੈ ਜਮੁ ਕਰੇ ਖੁਆਰੁ॥੩॥

*(ਵਡਹੰਸੁ ਮ: ੩, ੫੬੦-੧੦)*

(ੜ) ਸਾਧੋ ਇਹੁ ਜਗੁ ਭਰਮ ਭੁਲਾਨਾ॥
ਰਾਮ ਨਾਮ ਕਾ ਸਿਮਰਨੁ ਛੋਡਿਆ ਮਾਇਆ ਹਾਥਿ ਬਿਕਾਨਾ॥੧॥ਰਹਾਉ॥

*(ਧਨਾਸਰੀ ਮ: ੯, ੬੮੪-੧੮)*

(ੳੳ) ਸਤਿਗੁਰ ਚਾਟਉ ਪਗ ਚਾਟ॥ ਜਿਤੁ ਮਿਲਿ ਹਰਿ ਪਾਧਰ ਬਾਟ॥

*(ਕਾਨੜਾ ਮ: ੪, ੧੨੯੭-੮)*

(ੳਅ) ਜਿਨਿ ਗੁਰਿ ਕਹਿਆ ਮਾਰਗੁ ਸੀਧਾ॥ ਸਗਲ ਤਿਆਗਿ ਨਾਮਿ ਹਰਿ ਗੀਧਾ॥
ਤਿਸੁ ਗੁਰ ਕੈ ਸਦਾ ਬਲਿ ਜਾਈਐ॥ ਹਰਿ ਸਿਮਰਨੁ ਜਿਸੁ ਗੁਰ ਤੇ ਪਾਈਐ॥੨॥

*(ਪ੍ਰਭਾਤੀ ਮ: ੫, ੧੩੩੮-੧੧)*

(ੳੲ) ਭੁਲਿਆਂ ਆਪਿ ਸਮਝਾਇਸੀ ਜਾ ਕਉ ਨਦਰਿ ਕਰੇ॥
ਨਾਨਕ ਨਦਰੀ ਬਾਹਰੀ ਕਰਣ ਪਲਾਹ ਕਰੇ॥੬੭॥

*(ਸਲੋਕ ਮ: ੩, ੧੪੨੧-੬)*

## ਮਾਰਣ (੧੯੯੯)

ਉਹ ਮਸਾਲਾ ਜੋ ਪਕਾਉਣ ਵੇਲੇ ਸਖ਼ਤ ਚੀਜ਼ ਨੂੰ ਗਾਲ ਦੇਵੇ, ਉਲਟਾ ਅਸਰ ਰਖਣ ਵਾਲੀ ਦਵਾਈ, ਕਤਲ ਕਰਨ ਦੀ ਕ੍ਰਿਆ, ਹੱਤਿਆ।

(ੳ) ਸਭਿ ਰਸ ਮਿਠੇ ਮੰਨਿਐ ਸੁਣਿਐ ਸਾਲੋਣੇ॥ ਖਟ ਤੁਰਸੀ ਮੁਖਿ ਬੋਲਣਾ ਮਾਰਣ ਨਾਦ ਕੀਏ॥
ਛਤੀਹ ਅੰਮ੍ਰਿਤ ਭਾਉ ਏਕੁ ਜਾ ਕਉ ਨਦਰਿ ਕਰੇਇ॥੧॥

*(ਸਿਰੀ ਮ: ੧, ੧੬-੧੨)*

(ਅ) ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ॥
ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ॥
ਗਲੀ ਭਿਸਤਿ ਨ ਜਾਈਐ ਛੁਟੈ ਸਚੁ ਕਮਾਇ॥
ਮਾਰਣ ਪਾਹਿ ਹਰਾਮ ਮਹਿ ਹੋਇ ਹਲਾਲੁ ਨ ਜਾਇ॥

ਨਾਨਕ ਗਲੀ ਕੂੜੀਈ ਕੂੜੋ ਪਲੈ ਪਾਇ॥੨॥

*(ਮਾਝ ਵਾਰ ਮ: ੧, ੧੪੧-੧)*

(ੲ) ਦੁਖ ਮਹੁਰਾ ਮਾਰਣ ਹਰਿ ਨਾਮੁ॥ ਸਿਲਾ ਸੰਤੋਖ ਪੀਸਣੁ ਹਥਿ ਦਾਨੁ॥
ਨਿਤ ਨਿਤ ਲੇਹੁ ਨ ਛੀਜੈ ਦੇਹ॥ ਅੰਤ ਕਾਲਿ ਜਮੁ ਮਾਰੈ ਠੇਹ॥੧॥

*(ਮਲਾਰ ਮ:੧, ੧੨੫੬-੧੯)*

(ਸ) ਲੋਹਾ ਮਾਰਣਿ ਪਾਈਐ ਢਹੈ ਨ ਹੋਇ ਕਪਾਸ॥ ਨਾਨਕ ਮੂਰਖ ਏਹਿ ਗੁਣ ਬੋਲੇ ਸਦਾ ਵਿਣਾਸੁ॥੧॥

*(ਮਾਝ ਵਾਰ ਮ: ੧, ੧੪੩-੯)*

(ਹ) ਤੂੰ ਅਕਥੁ ਕਿਉ ਕਥਿਆ ਜਾਹਿ॥ ਗੁਰ ਸਬਦੁ ਮਾਰਣੁ ਮਨ ਮਾਹਿ ਸਮਾਹਿ॥
ਤੇਰੇ ਗੁਣ ਅਨੇਕ ਕੀਮਤਿ ਨਹ ਪਾਹਿ॥੧॥

*(ਗਉੜੀ ਗੁਆਰੇਰੀ ਮ: ੩, ੧੬੦-੪)*

(ਕ) ਨਾਨਕ ਮਾਇਆ ਕਾ ਮਾਰਣੁ ਹਰਿ ਨਾਮੁ ਹੈ ਗੁਰਮੁਖਿ ਪਾਇਆ ਜਾਇ॥੧॥

*(ਗੂਜਰੀ ਵਾਰ ਮ: ੩, ੫੧੩-੧੭)*

(ਖ) ਮਾਇਆ ਭੁਇਅੰਗਮੁ ਸਰਪੁ ਹੈ ਜਗੁ ਘੇਰਿਆ ਬਿਖੁ ਮਾਇ॥
ਬਿਖੁ ਕਾ ਮਾਰਣੁ ਹਰਿ ਨਾਮੁ ਹੈ ਗੁਰ ਗਰੁੜ ਸਬਦੁ ਮੁਖਿ ਪਾਇ॥

*(ਸਲੋਕ ਮ: ੩, ੧੪੧੫-੫)*

(ਗ) ਧਾਵਉ ਦਸਾ ਅਨੇਕ ਪ੍ਰੇਮ ਪ੍ਰਭ ਕਾਰਣੇ॥ ਪੰਚ ਸਤਾਵਹਿ ਦੂਤ ਕਵਨ ਬਿਧਿ ਮਾਰਣੇ॥
ਤੀਖਣ ਬਾਣ ਚਲਾਇ ਨਾਮੁ ਪ੍ਰਭ ਧ੍ਯਾਈਐ॥
ਹਰਿਹਾਂ ਮਹਾਂ ਬਿਖਾਦੀ ਘਾਤ ਪੂਰਨ ਗੁਰੁ ਪਾਈਐ॥੧੬॥

*(ਫੁਨਹੇ ਮ: ੫, ੧੩੬੩-੨)*

## ਮਾਰਫਤਿ (੨000)

ਇਹ ਅਰਬੀ ਭਾਸ਼ਾ ਦਾ ਸ਼ਬਦ ਹੈ ਜਿਸ ਦਾ ਅਰਥ ਹੈ ਜਾਨਣਾ, ਗਿਆਨ ਦਾ ਪ੍ਰਾਪਤ ਕਰਨਾ। ਅਰਬੀ ਸ਼ਬਦ 'ਇਰਫ' ਤੋਂ ਇਸ ਦੀ ਉਪਜ ਹੈ। ਸੂਫ਼ੀ ਮਤਿ ਵਿਚ ਰੂਹਾਨੀਅਤ ਦੀ ਤੀਸਰੀ ਮੰਜ਼ਲ, ਸ਼ਰੀਯਤ, ਤਰੀਕਤ, ਮਾਰਫ਼ਤਿ, ਹਕੀਕਤ ।

(ੳ) ਸਰਾ ਸਰੀਅਤਿ ਲੇ ਕੰਮਾਵਹੁ॥ ਤਰੀਕਤਿ ਤਰਕ ਖੋਜਿ ਟੋਲਾਵਹੁ॥
ਮਾਰਫਤਿ ਮਨੁ ਮਾਰਹੁ ਅਬਦਾਲਾ ਮਿਲਹੁ ਹਕੀਕਤਿ ਜਿਤੁ ਫਿਰਿ ਨ ਮਰਾ॥੩॥

*(ਮਾਰੂ ਮ: ੫, ਸੋਲਹੇ, ੧੦੮੩-੧੬)*

## ਮਾਲ ਧਨ (੨00੧)

ਦੌਲਤ ਅਤੇ ਸੰਪਤੀ, ਸੰਸਾਰੀ ਜਾਇਦਾਦ, ਮਾਇਕ ਵਸਤੂਆਂ ਜੋ ਜਾਣ ਲਗੇ ਇਥੇ ਹੀ ਛੱਡਕੇ ਟੁਰ ਜਾਣਾ ਹੈ:

(ੳ) ਮਤੁ ਜਾਣ ਸਹਿ ਗਲੀ ਪਾਇਆ॥
ਮਾਲ ਕੈ ਮਾਣੈ ਰੂਪ ਕੀ ਸੋਭਾ ਇਤੁ ਬਿਧੀ ਜਨਮੁ ਗਵਾਇਆ॥੧॥ਰਹਾਉ॥

*(ਸਿਰੀ ਮ: ੧, ੨੪-੨)*

(ਅ) ਮਾਲੁ ਖਜਾਨਾ ਥੇਹੁ ਘਰੁ ਹਰਿ ਕੇ ਚਰਣ ਨਿਧਾਨ॥

ਨਾਨਕੁ ਜਾਚਕੁ ਦਰਿ ਤੇਰੈ ਪ੍ਰਭ ਤੁਧਨੋ ਮੰਗੈ ਦਾਨੁ॥੪॥

*(ਗਉੜੀ ਮਾਝ ਮ: ੫, ੨੧੮-੧੮)*

(ਏ) ਸੋਈ ਮੁਕਤਾ ਤਿਸੁ ਰਾਜੁ ਮਾਲੁ॥ ਨਾਨਕ ਦਾਸ ਜਿਸੁ ਖਸਮੁ ਦਇਆਲੁ॥੪॥

*(ਆਸਾ ਮ: ੫, ੩੯੨-੫)*

(ਸ) ਰਾਜੁ ਮਾਲੁ ਜੰਜਾਲੁ ਕਾਜਿ ਨ ਕਿਤੈ ਗਨੋੁ॥ ਹਰਿ ਕੀਰਤਨੁ ਆਧਾਰੁ ਨਿਹਚਲੁ ਏਹੁ ਧਨੋੁ॥੨॥

*(ਆਸਾ ਮ: ੫, ੩੯੮-੧੪)*

(ਹ) ਸੰਗਿ ਨ ਕੋਈ ਭਈਆ ਬੇਬਾ॥ ਮਾਲੁ ਜੋਬਨੁ ਧਨੁ ਛੋਡਿ ਵਵੇਸਾ॥
ਕਰਣ ਕਰੀਮ ਨ ਜਾਤੋ ਕਰਤਾ ਤਿਲ ਪੀੜੇ ਜਿਉ ਘਾਣੀਆ॥੩॥

*(ਮਾਰੂ ਮ: ੫, ੧੦੨੦-੧)*

(ਕ) ਜਾਗਤੁ ਸੋਇਆ ਜਨਮੁ ਗਵਾਇਆ॥ ਮਾਲੁ ਧਨੁ ਜੋਰਿਆ ਭਇਆ ਪਰਾਇਆ॥
ਕਹੁ ਕਬੀਰ ਤੇਈ ਨਰ ਭੂਲੇ॥ ਖਸਮੁ ਬਿਸਾਰਿ ਮਾਟੀ ਸੰਗਿ ਰੂਲੇ॥੪॥੩॥

*(ਸੂਹੀ ਕਬੀਰ, ੭੯੨-੧੮)*

(ਖ) ਚਰਨ ਕਮਲ ਆਧਾਰੁ ਜਨ ਕਾ ਆਸਰਾ॥ ਮਾਲੁ ਮਿਲਖ ਭੰਡਾਰ ਨਾਮੁ ਅਨੰਤ ਧਰਾ॥

*(ਰਾਮਕਲੀ ਮ: ੫, ਛੰਤ, ੯੨੫-੪)*

(ਗ) ਮਾਲੁ ਜੋਬਨੁ ਛੋਡਿ ਵੈਸੀ ਰਹਿਓ ਪੈਨਣੁ ਖਾਇਆ॥
ਨਾਨਕ ਕਮਾਣਾ ਸੰਗਿ ਜੁਲਿਆ ਨਹ ਜਾਇ ਕਿਰਤੁ ਮਿਟਾਇਆ॥੧॥

*(ਆਸਾ ਮ: ੫, ਛੰਤ, ੪੬੦-੧)*

(ਘ) ਸੁਇਨਾ ਰੁਪਾ ਸੰਚੀਐ ਮਾਲੁ ਜਾਲੁ ਜੰਜਾਲੁ॥
ਸਭ ਜਗ ਮਹਿ ਦੋਹੀ ਫੇਰੀਐ ਬਿਨੁ ਨਾਵੈ ਸਿਰਿ ਕਾਲੁ॥
ਪਿੰਡੁ ਪੜੈ ਜੀਉ ਖੇਲਸੀ ਬਦਫੈਲੀ ਕਿਆ ਹਾਲੁ॥੪॥

*(ਸਿਰੀ ਮ: ੧, ੬੩-੧੫)*

## ਮਾਲਾ ਪਹਨਣੀ (੨੦੦੨)

ਗਲੇ ਵਿਚ ਸ਼ਿੰਗਾਰ ਵਾਸਤੇ ਮੋਤੀ ਆਦਿ ਦੀ ਮਾਲਾ ਪਹਿਨਣੀ ਜਾਂ ਦਿਖਾਵੇ ਵਾਸਤੇ ਜਾਪੁ ਜਪਨ ਵਾਸਤੇ ਪਹਿਨਣੀ। ਹੋਰ ਜਾਣਕਾਰੀ ਵਾਸਤੇ ਦੇਖੋ, "ਜਪਮਾਲੀ", "ਤਸਬੀ"।

(ੳ) ਕਿਆ ਪਹਿਰਉ ਕਿਆ ਓਢਿ ਦਿਖਾਵਉ॥ ਬਿਨੁ ਜਗਦੀਸ ਕਹਾ ਸੁਖੁ ਪਾਵਉ॥੧॥ਰਹਾਉ॥
ਕਾਨੀ ਕੁੰਡਲ ਗਲਿ ਮੋਤੀਅਨ ਕੀ ਮਾਲਾ॥ ਲਾਲ ਨਿਹਾਲੀ ਫੂਲ ਗੁਲਾਲਾ॥
ਬਿਨੁ ਜਗਦੀਸ ਕਹਾ ਸੁਖੁ ਭਾਲਾ॥੨॥
ਨੈਨ ਸਲੋਨੀ ਸੁੰਦਰ ਨਾਰੀ॥ ਖੋੜ ਸੀਗਾਰ ਕਰੈ ਅਤਿ ਪਿਆਰੀ॥
ਬਿਨੁ ਜਗਦੀਸ ਭਜੇ ਨਿਤ ਖੁਆਰੀ॥੩॥

*(ਗਉੜੀ ਮ: ੧, ੨੨੫-੭)*

(ਅ) ਫੂਲ ਮਾਲਾ ਗਲਿ ਪਹਿਰਉਗੀ ਹਾਰੋ॥ ਮਿਲੈਗਾ ਪ੍ਰੀਤਮੁ ਤਬ ਕਰਉਗੀ ਸੀਗਾਰੋ॥੨॥

*(ਆਸਾ ਮ: ੧, ੩੫੯-੪)*

(ੲ) ਕੰਠੇ ਮਾਲਾ ਜਿਹਵਾ ਰਾਮੁ॥ ਸਹੰਸ ਨਾਮੁ ਲੈ ਲੈ ਕਰਉ ਸਲਾਮੁ॥੩॥

*(ਆਸਾ ਕਬੀਰ, ੪੭੯-੭)*

(ਸ) ਜਾ ਕੈ ਕਰਮੁ ਨਾਹੀ ਧਰਮੁ ਨਾਹੀ ਨਾਹੀ ਸੁਚਿ ਮਾਲਾ॥
ਸਿਵ ਜੋਤਿ ਕੰਨਹੁ ਬੁਧਿ ਪਾਈ ਸਤਿਗੁਰੂ ਰਖਵਾਲਾ॥੨॥

*(ਪ੍ਰਭਾਤੀ ਮ: ੧, ੧੩੨੮-੧੦)*

(ਹ) ਕਬੀਰ ਬੈਸਨੋ ਹੂਆ ਤ ਕਿਆ ਭਇਆ ਮਾਲਾ ਮੇਲੀਂ ਚਾਰਿ॥
ਬਾਹਰਿ ਕੰਚਨੁ ਬਾਰਹਾ ਭੀਤਰਿ ਭਰੀ ਭੰਗਾਰ॥੧੪੫॥

*(ਸਲੋਕ ਕਬੀਰ, ੧੩੭੨-੫)*

## ਮਾਲੀ (੨੦੦੩)

ਬਾਗ਼ਬਾਨੀ ਦਾ ਕੰਮ ਕਰਨ ਵਾਲਾ, ਬਾਗ਼ਵਾਨ, ਬਾਗੀਚੇ ਦੀ ਸੇਵਾ ਕਰਨ ਵਾਲਾ, ਪੌਦਿਆਂ ਦੀ ਰੇਖ-ਦੇਖ ਕਰਨ ਵਾਲਾ ਮਾਹਿਰ।

(ੳ) ਇਹੁ ਜਗੁ ਵਾੜੀ ਮੇਰਾ ਪ੍ਰਭੁ ਮਾਲੀ॥ ਸਦਾ ਸਮਾਲੇ ਕੋ ਨਾਹੀ ਖਾਲੀ॥
ਜੇਹੀ ਵਾਸਨਾ ਪਾਏ ਤੇਹੀ ਵਰਤੈ ਵਾਸੂ ਵਾਸੁ ਜਣਾਵਣਿਆ॥੫॥

*(ਮਾਝ ਮ: ੩, ੧੧੮-੭)*

(ਅ) ਦਰ ਘਰ ਮਹਲਾ ਸੇਜ ਸੁਖਾਲੀ॥ ਅਹਿਨਿਸਿ ਫੂਲ ਬਿਛਾਵੈ ਮਾਲੀ॥
ਬਿਨੁ ਹਰਿ ਨਾਮ ਸੁ ਦੇਹ ਦੁਖਾਲੀ॥੪॥

*(ਗਉੜੀ ਮ: ੧, ੨੨੫-੧੦)*

(ੲ) ਏਕੁ ਬਗੀਚਾ ਪੇਡ ਘਨ ਕਰਿਆ॥ ਅੰਮ੍ਰਿਤ ਨਾਮੁ ਤਹਾ ਮਹਿ ਫਲਿਆ॥੧॥
ਐਸਾ ਕਰਹੁ ਬੀਚਾਰੁ ਗਿਆਨੀ॥ ਜਾ ਤੇ ਪਾਈਐ ਪਦੁ ਨਿਰਬਾਨੀ॥
ਆਸਿ ਪਾਸਿ ਬਿਖੂਆ ਕੇ ਕੁੰਟਾ ਬੀਚਿ ਅੰਮ੍ਰਿਤੁ ਹੈ ਭਾਈ ਰੇ॥੧॥ਰਹਾਉ॥
ਸਿੰਚਨਹਾਰੇ ਏਕੈ ਮਾਲੀ॥ ਖਬਰਿ ਕਰਤੁ ਹੈ ਪਾਤ ਪਤ ਡਾਲੀ॥੨॥
ਸਗਲ ਬਨਸਪਤਿ ਆਣਿ ਜੜਾਈ॥ ਸਗਲੀ ਫੂਲੀ ਨਿਫਲ ਨ ਕਾਈ॥੩॥
ਅੰਮ੍ਰਿਤ ਫਲੁ ਨਾਮੁ ਜਿਨਿ ਗੁਰ ਤੇ ਪਾਇਆ॥ ਨਾਨਕ ਦਾਸ ਤਰੀ ਤਿਨਿ ਮਾਇਆ॥੪॥

*(ਆਸਾ ਮ: ੫, ੩੮੫-੫)*

(ਸ) ਆਪੇ ਭਾਰ ਅਠਾਰਹ ਬਣਸਪਤਿ ਆਪੇ ਹੀ ਫਲ ਲਾਏ॥
ਆਪੇ ਮਾਲੀ ਆਪਿ ਸਭੁ ਸਿੰਚੈ ਆਪੇ ਹੀ ਮੁਹਿ ਪਾਏ॥

*(ਬਿਹਾਗੜਾ ਵਾਰ ਮ: ੪, ੫੫੪-੧੦)*

(ਹ) ਕਰ ਹਰਿਹਟ ਮਾਲ ਟਿੰਡ ਪਰੋਵਹੁ ਤਿਸੁ ਭੀਤਰਿ ਮਨੁ ਜੋਵਹੁ॥
ਅੰਮ੍ਰਿਤੁ ਸਿੰਚਹੁ ਭਰਹੁ ਕਿਆਰੇ ਤਉ ਮਾਲੀ ਕੇ ਹੋਵਹੁ॥੨॥

*(ਬਸੰਤੁ ਹਿੰਡੋਲ ਮ: ੧, ੧੧੭੧-੨)*

## ਮਿਹਰਬਾਨ ਕੀ ਮਿਹਰ (੨੦੦੪)

ਦਇਆਲੂ ਦੀ ਦਇਆਲਤਾ, ਕਰੀਮ ਦਾ ਕਰਮ, ਫ਼ਾਜ਼ਲ ਦਾ ਫਜ਼ਲ, ਮਇਆਵਾਨ ਦੀ ਮਇਆ, ਕ੍ਰਿਪਾਲੂ ਦੀ ਕ੍ਰਿਪਾਲਤਾ।

(ੳ) ਰਸਨਾ ਸਚਾ ਸਿਮਰੀਐ ਮਨੁ ਤਨੁ ਨਿਰਮਲੁ ਹੋਇ॥
ਮਾਤ ਪਿਤਾ ਸਾਕ ਅਗਲੇ ਤਿਸੁ ਬਿਨੁ ਅਵਰੁ ਨ ਕੋਇ॥

ਮਿਹਰ ਕਰੇ ਜੇ ਆਪਣੀ ਚਸਾ ਨ ਵਿਸਰੈ ਸੋਇ॥੧॥

*(ਸਿਰੀ ਮ: ੫, ੪੯-੬)*

(ਅ) ਸਾਧਸੰਗਤਿ ਹੋਇ ਨਿਰਮਲਾ ਕਟੀਐ ਜਮ ਕੀ ਫਾਸ॥
ਸੁਖਦਾਤਾ ਭੈ ਭੰਜਨੋ ਤਿਸੁ ਆਗੈ ਕਰਿ ਅਰਦਾਸਿ॥
ਮਿਹਰ ਕਰੇ ਜਿਸੁ ਮਿਹਰਵਾਂਨੁ ਤਾਂ ਕਾਰਜੁ ਆਵੈ ਰਾਸਿ॥੩॥

*(ਸਿਰੀ ਮ: ੫, ੪੪-੧੫)*

(ੲ) ਮਿਹਰ ਕਰੇ ਤਾ ਖਸਮੁ ਧਿਆਈ॥ ਸੰਤਾ ਸੰਗਤਿ ਨਰਕਿ ਨ ਪਾਈ॥
ਅੰਮ੍ਰਿਤ ਨਾਮ ਦਾਨੁ ਨਾਨਕ ਕਉ ਗੁਣ ਗੀਤਾ ਨਿਤ ਵਖਾਣੀਆ॥੮॥

*(ਮਾਰੂ ਮ: ੫, ੧੦੨੦-੮)*

(ਸ) ਮਿਹਰਵਾਨ ਮਉਲਾ ਤੂਹੀ ਏਕ॥ ਪੀਰ ਪੈਕਾਂਬਰ ਸੇਖ॥···
ਮਿਹਰ ਦਇਆ ਕਰਿ ਕਰਨੈਹਾਰ॥ ਭਗਤਿ ਬੰਦਗੀ ਦੇਹਿ ਸਿਰਜਣਹਾਰ॥
ਕਹੁ ਨਾਨਕ ਗੁਰਿ ਖੋਏ ਭਰਮ॥ ਏਕੋ ਅਲਹੁ ਪਾਰਬ੍ਰਹਮ॥੫॥

*(ਰਾਮਕਲੀ ਮ: ੫, ੮੯੭-੩, ੫)*

(ਹ) ਮਿਹਰਵਾਨੁ ਸਾਹਿਬੁ ਮਿਹਰਵਾਨੁ॥ ਸਾਹਿਬੁ ਮੇਰਾ ਮਿਹਰਵਾਨੁ॥
ਜੀਅ ਸਗਲ ਕਉ ਦੇਇ ਦਾਨੁ॥ਰਹਾਉ॥

*(ਤਿਲੰਗ ਮ: ੫, ੭੨੪-੫)*

(ਕ) ਆਦਿ ਜੁਗਾਦੀ ਆਪਿ ਰਖਣ ਵਾਲਿਆ॥ ਸਚੁ ਨਾਮੁ ਕਰਤਾਰੁ ਸਚੁ ਪਸਾਰਿਆ॥
ਊਣਾ ਕਹੀ ਨ ਹੋਇ ਘਟੇ ਘਟਿ ਸਾਰਿਆ॥ ਮਿਹਰਵਾਨ ਸਮਰਥ ਆਪੇ ਹੀ ਘਾਲਿਆ॥
ਜਿਨ੍ਹ ਮਨਿ ਵੁਠਾ ਆਪਿ ਸੇ ਸਦਾ ਸੁਖਾਲਿਆ॥

*(ਗੂਜਰੀ ਵਾਰ ਮ: ੫, ੫੨੩-੯)*

(ਖ) ਦਇਆ ਧਾਰੀ ਤਿਨਿ ਸਿਰਜਨਹਾਰੇ॥ ਜੀਅ ਜੰਤ ਸਗਲੇ ਪ੍ਰਤਿਪਾਰੇ॥
ਮਿਹਰਵਾਨ ਕਿਰਪਾਲ ਦਇਆਲਾ ਸਗਲੇ ਤ੍ਰਿਪਤਿ ਅਘਾਏ ਜੀਉ॥੩॥

*(ਮਾਝ ਮ: ੫, ੧੦੩-੯)*

(ਗ) ਮਿਹਰਵਾਨੁ ਬਖਸਿੰਦੁ ਆਪਿ ਜਪਿ ਸਚੇ ਤਰਣਾ॥
ਜੋ ਤੁਧੁ ਭਾਵੈ ਸੋ ਭਲਾ ਨਾਨਕ ਦਾਸ ਸਰਣਾ॥੨੦॥੧॥

*(ਗਾਉੜੀ ਵਾਰ ਮ: ੫, ੩੨੩-੬)*

(ਘ) ਮਿਹਰਵਾਨ ਮਧੁਸੂਦਨ ਮਾਧੌ ਐਸੀ ਸਕਤਿ ਤੁਮ੍ਾਰੀ॥੧॥ਰਹਾਉ॥
ਘਰਿ ਘਰਿ ਲਸਕਰੁ ਪਾਵਕੁ ਤੇਰਾ ਧਰਮੁ ਕਰੇ ਸਿਕਦਾਰੀ॥
ਧਰਤੀ ਦੇਗ ਮਿਲੈ ਇਕ ਵੇਰਾ ਭਾਗੁ ਤੇਰਾ ਭੰਡਾਰੀ॥੨॥

*(ਬਸੰਤੁ ਹਿੰਡੋਲ, ਮ:੧, ੧੧੯੦-੧੮)*

(ਙ) ਮਿਹਰਵਾਨਿ ਰਖਿ ਲਇਅਨੁ ਆਪੇ॥ ਜੀਅ ਜੰਤ ਸਭਿ ਤਿਸ ਕੇ ਥਾਪੇ॥
ਜਨਮੁ ਪਦਾਰਥੁ ਜਿਣਿ ਚਲਿਆ ਨਾਨਕ ਆਇਆ ਸੋ ਪਰਵਾਣੁ ਥਿਆ॥੪॥੧॥੩੧॥

*(ਮਾਰੂ ਮ: ੫, ੧੦੦੭-੧੮)*

## ਮਿੱਠਤ ਨੀਵੀਂ (੨੦੦੫)

ਮਿੱਠਾ ਬੋਲਣਾ ਅਤੇ ਨਿਮ੍ਰਤਾ ਸਹਿਤ ਜੀਵਨ ਬਤੀਤ ਕਰਨਾ।

(ੳ) ਗੁਰਮੁਖਿ ਅੰਮ੍ਰਿਤ ਬਾਣੀ ਬੋਲਹਿ ਸਭ ਆਤਮ ਰਾਮੁ ਪਛਾਣੀ॥
ਏਕੋ ਸੇਵਨਿ ਏਕੁ ਅਰਾਧਹਿ ਗੁਰਮੁਖਿ ਅਕਥ ਕਹਾਣੀ॥੬॥

*(ਸਿਰੀ ਮ: ੩, ੬੯-੮)*

(ਅ) ਸਾਧਸੰਗਿ ਹੋਇ ਸਭ ਕੀ ਰੇਨ॥ ਸਾਧ ਕੈ ਸੰਗਿ ਮਨੋਹਰ ਬੈਨ॥

*(ਗਉੜੀ ਸੁਖਮਨੀ ਮ: ੫, ੨੭੧-੯)*

(ੲ) ਕੋਮਲ ਬਾਣੀ ਸਭ ਕਉ ਸੰਤੋਖੈ॥ ਪੰਚ ਭੂ ਆਤਮਾ ਹਰਿ ਨਾਮ ਰਸਿ ਪੋਖੈ॥
ਗੁਰ ਪੂਰੇ ਤੇ ਏਹ ਨਿਹਚਉ ਪਾਈਐ॥ ਨਾਨਕ ਰਾਮ ਰਮਤ ਫਿਰਿ ਜੋਨਿ ਨ ਆਈਐ॥੧੨॥

*(ਗਉੜੀ ਮ: ੫, ਥਿਤੀ, ੨੯੯-੮)*

## ਮਿਤ੍ਰ ਸੱਜਨ (੨੦੦੬)

ਦੋਸਤ ਬੇਲੀ, ਯਾਰ, ਹਿਮਾਇਤੀ, ਸਾਥੀ, ਸਹਾਇਕ। ਸਭ ਤੋਂ ਵੱਡਾ ਮਿਤ੍ਰ ਸੱਜਨ ਕੇਵਲ ਵਾਹਿਗੁਰੂ ਹੀ ਹੈ ਜਾਂ ਸੱਚਾ ਸਤਿਗੁਰੂ ਹੀ ਸੱਜਨ ਬੇਲੀ ਹੈ। ਬਾਕੀ ਦੁਨਿਆਵੀ ਆਸਰੇ ਝੂਠੇ ਆਸਰੇ ਹਨ। ਦੇਖੋ, "ਝੂਠੇ ਆਸਰੇ", "ਸਜਣ ਮਿਤ੍ਰ", "ਦੁਸ਼ਮਨ"।

(ੳ) ਜੋ ਦਿਲਿ ਮਿਲਿਆ ਸੁ ਮਿਲਿ ਰਹਿਆ ਮਿਲਿਆ ਕਹੀਐ ਰੇ ਸੋਈ॥
ਜੇ ਬਹੁਤੇਰਾ ਲੋਚੀਐ ਬਾਤੀ ਮੇਲੁ ਨ ਹੋਈ॥੭॥
ਧਾਤੁ ਮਿਲੈ ਫੁਨਿ ਧਾਤੁ ਕਉ ਲਿਵ ਲਿਵੈ ਕਉ ਧਾਵੈ॥
ਗੁਰ ਪਰਸਾਦੀ ਜਾਣੀਐ ਤਉ ਅਨਭਉ ਪਾਵੈ॥੮॥

*(ਤਿਲੰਗ ਮ: ੧, ੭੨੫-੬)*

(ਅ) ਮਿਤ੍ਰ ਘਣੇਰੇ ਕਰਿ ਥਕੀ ਮੇਰਾ ਦੁਖੁ ਕਾਟੈ ਕੋਇ॥
ਮਿਲਿ ਪ੍ਰੀਤਮ ਦੁਖੁ ਕਟਿਆ ਸਬਦਿ ਮਿਲਾਵਾ ਹੋਇ॥
ਸਚੁ ਖਟਣਾ ਸਚੁ ਰਾਸਿ ਹੈ ਸਚੇ ਸਚੀ ਸੋਇ॥
ਸਚਿ ਮਿਲੇ ਸੇ ਨ ਵਿਛੁੜਹਿ ਨਾਨਕ ਗੁਰਮੁਖਿ ਹੋਇ॥੪॥

*(ਸਿਰੀ ਮ: ੩, ੩੭-੭)*

(ੲ) ਸਤਿਗੁਰੁ ਮਿਤ੍ਰੁ ਮੇਰਾ ਬਾਲ ਸਖਾਈ॥ ਹਉ ਰਹਿ ਨ ਸਕਾ ਬਿਨੁ ਦੇਖੇ ਮੇਰੀ ਮਾਈ॥
ਹਰਿ ਜੀਉ ਕ੍ਰਿਪਾ ਕਰਹੁ ਗੁਰੁ ਮੇਲਹੁ ਜਨ ਨਾਨਕ ਹਰਿ ਧਨੁ ਪਲੈ ਜੀਉ॥੪॥

*(ਮਾਝ ਮ: ੪, ੯੪-੮)*

(ਸ) ਮੈ ਕੀਏ ਮਿਤ੍ਰ ਅਨੇਕ ਇਕਸੁ ਬਲਿਹਾਰੀਆ॥
ਸਭ ਗੁਣ ਕਿਸ ਹੀ ਨਾਹਿ ਹਰਿ ਪੂਰ ਭੰਡਾਰੀਆ॥੪॥

*(ਗਉੜੀ ਮਾਂਝ ਮ:੫, ੨੪੧-੧)*

## ਮਿਤ੍ਰਤਾ (੨੦੦੭)

ਦੋਸਤੀ ਹੋਰ ਜਾਣਕਾਰੀ ਵਾਸਤੇ ਦੇਖੋ "ਦੋਸਤ ਅਤੇ ਦੋਸਤੀ", "ਸੱਜਣ ਮਿਤ੍ਰ", "ਇਆਨਪ"।

(ੳ) ਜਗਤ ਮੈ ਝੂਠੀ ਦੇਖੀ ਪ੍ਰੀਤਿ॥

ਅਪਨੇ ਹੀ ਸੁਖ ਸਿਉ ਸਭ ਲਾਗੇ ਕਿਆ ਦਾਰਾ ਕਿਆ ਮੀਤ॥੧॥ਰਹਾਉ॥
ਮੇਰਉ ਮੇਰਉ ਸਭੈ ਕਹਤ ਹੈ ਹਿਤ ਸਿਉ ਬਾਧਿਓ ਚੀਤ॥
ਅੰਤਿ ਕਾਲਿ ਸੰਗੀ ਨਹ ਕੋਊ ਇਹ ਅਚਰਜ ਹੈ ਰੀਤਿ॥੧॥
ਮਨ ਮੂਰਖ ਅਜਹੂ ਨਹ ਸਮਝਤ ਸਿਖ ਦੈ ਹਾਰਿਓ ਨੀਤ॥
ਨਾਨਕ ਭਉਜਲੁ ਪਾਰਿ ਪਰੈ ਜਉ ਗਾਵੈ ਪ੍ਰਭ ਕੇ ਗੀਤ॥੨॥

*(ਦੇਵਗੰਧਾਰੀ ਮ: ੯, ੫੩੬-੧੬)*

(ਅ) ਨਾਨਕ ਹੁਕਮੁ ਵਰਤੈ ਖਸਮ ਕਾ ਮਤਿ ਭਵੀ ਫਿਰਹਿ ਚਲ ਚਿਤ॥
ਮਨਮੁਖ ਸਉ ਕਰਿ ਦੋਸਤੀ ਸੁਖ ਕਿ ਪੁਛਹਿ ਮਿਤ॥
ਗੁਰਮੁਖ ਸਉ ਕਰਿ ਦੋਸਤੀ ਸਤਿਗੁਰ ਸਉ ਲਾਇ ਚਿਤੁ॥
ਜੰਮਣ ਮਰਣ ਕਾ ਮੂਲੁ ਕਟੀਐ ਤਾਂ ਸੁਖੁ ਹੋਵੀ ਮਿਤ॥੬੬॥

*(ਸਲੋਕ ਮ: ੩, ੧੪੨੧-੪)*

(ੲ) ਜਾਨੀ ਸੰਤ ਕੀ ਮਿਤ੍ਰਾਈ॥ ਕਰਿ ਕਿਰਪਾ ਦੀਨੋ ਹਰਿ ਨਾਮਾ ਪੂਰਬਿ ਸੰਜੋਗਿ ਮਿਲਾਈ॥੧॥

*(ਰਾਮਕਲੀ ਮ: ੫, ੮੯੮-੯)*

## ਮਿਥਿਆ (੨੦੦੮)

ਜੋ ਸੱਤਯ ਨਹੀਂ ਹੈ, ਜੋ ਅਸੱਤਯ ਹੈ, ਜੋ ਕੂੜ ਹੈ। ਫਾਨੀ, ਨਾਸ਼ਵੰਤ, ਬਿਰਥਾ, ਫ਼ਜ਼ੂਲ, ਕਲਪਤ।

(ੳ) ਮਿਥਿਆ ਤਨੁ ਧਨੁ ਕੁਟੰਬੁ ਸਬਾਇਆ॥ ਮਿਥਿਆ ਹਉਮੈ ਮਮਤਾ ਮਾਇਆ॥
ਮਿਥਿਆ ਰਾਜ ਜੋਬਨ ਧਨ ਮਾਲ॥ ਮਿਥਿਆ ਕਾਮ ਕ੍ਰੋਧ ਬਿਕਰਾਲ॥
ਮਿਥਿਆ ਰਥ ਹਸਤੀ ਅਸ੍ਵ ਬਸਤ੍ਰਾ॥ ਮਿਥਿਆ ਰੰਗ ਸੰਗਿ ਮਾਇਆ ਪੇਖਿ ਹਸਤਾ॥
ਮਿਥਿਆ ਧ੍ਰੋਹ ਮੋਹ ਅਭਿਮਾਨੁ॥ ਮਿਥਿਆ ਆਪਸ ਊਪਰਿ ਕਰਤ ਗੁਮਾਨੁ॥
ਅਸਥਿਰੁ ਭਗਤਿ ਸਾਧ ਕੀ ਸਰਨ॥ ਨਾਨਕ ਜਪਿ ਜਪਿ ਜੀਵੈ ਹਰਿ ਕੇ ਚਰਨ॥੪॥
ਮਿਥਿਆ ਸ੍ਰਵਨ ਪਰ ਨਿੰਦਾ ਸੁਨਹਿ॥ ਮਿਥਿਆ ਹਸਤ ਪਰ ਦਰਬ ਕਉ ਹਿਰਹਿ॥
ਮਿਥਿਆ ਨੇਤ੍ਰ ਪੇਖਤ ਪਰ ਤ੍ਰਿਅ ਰੂਪਾਦ॥ ਮਿਥਿਆ ਰਸਨਾ ਭੋਜਨ ਅਨ ਸ੍ਵਾਦ॥
ਮਿਥਿਆ ਚਰਨ ਪਰ ਬਿਕਾਰ ਕਉ ਧਾਵਹਿ॥ ਮਿਥਿਆ ਮਨ ਪਰ ਲੋਭ ਲੁਭਾਵਹਿ॥
ਮਿਥਿਆ ਤਨ ਨਹੀ ਪਰਉਪਕਾਰਾ॥ ਮਿਥਿਆ ਬਾਸੁ ਲੇਤ ਬਿਕਾਰਾ॥
ਬਿਨੁ ਬੂਝੇ ਮਿਥਿਆ ਸਭ ਭਏ॥ ਸਫਲ ਦੇਹ ਨਾਨਕ ਹਰਿ ਹਰਿ ਨਾਮ ਲਏ॥੫॥

*(ਗਉੜੀ ਸੁਖਮਨੀ ਮ: ੫, ੨੬੮-੧੫)*

(ਅ) ਮਨ ਰੇ ਸਾਚਾ ਗਹੋ ਬਿਚਾਰਾ॥
ਰਾਮ ਨਾਮ ਬਿਨੁ ਮਿਥਿਆ ਮਾਨੋ ਸਗਰੋ ਇਹੁ ਸੰਸਾਰਾ॥੧॥ਰਹਾਉ॥

*(ਜੈਤਸਰੀ ਮ: ੯, ੭੦੩-੭)*

(ੲ) ਮੇਰੇ ਮਨ ਏਕਸ ਸਿਉ ਚਿਤੁ ਲਾਇ॥
ਏਕਸ ਬਿਨੁ ਸਭ ਧੰਧੁ ਹੈ ਸਭ ਮਿਥਿਆ ਮੋਹੁ ਮਾਇ॥੧॥ਰਹਾਉ॥

*(ਸਿਰੀ ਮ:੫, ੪੪-੬)*

(ਸ) ਮਿਥਿਆ ਵਸਤੁ ਸਤਿ ਕਰਿ ਮਾਨੀ॥ ਹਿਤੁ ਲਾਇਓ ਸਠ ਮੂੜ ਅਗਿਆਨੀ॥
ਕਾਮ ਕ੍ਰੋਧ ਲੋਭ ਮਦ ਮਾਤਾ॥ ਕਉਡੀ ਬਦਲੈ ਜਨਮੁ ਗਵਾਤਾ॥

*(ਮਾਰੂ ਮ: ੫, ੧੦੦੪-੧੭)*

(ਹ) ਬਰਨੁ ਚਿਹਨੁ ਨਾਹੀ ਕਿਛੁ ਰਚਨਾ ਮਿਥਿਆ ਸਗਲ ਪਸਾਰਾ॥
ਭਣਤਿ ਨਾਨਕੁ ਜਬ ਖੇਲੁ ਉਝਾਰੈ ਤਬ ਏਕੈ ਏਕੰਕਾਰਾ॥੪॥

*(ਮਾਰੂ ਮ: ੫, ੯੯੯-੧੯)*

(ਕ) ਸਾਧੋ ਇਹੁ ਤਨੁ ਮਿਥਿਆ ਜਾਨਉ॥
ਯਾ ਭੀਤਰਿ ਜੋ ਰਾਮੁ ਬਸਤੁ ਹੈ ਸਾਚੋ ਤਾਹਿ ਪਛਾਨੋ॥੧॥ਰਹਾਉ॥

*(ਬਸੰਤ ਹਿੰਡੋਲ ਮ: ੯, ੧੧੮੬-੮)*

(ਖ) ਮਿਥਿਆ ਭਰਮਿ ਭਰਮਿ ਬਹੁ ਭ੍ਰਮਿਆ ਲੁਬਧੋ ਪੁਤ੍ਰ ਕਲਤ੍ਰ ਮੋਹ ਪ੍ਰੀਤਿ॥
ਜੈਸੇ ਤਰਵਰ ਕੀ ਤੁਛ ਛਾਇਆ ਖਿਨ ਮਹਿ ਬਿਨਸਿ ਜਾਇ ਦੇਹ ਭੀਤਿ॥੧॥

*(ਕਾਨੜਾ ਮ: ੪, ੧੨੯੫-੧੭)*

(ਗ) ਮਿਥਿਆ ਤਨੁ ਸਾਚੋ ਕਰਿ ਮਾਨਿਓ ਇਹ ਬਿਧਿ ਆਪੁ ਬੰਧਾਵੈ॥
ਜਨ ਨਾਨਕ ਸੋਊ ਜਨੁ ਮੁਕਤਾ ਰਾਮ ਭਜਨ ਚਿਤੁ ਲਾਵੈ॥੨॥

*(ਸਾਰੰਗ ਮ: ੯, ੧੨੩੧-੧੮)*

(ਘ) ਮਿਥਿਆ ਭਰਮੁ ਅਰੁ ਸੁਪਨ ਮਨੋਰਥ ਸਤਿ ਪਦਾਰਥੁ ਜਾਨਿਆ॥
ਸੁਕ੍ਰਿਤ ਮਨਸਾ ਗੁਰ ਉਪਦੇਸੀ ਜਾਗਤ ਹੀ ਮਨੁ ਮਾਨਿਆ॥੩॥
ਕਹਤ ਨਾਮਦੇਉ ਹਰਿ ਕੀ ਰਚਨਾ ਦੇਖਹੁ ਰਿਦੈ ਬੀਚਾਰੀ॥
ਘਟ ਘਟ ਅੰਤਰਿ ਸਰਬ ਨਿਰੰਤਰਿ ਕੇਵਲ ਏਕ ਮੁਰਾਰੀ॥੪॥

*(ਆਸਾ ਨਾਮਦੇਉ, ੪੮੫-੫)*

(ਙ) ਮਿਥਨ ਮੋਹ ਅਗਨਿ ਸੋਕ ਸਾਗਰ॥ ਕਰਿ ਕਿਰਪਾ ਉਧਰੁ ਹਰਿ ਨਾਗਰ॥੧॥

*(ਸੂਹੀ ਮ: ੫, ੭੬੦-੨)*

(ਚ) ਸੂਰਤਿ ਦੇਖਿ ਨ ਭੂਲੁ ਗਵਾਰਾ॥ ਮਿਥਨ ਮੋਹਾਰਾ ਝੂਠੁ ਪਸਾਰਾ॥
ਜਗ ਮਹਿ ਕੋਈ ਰਹਣੁ ਨ ਪਾਏ ਨਿਹਚਲੁ ਏਕੁ ਨਾਰਾਇਣਾ॥੧॥

*(ਮਾਰੂ ਮ: ੫, ੧੦੭੭-੧੭)*

(ਛ) ਬਾਵਰ ਸੋਇ ਰਹੇ॥੧॥ਰਹਾਉ॥ ਮੋਹ ਕੁਟੰਬ ਬਿਖੈ ਰਸ ਮਾਤੇ ਮਿਥਿਆ ਗਹਨ ਗਹੇ॥੧॥
ਮਿਥਨ ਮਨੋਰਥ ਸੁਪਨ ਆਨੰਦ ਉਲਾਸ ਮਨਿ ਮੁਖਿ ਸਤਿ ਕਹੇ॥੨॥

*(ਆਸਾ ਮ: ੫, ੪੦੬-੧੫)*

## ਮਿਰਗ ਅਤੇ ਮਿਰਗ ਤ੍ਰਿਸਨਾ (੨੦੦੯)

ਹਿਰਨ ਅਤੇ ਹਿਰਨ ਦਾ ਪਾਣੀ ਦੀ ਭਾਲ ਵਿਚ ਦੌੜੇ ਫਿਰਨਾ। ਰੇਤਲੇ ਮੈਦਾਨਾਂ ਵਿਚ ਰੇਗਸਤਾਨੀ ਝਲਕ ਪਾਣੀ ਵਾਂਙੂ ਦਿਖਾਈ ਦਿੰਦੀ ਹੈ। ਮਿਰਗ ਪਾਣੀ ਦੀ ਆਸ ਰਖਕੇ ਰੇਗਸਤਾਨੀ ਝੂਠੇ ਜਲ ਦਿਖਾਵੇ ਪਿਛੇ ਸਾਰਾ ਦਿਨ ਬੇਤਹਾਸ਼ਾ ਹੋ ਕੇ ਭੱਜ ਨੱਠ ਕਰਦਾ ਹੈ ਪਰ ਉਸਨੂੰ ਪਾਣੀ ਨਹੀਂ ਮਿਲਦਾ, ਅੰਤ ਨੂੰ ਆਪਣੇ ਪ੍ਰਾਣ ਭੀ ਪਾਣੀ ਦੀ ਲਾਲਸਾ ਪੂਰੀ ਕਰਨ ਹਿਤ ਤਿਆਗ ਦਿੰਦਾ ਹੈ। ਇਸੇ ਪ੍ਰਕਾਰ ਇਹ ਜੀਵ ਭੀ ਮਾਇਆ ਰੂਪੀ

ਝੂਠੇ ਪਸਾਰੇ ਨੂੰ ਵੇਖ ਕੇ ਇਸ ਦੇ ਪਿਛੇ ਲਾਲਸਾ ਪੂਰੀ ਕਰਨ ਹਿਤ ਸਾਰੀ ਆਯੂ ਭੱਜ ਨੱਠ ਕਰਦਾ ਹੈ ਅਤੇ ਅੰਤ ਨੂੰ ਏਸੇ ਮਾਇਆ ਜਲ ਦੀ ਭਾਲ ਵਿਚ ਹੀ ਪ੍ਰਾਣ ਤਿਆਗ ਦਿੰਦਾ ਹੈ।

ਕਈ ਦਫ਼ਾ ਮਿਰਗ ਕਸਤੂਰੀ ਦੀ ਭਾਲ ਵਿਚ ਭੀ ਦੌੜਦਾ ਹੈ। ਪ੍ਰੰਤੂ ਉਹ ਸੁਗੰਧੀ ਇਸ ਦੀ ਧੁੰਨੀ ਦੇ ਵਿਚ ਹੀ ਛੁਪੀ ਹੁੰਦੀ ਹੈ। ਇਸੇ ਪ੍ਰਕਾਰ ਵਾਹਿਗੁਰੂ ਭੀ ਜੀਵ ਦੇ ਅੰਦਰ ਹੀ ਵਸਦਾ ਹੈ ਲੇਕਿਨ ਇਹ ਭੁਲੜ ਜੀਵ ਮਿਰਗ ਦੀ ਨਿਆਂਈ ਬਾਹਰ ਭਾਲਣ ਜਾਂਦਾ ਹੈ।

(ੳ) ਬਹੁ ਬਿਧਿ ਮਾਇਆ ਮੋਹ ਹਿਰਾਨੋ॥
ਕੋਟਿ ਮਧੇ ਕੋਊ ਬਿਰਲਾ ਸੇਵਕੁ ਪੂਰਨ ਭਗਤੁ ਚਿਰਾਨੋ॥੧॥ਰਹਾਉ॥
ਇਤ ਉਤ ਡੋਲਿ ਡੋਲਿ ਸ੍ਰਮੁ ਪਾਇਓ ਤਨੁ ਧਨੁ ਹੋਤ ਬਿਰਾਨੋ॥
ਲੋਗ ਦੁਰਾਇ ਕਰਤ ਠਗਿਆਈ ਹੋਤੌ ਸੰਗਿ ਨ ਜਾਨੋ॥੧॥
ਮ੍ਰਿਗ ਪੰਖੀ ਮੀਨ ਦੀਨ ਨੀਚ ਇਹ ਸੰਕਟ ਫਿਰਿ ਆਨੋ॥
ਕਹੁ ਨਾਨਕ ਪਾਹਨ ਪ੍ਰਭ ਤਾਰਹੁ ਸਾਧਸੰਗਤਿ ਸੁਖ ਮਾਨੋ॥੨॥

*(ਮਲਾਰ ਮ: ੫, ੧੨੬੮-੯)*

(ਅ) ਭ੍ਰਿੰਗ ਪਤੰਗੁ ਕੁੰਚਰੁ ਅਰੁ ਮੀਨਾ॥ ਮਿਰਗੁ ਮਰੈ ਸਹਿ ਅਪੁਨਾ ਕੀਨਾ॥
ਤ੍ਰਿਸਨਾ ਰਾਚਿ ਤਤੁ ਨਹੀ ਬੀਨਾ॥੩॥

*(ਗਉੜੀ ਮ: ੧, ੨੨੫-੧੮)*

(ੲ) ਪਰ ਹਰਨਾ ਲੋਭੁ ਝੂਠ ਨਿੰਦ ਇਵ ਹੀ ਕਰਤ ਗੁਦਾਰੀ॥
ਮ੍ਰਿਗ ਤ੍ਰਿਸਨਾ ਆਸ ਮਿਥਿਆ ਮੀਠੀ ਇਹ ਟੇਕ ਮਨਹਿ ਸਾਧਾਰੀ॥੧॥
ਸਾਕਤ ਕੀ ਆਵਰਦਾ ਜਾਇ ਬ੍ਰਿਥਾਰੀ॥
ਜੈਸੇ ਕਾਗਦ ਕੇ ਭਾਰ ਮੂਸਾ ਟੂਕਿ ਗਵਾਵਤ ਕਾਮਿ ਨਹੀ ਗਾਵਾਰੀ॥ਰਹਾਉ॥

*(ਧਨਾਸਰੀ ਮ: ੫, ੬੮੧-੬)*

(ਸ) ਮ੍ਰਿਗ ਤ੍ਰਿਸਨਾ ਅਰੁ ਸੁਪਨ ਮਨੋਰਥ ਤਾ ਕੀ ਕਛੁ ਨ ਵਡਾਈ॥
ਰਾਮ ਭਜਨ ਬਿਨੁ ਕਾਮਿ ਨ ਆਵਸਿ ਸੰਗਿ ਨ ਕਾਹੂ ਜਾਈ॥੨॥

*(ਸੋਰਠਿ ਮ: ੫, ੬੧੫-੨)*

(ਹ) ਪੂਤ ਮੀਤ ਮਾਇਆ ਮਮਤਾ ਸਿਉ ਇਹ ਬਿਧਿ ਆਪੁ ਬੰਧਾਵੈ॥
ਮ੍ਰਿਗ ਤ੍ਰਿਸਨਾ ਜਿਉ ਝੂਠੋ ਇਹੁ ਜਗ ਦੇਖਿ ਤਾਸਿ ਉਠਿ ਧਾਵੈ॥੧॥

*(ਗਉੜੀ ਮ: ੯, ੨੧੯-੯)*

(ਕ) ਮ੍ਰਿਗ ਤਿਸਨਾ ਪੇਖਿ ਭੁਲਣੇ ਵੁਠੇ ਨਗਰ ਗੰਧ੍ਰਬ॥
ਜਿਨੀ ਸਚੁ ਅਰਾਧਿਆ ਨਾਨਕ ਮਨਿ ਤਨਿ ਫਬ॥

*(ਸਲੋਕ ਮ: ੫, ੧੪੨੫-੧੭)*

## ਮਿਰਤਕ (੨੦੧੦)

ਮੁਰਦਾ, ਮ੍ਰਿਤਕ, ਮਰਿਆ ਹੋਇਆ ਸਰੀਰ, ਜਿਸ ਦੀ ਮੌਤ ਹੋ ਗਈ ਹੋਵੇ, ਪ੍ਰਾਣ ਰਹਿਤ ਦੇਹੀ, ਲੋਥ। ਗੁਰਬਾਣੀ ਵਿਚ ਨਾਮਹੀਣ ਪ੍ਰਾਣੀ ਵਾਸਤੇ ਭੀ 'ਮਿਰਤਕ' ਸ਼ਬਦ ਦੀ ਵਰਤੋਂ ਕੀਤੀ ਗਈ ਹੈ।

(ੳ) ਮਿਰਤਕ ਕਉ ਪਾਇਓ ਤਨਿ ਸਾਸਾ ਬਿਛੁਰਤ ਆਨਿ ਮਿਲਾਇਆ॥

ਪਸੂ ਪਰੇਤ ਮੁਗਧ ਭਏ ਸ੍ਰੋਤੇ ਹਰਿ ਨਾਮਾ ਮੁਖਿ ਗਾਇਆ॥੧॥
ਪੂਰੇ ਗੁਰ ਕੀ ਦੇਖੁ ਵਡਾਈ॥ ਤਾ ਕੀ ਕੀਮਤਿ ਕਹਣੁ ਨ ਜਾਈ॥ਰਹਾਉ॥

*(ਸੋਰਠਿ ਮ: ੫, ੬੧੪-੧੪)*

(ਅ) ਮਿਰਤਕ ਕਉ ਜੀਵਾਲਨਹਾਰ॥ ਭੂਖੇ ਕਉ ਦੇਵਤ ਅਧਾਰ॥
ਸਰਬ ਨਿਧਾਨ ਜਾ ਕੀ ਦ੍ਰਿਸਟੀ ਮਾਹਿ॥ ਪੁਰਬ ਲਿਖੇ ਕਾ ਲਹਣਾ ਪਾਹਿ॥
ਸਭੁ ਕਿਛੁ ਤਿਸ ਕਾ ਓਹੁ ਕਰਨੈ ਜੋਗੁ॥ ਤਿਸੁ ਬਿਨੁ ਦੂਸਰ ਹੋਆ ਨ ਹੋਗੁ॥

*(ਗਉੜੀ ਸੁਖਮਨੀ ਮ: ੫, ੨੮੩-੧੦)*

(ੲ) ਅਤਿ ਸੁੰਦਰ ਕੁਲੀਨ ਚਤੁਰ ਮੁਖਿ ਙਿਆਨੀ ਧਨਵੰਤ॥
ਮਿਰਤਕ ਕਹੀਅਹਿ ਨਾਨਕਾ ਜਿਹ ਪ੍ਰੀਤਿ ਨਹੀ ਭਗਵੰਤ॥੧॥

*(ਗਉੜੀ ਬਾਵਨ ਅਖਰੀ, ਮ:੫, ੨੫੩-੮)*

(ਸ) ਮਿਰਤਕ ਦੇਹ ਸਾਧਸੰਗ ਬਿਹੂਨਾ॥ ਆਵਤ ਜਾਤ ਜੋਨੀ ਦੁਖ ਖੀਨਾ॥੧॥ਰਹਾਉ॥

*(ਗਉੜੀ ਮ: ੫, ੧੯੦-੧੬)*

(ਹ) ਮਰਿ ਨ ਜਾਹੀ ਜਿਨਾ ਬਿਸਰਤ ਰਾਮ॥ ਨਾਮ ਬਿਹੂਨ ਜੀਵਨ ਕਉਨ ਕਾਮ॥੧॥ਰਹਾਉ॥

*(ਗਉੜੀ ਮ: ੫, ੧੮੮-੬)*

(ਕ) ਨਾਮ ਬਿਨਾ ਜੇਤਾ ਬਿਉਹਾਰੁ॥ ਜਿਉ ਮਿਰਤਕ ਮਿਥਿਆ ਸੀਗਾਰੁ॥੨॥

*(ਗਉੜੀ ਮ: ੫, ੨੪੦-੫)*

(ਖ) ਸੰਤ ਕਾ ਦੋਖੀ ਅੰਤਰ ਤੇ ਥੋਥਾ॥ ਜਿਉ ਸਾਸ ਬਿਨਾ ਮਿਰਤਕ ਕੀ ਲੋਥਾ॥

*(ਗਉੜੀ ਸੁਖਮਨੀ ਮ: ੫, ੨੮੦-੯)*

(ਗ) ਨਿੰਦਾ ਕਰਿ ਕਰਿ ਪਚਹਿ ਘਨੇਰੇ॥ ਮਿਰਤਕ ਫਾਸ ਗਲੈ ਸਿਰਿ ਪੈਰੇ॥੩॥
ਕਹੁ ਨਾਨਕ ਜਪਹਿ ਜਨ ਨਾਮ॥ ਤਾ ਕੇ ਨਿਕਟਿ ਨ ਆਵੈ ਜਾਮ॥

*(ਬਿਲਾਵਲੁ ਮ: ੫, ੮੦੬-੪)*

(ਘ) ਮੀਤ ਹਮਾਰੇ ਸਾਜਨਾ ਰਾਖੇ ਗੋਵਿੰਦ॥ ਨਿੰਦਕ ਮਿਰਤਕ ਹੋਇ ਗਏ ਤੁਮ੍ਹ ਹੋਹੁ ਨਿਚਿੰਦ॥੧॥ਰਹਾਉ॥

*(ਬਿਲਾਵਲੁ ਮ: ੫, ੮੧੮-੧੯)*

(ਙ) ਸੁਖ ਸਮੂਹਾ ਭੋਗ ਭੂਮਿ ਸਬਾਈ ਕੋ ਧਣੀ॥ ਨਾਨਕ ਹਭੋ ਰੋਗੁ ਮਿਰਤਕ ਨਾਮ ਵਿਹੂਣਿਆ॥੨॥

*(ਮਾਰੂ ਵਾਰ ਮ: ੫, ੧੧੦੧-੧)*

(ਚ) ਜੇ ਮਿਰਤਕ ਕਉ ਚੰਦਨੁ ਚੜਾਵੈ॥ ਉਸ ਤੇ ਕਹਹੁ ਕਵਨ ਫਲ ਪਾਵੈ॥
ਜੇ ਮਿਰਤਕ ਕਉ ਬਿਸਟਾ ਮਾਹਿ ਰੁਲਾਈ॥ ਤਾਂ ਮਿਰਤਕ ਕਾ ਕਿਆ ਘਟਿ ਜਾਈ॥੩॥

*(ਭੈਰਉ ਮ:੫, ੧੧੬੦-੯)*

(ਛ) ਕਿਉ ਜੀਵਨੁ ਪ੍ਰੀਤਮ ਬਿਨੁ ਮਾਈ॥
ਜਾ ਕੇ ਬਿਛੁਰਤ ਹੋਤ ਮਿਰਤਕਾ ਗ੍ਰਿਹ ਮਹਿ ਰਹਨੁ ਨ ਪਾਈ॥੧॥ਰਹਾਉ॥

*(ਸਾਰਗ ਮ: ੫, ੧੨੦੭-੧੨)*

(ਜ) ਸਤਿਗੁਰੁ ਜਿਨੀ ਨ ਸੇਵਿਓ ਸਬਦਿ ਨ ਕੀਤੋ ਵੀਚਾਰੁ॥

ਅੰਤਰਿ ਗਿਆਨੁ ਨ ਆਇਓ ਮਿਰਤਕੁ ਹੈ ਸੰਸਾਰਿ॥

*(ਸਿਰੀ ਵਾਰ ਮ: ੩, ੮੮-੯)*

(ਝ) ਮਾਨੁਖੁ ਬਿਨੁ ਬੂਝੇ ਬਿਰਥਾ ਆਇਆ॥
ਅਨਿਕ ਸਾਜ ਸੀਗਾਰ ਬਹੁ ਕਰਤਾ ਜਿਉ ਮਿਰਤਕੁ ਓਢਾਇਆ॥ਰਹਾਉ॥

*(ਟੋਡੀ ਮ: ੫, ੭੧੨-੧੨)*

(ਞ) ਰੇ ਨਰ ਇਨ ਬਿਧਿ ਪਾਰਿ ਪਰਾਇ॥
ਧਿਆਇ ਹਰਿ ਜੀਉ ਹੋਇ ਮਿਰਤਕੁ ਤਿਆਗਿ ਦੂਜਾ ਭਾਉ॥ਰਹਾਉ ਦੂਜਾ॥

*(ਮਾਰੂ ਮ: ੫, ੧੦੦੨-੧)*

(ਟ) ਚਿੰਤਾ ਜਾਲਿ ਤਨੁ ਜਾਲਿਆ ਬੈਰਾਗੀਅੜੇ॥ ਜੇ ਮਨੁ ਮਿਰਤਕੁ ਹੋਇ ਵਣਾਹੰਬੈ॥੫॥

*(ਮਾਰੂ ਕਬੀਰ, ੧੧੦੪-੧੭)*

(ਠ) ਇਹੁ ਮਿਰਤਕੁ ਮੜਾ ਸਰੀਰੁ ਹੈ ਸਭੁ ਜਗੁ ਜਿਤੁ ਰਾਮ ਨਾਮੁ ਨਹੀ ਵਸਿਆ॥
ਰਾਮ ਨਾਮੁ ਗੁਰਿ ਉਦਕੁ ਚੁਆਇਆ ਫਿਰਿ ਹਰਿਆ ਹੋਆ ਰਸਿਆ॥੨॥

*(ਬਸੰਤੁ ਹਿੰਡੋਲੁ ਮ: ੪, ੧੧੯੧-੧੧)*

(ਡ) ਕਬੀਰ ਐਸਾ ਏਕੁ ਆਧੁ ਜੋ ਜੀਵਤ ਮਿਰਤਕੁ ਹੋਇ॥
ਨਿਰਭੈ ਹੋਇ ਕੈ ਗੁਨ ਰਵੈ ਜਤ ਪੇਖਉ ਤਤ ਸੋਇ॥੫॥
ਕਬੀਰ ਜਾ ਦਿਨ ਹਉ ਮੂਆ ਪਾਛੈ ਭਇਆ ਅਨੰਦੁ॥
ਮੋਹਿ ਮਿਲਿਓ ਪ੍ਰਭੁ ਆਪਨਾ ਸੰਗੀ ਭਜਹਿ ਗੋਬਿੰਦੁ॥੬॥

*(ਸਲੋਕ ਕਬੀਰ, ੧੩੬੪-੧੫)*

(ਢ) ਫਿਰਦੀ ਫਿਰਦੀ ਦਹ ਦਿਸਾ ਜਲ ਪਰਬਤ ਬਨਰਾਇ॥
ਜਿਥੈ ਡਿਠਾ ਮਿਰਤਕੋ ਇਲ ਬਹਿਠੀ ਆਇ॥੨॥

*(ਗਉੜੀ ਵਾਰ, ਮ:੫, ੩੨੨-੭)*

(ਣ) ਬੰਦੇ ਚਸਮ ਦੀਦੰ ਫਨਾਇ॥ ਦੁਨੀਆ ਮੁਰਦਾਰ ਖੁਰਦਨੀ ਗਾਫਲ ਹਵਾਇ॥ਰਹਾਉ॥

*(ਤਿਲੰਗ ਮ:੫, ੭੨੩-੧੪)*

## ਮਿਲਕੇ ਤੁਰਨਾ (੨੦੧੧)

ਇਕੱਠੇ ਹੋ ਕੇ ਕਿਸੇ ਆਸ਼ੇ ਦੀ ਪੂਰਤੀ ਵਾਸਤੇ ਕਦਮ ਪੁਟਣਾ, ਆਪਣੀ ਆਪਣੀ ਹਉਮੈ ਨੂੰ ਮਾਰ ਕੇ ਇਕ ਦੂਸਰੇ ਦੇ ਸਤਿਕਾਰ ਨੂੰ ਮੁੱਖ ਰਖਦਿਆਂ ਨਿਸ਼ਾਨੇ ਵਲ ਵਧਣਾ। ਜਿਨ੍ਹਾਂ ਦਾ ਨਿਸ਼ਾਨਾ ਇਕ ਹੁੰਦਾ ਹੈ ਉਹ ਲੋਕ ਲਾਜ਼ਮੀ ਹੀ ਮਿਲਕੇ ਟੁਰਦੇ ਹਨ। ਨਿਸ਼ਾਨੇ ਦੀ ਪ੍ਰਾਪਤੀ ਵਾਸਤੇ ਢੰਗ ਭੀ ਇਕ ਹੀ ਹੋਣਾ ਲਾਜ਼ਮੀ ਹੈ, ਦੁਬਿਧਾ ਧਾਰੀ ਕਦੇ ਭੀ ਮਿਲਕੇ ਨਹੀਂ ਟੁਰ ਸਕਦੇ। ਜਿਵੇਂ ਪੱਥਰ ਦਾ ਪੁਜਾਰੀ ਭੀ ਰੱਬ ਨੂੰ ਪ੍ਰਾਪਤ ਕਰਨਾ ਲੋਚਦਾ ਹੈ ਅਤੇ ਰੱਬ ਦਾ ਪੁਜਾਰੀ ਭੀ ਰੱਬ ਨੂੰ ਪ੍ਰਾਪਤ ਕਰਨਾ ਲੋਚਦਾ ਹੈ। ਤਾਂਤੇ ਦੋਹਾਂ ਦੇ ਪ੍ਰਾਪਤੀ ਦੇ ਮਾਰਗ ਦੋ ਹੋ ਗਏ। ਨਿਰਸੰਦੇਹ ਇਹ ਦੋਵੇਂ ਪੁਜਾਰੀ ਇਕੱਠੇ ਨਹੀਂ ਤੁਰ ਸਕਦੇ, ਇਸ ਵਾਸਤੇ ਅਤਿ ਲਾਜ਼ਮੀ ਹੈ, ਜੋ ਪੁਰਸ਼ ਹਮ ਸਫਰ ਹੋਣਾ ਲੋਚਦੇ ਹੋਣ ਉਨਾਂ ਦਾ ਖਾਨ, ਪਾਨ, ਪਹਿਰਾਨ, ਆਸ਼ਾ, ਇਸ਼ਟ ਅਤੇ ਉਪਾਸ਼ਨਾ ਦੇ ਢੰਗ ਸਮਾਨ ਚਾਹੀਦੇ ਹਨ। ਹੋਰ ਜਾਣਕਾਰੀ ਵਾਸਤੇ ਦੇਖੋ, "ਇਕੱਤ੍ਰਤਾ"।

(ੳ) ਗੁਰਸਿਖ ਮੇਲਿ ਮੇਰੀ ਸਰਧਾ ਪੂਰੀ ਅਨਦਿਨੁ ਰਾਮ ਗੁਣ ਗਾਏ॥
ਜਿਨ ਸਤਿਗੁਰੁ ਜਿਨ ਸਤਿਗੁਰੁ ਪਾਇਆ ਤਿਨ ਹਰਿ ਪ੍ਰਭੁ ਮੇਲਿ ਮਿਲਾਏ॥੨॥

ਹੰਉ ਵਾਰੀ ਹੰਉ ਵਾਰੀ ਗੁਰਸਿਖ ਮੀਤ ਪਿਆਰੇ ਰਾਮ॥

*(ਵਡਹੰਸੁ ਮ:੪, ਛੰਤ, ੫੭੩-੪)*

## ਮਿਲਾਪ ਅਤੇ ਵਿਛੋੜਾ (੨੦੧੨)

ਮਿਲਾਪ : ਆਪੋ ਵਿਚ ਇਕ ਮਿਕ ਹੋ ਜਾਣਾ, ਇਕ ਦੂਸਰੇ ਨੂੰ ਇਕ ਦੂਜੇ ਦੀ ਪ੍ਰਾਪਤੀ ਹੋ ਜਾਣੀ, ਲੱਭ ਪੈਣਾ, ਹਾਸਲ ਹੋ ਜਾਣਾ, ਵੱਖ ਵੱਖ ਵਸਤੂਆਂ ਦਾ ਇਕ ਹੋ ਜਾਣਾ, ਨਾਲ ਲਗ ਜਾਣਾ, ਜੁੜ ਜਾਣਾ, ਮੁਲਾਕਾਤ ਹੋ ਜਾਣੀ, ਘੁਲ ਮਿਲ ਜਾਣਾ, ਭੇਂਟ ਹੋ ਜਾਣੀ।

ਵਿਛੋੜਾ : ਦੂਰ ਹੋ ਜਾਣਾ, ਲਾਂਭੇ ਹਟ ਜਾਣਾ, ਵਿਥ ਪੈ ਜਾਣੀ, ਅਲਗ ਹੋ ਜਾਣਾ, ਇਕ ਤੋਂ ਦੋ ਹੋ ਜਾਣਾ। ਵਾਹਿਗੁਰੂ ਨਾਲ ਭੇਂਟ ਹੋ ਜਾਣਾ ਮਿਲਾਪ ਹੈ, ਵਾਹਿਗੁਰੂ ਨਾਲੋਂ ਦੂਰ ਹੱਟ ਜਾਣਾ ਵਿਛੋੜਾ ਹੈ। ਆਵਾਗਵਨ ਵਿਛੋੜਾ ਹੈ। ਨਿਮ੍ਨਲਿਖਤ ਸੰਗ੍ਰਹਿ ਵਿਚ ਮਿਲਾਪ ਅਤੇ ਵਿਛੋੜੇ ਦੇ ਕਾਰਨ ਦਰਸਾਏ ਗਏ ਹਨ। ਮਿਲਾਪ ਸਦੀਵੀ ਸੁਖ ਹੈ, ਵਿਛੋੜਾ ਸਦੀਵੀ ਦੁਖ ਹੈ।

(ੳ) ਪ੍ਰਭ ਮਿਲਣੈ ਕੀ ਏਹ ਨੀਸਾਣੀ॥ ਮਨਿ ਇਕੋ ਸਚਾ ਹੁਕਮੁ ਪਛਾਣੀ॥
ਸਹਜਿ ਸੰਤੋਖਿ ਸਦਾ ਤ੍ਰਿਪਤਾਸੇ ਅਨਦੁ ਖਸਮ ਕੈ ਭਾਣੈ ਜੀਉ॥੩॥

*(ਮਾਝ ਮ:੫, ੧੦੬-੧੭)*

(ਅ) ਹਰਿ ਜੀ ਸੂਖਮੁ ਅਗਮੁ ਹੈ ਕਿਤੁ ਬਿਧਿ ਮਿਲਿਆ ਜਾਇ॥
ਗੁਰ ਕੈ ਸਬਦਿ ਭ੍ਰਮੁ ਕਟੀਐ ਅਚਿੰਤੁ ਵਸੈ ਮਨਿ ਆਇ॥੧॥

*(ਸੂਹੀ ਮ:੩, ੭੫੬-੧੮)*

(ੲ) ਹਰਿ ਜੀਉ ਦਾਤਾ ਅਗਮ ਅਥਾਹਾ॥ ਓਸੁ ਤਿਲੁ ਨ ਤਮਾਇ ਵੇਪਰਵਾਹਾ॥
ਤਿਸ ਨੋ ਅਪੜਿ ਨ ਸਕੈ ਕੋਈ ਆਪੇ ਮੇਲਿ ਮਿਲਾਇਆ॥੧॥

*(ਮਾਰੂ ਮ:੩,ਸੋਲਹੇ, ੧੦੬੨-੨)*

(ਸ) ਅਗਮ ਅਗੋਚਰ ਵੇਪਰਵਾਹੇ॥ ਆਪੇ ਮਿਹਰਵਾਨ ਅਗਮ ਅਥਾਹੇ॥
ਅਪੜਿ ਕੋਇ ਨ ਸਕੈ ਤਿਸ ਨੋ ਗੁਰ ਸਬਦੀ ਮੇਲਾਇਆ॥੧॥

*(ਮਾਰੂ ਮ:੩, ਸੋਲਹੇ, ੧੦੬੭-੨)*

(ਹ) ਮਨੁ ਲੋਚੈ ਹਰਿ ਮਿਲਣ ਕਉ ਕਿਉ ਦਰਸਨੁ ਪਾਈਆ॥
ਮੈ ਲਖ ਵਿੜਤੇ ਸਾਹਿਬਾ ਜੇ ਬਿੰਦ ਬੋੁਲਾਈਆ॥
ਮੈ ਚਾਰੇ ਕੁੰਡਾ ਭਾਲੀਆ ਤੁਧੁ ਜੇਵਡੁ ਨ ਸਾਈਆ॥
ਮੈ ਦਸਿਹੁ ਮਾਰਗੁ ਸੰਤਹੋ ਕਿਉ ਪ੍ਰਭੂ ਮਿਲਾਈਆ॥
ਮਨੁ ਅਰਪਿਹੁ ਹਉਮੈ ਤਜਹੁ ਇਤੁ ਪੰਥਿ ਜੁਲਾਈਆ॥
ਨਿਤ ਸੇਵਿਹੁ ਸਾਹਿਬੁ ਆਪਣਾ ਸਤਸੰਗਿ ਮਿਲਾਈਆ॥
ਸਭੇ ਆਸਾ ਪੂਰੀਆ ਗੁਰ ਮਹਲਿ ਬੁਲਾਈਆ॥
ਤੁਧੁ ਜੇਵਡੁ ਹੋਰੁ ਨ ਸੁਝਈ ਮੇਰੇ ਮਿਤ੍ਰ ਗੋਸਾਈਆ॥੧੨॥

*(ਮਾਰੂ ਵਾਰ, ਮ:੫, ੧੦੯੮-੧੨)*

(ਕ) ਸਤਿਗੁਰ ਸਬਦੀ ਮਿਲੈ ਵਿਛੁੰਨੀ ਤਨੁ ਮਨੁ ਆਗੈ ਰਾਖੈ॥
ਨਾਨਕ ਅੰਮ੍ਰਿਤ ਬਿਰਖੁ ਮਹਾ ਰਸ ਫਲਿਆ ਮਿਲਿ ਪ੍ਰੀਤਮ ਰਸੁ ਚਾਖੈ॥੩॥

*(ਤੁਖਾਰੀ ਬਾਰਹ ਮਾਹਾ ਮ:੧, ੧੧੧੧-੧੮)*

(ਖ) ਸਤਗੁਰ ਕੀ ਸੇਵਾ ਗਾਖੜੀ ਸਿਰੁ ਦੀਜੈ ਆਪੁ ਗਵਾਇ॥
ਸਬਦਿ ਮਿਲਹਿ ਤਾ ਹਰਿ ਮਿਲੈ ਸੇਵਾ ਪਵੈ ਸਭ ਥਾਇ॥
ਪਾਰਸਿ ਪਰਸਿਐ ਪਾਰਸੁ ਹੋਇ ਜੋਤੀ ਜੋਤਿ ਸਮਾਇ॥
ਜਨਿ ਕਉ ਪੂਰਬਿ ਲਿਖਿਆ ਤਿਨ ਸਤਗੁਰੁ ਮਿਲਿਆ ਆਇ॥੪॥

*(ਸਿਰੀ ਮ:੩, ੨੭-੮)*

(ਗ) ਜੋ ਕਿਛੁ ਕਰਣਾ ਸੁ ਕਰਿ ਰਹਿਆ ਅਵਰੁ ਨ ਕਰਣਾ ਜਾਇ॥
ਚਿਰੀ ਵਿਛੁੰਨੇ ਮੇਲਿਅਨੁ ਸਤਗੁਰ ਪੰਨੈ ਪਾਇ॥
ਆਪੇ ਕਾਰ ਕਰਾਇਸੀ ਅਵਰੁ ਨ ਕਰਣਾ ਜਾਇ॥੩॥

*(ਸਿਰੀ ਮ:੩, ੩੨-੧੬)*

(ਘ) ਸਚੁ ਮਿਲੈ ਸਚੁ ਊਪਜੈ ਸਚ ਮਹਿ ਸਾਚਿ ਸਮਾਇ॥
ਸੁਰਤਿ ਹੋਵੈ ਪਤਿ ਊਗਵੈ ਗੁਰਬਚਨੀ ਭਉ ਖਾਇ॥
ਨਾਨਕ ਸਚਾ ਪਾਤਿਸਾਹੁ ਆਪੇ ਲਏ ਮਿਲਾਇ॥੪॥

*(ਸਿਰੀ ਮ:੧, ੧੮-੨)*

(ਙ) ਗੁਰਮੁਖਿ ਬਾਣੀ ਬ੍ਰਹਮੁ ਹੈ ਸਬਦਿ ਮਿਲਾਵਾ ਹੋਇ॥
ਨਾਨਕ ਨਾਮੁ ਸਮਾਲਿ ਤੂ ਜਿਤੁ ਸੇਵਿਐ ਸੁਖੁ ਹੋਇ॥੪॥

*(ਸਿਰੀ ਮ:੩, ੩੯-੫)*

(ਚ) ਮਿਲਿਆ ਕਦੇ ਨ ਵਿਛੁੜੈ ਜੋ ਮੇਲਿਆ ਕਰਤਾਰਿ॥
ਦਾਸਾ ਕੇ ਬੰਧਨ ਕਟਿਆ ਸਾਚੈ ਸਿਰਜਣਹਾਰਿ॥
ਭੂਲਾ ਮਾਰਗਿ ਪਾਇਓਨੁ ਗੁਣ ਅਵਗੁਣ ਨ ਬੀਚਾਰਿ॥
ਨਾਨਕ ਤਿਸੁ ਸਰਣਾਗਤੀ ਜਿ ਸਗਲ ਘਟਾ ਆਧਾਰੁ॥੪॥

*(ਸਿਰੀ ਮ:੫, ੪੯-੪)*

(ਛ) ਅਖੀ ਬਾਝਹੁ ਵੇਖਣਾ ਵਿਣੁ ਕੰਨਾ ਸੁਨਣਾ॥ ਪੈਰਾ ਬਾਝਹੁ ਚਲਣਾ ਵਿਣੁ ਹਥਾ ਕਰਣਾ॥
ਜੀਭੈ ਬਾਝਹੁ ਬੋਲਣਾ ਇਉ ਜੀਵਤ ਮਰਣਾ॥ ਨਾਨਕ ਹੁਕਮੁ ਪਛਾਣਿ ਕੈ ਤਉ ਖਸਮੈ ਮਿਲਣਾ॥੧॥

*(ਮਾਝ ਵਾਰ ਮ:੨, ੧੩੯-੨)*

(ਜ) ਤੂੰ ਦਰੀਆਉ ਸਭ ਤੁਝ ਹੀ ਮਾਹਿ॥ ਤੁਝ ਬਿਨੁ ਦੂਜਾ ਕੋਈ ਨਾਹਿ॥
ਜੀਅ ਜੰਤ ਸਭਿ ਤੇਰਾ ਖੇਲੁ॥ ਵਿਜੋਗਿ ਮਿਲਿ ਵਿਛੁੜਿਆ ਸੰਜੋਗੀ ਮੇਲੁ॥੨॥

*(ਆਸਾ ਮ:੪, ਸੋ ਪੁਰਖ ੧੧-੧੭)*

(ਝ) ਕਿਨਿ ਬਿਧਿ ਮਿਲੀਐ ਕਿਨਿ ਬਿਧਿ ਬਿਛੁਰੈ ਇਹ ਬਿਧਿ ਕਉਣੁ ਪ੍ਰਗਟਾਏ ਜੀਉ॥੩॥...
ਗੁਰਮੁਖਿ ਮਿਲੀਐ ਮਨਮੁਖਿ ਵਿਛੁਰੈ ਗੁਰਮੁਖਿ ਬਿਧਿ ਪ੍ਰਗਟਾਏ ਜੀਉ॥੭॥

*(ਮਾਝ ਮ:੫, ੧੩੧-੬)*

(ਞ) ਸੇਵੀ ਸਤਿਗੁਰੁ ਆਪਣਾ ਹਰਿ ਸਿਮਰੀ ਦਿਨ ਸਭਿ ਰੈਣ॥
ਆਪੁ ਤਿਆਗਿ ਸਰਣੀ ਪਵਾਂ ਮੁਖਿ ਬੋਲੀ ਮਿਠੜੇ ਵੈਣ॥

ਜਨਮ ਜਨਮ ਕਾ ਵਿਛੁੜਿਆ ਹਰਿ ਮੇਲਹੁ ਸਜਣੁ ਸੈਣ॥
ਜੋ ਜੀਅ ਹਰਿ ਤੇ ਵਿਛੁੜੇ ਸੇ ਸੁਖਿ ਨ ਵਸਨਿ ਭੈਣ॥
ਹਰਿ ਪਿਰ ਬਿਨੁ ਚੈਨੁ ਨ ਪਾਈਐ ਖੋਜਿ ਡਿਠੇ ਸਭਿ ਗੈਣ॥
ਆਪ ਕਮਾਣੈ ਵਿਛੁੜੀ ਦੋਸੁ ਨ ਕਾਹੂ ਦੇਣ॥···
ਨਾਨਕ ਕੀ ਬੇਨੰਤੀਆ ਹਰਿ ਸੁਰਜਨੁ ਦੇਖਾ ਨੈਣ॥੧॥

*(ਮਾਝ ਮ:੫, ਦਿਨ ਰੈਣਿ, ੧੩੬-੧੫)*

(ਟ) ਮਨੁ ਮੰਦਰੁ ਤਨੁ ਸਾਜੀ ਬਾਰਿ॥ ਇਸ ਹੀ ਮਧੇ ਬਸਤੁ ਅਪਾਰ॥
ਇਸ ਹੀ ਭੀਤਰਿ ਸੁਨੀਅਤ ਸਾਹੁ॥ ਕਵਨੁ ਬਾਪਾਰੀ ਜਾ ਕਾ ਊਹਾ ਵਿਸਾਹੁ॥੧॥
ਨਾਮ ਰਤਨ ਕੋ ਕੋ ਬਿਉਹਾਰੀ॥ ਅੰਮ੍ਰਿਤ ਭੋਜਨੁ ਕਰੇ ਆਹਾਰੀ॥੧॥ਰਹਾਉ॥

*(ਗਉੜੀ ਗੁਆਰੇਰੀ ਮ:੫, ੧੮੦-੧੯)*

*(ਸਾਰਾ ਸ਼ਬਦ ਪੜ੍ਹੋ ਜੀ)*

(ਠ) ਕਿਨ ਬਿਧਿ ਮਿਲੈ ਗੁਸਾਈ ਮੇਰੇ ਰਾਮ ਰਾਇ॥
ਕੋਈ ਐਸਾ ਸੰਤੁ ਸਹਜ ਸੁਖਦਾਤਾ ਮੋਹਿ ਮਾਰਗੁ ਦੇਇ ਬਤਾਈ॥੧॥ਰਹਾਉ॥

*(ਗਉੜੀ ਪੂਰਬੀ ਮ:੫, ੨੦੪-੧੮)*

*(ਸਾਰਾ ਸ਼ਬਦ ਪੜ੍ਹੋ ਜੀ)*

(ਡ) ਕਹਿਐ ਕਥਿਐ ਨ ਪਾਈਐ ਅਨਦਿਨੁ ਰਹੈ ਸਦਾ ਗੁਣ ਗਾਇ॥
ਵਿਣੁ ਕਰਮੈ ਕਿਨੈ ਨ ਪਾਇਓ ਭਉਕਿ ਮੁਏ ਬਿਲਲਾਇ॥
ਗੁਰ ਕੈ ਸਬਦਿ ਮਨੁ ਤਨੁ ਭਿਜੈ ਆਪਿ ਵਸੈ ਮਨਿ ਆਇ॥
ਨਾਨਕ ਨਦਰੀ ਪਾਈਐ ਆਪੇ ਲਏ ਮਿਲਾਇ॥੨॥

*(ਬਿਹਾਗੜਾ ਵਾਰ ਮ:੩, ੫੫੧-੧੨)*

(ਢ) ਪਿਰਹੁ ਵਿਛੁੰਨੀਆ ਭੀ ਮਿਲਹ ਜੇ ਸਤਿਗੁਰ ਲਾਗਹ ਸਾਚੇ ਪਾਇ॥
ਸਤਿਗੁਰੁ ਸਦਾ ਦਇਆਲੁ ਹੈ ਅਵਗੁਣ ਸਬਦਿ ਜਲਾਇ॥

*(ਵਡਹੰਸੁ ਮ:੩, ੫੮੩-੪)*

(ਣ) ਮਨੁ ਮੈਲਾ ਸਚੁ ਨਿਰਮਲਾ ਕਿਉ ਕਰਿ ਮਿਲਿਆ ਜਾਇ॥
ਪ੍ਰਭੁ ਮੇਲੇ ਤਾ ਮਿਲਿ ਰਹੈ ਹਉਮੈ ਸਬਦਿ ਜਲਾਇ॥੧੨॥

*(ਸੂਹੀ ਮ:੩, ੭੫੫-੧੩)*

(ਤ) ਕੋਈ ਆਨਿ ਆਨਿ ਮੇਰਾ ਪ੍ਰਭੂ ਮਿਲਾਵੈ ਹਉ ਤਿਸੁ ਵਿਟਹੁ ਬਲਿ ਬਲਿ ਘੁਮਿ ਗਈਆ॥
ਅਨੇਕ ਜਨਮ ਕੇ ਵਿਛੁੜੇ ਜਨ ਮੇਲੇ ਜਾ ਸਤਿ ਸਤਿ ਸਤਿਗੁਰ ਸਰਣਿ ਪਵਈਆ॥੪॥
ਸੇਜ ਏਕ ਏਕੋ ਪ੍ਰਭੁ ਠਾਕੁਰੁ ਮਹਲੁ ਨ ਪਾਵੈ ਮਨਮੁਖ ਭਰਮਈਆ॥
ਗੁਰੁ ਗੁਰੁ ਕਰਤ ਸਰਣਿ ਜੇ ਆਵੈ ਪ੍ਰਭੁ ਆਇ ਮਿਲੈ ਖਿਨੁ ਢੀਲ ਨ ਪਈਆ॥੫॥

*(ਬਿਲਾਵਲੁ ਮ:੪, ੮੩੬-੧੯)*

(ਥ) ਕਵਨ ਸੰਜੋਗ ਮਿਲਉ ਪ੍ਰਭ ਅਪਨੇ॥ ਪਲੁ ਪਲੁ ਨਿਮਖ ਸਦਾ ਹਰਿ ਜਪਨੇ॥੧॥
ਚਰਨ ਕਮਲ ਪ੍ਰਭ ਕੇ ਨਿਤ ਧਿਆਵਉ॥ ਕਵਨ ਸੁ ਮਤਿ ਜਿਤੁ ਪ੍ਰੀਤਮੁ ਪਾਵਉ॥੧॥ਰਹਾਉ॥
ਐਸੀ ਕ੍ਰਿਪਾ ਕਰਹੁ ਪ੍ਰਭ ਮੇਰੇ॥ ਹਰਿ ਨਾਨਕ ਬਿਸਰੁ ਨ ਕਾਹੂ ਬੇਰੇ॥੨॥

*(ਬਿਲਾਵਲੁ ਮ:੫, ੮੦੬-੭)*

(ਦ) ਆਪਹਿ ਮੇਲਿ ਲਏ॥ ਜਬ ਤੇ ਸਰਨਿ ਤੁਮਾਰੀ ਆਏ ਤਬ ਤੇ ਦੋਖ ਗਏ॥੧॥ਰਹਾਉ॥
ਤਜਿ ਅਭਿਮਾਨੁ ਅਰੁ ਚਿੰਤ ਬਿਰਾਨੀ ਸਾਧਹ ਸਰਨ ਪਏ॥
ਜਪਿ ਜਪਿ ਨਾਮੁ ਤੁਮ੍ਾਰੋ ਪ੍ਰੀਤਮ ਤਨ ਤੇ ਰੋਗ ਖਏ॥੧॥
ਮਹਾ ਮੁਗਧ ਅਜਾਨ ਅਗਿਆਨੀ ਰਾਖੇ ਧਾਰਿ ਦਏ॥
ਕਹੁ ਨਾਨਕ ਗੁਰੁ ਪੂਰਾ ਭੇਟਿਓ ਆਵਨ ਜਾਨ ਰਹੇ॥੨॥

*(ਬਿਲਾਵਲੁ ਮ:੫, ੮੨੯-੧੫)*

(ਧ) ਨਦੀਆ ਵਾਹ ਵਿਛੁੰਨਿਆ ਮੇਲਾ ਸੰਜੋਗੀ ਰਾਮ॥
ਜੁਗੁ ਜੁਗੁ ਮੀਠਾ ਵਿਸੁ ਭਰੇ ਕੋ ਜਾਣੈ ਜੋਗੀ ਰਾਮ॥
ਕੋਈ ਸਹਜਿ ਜਾਣੈ ਹਰਿ ਪਛਾਣੈ ਸਤਿਗੁਰੂ ਜਿਨਿ ਚੇਤਿਆ॥
ਬਿਨੁ ਨਾਮ ਹਰਿ ਕੇ ਭਰਮਿ ਭੂਲੇ ਪਚਹਿ ਮੁਗਧ ਅਚੇਤਿਆ॥
ਹਰਿ ਨਾਮੁ ਭਗਤਿ ਨ ਰਿਦੈ ਸਾਚਾ ਸੇ ਅੰਤਿ ਧਾਹੀ ਰੁੰਨਿਆ॥
ਸਚੁ ਕਹੈ ਨਾਨਕੁ ਸਬਦਿ ਸਾਚੈ ਮੇਲਿ ਚਿਰੀ ਵਿਛੁੰਨਿਆ॥

*(ਆਸਾ ਮ:੧, ਛੰਤ, ੪੩੯-੮)*

(ਨ) ਮਿਲਿ ਸਖੀਆ ਪੁਛਹਿ ਕਹੁ ਕੰਤ ਨੀਸਾਣੀ॥ ਰਸਿ ਪ੍ਰੇਮ ਭਰੀ ਕਛੁ ਬੋਲਿ ਨ ਜਾਣੀ॥
ਗੁਣ ਗੂੜ ਗੁਪਤ ਅਪਾਰ ਕਰਤੇ ਨਿਗਮ ਅੰਤੁ ਨ ਪਾਵਹੇ॥
ਭਗਤਿ ਭਾਇ ਧਿਆਇ ਸੁਆਮੀ ਸਦਾ ਹਰਿ ਗੁਣ ਗਾਵਹੇ॥

*(ਆਸਾ ਮ:੫, ਛੰਤ, ੪੫੯-੧੨)*

(ਪ) ਧਨ ਪਿਰ ਏਕੈ ਸੰਗਿ ਬਸੇਰਾ॥ ਸੇਜ ਏਕ ਪੈ ਮਿਲਨੁ ਦੁਹੇਰਾ॥੨॥
ਧੰਨਿ ਸੁਹਾਗਨਿ ਜੋ ਪੀਅ ਭਾਵੈ॥ ਕਹਿ ਕਬੀਰ ਫਿਰਿ ਜਨਮਿ ਨ ਆਵੈ॥੩॥

*(ਆਸਾ ਕਬੀਰ, ੪੮੩-੧੧)*

(ਫ) ਸੰਜੋਗੁ ਵਿਜੋਗੁ ਉਪਾਇਓਨੁ ਸ੍ਰਿਸਟੀ ਕਾ ਮੂਲੁ ਰਚਾਇਆ॥
ਹੁਕਮੀ ਸ੍ਰਿਸਟਿ ਸਾਜੀਅਨੁ ਜੋਤੀ ਜੋਤਿ ਮਿਲਾਇਆ॥
ਜੋਤੀ ਹੂੰ ਸਭੁ ਚਾਨਣਾ ਸਤਿਗੁਰਿ ਸਬਦੁ ਸੁਣਾਇਆ॥

*(ਗੂਜਰੀ ਵਾਰ ਮ:੩, ੫੦੯-੯)*

(ਬ) ਸੰਜੋਗੁ ਵਿਜੋਗੁ ਦੁਇ ਕਾਰ ਚਲਾਵਹਿ ਲੇਖੇ ਆਵਹਿ ਭਾਗ॥

*(ਜਪੁ, ੬-੧੯)*

(ਭ) ਮੇਰੋ ਸੁੰਦਰੁ ਕਹਹੁ ਮਿਲੈ ਕਿਤੁ ਗਲੀ॥
ਹਰਿ ਕੇ ਸੰਤ ਬਤਾਵਹੁ ਮਾਰਗੁ ਹਮ ਪੀਛੈ ਲਾਗਿ ਚਲੀ॥੧॥ਰਹਾਉ॥
ਪ੍ਰਿਅ ਕੇ ਬਚਨ ਸੁਖਾਨੇ ਹੀਅਰੈ ਇਹ ਚਾਲ ਬਨੀ ਹੈ ਭਲੀ॥
ਲਟੁਰੀ ਮਧੁਰੀ ਠਾਕੁਰ ਭਾਈ ਓਹ ਸੁੰਦਰਿ ਹਰਿ ਢੁਲਿ ਮਿਲੀ॥੧॥
ਏਕੋ ਪ੍ਰਿਉ ਸਖੀਆ ਸਭ ਪ੍ਰਿਅ ਕੀ ਜੋ ਭਾਵੈ ਪਿਰ ਸਾ ਭਲੀ॥
ਨਾਨਕੁ ਗਰੀਬੁ ਕਿਆ ਕਰੈ ਬਿਚਾਰਾ ਹਰਿ ਭਾਵੈ ਤਿਤੁ ਰਾਹਿ ਚਲੀ॥੨॥

*(ਦੇਵਗੰਧਾਰੀ ਮ:੫, ੫੨੭-੭)*

(ਮ) ਮੇਰਾ ਪ੍ਰਭੁ ਭਰਪੂਰਿ ਰਹਿਆ ਸਭ ਥਾਈ॥ ਗੁਰ ਪਰਸਾਦੀ ਘਰ ਹੀ ਮਹਿ ਪਾਈ॥
ਸਦਾ ਸਰੇਵੀ ਇਕ ਮਨਿ ਧਿਆਈ ਗੁਰਮੁਖਿ ਸਚਿ ਸਮਾਵਣਿਆ॥੧॥

*(ਮਾਝ ਮ:੩, ੧੨੬-੨)*

(ਯ) ਇਹੁ ਹਰਿ ਰੰਗੁ ਗੂੜਾ ਧਨ ਪਿਰ ਹੋਇ॥ ਸਾਂਤਿ ਸੀਗਾਰੁ ਰਾਵੇ ਪ੍ਰਭੁ ਸੋਇ॥
ਹਉਮੈ ਵਿਚਿ ਪ੍ਰਭੁ ਕੋਇ ਨ ਪਾਏ॥ ਮੂਲਹੁ ਭੁਲਾ ਜਨਮੁ ਗਵਾਏ॥੨॥

*(ਧਨਾਸਰੀ ਮ:੩, ੬੬੪-੧੦)*

(ਰ) ਸਹਸ ਸਿਆਣਪ ਨਹ ਮਿਲੈ ਮੇਰੀ ਜਿੰਦੁੜੀਏ ਜਨ ਨਾਨਕ ਗੁਰਮੁਖਿ ਜਾਤਾ ਰਾਮ॥੪॥

*(ਬਿਹਾਗੜਾ ਮ:੪, ਛੰਤ, ੫੪੧-੧੬)*

(ਲ) ਮਿਲਿਆ ਹੋਇ ਨ ਵੀਛੁੜੈ ਜੇ ਮਿਲਿਆ ਹੋਈ॥ ਆਵਾ ਗਉਣੁ ਨਿਵਾਰਿਆ ਹੈ ਸਾਚਾ ਸੋਈ॥੩॥

*(ਸੂਹੀ ਮ:੧, ੭੨੯-੧੧)*

(ਵ) ਵਿਛੁੜਿ ਵਿਛੁੜਿ ਜੋ ਮਿਲੇ ਸਤਿਗੁਰ ਕੇ ਭੈ ਭਾਇ॥
ਜਨਮ ਮਰਣ ਨਿਹਚਲੁ ਭਏ ਗੁਰਮੁਖਿ ਨਾਮੁ ਧਿਆਇ॥
ਗੁਰ ਸਾਧੂ ਸੰਗਤਿ ਮਿਲੈ ਹੀਰੇ ਰਤਨ ਲਭੰਨ੍ਹਿ॥
ਨਾਨਕ ਲਾਲੁ ਅਮੋਲਕਾ ਗੁਰਮੁਖਿ ਖੋਜਿ ਲਹੰਨ੍ਹਿ॥੩੦॥

*(ਸਲੋਕ ਮ:੩, ੧੪੧੬-੯)*

(ੜ) ਤਨੁ ਮਨੁ ਅਰਪਿ ਸੀਗਾਰ ਬਣਾਏ ਹਰਿ ਪ੍ਰਭ ਸਾਚੇ ਭਾਇਆ॥
ਜੋ ਪ੍ਰਭੁ ਕਹੈ ਸੋਈ ਪਰੁ ਕੀਜੈ ਨਾਨਕ ਅੰਕਿ ਸਮਾਇਆ॥੩॥

*(ਸੂਹੀ ਮ:੪, ਛੰਤ, ੭੭੫-੩)*

(ੳੳ) ਸਦਾ ਸੁਹਾਗੁ ਸੁਹਾਗਣੀ ਜੇ ਚਲਹਿ ਸਤਿਗੁਰ ਭਾਇ॥
ਸਦਾ ਪਿਰੁ ਨਿਹਚਲੁ ਪਾਈਐ ਨਾ ਓਹੁ ਮਰੈ ਨ ਜਾਇ॥
ਸਬਦਿ ਮਿਲੀ ਨਾ ਵੀਛੁੜੈ ਪਿਰ ਕੈ ਅੰਕਿ ਸਮਾਇ॥੨॥

*(ਸਿਰੀ ਮ:੩, ੬੬-੧੬)*

(ੳਅ) ਇਕਿ ਸਜਣ ਚਲੇ ਇਕਿ ਚਲਿ ਗਏ ਰਹਦੇ ਭੀ ਫੁਨਿ ਜਾਹਿ॥
ਜਿਨੀ ਸਤਿਗੁਰੁ ਨ ਸੇਵਿਓ ਸੇ ਆਇ ਗਏ ਪਛੁਤਾਹਿ॥
ਨਾਨਕ ਸਚਿ ਰਤੇ ਸੇ ਨ ਵਿਛੁੜਹਿ ਸਤਿਗੁਰੁ ਸੇਵਿ ਸਮਾਹਿ॥੨॥

*(ਵਡਹੰਸ ਵਾਰ, ਮ:੩, ੫੮੬-੩)*

(ੳੲ) ਅਨਿਕ ਜਨਮ ਵਿਛੁੜੇ ਦੁਖੁ ਪਾਇਆ ਮਨਮੁਖਿ ਕਰਮ ਕਰੈ ਅਹੰਕਾਰੀ॥
ਸਾਧੂ ਪਰਸਤ ਹੀ ਪ੍ਰਭੁ ਪਾਇਆ ਗੋਬਿਦ ਸਰਣਿ ਤੁਮਾਰੀ॥੧॥

*(ਸੋਰਠਿ ਮ:੪, ੬੦੭-੨)*

(ੳਸ) ਗੁਰ ਪਰਸਾਦੀ ਹਰਿ ਪਾਈਐ ਮਤੁ ਕੋ ਭਰਮਿ ਭੁਲਾਹਿ॥
ਸੋ ਸਾਹੁ ਸਾਚਾ ਜਿਸੁ ਹਰਿ ਧਨੁ ਰਾਸਿ॥ ਗੁਰਮੁਖਿ ਪੂਰਾ ਤਿਸੁ ਸਾਬਾਸਿ॥

ਰੂੜੀ ਬਾਣੀ ਹਰਿ ਪਾਇਆ ਗੁਰ ਸਬਦੀ ਬੀਚਾਰਿ॥
ਆਪੁ ਗਇਆ ਦੁਖੁ ਕਟਿਆ ਹਰਿ ਵਰੁ ਪਾਇਆ ਨਾਰਿ॥੪੭॥

*(ਰਾਮਕਲੀ ਮ:੧, ਓਅੰਕਾਰੁ, ੯੩੬-੧੮)*

(ੳਹ) ਨਾਨਕ ਮਿਲਿਆ ਸੋ ਜਾਣੀਐ ਗੁਰੂ ਨ ਛੋਡੈ ਆਪਣਾ ਦੂਜੈ ਨ ਧਰੇ ਪਿਆਰੁ॥੧॥

*ਮਾਰੂ ਵਾਰ, ਮ:੩, ੧੦੮੭-੮)*

(ੳਕ) ਗੁਰ ਵਾਕਿ ਸਤਿਗੁਰ ਜੋ ਭਾਇ ਚਲੇ ਤਿਨ ਹਰਿ ਹਰਿ ਆਪਿ ਮਿਲਾਇਆ॥
ਜੋਤੀ ਜੋਤਿ ਮਿਲਿ ਜੋਤਿ ਸਮਾਣੀ ਹਰਿ ਕ੍ਰਿਪਾ ਕਰਿ ਧਰਣੀਧਰਾ॥
ਹਰਿ ਹਰਿ ਅਗਮ ਅਗਾਧਿ ਅਪਰੰਪਰ ਅਪਰਪਰਾ॥੧॥

*(ਤੁਖਾਰੀ ਮ:੪, ਛੰਤ, ੧੧੧੪-੧੩)*

(ੳਖ) ਮਨਿ ਅਨਦੁ ਭਇਆ ਮਿਲਿਆ ਹਰਿ ਪ੍ਰੀਤਮੁ ਸਰਸੇ ਸਜਣ ਸੰਤ ਪਿਆਰੇ॥
ਜੋ ਧੁਰਿ ਮਿਲੇ ਨ ਵਿਛੁੜਹਿ ਕਬਹੂ ਜਿ ਆਪਿ ਮੇਲੇ ਕਰਤਾਰੇ॥

*(ਸਾਰੰਗ ਵਾਰ ਮ:੩, ੧੨੪੯-੧੪)*

(ੳਗ) ਮਨਮੁਖ ਸਦਾ ਵਿਛੁੜੇ ਫਿਰਹਿ ਕੋਇ ਨ ਕਿਸ ਹੀ ਨਾਲਿ॥
ਹਉਮੈਂ ਵਡਾ ਰੋਗੁ ਹੈ ਸਿਰਿ ਮਾਰੇ ਜਮਕਾਲਿ॥
ਗੁਰਮਤਿ ਸਤਸੰਗਤਿ ਨ ਵਿਛੁੜਹਿ ਅਨਦਿਨੁ ਨਾਮੁ ਸਮ੍ਹਾਲਿ॥੨॥

*(ਮਲਾਰ ਮ:੩, ੧੨੫੮-੧੭)*

## ਮੁਸੱਲਾ (੨੦੧੩)

ਉਹ ਕਪੜਾ ਜੋ ਨਮਾਜ਼ੀ ਨਮਾਜ਼ ਪੜ੍ਹਨ ਵੇਲੇ ਥੱਲੇ ਵਿਛਾਂਉਂਦੇ ਹਨ। ਇਹ ਅਰਬੀ ਭਾਸ਼ਾ ਦਾ ਸ਼ਬਦ ਹੈ ਜਿਸ ਦਾ ਨਿਕਾਸ 'ਸੱਲਾਤ' ਤੋਂ ਹੋਇਆ ਹੈ। ਸੱਲਾਤ ਦਾ ਅਰਥ ਹੈ: ਨਮਾਜ਼ ਬੰਦਗੀ, ਸਿਫ਼ਤ ਸਾਲਾਹ ਕਰਨਾ। ਤਾਂਤੇ ਮੁਸੱਲਾ ਦਾ ਅਰਥ ਹੋਇਆ, ਖੁਦਾ ਦੀ ਬੰਦਗੀ ਕਰਨ ਵਾਲਾ ਆਸਣ, ਨਮਾਜ਼ ਪੜ੍ਹਨ ਦੀ ਥਾਂ। ਹੋਰ ਜਾਣਕਾਰੀ ਵਾਸਤੇ "ਮੁਸਲਮਾਨ"

(ੳ) ਫਰੀਦਾ ਕੰਨਿ੍ ਮੁਸਲਾ ਸੂਫੁ ਗਲਿ ਦਿਲਿ ਕਾਤੀ ਗੁੜੁ ਵਾਤਿ॥
ਬਾਹਰਿ ਦਿਸੈ ਚਾਨਣਾ ਦਿਲਿ ਅੰਧਿਆਰੀ ਰਾਤਿ॥੫੦॥

*(ਸਲੋਕ ਫਰੀਦ, ੧੩੮੦-੧੧)*

## ਮੁਸਲਮਾਨ (੨੦੧੪)

ਇਹ ਅਰਬੀ ਭਾਸ਼ਾ ਦਾ ਸ਼ਬਦ ਹੈ ਜਿਸ ਦਾ ਅਰਥ ਹੈ 'ਇਸਲਾਮ ਨੂੰ ਮੰਨਣ ਵਾਲਾ'। ਇਹ ਸ਼ਬਦ ਮੁਸੱਲਮ ਤੋਂ ਬਣਿਆ ਹੈ ਇਸ ਦਾ ਅਰਥ ਪੂਰਾ, ਮੁਕੰਮਲ, ਜਿਸਨੂੰ ਪੂਰੀ ਹਿਫਾਜ਼ਤ ਮਿਲੀ ਹੋਵੇ, ਪੱਕਾ ਦ੍ਰਿੜ੍ਹ ਇਨਸਾਨ, ਪਾਵਨ ਗੁਰਬਾਣੀ ਦੁਆਰਾ ਇਕ ਅੱਛਾ ਮੁਸਲਮਾਨ ਬਣਨ ਦੇ ਕੁਝ ਲੱਖਣ ਦਰਸਾਏ ਹਨ ਜੋ ਸੁਹਿਰਦ ਪਾਠਕਾਂ ਦੀ ਭੇਟਾ ਕੀਤੇ ਜਾ ਰਹੇ ਹਨ। ਹੋਰ ਜਾਣਕਾਰੀ ਵਾਸਤੇ ਦੇਖੋ, "ਕਾਜ਼ੀ", "ਸੁੰਨਤ", "ਹਰਾਮ ਅਤੇ ਹਲਾਲ", "ਹਿੰਦੂ", "ਕੁਰਾਨ ਕਤੇਬ" "ਨਮਾਜ ਪੜ੍ਹਨੀ", "ਪੀਰ ਪੈਗੰਬਰ", "ਦੋਜ਼ਕ" ਅਤੇ "ਮਸੀਤ"।

(ੳ) ਅਲਹ ਅਗਮ ਖੁਦਾਈ ਬੰਦੇ॥ ਛੋਡਿ ਖਿਆਲ ਦੁਨੀਆ ਕੇ ਧੰਧੇ॥
ਹੋਇ ਪੈ ਖਾਕ ਫਕੀਰ ਮੁਸਾਫਰੁ ਇਹੁ ਦਰਵੇਸੁ ਕਬੂਲੁ ਦਰਾ॥੧॥
ਸਚੁ ਨਿਵਾਜ ਯਕੀਨ ਮੁਸਲਾ॥ ਮਨਸਾ ਮਾਰਿ ਨਿਵਾਰਿਹੁ ਆਸਾ॥
ਦੇਹ ਮਸੀਤਿ ਮਨੁ ਮਉਲਾਣਾ ਕਲਮ ਖੁਦਾਈ ਪਾਕੁ ਖਰਾ॥੨॥

ਸਰਾ ਸਰੀਅਤਿ ਲੇ ਕੰਮਾਵਹੁ॥ ਤਰੀਕਤਿ ਤਰਕ ਖੋਜਿ ਟੋਲਾਵਹੁ॥
ਮਾਰਫਤਿ ਮਨੁ ਮਾਰਹੁ ਅਬਦਾਲਾ ਮਿਲਹੁ ਹਕੀਕਤਿ ਜਿਤੁ ਫਿਰਿ ਨ ਮਰਾ॥੩॥
ਕੁਰਾਣੁ ਕਤੇਬ ਦਿਲ ਮਾਹਿ ਕਮਾਹੀ॥ ਦਸ ਅਉਰਾਤ ਰਖਹੁ ਬਦ ਰਾਹੀ॥
ਪੰਚ ਮਰਦ ਸਿਦਕਿ ਲੇ ਬਾਧਹੁ ਖੈਰਿ ਸਬੂਰੀ ਕਬੂਲ ਪਰਾ॥੪॥
ਮਕਾ ਮਿਹਰ ਰੋਜਾ ਪੈ ਖਾਕਾ॥ ਭਿਸਤੁ ਪੀਰ ਲਫਜ ਕਮਾਇ ਅੰਦਾਜਾ॥
ਹੂਰ ਨੂਰ ਮੁਸਕੁ ਖੁਦਾਇਆ ਬੰਦਗੀ ਅਲਹ ਆਲਾ ਹੁਜਰਾ॥੫॥
ਸਚੁ ਕਮਾਵੈ ਸੋਈ ਕਾਜੀ॥ ਜੋ ਦਿਲੁ ਸੋਧੈ ਸੋਈ ਹਾਜੀ॥
ਸੋ ਮੁਲਾ ਮਲਊਨ ਨਿਵਾਰੈ ਸੋ ਦਰਵੇਸੁ ਜਿਸੁ ਸਿਫਤਿ ਧਰਾ॥੬॥
ਸਭੇ ਵਖਤ ਸਭੇ ਕਰਿ ਵੇਲਾ॥ ਖਾਲਕੁ ਯਾਦਿ ਦਿਲੈ ਮਹਿ ਮਉਲਾ॥
ਤਸਬੀ ਯਾਦਿ ਕਰਹੁ ਦਸ ਮਰਦਨੁ ਸੁੰਨਤਿ ਸੀਲੁ ਬੰਧਾਨਿ ਬਰਾ॥੭॥
ਦਿਲ ਮਹਿ ਜਾਨਹੁ ਸਭ ਫਿਲਹਾਲਾ॥ ਖਿਲਖਾਨਾ ਬਿਰਾਦਰ ਹਮੂ ਜੰਜਾਲਾ॥
ਮੀਰ ਮਲਕ ਉਮਰੇ ਫਾਨਾਇਆ ਏਕ ਮੁਕਾਮ ਖੁਦਾਇ ਦਰਾ॥੮॥
ਅਵਲਿ ਸਿਫਤਿ ਦੂਜੀ ਸਾਬੂਰੀ॥ ਤੀਜੈ ਹਲੇਮੀ ਚਉਥੈ ਖੈਰੀ॥
ਪੰਜਵੈ ਪੰਜੇ ਇਕਤੁ ਮੁਕਾਮੈ ਏਹਿ ਪੰਜਿ ਵਖਤ ਤੇਰੇ ਅਪਰਪਰਾ॥੯॥
ਸਗਲੀ ਜਾਨਿ ਕਰਹੁ ਮਉਦੀਫਾ॥ ਬਦ ਅਮਲ ਛੋਡਿ ਕਰਹੁ ਹਥਿ ਕੂਜਾ॥
ਖੁਦਾਇ ਏਕੁ ਬੁਝਿ ਦੇਵਹੁ ਬਾਂਗਾਂ ਬੁਰਗੂ ਬਰਖੁਰਦਾਰ ਖਰਾ॥੧੦॥
ਹਕੁ ਹਲਾਲੁ ਬਖੋਰਹੁ ਖਾਣਾ॥ ਦਿਲ ਦਰੀਆਉ ਧੋਵਹੁ ਮੈਲਾਣਾ॥
ਪੀਰੁ ਪਛਾਣੈ ਭਿਸਤੀ ਸੋਈ ਅਜਰਾਈਲੁ ਨ ਦੋਜ ਠਰਾ॥੧੧॥
ਕਾਇਆ ਕਿਰਦਾਰ ਅਉਰਤ ਯਕੀਨਾ॥ ਰੰਗ ਤਮਾਸੇ ਮਾਣਿ ਹਕੀਨਾ॥
ਨਾਪਾਕ ਪਾਕੁ ਕਰਿ ਹਦੂਰਿ ਹਦੀਸਾ ਸਾਬਤ ਸੂਰਤਿ ਦਸਤਾਰ ਸਿਰਾ॥੧੨॥
ਮੁਸਲਮਾਣੁ ਮੋਮ ਦਿਲਿ ਹੋਵੈ॥ ਅੰਤਰ ਕੀ ਮਲੁ ਦਿਲ ਤੇ ਧੋਵੈ॥
ਦੁਨੀਆ ਰੰਗ ਨ ਆਵੈ ਨੇੜੈ ਜਿਉ ਕੁਸਮ ਪਾਟੁ ਘਿਉ ਪਾਕੁ ਹਰਾ॥੧੩॥
ਜਾ ਕਉ ਮਿਹਰ ਮਿਹਰ ਮਿਹਰਵਾਨਾ॥ ਸੋਈ ਮਰਦੁ ਮਰਦੁ ਮਰਦਾਨਾ॥
ਸੋਈ ਸੇਖੁ ਮਸਾਇਕੁ ਹਾਜੀ ਸੋ ਬੰਦਾ ਜਿਸੁ ਨਜਰਿ ਨਰਾ॥੧੪॥
ਕੁਦਰਤਿ ਕਾਦਰ ਕਰਣ ਕਰੀਮਾ॥ ਸਿਫਤਿ ਮੁਹਬਤਿ ਅਥਾਹ ਰਹੀਮਾ॥
ਹਕੁ ਹੁਕਮੁ ਸਚੁ ਖੁਦਾਇਆ ਬੁਝਿ ਨਾਨਕ ਬੰਦਿ ਖਲਾਸ ਤਰਾ॥੧੫॥

*(ਮਾਰੂ ਮ:੧, ਸੋਲਹੇ, ੧੦੮੩-੧੩)*

(ਅ) ਮੁਸਲਮਾਣੁ ਕਹਾਵਣੁ ਮੁਸਕਲੁ ਜਾ ਹੋਇ ਤਾ ਮੁਸਲਮਾਣੁ ਕਹਾਵੈ॥
ਅਵਲਿ ਅਉਲਿ ਦੀਨੁ ਕਰਿ ਮਿਠਾ ਮਸਕਲ ਮਾਨਾ ਮਾਲੁ ਮੁਸਾਵੈ॥
ਹੋਇ ਮੁਸਲਿਮੁ ਦੀਨ ਮੁਹਾਣੈ ਮਰਣ ਜੀਵਣ ਕਾ ਭਰਮੁ ਚੁਕਾਵੈ॥
ਰਬ ਕੀ ਰਜਾਇ ਮੰਨੇ ਸਿਰ ਉਪਰਿ ਕਰਤਾ ਮੰਨੇ ਆਪੁ ਗਵਾਵੈ॥
ਤਉ ਨਾਨਕ ਸਰਬ ਜੀਆ ਮਿਹਰੰਮਤਿ ਹੋਇ ਤ ਮੁਸਲਮਾਣੁ ਕਹਾਵੈ॥੧॥

*(ਮਾਝ ਵਾਰ ਮ:੧, ੧੪੧-੧੦)*

(ਏ) ਕਲਹਿ ਬੁਰੀ ਸੰਸਾਰਿ ਵਾਦੇ ਖਪੀਐ॥ ਵਿਣੁ ਨਾਵੈ ਵੇਕਾਰਿ ਭਰਮੇ ਪਚੀਐ॥
ਰਾਹ ਦੋਵੈ ਇਕੁ ਜਾਣੈ ਸੋਈ ਸਿਝਸੀ॥ ਕੁਫਰ ਗੋਅ ਕੁਫਰਾਣੈ ਪਇਆ ਦਝਸੀ॥
ਸਭ ਦੁਨੀਆ ਸੁਬਹਾਨੁ ਸਚਿ ਸਮਾਈਐ॥ ਸਿਝੈ ਦਰਿ ਦੀਵਾਨਿ ਆਪੁ ਗਵਾਈਐ॥੯॥

*(ਮਾਝ ਵਾਰ, ਮ:੧, ੧੪੨-੭)*

(ਸ) ਜੋਗੀ ਗੋਰਖੁ ਗੋਰਖੁ ਕਰੈ॥ ਹਿੰਦੂ ਰਾਮ ਨਾਮੁ ਉਚਰੈ॥ ਮੁਸਲਮਾਨ ਕਾ ਏਕੁ ਖੁਦਾਇ॥
ਕਬੀਰ ਕਾ ਸੁਆਮੀ ਰਹਿਆ ਸਮਾਇ॥੪॥

*(ਭੈਰਉ ਕਬੀਰ, ੧੧੬੦-੪)*

(ਹ) ਮੁਸਲਮਾਨਾ ਸਿਫਤਿ ਸਰੀਅਤਿ ਪੜਿ ਪੜਿ ਕਰਹਿ ਬੀਚਾਰੁ॥
ਬੰਦੇ ਸੇ ਜਿ ਪਵਹਿ ਵਿਚਿ ਬੰਦੀ ਵੇਖਣ ਕਉ ਦੀਦਾਰੁ॥

*(ਆਸਾ ਵਾਰ ਮ:੧, ੪੬੫-੧੭)*

(ਕ) ਮਿਟੀ ਮੁਸਲਮਾਨ ਕੀ ਪੇੜੈ ਪਈ ਕੁਮ੍ਹਿਆਰ॥ ਘੜਿ ਭਾਂਡੇ ਇਟਾ ਕੀਆ ਜਲਦੀ ਕਰੇ ਪੁਕਾਰ॥
ਜਲਿ ਜਲਿ ਰੋਵੈ ਬਪੁੜੀ ਝੜਿ ਝੜਿ ਪਵਹਿ ਅੰਗਿਆਰ॥
ਨਾਨਕ ਜਿਨਿ ਕਰਤੈ ਕਾਰਣੁ ਕੀਆ ਸੋ ਜਾਣੈ ਕਰਤਾਰੁ॥੨॥

*(ਆਸਾ ਵਾਰ ਮ:੧, ੪੬੬-੫)*

## ਮੁਸ਼ਕਲ (੨੦੧੫)

ਮੁਸੀਬਤ, ਔਖਾ, ਕਠਿਨ, ਔਕੜ। ਅਸਲੀ ਸ਼ਬਦ ਮੁਸ਼ਕਿਲ ਹੈ, ਇਹ ਅਰਬੀ ਭਾਸ਼ਾ ਦਾ ਸ਼ਬਦ ਹੈ।

(ੳ) ਜਬ ਇਨਿ ਅਪੁਨੀ ਅਪਨੀ ਧਾਰੀ॥ ਤਬ ਇਸ ਕਉ ਹੈ ਮੁਸਕਲੁ ਭਾਰੀ॥
ਜਬ ਇਨਿ ਕਰਣੈਹਾਰੁ ਪਛਾਤਾ॥ ਤਬ ਇਸ ਨੋ ਨਾਹੀ ਕਿਛੁ ਤਾਤਾ॥੩॥

*(ਗਉੜੀ ਗੁਆਰੇਰੀ ਮ:੫, ੨੩੫-੧੩)*

(ਅ) ਜਹ ਮੁਸਕਲ ਹੋਵੈ ਅਤਿ ਭਾਰੀ॥ ਹਰਿ ਕੋ ਨਾਮੁ ਖਿਨ ਮਾਹਿ ਉਧਾਰੀ॥

*(ਗਉੜੀ ਸੁਖਮਨੀ ਮ:੫, ੨੬੪-੨)*

(ੲ) ਜਾ ਕਉ ਮੁਸਕਲੁ ਅਤਿ ਬਣੈ ਢੋਈ ਕੋਇ ਨ ਦੇਇ॥
ਲਾਗੂ ਹੋਏ ਦੁਸਮਨਾ ਸਾਕ ਭਿ ਭਜਿ ਖਲੇ॥ ਸਭੋ ਭਜੈ ਆਸਰਾ ਚੁਕੈ ਸਭੁ ਅਸਰਾਉ॥
ਚਿਤਿ ਆਵੈ ਓਸੁ ਪਾਰਬ੍ਰਹਮੁ ਲਗੈ ਨ ਤਤੀ ਵਾਉ॥੧॥

*(ਸਿਰੀ ਮ:੫, ੭੦-੬)*

(ਸ) ਜਾਸੁ ਜਪਤ ਮੁਸਕਲੁ ਕਛੂ ਨ ਬਨੈ॥ ਜਾਸੁ ਜਪਤ ਸੁਣਿ ਅਨਹਤ ਧੁਨੈ॥
ਜਾਸੁ ਜਪਤ ਇਹ ਨਿਰਮਲ ਸੋਇ॥ ਜਾਸੁ ਜਪਤ ਕਮਲੁ ਸੀਧਾ ਹੋਇ॥੭॥

*(ਗਉੜੀ ਮ:੫, ੨੩੬-੧੧)*

## ਮੁਸਕਾਨ (੨੦੧੬)

ਭਾਵ : ਸੁਗੰਧੀ, ਖੁਸ਼ਬੂ, ਮਹਿਕ, ਸੁਗੰਧਤਾ। ਹੋਰ ਜਾਣਕਾਰੀ ਵਾਸਤੇ ਦੇਖੋ, "ਮਹਿਕ", ਚੰਦਨ" "ਸੁਗੰਧੀ"। ਜਿਵੇਂ ਚੰਦਨ ਮਹਿਕ ਵੰਡਦਾ ਹੈ ਇਸੇ ਪ੍ਰਕਾਰ ਹਰ ਸਿੱਖ ਦਾ ਧਰਮ ਹੈ ਕਿ ਦੁਨੀਆਂ ਵਿਚ ਮਹਿਕ ਵੰਡੇ। ਭਾਵ ਤੁਸੀਂ ਦੂਜਿਆਂ ਨਾਲ ਐਸਾ ਵਰਤਾਉ ਕਰੋ, ਜੋ ਤੁਸੀਂ ਦੂਜਿਆਂ ਕੋਲੋਂ ਆਸ ਰੱਖਦੇ ਹੋ। ਦੂਜੇ ਦੇ

ਗੁਣਾਂ ਦੀ ਕਦਰ ਕਰੋ। ਹਮੇਸ਼ਾ ਹੀ ਆਪਣੇ ਸਾਥੀਆਂ ਨੂੰ ਮਿਲਵਰਤਣ ਦੇਵੋ, ਨੇਕ ਸੋਚਣੀ ਸੋਚੋ, ਹਮੇਸ਼ਾ ਆਪਣੇ ਅਵਗੁਣਾਂ ਤੇ ਧੀਰਜ ਨਾਲ ਨੀਝ ਲਾ ਕੇ ਵੇਖੋ। ਦੂਜੇ ਵਲ ਹਮੇਸ਼ਾ ਅੱਖ ਨਾਲ ਅੱਖ ਮਿਲਾ ਕੇ ਦੇਖੋ। ਹਮੇਸ਼ਾ ਹੀ ਆਏ ਸੱਜਣ ਨੂੰ ਖੁਲ੍ਹੇ ਦਿਲ ਨਾਲ ਜੀਅ ਆਇਆਂ ਆਖੋ, ਹੱਥ ਮਿਲਾਓ, ਘੁਟਕੇ ਅਤੇ ਜੁੰਬਸ਼ ਦੇ ਕੇ ਹੱਥ ਮਿਲਾਓ, ਆਪਣੀਆਂ ਅੱਖੀਆਂ ਦੁਆਰਾ ਦੂਸਰੇ ਵਾਸਤੇ ਮੁਸੱਰਤ ਦਾ ਪੈਗ਼ਾਮ ਦੇਵੋ। ਦੂਜਿਆਂ ਤੋਂ ਗੁਣ ਲੈਣ ਤੋਂ ਉਪਰੰਤ ਹਮੇਸ਼ਾ ਹੀ ਧੰਨਵਾਦੀ ਹੋਵੋ। ਜਿਸ ਵੇਲੇ ਦੂਜਿਆਂ ਨਾਲ ਹੱਸਦੇ ਹੋ, ਤਦ ਖੁਲ੍ਹਕੇ ਹੱਸਣਾ ਚਾਹੀਦਾ ਹੈ, ਦੂਜਿਆਂ ਦੀ ਬਾਬਤ ਹਰ ਸਮੇਂ ਭਲੀ ਸੋਚਣੀ ਸੋਚੋ, ਆਪਣੀ ਸੋਚ ਅਤੇ ਨਿਗਾਹ ਹਮੇਸ਼ਾ ਵਿਸ਼ਾਲ ਰੱਖੋ ਤੇ ਆਪਣੇ ਆਪ ਤੇ ਸਵਾਲ ਕਰੋ ਕਿ ਮੈਂ ਹੋਰ ਚੰਗਾ ਇਨਸਾਨ ਕਿਵੇਂ ਬਣ ਸਕਦਾ ਹਾਂ। ਹੋ ਸਕੇ ਤਾਂ ਵਿਦਵਾਨਾਂ ਦੀ ਸੰਗਤ ਕਰੋ ਅਤੇ ਮੂਰਖਾਂ ਤੋਂ ਲਾਜ਼ਮੀ ਹੀ ਦੂਰ ਰਹਿਣ ਦਾ ਯਤਨ ਕਰੋ। ਸਾਂਝੀਵਾਲਤਾ ਗੁਣਕਾਰੀ ਪੁਰਸ਼ਾਂ ਨਾਲ ਕਰੋ, ਖਾਨ ਪਾਨ ਪਹਿਰਾਨ ਸਾਦਾ, ਸਾਫ਼ ਅਤੇ ਦਿਲ ਖਿਚਵਾਂ ਰਖੋ। ਮਹਿਕ ਵੰਡਣ ਵਾਸਤੇ ਜ਼ਰੂਰੀ ਹੈ ਕਿ ਤਨ, ਮਨ ਕਰਕੇ ਅਤੇ ਕਰਣੀ ਕਰਕੇ ਸਾਫ਼ ਅਤੇ ਪਰਉਪਕਾਰੀ ਹੋਵੇ। ਮੰਦੇ ਇਨਸਾਨ ਦੀ ਮੰਦਗੀ ਗ੍ਰਹਿਣ ਕਰਣ ਤੋਂ ਬਿਲਕੁਲ ਸਾਵਧਾਨੀ ਵਰਤੋ।

(ੳ) ਕਬੀਰ ਸੰਤੁ ਨ ਛਾਡੈ ਸੰਤਈ ਜਉ ਕੋਟਿਕ ਮਿਲਹਿ ਅਸੰਤ॥
ਮਲਿਆਗਰੁ ਭੁਯੰਗਮ ਬੇਢਿਓ ਤ ਸੀਤਲਤਾ ਨ ਤਜੰਤ॥੧੭੪॥

*(ਸਲੋਕ ਕਬੀਰ, ੧੩੭੩-੧੬)*

(ਅ) ਸਤਿਗੁਰ ਨਾਮੁ ਦ੍ਰਿੜਾਏ ਅਤਿ ਮੀਠਾ ਮੈਲਾਗਰੁ ਮਲਗਾਰੇ॥
ਨਾਮੈ ਸੁਰਤਿ ਵਜੀ ਹੈ ਦਹ ਦਿਸਿ ਹਰਿ ਮੁਸਕੀ ਮੁਸਕ ਗੰਧਾਰੇ॥੧॥

*(ਨਟ ਮ:੪, ੯੮੧-੩)*

(ੲ) ਅੰਤਰਿ ਵਾਸੁ ਬਹੁਤੁ ਮੁਸਕਾਈ ਭ੍ਰਮਿ ਭੂਲਾ ਮਿਰਗੁ ਸਿੰਙਾਰੇ॥
ਬਨੁ ਬਨੁ ਢੂਢਿ ਢੂਢਿ ਫਿਰਿ ਥਾਕੀ ਗੁਰਿ ਪੂਰੈ ਘਰਿ ਨਿਸਤਾਰੇ॥੪॥

*(ਨਟ ਮ:੪, ੯੮੨-੯)*

(ਸ) ਹਰਿ ਕੇ ਸੰਤ ਜਨਾ ਮਹਿ ਹਰਿ ਹਰਿ ਤੇ ਜਨ ਊਤਮ ਜਨਕ ਜਨਾਕ॥
ਤਿਨ ਹਰਿ ਹਿਰਦੈ ਬਾਸੁ ਬਸਾਨੀ ਛੂਟਿ ਗਈ ਮੁਸਕੀ ਮੁਸਕਾਕ॥੩॥

*(ਕਾਨੜਾ ਮ:੪, ੧੨੯੫-੧੩)*

(ਹ) ਗੁਰਮੁਖਿ ਰੰਗਿ ਚਲੂਲਿਆ ਮੇਰਾ ਮਨੁ ਤਨੋ ਭਿੰਨਾ॥
ਜਨੁ ਨਾਨਕੁ ਮੁਸਕਿ ਝਕੋਲਿਆ ਸਭੁ ਜਨਮੁ ਧਨੁ ਧੰਨਾ॥੧॥

*(ਆਸਾ ਮ:੪, ਛੰਤ, ੪੪੮-੧੯)*

(ਕ) ਹਉ ਮੁਆ ਮੈ ਮਾਰਿਆ ਪਉਣੁ ਵਹੈ ਦਰੀਆਉ॥ ਤ੍ਰਿਸਨਾ ਥਕੀ ਨਾਨਕਾ ਜਾ ਮਨੁ ਰਤਾ ਨਾਇ॥
ਲੋਇਣ ਰਤੇ ਲੋਇਣੀ ਕੰਨੀ ਸੁਰਤਿ ਸਮਾਇ॥ ਜੀਭ ਰਸਾਇਣਿ ਚੂਨੜੀ ਰਤੀ ਲਾਲ ਲਵਾਇ॥
ਅੰਦਰੁ ਮੁਸਕਿ ਝਕੋਲਿਆ ਕੀਮਤਿ ਕਹੀ ਨ ਜਾਇ॥੨॥

*(ਮਾਰੂ ਵਾਰ ਮ:੧, ੧੦੯੧-੯)*

## ਮੁਸ਼ਤਾਕ (੨੦੧੭)

ਇਹ ਅਰਬੀ ਭਾਸ਼ਾ ਦਾ ਸ਼ਬਦ ਹੈ ਜਿਸਦਾ ਅਰਥ ਹੈ ਸ਼ੌਕ ਰੱਖਣ ਵਾਲਾ, ਚਾਹਵਾਨ, ਦਰਸ਼ਨਾਂ ਦਾ ਇੱਛੁਕ, ਇੱਛਾਵਾਨ, ਪਿਆਰ ਦੀ ਖਿਚ ਵਾਲਾ, ਦਰਸ਼ਨਾਂ ਦਾ ਲੋਚਕ, ੨-ਆਰਜ਼ਮੰਦ, ਤਾਲਿਬ।

(ੳ) ਸਾਈ ਅਲਖੁ ਅਪਾਰੁ ਭੋਰੀ ਮਨਿ ਵਸੈ॥ ਦੂਖੁ ਦਰਦੁ ਰੋਗੁ ਮਾਇ ਮੈਡਾ ਹਭੁ ਨਸੈ॥੧॥

ਹਉ ਵੰਞਾ ਕੁਰਬਾਣੁ ਸਾਈ ਆਪਣੇ॥ ਹੋਵੈ ਅਨਦੁ ਘਣਾ ਮਨਿ ਤਨਿ ਜਾਪਣੇ॥੧॥ਰਹਾਉ॥
ਬਿੰਦਕ ਗਾਲ੍ਹਿ ਸੁਣੀ ਸਚੇ ਤਿਸੁ ਧਣੀ॥ ਸੂਖੀ ਹੂੰ ਸੁਖੁ ਪਾਇ ਮਾਇ ਨ ਕੀਮ ਗਣੀ॥੨॥
ਨੈਣ ਪਸੰਦੋ ਸੋਇ ਪੇਖਿ ਮੁਸਤਾਕ ਭਈ॥
ਮੈ ਨਿਰਗੁਣਿ ਮੇਰੀ ਮਾਇ ਆਪਿ ਲੜਿ ਲਾਇ ਲਈ॥੩॥
ਬੇਦ ਕਤੇਬ ਸੰਸਾਰ ਹਭਾ ਹੂੰ ਬਾਹਰਾ॥ ਨਾਨਕ ਕਾ ਪਾਤਿਸਾਹੁ ਦਿਸੈ ਜਾਹਰਾ॥੪॥

*(ਆਸਾ ਮ:੫, ੩੯੭-੩)*

(ਅ) ਕਰਤੇ ਕੁਦਰਤੀ ਮੁਸਤਾਕੁ॥ ਦੀਨ ਦੁਨੀਆ ਏਕ ਤੂਹੀ ਸਭ ਖਲਕ ਹੀ ਤੇ ਪਾਕੁ॥ਰਹਾਉ॥

*(ਤਿਲੰਗ ਮ:੫, ੭੨੪-੧੦)*

(ੲ) ਡੇਖਣ ਕੂ ਮੁਸਤਾਕੁ ਮੁਖੁ ਕਿਜੇਹਾ ਤਉ ਧਣੀ॥
ਫਿਰਦਾ ਕਿਤੈ ਹਾਲਿ ਜਾ ਡਿਠਮੁ ਤਾ ਮਨੁ ਧ੍ਰਾਪਿਆ॥੧॥

*(ਮਾਰੂ ਵਾਰ ਮ:੫, ੧੦੯੬-੧੯)*

## ਮੁਸ਼ਰਿਕ (੨੦੧੮)

ਰੱਬ ਦੇ ਵਿਰੁੱਧ ਸ਼ਰੀਕ ਬਣਨ ਵਾਲਾ, ਰੱਬ ਦੀ ਬਰਾਬਰੀ ਕਰਨ ਵਾਲਾ। ਇਹ ਅਰਬੀ ਭਾਸ਼ਾ ਦਾ ਸ਼ਬਦ ਹੈ ਜਿਸ ਤੋਂ ਭਾਵ ਹੈ ਜੋ ਪਰਮਾਤਮਾ ਦੇ ਵਿਰੁੱਧ ਅਪਣੀ ਹਿੱਸੇਦਾਰੀ ਜ਼ਾਹਿਰ ਕਰੇ, ਕਾਫ਼ਰ, ਬੁਤਪ੍ਰਸਤ।

(ੳ) ਖਸਮੈ ਕਰੇ ਬਰਾਬਰੀ ਫਿਰਿ ਗੈਰਤਿ ਅੰਦਰਿ ਪਾਇ॥
ਵਜਹੁ ਗਵਾਏ ਅਗਲਾ ਮੁਹੇ ਮੁਹਿ ਪਾਣਾ ਖਾਇ॥
ਜਿਸ ਦਾ ਦਿਤਾ ਖਾਵਣਾ ਤਿਸੁ ਕਹੀਐ ਸਾਬਾਸਿ॥
ਨਾਨਕ ਹੁਕਮੁ ਨ ਚਲਈ ਨਾਲਿ ਖਸਮ ਚਲੈ ਅਰਦਾਸਿ॥੨੨॥

*(ਆਸਾ ਵਾਰ ਮ:੧, ੪੭੪-੧੨)*

(ਅ) ਖਸਮੁ ਛੋਡਿ ਦੂਜੈ ਲਗੇ ਡੁਬੇ ਸੇ ਵਣਜਾਰਿਆ॥

*(ਆਸਾ ਵਾਰ ਮ:੧, ੪੭੪-੧੦)*

(ੲ) ਜੇਵਡੁ ਆਪਿ ਤੇਵਡ ਤੇਰੀ ਦਾਤਿ॥ ਜਿਨਿ ਦਿਨੁ ਕਰਿ ਕੈ ਕੀਤੀ ਰਾਤਿ॥
ਖਸਮੁ ਵਿਸਾਰਹਿ ਤੇ ਕਮਜਾਤਿ॥ ਨਾਨਕ ਨਾਵੈ ਬਾਝੁ ਸਨਾਤਿ॥੪॥

*(ਆਸਾ ਮ:੧, ੩੪੯-੧੧)*

(ਸ) ਖਸਮੁ ਬਿਸਾਰਿ ਆਨ ਕੰਮਿ ਲਾਗਹਿ॥ ਕਉਡੀ ਬਦਲੇ ਰਤਨੁ ਤਿਆਗਹਿ॥੧॥ਰਹਾਉ॥

*(ਗਉੜੀ ਮ:੫, ੧੯੫-੨)*

## ਮੂਹ ਕਾਲੇ (੨੦੧੯)

ਜਿਨ੍ਹਾਂ ਦੇ ਮੂੰਹ ਬੇਮੁਖ ਹੋਣ ਕਰਕੇ ਕਾਲੇ ਹੋ ਗਏ ਹੋਣ, ਜੋ ਗੁਰੂ ਦੀ ਨਿੰਦਾ ਕਰਦੇ ਹੋਣ।

(ੳ) ਤੂ ਸਚਾ ਸਾਹਿਬੁ ਸਚੁ ਹੈ ਸਚੁ ਸਚੇ ਭਾਵੈ॥
ਜੋ ਤੁਧੁ ਸਚੁ ਸਲਾਹਦੇ ਤਿਨ ਜਮ ਕੰਕਰੁ ਨੇੜਿ ਨ ਆਵੈ॥
ਤਿਨ ਕੇ ਮੁਖ ਦਰਿ ਉਜਲੇ ਜਿਨ ਹਰਿ ਹਿਰਦੈ ਸਚਾ ਭਾਵੈ॥
ਕੂੜਿਆਰ ਪਿਛਾਹਾ ਸਟੀਅਨਿ ਕੂੜੁ ਹਿਰਦੈ ਕਪਟੁ ਮਹਾ ਦੁਖੁ ਪਾਵੈ॥
ਮੂਹ ਕਾਲੇ ਕੂੜਿਆਰੀਆ ਕੂੜਿਆਰ ਕੂੜੋ ਹੋਇ ਜਾਵੈ॥੬॥

*(ਗਉੜੀ ਵਾਰ, ਮ:੪, ੩੦੨-੧੫)*

(ਅ) ਲੋਭੀ ਕਾ ਵੇਸਾਹੁ ਨ ਕੀਜੈ ਜੇ ਕਾ ਪਾਰਿ ਵਸਾਇ॥ ਅੰਤਿ ਕਾਲਿ ਤਿਥੈ ਧੁਹੈ ਜਿਥੈ ਹਥੁ ਨ ਪਾਇ॥
ਮਨਮੁਖ ਸੇਤੀ ਸੰਗੁ ਕਰੇ ਮੁਹਿ ਕਾਲਖ ਦਾਗੁ ਲਗਾਇ॥
ਮੁਹ ਕਾਲੇ ਤਿਨ੍ ਲੋਭੀਆਂ ਜਾਸਨਿ ਜਨਮੁ ਗਵਾਇ॥
ਸਤਸੰਗਤਿ ਹਰਿ ਮੇਲਿ ਪ੍ਰਭ ਹਰਿ ਨਾਮੁ ਵਸੈ ਮਨਿ ਆਇ॥
ਜਨਮ ਮਰਨ ਕੀ ਮਲੁ ਉਤਰੈ ਜਨ ਨਾਨਕ ਹਰਿ ਗੁਨ ਗਾਇ॥੪੦॥

*(ਸਲੋਕ ਮ:੩, ੧੪੧੭-੧੪)*

## ਮੁਹ ਡਿਠੇ (੨੦੨੦)

ਦਰਸ਼ਨ ਕਰਨਾ।

(ੳ) ਹਰਿ ਅਮਿਉ ਰਸਾਇਣੁ ਪੀਵੀਐ॥ ਮੁਹਿ ਡਿਠੈ ਜਨ ਕੈ ਜੀਵੀਐ॥
ਕਾਰਜ ਸਭਿ ਸਵਾਰਿ ਲੈ ਨਿਤ ਪੂਜਹੁ ਗੁਰ ਕੇ ਪਾਵ ਜੀਉ॥੪॥

*(ਮਾਝ ਮ:੫, ੧੩੨-੧੧)*

(ਅ) ਸੇਈ ਉਬਰੇ ਜਗੈ ਵਿਚਿ ਜੋ ਸਚੈ ਰਖੇ॥ ਮੁਹਿ ਡਿਠੈ ਤਿਨ ਕੈ ਜੀਵੀਐ ਹਰਿ ਅੰਮ੍ਰਿਤੁ ਚਖੇ॥
ਕਾਮੁ ਕ੍ਰੋਧੁ ਲੋਭੁ ਮੋਹੁ ਸੰਗਿ ਸਾਧਾ ਭਖੇ॥ ਕਰਿ ਕਿਰਪਾ ਪ੍ਰਭਿ ਆਪਣੀ ਹਰਿ ਆਪਿ ਪਰਖੇ॥
ਨਾਨਕ ਚਲਤ ਨ ਜਾਪਨੀ ਕੋ ਸਕੈ ਨ ਲਖੇ॥੨॥

*(ਗਉੜੀ ਵਾਰ ਮ:੫, ੩੧੮-੧੨)*

## ਮੁਹਤ/ਚਸਾ/ਪਲ/ਘੜੀ (੨੦੨੧)

ਮੁਹਤ: ਦੋ ਘੜੀ ਦਾ ਸਮਾਂ। ਚਸਾ : ੧੫ ਵਿਸੇ ਦਾ ਇਕ ਚਸਾ। ਪਲ: ਤਿੰਨ ਚਸੇ ਦਾ ਇਕ ਪਲ। ਘੜੀ : ੬੦ ਪਲ ਦੀ ਇਕ ਘੜੀ। ਪਹਿਰ: ੮ ਘੜੀ ਦਾ ਇਕ ਪਹਿਰ। ਦਿਨ: ਅੱਠਾਂ ਪਹਿਰਾਂ ਦਾ ਇਕ ਦਿਨ ਜਾਂ ੬੦ ਘੜੀ ਦਾ ਇਕ ਦਿਨ। ਇਕ ਘੜੀ : ੨੪ ਮਿੰਟ ਦੀ। ਹੋਰ ਜਾਣਕਾਰੀ ਵਾਸਤੇ ਦੇਖੋ, "ਘਰੀ, ਮੁਹਤ, ਘੜੀ, ਚਸਾ", "ਸਮੇਂ ਦੀ ਕਦਰ", "ਭਲੇ ਦਿਵਸ", "ਮਹੀਨੇ", "ਸਫਲ ਘੜੀ"।

(ੳ) ਜੈਸੇ ਅੰਭ ਕੁੰਡ ਕਰਿ ਰਾਖਿਓ ਪਰਤ ਸਿੰਧੁ ਗਲਿ ਜਾਹਾ॥
ਆਵਗਿ ਆਗਿਆ ਪਾਰਬ੍ਰਹਮ ਕੀ ਉਠਿ ਜਾਸੀ ਮੁਹਤ ਚਸਾਹਾ॥੩॥
ਰੇ ਮਨ ਲੇਖੈ ਚਾਲਹਿ ਲੇਖੈ ਬੈਸਹਿ ਲੇਖੈ ਲੈਦਾ ਸਾਹਾ॥
ਸਦਾ ਕੀਰਤਿ ਕਰਿ ਨਾਨਕ ਹਰਿ ਕੀ ਉਬਰੇ ਸਤਿਗੁਰ ਚਰਣ ਓਟਾਹਾ॥੪॥

*(ਆਸਾ ਮ:੫, ੪੦੨-੩)*

(ਅ) ਕਿਉ ਨ ਅਰਾਧਹੁ ਮਿਲਿ ਕਰਿ ਸਾਧਹੁ ਘਰੀ ਮੁਹਤਕ ਬੇਲਾ ਆਈ॥
ਅਰਥੁ ਦਰਬੁ ਸਭੁ ਜੋ ਕਿਛੁ ਦੀਸੈ ਸੰਗਿ ਨ ਕਛਹੂ ਜਾਈ॥
ਕਹੁ ਨਾਨਕ ਹਰਿ ਹਰਿ ਆਰਾਧਹੁ ਕਵਨ ਉਪਮਾ ਦੇਉ ਕਵਨ ਬਡਾਈ॥੨॥

*(ਸਾਰੰਗ ਮ:੫, ਛੰਤ, ੧੨੩੭-੧)*

(ੲ) ਟਟੈ ਟੰਚੁ ਕਰਹੁ ਕਿਆ ਪ੍ਰਾਣੀ ਘੜੀ ਕਿ ਮੁਹਤਿ ਕਿ ਉਠਿ ਚਲਣਾ॥
ਜੂਐ ਜਨਮੁ ਨ ਹਾਰਹੁ ਅਪਣਾ ਭਾਜਿ ਪੜਹੁ ਤੁਮ ਹਰਿ ਸਰਣਾ॥੧੪॥

*(ਆਸਾ ਮ:੧, ਪਟੀ, ੪੩੩-੫)*

(ਸ) ਹੁਣਿ ਉਠਿ ਚਲਣਾ ਮੁਹਤਿ ਕਿ ਤਾਲਿ॥ ਕਿਆ ਮੁਹੁ ਦੇਸਾ ਗੁਣ ਨਹੀ ਨਾਲਿ॥
ਜੈਸੀ ਨਦਰਿ ਕਰੇ ਤੈਸਾ ਹੋਇ॥ ਵਿਣੁ ਨਦਰੀ ਨਾਨਕ ਨਹੀ ਕੋਇ॥੪॥

*(ਧਨਾਸਰੀ ਮ:੧, ੬੬੧-੮)*

(ਹ) ਮੁਹਤੁ ਨ ਚਸਾ ਵਿਲੰਮੁ ਭਰੀਐ ਪਾਈਐ॥ ਗੁਰ ਪਰਸਾਦੀ ਬੁਝਿ ਸਚਿ ਸਮਾਈਐ॥੨੦॥

*(ਮਾਝ ਵਾਰ ਮ:੧, ੧੪੨-੧੨)*

(ਕ) ਉਧਰੁ ਦੇਹ ਦੁਲਭ ਸਾਧੂ ਸੰਗਿ ਹਰਿ ਹਰਿ ਨਾਮੁ ਜਪੇਰੈ॥
ਘਰੀ ਨ ਮੁਹਤੁ ਨ ਚਸਾ ਬਿਲੰਬਹੁ ਕਾਲੁ ਨਿਤਹਿ ਨਿਤ ਹੇਰੈ॥੧॥

*(ਦੇਵਗੰਧਾਰੀ ਮ:੫, ੫੩੦-੧੪)*

(ਖ) ਸਭਿ ਜਾਇ ਮਿਲਹੁ ਸਤਿਗੁਰੂ ਕਉ ਮੇਰੀ ਜਿੰਦੁੜੀਏ ਜੋ ਹਰਿ ਹਰਿ ਨਾਮੁ ਦ੍ਰਿੜਾਵੈ ਰਾਮ॥
ਹਰਿ ਜਪਦਿਆ ਖਿਨੁ ਢਿਲ ਨ ਕੀਜਈ ਮੇਰੀ ਜਿੰਦੁੜੀਏ ਮਤੁ ਕਿ ਜਾਪੈ ਸਾਹੁ ਆਵੈ ਕਿ ਨ ਆਵੈ ਰਾਮ॥
ਸਾ ਵੇਲਾ ਸੋ ਮੂਰਤੁ ਸਾ ਘੜੀ ਸੋ ਮੁਹਤੁ ਸਫਲੁ ਹੈ ਮੇਰੀ ਜਿੰਦੁੜੀਏ ਜਿਤੁ ਹਰਿ ਮੇਰਾ ਚਿਤਿ ਆਵੈ ਰਾਮ॥
ਜਨ ਨਾਨਕ ਨਾਮੁ ਧਿਆਇਆ ਮੇਰੀ ਜਿੰਦੁੜੀਏ ਜਮਕੰਕਰੁ ਨੇੜਿ ਨ ਆਵੈ ਰਾਮ॥੨॥

*(ਬਿਹਾਗੜਾ ਮ:੪, ੫੪੦-੧੪)*

(ਗ) ਮਾਧਵੇ ਐਸੀ ਦੇਹੁ ਬੁਝਾਈ॥
ਸੇਵਉ ਸਾਧ ਗਹਉ ਓਟ ਚਰਨਾ ਨਹ ਬਿਸਰੈ ਮੁਹਤੁ ਚਸਾਈ॥ਰਹਾਉ॥

*(ਸੋਰਠਿ ਮ:੫, ੬੦੯-੪)*

## ਮੁਹੱਬਤ (੨੦੨੨)

ਪਿਆਰ, ਪ੍ਰੇਮ, ਇਸ਼ਕ।

(ੳ) ਨਦੀ ਤਰੰਦੜੀ ਮੈਡਾ ਖੋਜੁ ਨ ਖੁੰਭੈ ਮੰਝਿ ਮੁਹਬਤਿ ਤੇਰੀ॥
ਤਉ ਸਹ ਚਰਣੀ ਮੈਡਾ ਹੀਅੜਾ ਸੀਤਮੁ ਹਰਿ ਨਾਨਕ ਤੁਲਹਾ ਬੇੜੀ॥੧॥

*(ਗੂਜਰੀ ਵਾਰ ਮ:੫, ੫੨੦-੨)*

(ਅ) ਕੁਦਰਤਿ ਕਾਦਰ ਕਰਣ ਕਰੀਮਾ॥ ਸਿਫਤਿ ਮੁਹਬਤਿ ਅਥਾਹ ਰਹੀਮਾ॥
ਹਕੁ ਹੁਕਮੁ ਸਚੁ ਖੁਦਾਇਆ ਬੁਝਿ ਨਾਨਕ ਬੰਦਿ ਖਲਾਸ ਤਰਾ॥੧੫॥

*(ਮਾਰੂ ਮ:੫, ਸੋਲਹੇ, ੧੦੮੪-੧੨)*

(ੲ) ਮੀਰਾਂ ਦਾਨਾਂ ਦਿਲ ਸੋਚ॥ ਮੁਹਬਤੇ ਮਨਿ ਤਨਿ ਬਸੈ ਸਚੁ ਸਾਹ ਬੰਦੀ ਮੋਚ॥੧॥ਰਹਾਉ॥

*(ਤਿਲੰਗ ਮ:੫, ੭੨੪-੧੫)*

## ਮੁਹਲਤਿ (੨੦੨੩)

ਦਿੱਤਾ ਹੋਇਆ ਸਮਾਂ, ਨਿਯੁਕਤ ਕੀਤਾ ਵਕਤ, ਮਿਆਦ, ਅਰਸਾ। ਇਹ ਅਰਬੀ ਭਾਸ਼ਾ ਦਾ ਸ਼ਬਦ ਹੈ। ਕੁਝ ਖ਼ਾਸ ਸਮਾਂ, ਵੇਹਲ, ਫ਼ੁਰਸਤ, ਹੌਲੀ ਹੌਲੀ ਕੰਮ ਸਿਧ ਕਰਨ ਦਾ ਸਮਾਂ।

(ੳ) ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਧਰਿ ਪਾਇਤਾ ਉਦਰੈ ਮਾਹਿ॥
ਦਸੀ ਮਾਸੀ ਮਾਨਸੁ ਕੀਆ ਵਣਜਾਰਿਆ ਮਿਤ੍ਰਾ ਕਰਿ ਮੁਹਲਤਿ ਕਰਮ ਕਮਾਹਿ॥

ਮੁਹਲਤਿ ਕਰਿ ਦੀਨੀ ਕਰਮ ਕਮਾਣੇ ਜੈਸਾ ਲਿਖਤੁ ਧੁਰਿ ਪਾਇਆ॥
ਮਾਤ ਪਿਤਾ ਭਾਈ ਸੁਤ ਬਨਿਤਾ ਤਿਨ ਭੀਤਰਿ ਪ੍ਰਭੂ ਸੰਜੋਇਆ॥
ਕਰਮ ਸੁਕਰਮ ਕਰਾਏ ਆਪੇ ਇਸੁ ਜੰਤੈ ਵਸਿ ਕਿਛੁ ਨਾਹਿ॥
ਕਹੁ ਨਾਨਕ ਪ੍ਰਾਣੀ ਪਹਿਲੈ ਪਹਰੈ ਧਰਿ ਪਾਇਤਾ ਉਦਰੈ ਮਾਹਿ॥੧॥

*(ਸਿਰੀ ਮ:੫, ਪਹਰੇ, ੭੭-੭)*

(ਅ) ਧੰਨੁ ਸਿਰੰਦਾ ਸਚਾ ਪਾਤਿਸਾਹੁ ਜਿਨਿ ਜਗੁ ਧੰਧੈ ਲਾਇਆ॥
ਮੁਹਲਤਿ ਪੁਨੀ ਪਾਈ ਭਰੀ ਜਾਨੀਅੜਾ ਘਤਿ ਚਲਾਇਆ॥
ਜਾਨੀ ਘਤਿ ਚਲਾਇਆ ਲਿਖਿਆ ਆਇਆ ਰੁੰਨੇ ਵੀਰ ਸਬਾਏ॥
ਕਾਂਇਆ ਹੰਸ ਥੀਆ ਵੇਛੋੜਾ ਜਾਂ ਦਿਨ ਪੁੰਨੇ ਮੇਰੀ ਮਾਏ॥
ਜੇਹਾ ਲਿਖਿਆ ਤੇਹਾ ਪਾਇਆ ਜੇਹਾ ਪੁਰਬਿ ਕਮਾਇਆ॥
ਧੰਨੁ ਸਿਰੰਦਾ ਸਚਾ ਪਾਤਿਸਾਹੁ ਜਿਨਿ ਜਗੁ ਧੰਧੈ ਲਾਇਆ॥੧॥

*(ਵਡਹੰਸੁ ਮ:੧, ੫੭੮-੧੯)*

(ੲ) ਧੁਰਹੁ ਵਿਛੁੰਨੇ ਧਾਹੀ ਰੁੰਨੇ॥ ਮਰਿ ਮਰਿ ਜਨਮਹਿ ਮੁਹਲਤਿ ਪੁੰਨੇ॥
ਜਿਸੁ ਬਖਸੇ ਤਿਸੁ ਦੇ ਵਡਿਆਈ ਮੇਲਿ ਨ ਪਛੋਤਾਇਦਾ॥੧੩॥

*(ਮਾਰੂ ਮ:੧, ਸੋਲਹੇ, ੧੦੩੫-੪)*

## ਮੁਕਤੀ (੨੦੨੪)

ਜਨਮ ਮਰਨ ਦੇ ਗੇੜ ਤੋਂ ਛੁਟਕਾਰਾ ਪਾਉਨ ਦਾ ਭਾਵ। ਖ਼ਲਾਸੀ, ਛੁਟਕਾਰਾ, ਨਿਜਾਤ। ਹੋਰ ਜਾਣਕਾਰੀ ਵਾਸਤੇ ਦੇਖੋ, "ਨਿਸਤਾਰਾ"।

(ੳ) ਬੇਦ ਸਿੰਮ੍ਰਿਤਿ ਕਥੈ ਸਾਸਤ ਭਗਤ ਕਰਹਿ ਬੀਚਾਰੁ॥
ਮੁਕਤਿ ਪਾਈਐ ਸਾਧਸੰਗਤਿ ਬਿਨਸਿ ਜਾਇ ਅੰਧਾਰੁ॥੩॥

*(ਧਨਾਸਰੀ ਮ:੫, ੬੭੫-੧੮)*

(ਅ) ਸੋ ਮੁਕਤਾ ਸੰਸਾਰਿ ਜਿ ਗੁਰਿ ਉਪਦੇਸਿਆ॥ ਤਿਸ ਕੀ ਗਈ ਬਲਾਇ ਮਿਟੇ ਅੰਦੇਸਿਆ॥

*(ਗੂਜਰੀ ਵਾਰ ਮ:੫, ੫੧੯-੫)*

(ੲ) ਐਸੇ ਗਿਆਨੀ ਬੂਝਹੁ ਕੋਇ॥ ਬਿਨੁ ਗੁਰ ਭੇਟੇ ਮੁਕਤਿ ਨ ਹੋਇ॥੪॥

*(ਮਲਾਰ ਮ:੩, ੧੨੭੭-੧੫)*

(ਸ) ਮਾਨੁਖ ਬਨੁ ਤਿਨੁ ਪਸੂ ਪੰਖੀ ਸਗਲ ਤੁਝਹਿ ਅਰਾਧਤੇ॥
ਦਇਆਲ ਲਾਲ ਗੋਬਿੰਦ ਨਾਨਕ ਮਿਲੁ ਸਾਧਸੰਗਤਿ ਹੋਇ ਗਤੇ॥੧॥

*(ਆਸਾ ਮ:੫, ਛੰਤ, ੪੫੫-੧੫)*

(ਹ) ਮਨ ਕੇ ਬਿਕਾਰ ਮਨਹਿ ਤਜੈ ਮਨਿ ਚੂਕੈ ਮੋਹੁ ਅਭਿਮਾਨੁ॥
ਆਤਮ ਰਾਮੁ ਪਛਾਣਿਆ ਸਹਜੇ ਨਾਮਿ ਸਮਾਨੁ॥
ਬਿਨੁ ਸਤਿਗੁਰ ਮੁਕਤਿ ਨ ਪਾਈਐ ਮਨਮੁਖਿ ਫਿਰੈ ਦਿਵਾਨੁ॥

ਸਬਦੁ ਨ ਚੀਨੈ ਕਥਨੀ ਬਦਨੀ ਕਰੇ ਬਿਖਿਆ ਮਾਹਿ ਸਮਾਨੁ॥੩॥

*(ਸਿਰੀ ਮ:੩, ੩੯-੧)*

(ਕ) ਪੂਰੈ ਸਤਿਗੁਰਿ ਬੂਝ ਬੁਝਾਈ॥ ਵਿਣੁ ਨਾਵੈ ਮੁਕਤਿ ਕਿਨੈ ਨ ਪਾਈ॥

*(ਮਾਰੂ ਮ:੩, ਸੋਲਹੇ, ੧੦੫੨-੩)*

(ਖ) ਜਬ ਲਗੁ ਤੁਟੈ ਨਾਹੀ ਮਨ ਭਰਮਾ ਤਬ ਲਗੁ ਮੁਕਤੁ ਨ ਕੋਈ॥

*(ਧਨਾਸਰੀ ਮ:੫, ੬੮੦-੫)*

(ਗ) ਕਲ ਮੈ ਮੁਕਤਿ ਨਾਮ ਤੇ ਪਾਵਤ ਗੁਰੁ ਯਹ ਭੇਦੁ ਬਤਾਵੈ॥

*(ਬਿਲਾਵਲੁ, ਮ: ੯, ੮੩੧-੬)*

(ਘ) ਐਸਾ ਸਿਮਰਨੁ ਕਰਿ ਮਨ ਮਾਹਿ॥ ਬਿਨੁ ਸਿਮਰਨ ਮੁਕਤਿ ਕਤ ਨਾਹਿ॥੧॥ਰਹਾਉ॥

*(ਰਾਮਕਲੀ ਕਬੀਰ, ੯੭੧-੮)*

(ਙ) ਇਕਿ ਤੀਰਥਿ ਨਾਵਹਿ ਅੰਨੁ ਨ ਖਾਵਹਿ॥ ਇਕਿ ਅਗਨਿ ਜਲਾਵਹਿ ਦੇਹ ਖਪਾਵਹਿ॥
ਰਾਮ ਨਾਮ ਬਿਨੁ ਮੁਕਤਿ ਨ ਹੋਈ ਕਿਤੁ ਬਿਧਿ ਪਾਰਿ ਲੰਘਾਈ ਹੇ॥੧੪॥

*(ਮਾਰੂ ਮ:੧, ਸੋਲਹੇ, ੧੦੨੫-੮)*

(ਚ) ਸਤਿਗੁਰ ਬਾਝਹੁ ਮੁਕਤਿ ਕਿਨੇਹੀ॥ ਓਹੁ ਆਦਿ ਜੁਗਾਦੀ ਰਾਮ ਸਨੇਹੀ॥
ਦਰਗਹ ਮੁਕਤਿ ਕਰੇ ਕਰਿ ਕਿਰਪਾ ਬਖਸੇ ਅਵਗੁਣ ਕੀਨਾ ਹੇ॥੪॥
ਸਤਿਗੁਰੁ ਦਾਤਾ ਮੁਕਤਿ ਕਰਾਏ॥ ਸਭਿ ਰੋਗ ਗਵਾਏ ਅੰਮ੍ਰਿਤ ਰਸੁ ਪਾਏ॥
ਜਮੁ ਜਾਗਾਤਿ ਨਾਹੀ ਕਰੁ ਲਾਗੈ ਜਿਸੁ ਅਗਨਿ ਬੁਝੀ ਠਰੁ ਸੀਨਾ ਹੇ॥੫॥

*(ਮਾਰੂ ਮ:੧, ਸੋਲਹੇ, ੧੦੨੨-੧੯)*

(ਛ) ਸਚੈ ਸਬਦਿ ਸਚੀ ਪਤਿ ਹੋਈ॥ ਬਿਨੁ ਨਾਵੈ ਮੁਕਤਿ ਨ ਪਾਵੈ ਕੋਈ॥

*(ਮਾਰੂ ਮ:੩, ਸੋਲਹੇ, ੧੦੪੬-੧੦)*

(ਜ) ਜੈਸੇ ਧਰਤੀ ਸਾਧੈ ਬਹੁ ਬਿਧਿ ਬਿਨੁ ਬੀਜੈ ਨਹੀ ਜਾਂਮੈ॥
ਰਾਮ ਨਾਮ ਬਿਨੁ ਮੁਕਤਿ ਨ ਹੋਈ ਹੈ ਤੁਟੈ ਨਾਹੀ ਅਭਿਮਾਨੈ॥੨॥

*(ਸਾਰਗ ਮ:੫, ੧੨੦੫-੧੮)*

(ਝ) ਮੁਕਤੇ ਸੇਵੇ ਮੁਕਤਾ ਹੋਵੈ॥ ਹਉਮੈ ਮਮਤਾ ਸਬਦੇ ਖੋਵੈ॥
ਅਨਦਿਨੁ ਹਰਿ ਜੀਉ ਸਚਾ ਸੇਵੀ ਪੂਰੈ ਭਾਗਿ ਗੁਰੁ ਪਾਵਣਿਆ॥੬॥

*(ਮਾਝ ਮ: ੩, ੧੧੬-੧੧)*

(ਞ) ਸਦਾ ਧਨੁ ਅੰਤਰਿ ਨਾਮੁ ਸਮਾਲੇ॥ ਜੀਅ ਜੰਤ ਜਿਨਹਿ ਪ੍ਰਤਿਪਾਲੇ॥
ਮੁਕਤਿ ਪਦਾਰਥੁ ਤਿਨ ਕਉ ਪਾਏ॥ ਹਰਿ ਕੈ ਨਾਮਿ ਰਤੇ ਲਿਵ ਲਾਏ॥੧॥

*(ਧਨਾਸਰੀ ਮ: ੩, ੬੬੪-੮)*

(ਟ) ਸਤਿਗੁਰੁ ਪੂਰਾ ਜੇ ਮਿਲੈ ਪਾਈਐ ਰਤਨੁ ਬੀਚਾਰੁ॥
ਮਨੁ ਦੀਜੈ ਗੁਰ ਆਪਣੇ ਪਾਈਐ ਸਰਬ ਪਿਆਰੁ॥
ਮੁਕਤਿ ਪਦਾਰਥੁ ਪਾਈਐ ਅਵਗਣ ਮੇਟਣਹਾਰੁ॥੧॥

*(ਸਿਰੀ ਮ: ੧, ੫੯-੬)*

(ਠ) ਸਿਮਰਿ ਸਿਮਰਿ ਸੁਆਮੀ ਪ੍ਰਭੁ ਅਪੁਨਾ ਨਿਕਟਿ ਨ ਆਵੈ ਜਾਮ॥
ਮੁਕਤਿ ਬੈਕੁੰਠ ਸਾਧ ਕੀ ਸੰਗਤਿ ਜਨ ਪਾਇਓ ਹਰਿ ਕਾ ਧਾਮ॥੧॥

*(ਧਨਾਸਰੀ ਮ: ੫, ੬੮੨-੯)*

(ਡ) ਜਉ ਹੋਇ ਕ੍ਰਿਪਾਲ ਤ ਸਤਿਗੁਰੁ ਮੇਲੈ ਸਭਿ ਸੁਖ ਹਰਿ ਕੇ ਨਾਏ॥
ਮੁਕਤੁ ਭਇਆ ਬੰਧਨ ਗੁਰਿ ਖੋਲੇ ਜਨ ਨਾਨਕ ਹਰਿ ਗੁਣ ਗਾਏ॥੪॥

*(ਗਉੜੀ ਪੂਰਬੀ ਮ: ੫, ੨੧੩-੨)*

(ਢ) ਮਾਨਸ ਜਨਮੁ ਦੀਓ ਜਿਹ ਠਾਕੁਰਿ ਸੋ ਤੈ ਕਿਉ ਬਿਸਰਾਇਓ॥
ਮੁਕਤੁ ਹੋਤ ਨਰ ਜਾ ਕੈ ਸਿਮਰੈ ਨਿਮਖ ਨ ਤਾ ਕਉ ਗਾਇਓ॥੨॥

*(ਰਾਮਕਲੀ ਮ: ੯, ੯੦੨-੧੦)*

(ਣ) ਮੁਕਤਿ ਜੁਗਤਿ ਅਨਿਕ ਸੂਖ ਹਰਿ ਭਗਤਿ ਲਵੈ ਨ ਲਾਵਨੋ॥
ਪ੍ਰਭ ਦਰਸ ਲੁਬਧ ਦਾਸ ਨਾਨਕ ਬਹੁੜਿ ਜੋਨਿ ਨ ਧਾਵਨੋ॥੨॥

*(ਕਲਿਆਨੁ ਮ: ੫, ੧੩੨੩-੬)*

(ਤ) ਮੁਕਤਿ ਜੁਗਤਿ ਏਹਾ ਨਿਧਾਨ॥ ਪ੍ਰਭ ਦਇਆਲ ਮੋਹਿ ਦੇਵਹੁ ਦਾਨ॥
ਨਾਨਕ ਕਉ ਪ੍ਰਭ ਦਇਆ ਧਾਰਿ॥ ਚਰਨ ਸੰਤਨ ਕੇ ਮੇਰੇ ਰਿਦੇ ਮਝਾਰਿ॥੪॥

*(ਮਾਲੀ ਗਉੜਾ ਮ: ੫, ੯੮੭-੯)*

(ਥ) ਹਰਿ ਨਾਮਾਂ ਹਰਿ ਟੇਕ ਹੈ ਹਰਿ ਹਰਿ ਨਾਮੁ ਅਧਾਰੁ॥
ਕ੍ਰਿਪਾ ਕਰਹੁ ਗੁਰੁ ਮੇਲਹੁ ਹਰਿ ਜੀਉ ਪਾਵਉ ਮੋਖ ਦੁਆਰੁ॥੭॥

*(ਮਲਾਰ ਮ: ੩, ੧੨੭੬-੯)*

(ਦ) ਮੁੰਦ੍ਰਾ ਫਟਕ ਬਨਾਈ ਕਾਨਿ॥ ਮੁਕਤਿ ਨਹੀ ਬਿਦਿਆ ਬਿਗਿਆਨਿ॥
ਜਿਹਵਾ ਇੰਦ੍ਰੀ ਸਾਦਿ ਲੋਭਾਨਾ॥ ਪਸੂ ਭਏ ਨਹੀ ਮਿਟੈ ਨੀਸਾਨਾ॥੬॥

*(ਰਾਮਕਲੀ ਮ: ੧, ੯੦੩-੧੪)*

(ਧ) ਮੁਕਤਿ ਭਏ ਸਾਧਸੰਗਤਿ ਕਰਿ ਤਿਨ ਕੇ ਅਵਗਨ ਸਭਿ ਪਰਹਰਿਆ॥
ਤਿਨ ਕਉ ਦੇਖਿ ਭਏ ਕਿਰਪਾਲਾ ਤਿਨ ਭਵ ਸਾਗਰੁ ਤਰਿਆ॥੭॥

*(ਸਾਰਗ ਮ: ੫, ੧੨੩੫-੧੧)*

(ਨ) ਸੋਹਨਿ ਭਗਤ ਪ੍ਰਭੂ ਦਰਬਾਰੇ॥ ਮੁਕਤੁ ਭਏ ਹਰਿ ਦਾਸ ਤੁਮਾਰੇ॥
ਆਪੁ ਗਵਾਇ ਤੇਰੈ ਰੰਗਿ ਰਾਤੇ ਅਨਦਿਨੁ ਨਾਮੁ ਧਿਆਇਦਾ॥੨॥

*(ਮਾਰੂ ਮ: ੧, ਸੋਲਹੇ, ੧੦੩੪-੧੦)*

(ਪ) ਅਪੁਨੇ ਪਿਰ ਹਰਿ ਦੇਖਿ ਵਿਗਾਸੀ ਤਉ ਧਨ ਸਾਚੁ ਸੀਗਾਰੋ॥
ਅਕੁਲ ਨਿਰੰਜਨ ਸਿਉ ਸਚਿ ਸਾਚੀ ਗੁਰਮਤਿ ਨਾਮੁ ਅਧਾਰੋ॥੪॥
ਮੁਕਤਿ ਭਈ ਬੰਧਨ ਗੁਰਿ ਖੋਲ੍ਹੇ ਸਬਦਿ ਸੁਰਤਿ ਪਤਿ ਪਾਈ॥
ਨਾਨਕ ਰਾਮ ਨਾਮੁ ਰਿਦ ਅੰਤਰਿ ਗੁਰਮੁਖਿ ਮੇਲਿ ਮਿਲਾਈ॥੫॥

*(ਮਲਾਰ ਮ: ੧, ੧੨੫੫-੧੫)*

(ਫ) ਨਉਤਨ ਪ੍ਰੀਤਿ ਸਦਾ ਠਾਕੁਰ ਸਿਉ ਅਨਦਿਨੁ ਭਗਤਿ ਸੁਹਾਵੀ॥
ਮੁਕਤਿ ਭਏ ਗੁਰਿ ਦਰਸੁ ਦਿਖਾਇਆ ਜੁਗਿ ਜੁਗਿ ਭਗਤਿ ਸੁਭਾਵੀ॥੨॥

*(ਮਲਾਰ ਮ: ੧, ੧੨੫੫-੧੩)*

(ਬ) ਜਿਸੁ ਗੁਰੁ ਮਿਲੈ ਤਿਸੁ ਪਾਰਿ ਉਤਾਰੈ॥ ਅਵਗਣ ਮੇਟੈ ਗੁਣਿ ਨਿਸਤਾਰੈ॥
ਮੁਕਤਿ ਮਹਾ ਸੁਖ ਗੁਰ ਸਬਦੁ ਬੀਚਾਰਿ॥ ਗੁਰਮੁਖਿ ਕਦੇ ਨ ਆਵੈ ਹਾਰਿ॥

*(ਰਾਮਕਲੀ ਮ: ੧, ਸਿਧ ਗੋਸਟਿ, ੯੪੨-੧੦)*

(ਭ) ਸੁੰਦਰ ਮੰਦਰ ਸੈਣਹ ਜੇਣ ਮਧੁ ਹਰਿ ਕੀਰਤਨਹ॥
ਮੁਕਤੇ ਰਮਣ ਗੋਬਿੰਦਹ ਨਾਨਕ ਲਬਧੵਿੰ ਬਡ ਭਾਗਣਹ॥੧੨॥

*(ਮ: ੫, ਗਾਥਾ, ੧੩੬੦-੧੭)*

(ਮ) ਸਾਧੋ ਰਾਮ ਸਰਨਿ ਬਿਸਰਾਮਾ॥
ਬੇਦ ਪੁਰਾਨ ਪੜੇ ਕੋ ਇਹ ਗੁਨ ਸਿਮਰੇ ਹਰਿ ਕੋ ਨਾਮਾ॥੧॥ਰਹਾਉ॥
ਲੋਭ ਮੋਹ ਮਾਇਆ ਮਮਤਾ ਫੁਨਿ ਅਉ ਬਿਖਿਅਨ ਕੀ ਸੇਵਾ॥
ਹਰਖ ਸੋਗ ਪਰਸੈ ਜਿਹ ਨਾਹਨਿ ਸੋ ਮੂਰਤਿ ਹੈ ਦੇਵਾ॥੧॥
ਸੁਰਗ ਨਰਕ ਅੰਮ੍ਰਿਤ ਬਿਖੁ ਏ ਸਭ ਤਿਉ ਕੰਚਨ ਅਰੁ ਪੈਸਾ॥
ਉਸਤਤਿ ਨਿੰਦਾ ਏ ਸਮ ਜਾ ਕੈ ਲੋਭੁ ਮੋਹੁ ਫੁਨਿ ਤੈਸਾ॥੨॥
ਦੁਖੁ ਸੁਖੁ ਏ ਬਾਧੇ ਜਿਹ ਨਾਹਨਿ ਤਿਹ ਤੁਮ ਜਾਨਉ ਗਿਆਨੀ॥
ਨਾਨਕ ਮੁਕਤਿ ਤਾਹਿ ਤੁਮ ਮਾਨਉ ਇਹ ਬਿਧਿ ਕੋ ਜੋ ਪ੍ਰਾਨੀ॥੩॥

*(ਗਉੜੀ ਮ: ੯, ੨੨੦-੪)*

(ਯ) ਮਾਨਸ ਦੇਹ ਬਹੁਰਿ ਨਹ ਪਾਵੈ ਕਛੂ ਉਪਾਉ ਮੁਕਤਿ ਕਾ ਕਰੁ ਰੇ॥
ਨਾਨਕ ਕਹਤ ਗਾਇ ਕਰੁਨਾ ਮੈ ਭਵ ਸਾਗਰ ਕੈ ਪਾਰਿ ਉਤਰੁ ਰੇ॥੨॥

*(ਗਉੜੀ ਮ: ੯, ੨੨੦-੧੫)*

(ਰ) ਪਰ ਨਿੰਦਾ ਉਸਤਤਿ ਨਹ ਜਾ ਕੈ ਕੰਚਨ ਲੋਹ ਸਮਾਨੋ॥
ਹਰਖ ਸੋਗ ਤੇ ਰਹੈ ਅਤੀਤਾ ਜੋਗੀ ਤਾਹਿ ਬਖਾਨੋ॥੧॥
ਚੰਚਲ ਮਨੁ ਦਹ ਦਿਸਿ ਕਉ ਧਾਵਤ ਅਚਲ ਜਾਹਿ ਠਹਰਾਨੋ॥
ਕਹੁ ਨਾਨਕ ਇਹ ਬਿਧਿ ਕੋ ਜੋ ਨਰੁ ਮੁਕਤਿ ਤਾਹਿ ਤੁਮ ਮਾਨੋ॥੨॥

*(ਧਨਾਸਰੀ ਮ: ੯, ੬੮੫-੪)*

(ਲ) ਮਾਨ ਮੋਹ ਦੋਨੋ ਕਉ ਪਰਹਰਿ ਗੋਬਿੰਦ ਕੇ ਗੁਨ ਗਾਵੈ॥
ਕਹੁ ਨਾਨਕ ਇਹ ਬਿਧਿ ਕੋ ਪ੍ਰਾਨੀ ਜੀਵਨ ਮੁਕਤਿ ਕਹਾਵੈ॥੨॥

*(ਬਿਲਾਵਲੁ ਮ: ੯, ੮੩੧-੧)*

(ਵ) ਉਸਤਤਿ ਨਿੰਦਿਆ ਨਾਹਿ ਜਿਹਿ ਕੰਚਨ ਲੋਹ ਸਮਾਨਿ॥
ਕਹੁ ਨਾਨਕ ਸੁਨਿ ਰੇ ਮਨਾ ਮੁਕਤਿ ਤਾਹਿ ਤੈ ਜਾਨਿ॥੧੪॥
ਹਰਖੁ ਸੋਗੁ ਜਾ ਕੈ ਨਹੀ ਬੈਰੀ ਮੀਤ ਸਮਾਨਿ॥

ਕਹੁ ਨਾਨਕ ਸੁਨਿ ਰੇ ਮਨਾ ਮੁਕਤਿ ਤਾਹਿ ਤੈ ਜਾਨਿ॥੧੫॥

*(ਸਲੋਕ ਮ: ੯, ੧੪੨੭-੫)*

(ੜ) ਜਿਹ ਘਟਿ ਸਿਮਰਨੁ ਰਾਮ ਕੋ ਸੋ ਨਰੁ ਮੁਕਤਾ ਜਾਨੁ॥
ਤਿਹਿ ਨਰ ਹਰਿ ਅੰਤਰੁ ਨਹੀ ਨਾਨਕ ਸਾਚੀ ਮਾਨੁ॥੪੩॥

*(ਸਲੋਕ ਮ: ੯, ੧੪੨੮-੧੪)*

## ਮੁਕਰ ਜਾਣਾ (੨੦੨੫)

ਵਚਨ ਕਰਕੇ ਖਿਸਕ ਜਾਣਾ, ਇਕਰਾਰ ਕਰਕੇ ਪਾਸਾ ਵਟਣਾ, ਵਚਨ ਬਧ ਹੋ ਕੇ ਫਿਰ ਜਾਣਾ। ਦੇਖੋ "ਨਿਕਟਿ ਪੇਖੁ ਪ੍ਰਭ ਕਉ", "ਨੇੜੇ ਅਤੇ ਦੂਰ"।

(ੳ) ਜਿਉ ਜਾਨਹੁ ਤਿਉ ਰਾਖੁ ਹਰਿ ਪ੍ਰਭ ਤੇਰਿਆ॥
ਕੇਤੇ ਗਨਉ ਅਸੰਖ ਅਵਗਣ ਮੇਰਿਆ॥
ਅਸੰਖ ਅਵਗਣ ਖਤੇ ਫੇਰੇ ਨਿਤਪ੍ਰਤਿ ਸਦ ਭੂਲੀਐ॥
ਮੋਹ ਮਗਨ ਬਿਕਰਾਲ ਮਾਇਆ ਤਉ ਪ੍ਰਸਾਦੀ ਘੂਲੀਐ॥
ਲੂਕ ਕਰਤ ਬਿਕਾਰ ਬਿਖੜੇ ਪ੍ਰਭ ਨੇਰਹੂ ਤੇ ਨੇਰਿਆ॥
ਬਿਨਵੰਤਿ ਨਾਨਕ ਦਇਆ ਧਾਰਹੁ ਕਾਢਿ ਭਵਜਲ ਫੇਰਿਆ॥੧॥

*(ਜੈਤਸਰੀ ਮ: ੫, ਛੰਤ, ੭੦੪-੯)*

(ਅ) ਸੋ ਐਸਾ ਦਾਤਾਰੁ ਮਨਹੁ ਨ ਵੀਸਰੈ॥ ਘੜੀ ਨ ਮੁਹਤੁ ਚਸਾ ਤਿਸੁ ਬਿਨੁ ਨਾ ਸਰੈ॥
ਅੰਤਰਿ ਬਾਹਰਿ ਸੰਗਿ ਕਿਆ ਕੋ ਲੁਕਿ ਕਰੈ॥ ਜਿਸੁ ਪਤਿ ਰਖੈ ਆਪਿ ਸੋ ਭਵਜਲੁ ਤਰੈ॥

*(ਰਾਮਕਲੀ ਵਾਰ ਮ: ੫, ੯੫੮-੨)*

(ੲ) ਲੂਕਿ ਕਮਾਨੋ ਸੋਈ ਤੁਮ੍ ਪੇਖਿਓ ਮੂੜ ਮੁਗਧ ਮੁਕਰਾਨੀ॥
ਆਪ ਕਮਾਨੇ ਕਉ ਲੇ ਬਾਂਧੇ ਫਿਰਿ ਪਾਛੈ ਪਛੁਤਾਨੀ॥੧॥
ਪ੍ਰਭ ਮੇਰੇ ਸਭ ਬਿਧਿ ਆਗੈ ਜਾਨੀ॥
ਭ੍ਰਮ ਕੇ ਮੂਸੇ ਤੂੰ ਰਾਖਤ ਪਰਦਾ ਪਾਛੈ ਜੀਅ ਕੀ ਮਾਨੀ॥੧॥ਰਹਾਉ॥
ਜਿਤੁ ਜਿਤੁ ਲਾਏ ਤਿਤੁ ਤਿਤੁ ਲਾਗੇ ਕਿਆ ਕੋ ਕਰੈ ਪਰਾਨੀ॥
ਬਖਸਿ ਲੈਹੁ ਪਾਰਬ੍ਰਹਮ ਸੁਆਮੀ ਨਾਨਕ ਸਦ ਕੁਰਬਾਨੀ॥੨॥

*(ਆਸਾ ਮ: ੫, ੪੦੩-੧੧)*

(ਸ) ਤੂ ਭਰਪੂਰਿ ਜਾਨਿਆ ਮੈ ਦੂਰਿ॥ ਜੋ ਕਛੁ ਕਰੀ ਸੁ ਤੇਰੈ ਹਦੂਰਿ॥
ਤੂ ਦੇਖਹਿ ਹਉ ਮੁਕਰਿ ਪਾਉ॥ ਤੇਰੈ ਕੰਮਿ ਨ ਤੇਰੈ ਨਾਇ॥੨॥

*(ਸਿਰੀ ਮ: ੧, ੨੫-੮)*

(ਹ) ਹਰਿ ਅੰਤਰਿ ਨਾਲੇ ਬਾਹਰਿ ਨਾਲੇ ਕਹੁ ਤਿਸੁ ਪਾਸਹੁ ਮਨ ਕਿਆ ਚੋਰਈਐ॥
ਨਿਹਕਪਟ ਸੇਵਾ ਕੀਜੈ ਹਰਿ ਕੇਰੀ ਤਾਂ ਮੇਰੇ ਮਨ ਸਰਬ ਸੁਖ ਪਈਐ॥੩॥

*(ਗੋਂਡ ਮ: ੪, ੮੬੧-੧੫)*

(ਕ) ਸਾਚਾ ਸਚੁ ਸੋਈ ਅਵਰੁ ਨ ਕੋਈ॥ ਜਿਨਿ ਸਿਰਜੀ ਤਿਨ ਹੀ ਫੁਨਿ ਗੋਈ॥

ਜਿਉ ਭਾਵੈ ਤਿਉ ਰਾਖਹੁ ਰਹਣਾ ਤੁਮ ਸਿਉ ਕਿਆ ਮੁਕਰਾਈ ਹੇ॥੧॥

*(ਮਾਰੂ ਮ: ੧, ਸੋਲਹੇ, ੧੦੨੦-੧੧)*

(ਖ) ਦੇਦੇ ਤੋਟਿ ਨ ਆਵੈ ਸਾਚੇ॥ ਲੈ ਲੈ ਮੁਕਰਿ ਪਉਦੇ ਕਾਚੇ॥
ਮੂਲੁ ਨ ਬੂਝਹਿ ਸਾਚਿ ਨ ਰੀਝਹਿ ਦੂਜੈ ਭਰਮਿ ਭੁਲਾਈ ਹੇ॥੩॥

*(ਮਾਰੂ ਮ: ੧, ਸੋਲਹੇ, ੧੦੨੪-੧੪)*

(ਗ) ਕੇਤੇ ਲੈ ਲੈ ਮੁਕਰੁ ਪਾਹਿ॥ ਕੇਤੇ ਮੂਰਖ ਖਾਹੀ ਖਾਹਿ॥

*(ਜਪੁ, ੫-੧੨)*

(ਘ) ਖਾਦਾ ਪੈਨਦਾ ਮੂਕਰਿ ਪਾਇ॥ ਤਿਸ ਨੋ ਜੋਹਹਿ ਦੂਤ ਧਰਮ ਰਾਇ॥੧॥
ਤਿਸੁ ਸਿਉ ਬੇਮੁਖੁ ਜਿਨਿ ਜੀਉ ਪਿੰਡੁ ਦੀਨਾ॥ ਕੋਟਿ ਜਨਮ ਭਰਮਹਿ ਬਹੁ ਜੂਨਾ॥੧॥ਰਹਾਉ॥

*(ਗਉੜੀ ਮ: ੫, ੧੯੫-੯)*

## ਮੁਕਲਾਵਾ (੨੦੨੬)

ਜਦ ਲੜਕੀ ਵਿਆਹ ਤੋਂ ਪਿੱਛੋਂ ਸਹੁਰੇ ਘਰ ਜਾਣ ਵਾਸਤੇ ਮਾਪਿਆਂ ਤੋਂ ਇਜਾਜ਼ਤ ਲੈਂਦੀ ਤਾਂ ਉਸ ਰਸਮ ਨੂੰ ਮੁਕਲਾਵਾ ਕਿਹਾ ਜਾਂਦਾ ਹੈ। ਮੁਕਲਾਵੇ ਜਾਣਾ ਹਰ ਲੜਕੀ ਵਾਸਤੇ ਲਾਜ਼ਮੀ ਹੈ। ਇਸੇ ਪ੍ਰਕਾਰ ਹਰ ਜੀਵ ਇਸਤ੍ਰੀ ਵਾਸਤੇ ਆਪਣਾ ਜੀਵਨ ਪੇਕੇ ਘਰ (ਇਸ ਸੰਸਾਰ ਵਿਚ) ਭੋਗਣ ਤੋਂ ਉਪਰੰਤ ਸਹੁਰੇ ਘਰ ਜਾਣਾ ਹੀ ਪੈਂਦਾ ਹੈ। ਇਸ ਪਰਥਾਇ ਪਾਵਨ ਗੁਰਬਾਣੀ ਦੇ ਕੁਝ ਉਦਾਰ੍ਹਣ ਦਰਜ ਕੀਤੇ ਜਾ ਰਹੇ ਹਨ। ਦੇਖੋ, "ਪੇਕੇ ਘਰ ਦਾ ਜੀਵਨ"।

(ੳ) ਸਭਨਾ ਸਾਹੁਰੈ ਵੰਞਣਾ ਸਭਿ ਮੁਕਲਾਵਣਹਾਰ॥
ਨਾਨਕ ਧੰਨੁ ਸੋਹਾਗਣੀ ਜਿਨ ਸਹ ਨਾਲਿ ਪਿਆਰੁ॥੪॥

*(ਸਿਰੀ ਮ: ੫, ੫੦-੧੯)*

(ਅ) ਦੇਖਹੁ ਲੋਗਾ ਕਲਿ ਕੋ ਭਾਉ॥ ਸੁਤਿ ਮੁਕਲਾਈ ਅਪਨੀ ਮਾਉ॥੧॥ਰਹਾਉ॥

*(ਬਸੰਤੁ ਕਬੀਰ, ੧੧੯੪-੩)*

## ਮੁਕਾਮ (੨੦੨੭)

ਭਾਵ ਠਹਿਰਨ ਦੀ ਥਾਂ, ਜਗ੍ਹਾ, ਪੜਾਅ, ਮੰਜ਼ਿਲ, ਦਰਜਾ, ਮਰਤਬਾ। ਇਹ ਅਰਬੀ ਭਾਸ਼ਾ ਦਾ ਸ਼ਬਦ ਹੈ।

(ੳ) ਦਿਲ ਮਹਿ ਜਾਨਹੁ ਸਭ ਫਿਲਹਾਲਾ॥ ਖਿਲਖਾਨਾ ਬਿਰਾਦਰ ਹਮੂ ਜੰਜਾਲਾ॥
ਮੀਰ ਮਲਕ ਉਮਰੇ ਫਾਨਾਇਆ ਏਕ ਮੁਕਾਮ ਖੁਦਾਇ ਦਰਾ॥੮॥

*(ਮਾਰੂ ਮ: ੫, ਸੋਲਹੇ, ੧੦੮੪-੩)*

(ਅ) ਦਖਨ ਦੇਸਿ ਹਰੀ ਕਾ ਬਾਸਾ ਪਛਿਮਿ ਅਲਹ ਮੁਕਾਮਾ॥
ਦਿਲ ਮਹਿ ਖੋਜਿ ਦਿਲੈ ਦਿਲਿ ਖੋਜਹੁ ਏਹੀ ਠਉਰ ਮੁਕਾਮਾ॥੨॥

*(ਪ੍ਰਭਾਤੀ ਕਬੀਰ, ੧੩੪੯-੧੩)*

(ੲ) ਮੁਕਾਮੁ ਕਰਿ ਘਰਿ ਬੈਸਣਾ ਨਿਤ ਚਲਣੈ ਕੀ ਧੋਖ॥
ਮੁਕਾਮੁ ਤਾ ਪਰੁ ਜਾਣੀਐ ਜਾ ਰਹੈ ਨਿਹਚਲੁ ਲੋਕ॥੧॥

*(ਸਿਰੀ ਮ: ੧, ੬੪-੪)*

## ਮੁਖ ਉਜਲ (੨੦੨੮)

ਜਿਸ ਮੁਖੜੇ ਤੇ ਕੋਈ ਕਾਲਖ ਦਾ ਦਾਗ਼ ਨਾ ਹੋਵੇ, ਜੋ ਇਜ਼ਤਦਾਰ ਹੋਵੇ, ਜੋ ਪਤਿ ਪਰਵਾਨ ਹੋਵੇ, ਜਿਸ ਦਾ ਨਾਮ ਨੇਕੀ ਦੇ ਕਾਰਣ ਰੌਸ਼ਨ ਹੋਵੇ, ਜਸ ਖਟਣ ਦੀ ਕ੍ਰਿਆ, ਪਤਵੰਤੇ ਹੋਣ ਦਾ ਭਾਵ, ਸਨਮਾਨਿਤ ਹੋਣ ਦਾ ਭਾਵ, ਦਰਗਹ ਵਿਚ ਪਤਿਵੰਤਾ ਹੋਣ ਦੀ ਕ੍ਰਿਆ।

(ੳ) ਸਿਖਹੁ ਸਬਦੁ ਪਿਆਰਿਹੋ ਜਨਮ ਮਰਨ ਕੀ ਟੇਕ॥
ਮੁਖ਼ੁ ਊਜਲੁ ਸਦਾ ਸੁਖੀ ਨਾਨਕ ਸਿਮਰਤ ਏਕ॥੧॥

*(ਰਾਮਕਲੀ ਮ: ੫, ੯੧੬-੬)*

(ਅ) ਕਹੁ ਨਾਨਕ ਗੁਣ ਗਾਈਅਹਿ ਨੀਤ॥ ਮੁਖ ਊਜਲ ਹੋਇ ਨਿਰਮਲ ਚੀਤ॥੪॥

*(ਆਸਾ ਮ: ੫, ੩੭੬-੧)*

(ੲ) ਗੁਰੂ ਗੁਰੂ ਜਪਿ ਮੀਤ ਹਮਾਰੇ॥ ਮੁਖ ਊਜਲ ਹੋਵਹਿ ਦਰਬਾਰੇ॥੧॥ਰਹਾਉ॥

*(ਗਉੜੀ ਮ: ੫, ੧੯੦-੧੨)*

(ਸ) ਨੀਕੇ ਗੁਣ ਗਾਉ ਮਿਟਹੀ ਰੋਗ॥
ਮੁਖ ਊਜਲ ਮਨੁ ਨਿਰਮਲ ਹੋਈ ਹੈ ਤੇਰੋ ਰਹੈ ਈਹਾ ਊਹਾ ਲੋਗੁ॥੧॥ਰਹਾਉ॥

*(ਟੋਡੀ ਮ: ੫, ੭੧੩-੧੨)*

(ਹ) ਮੁਖ ਸੁਹਾਵੇ ਨਾਮੁ ਚਉ ਆਠ ਪਹਰ ਗੁਣ ਗਾਉ॥
ਨਾਨਕ ਦਰਗਹ ਮੰਨੀਅਹਿ ਮਿਲੀ ਨਿਥਾਵੇ ਥਾਉ॥੩॥

*(ਮਾਰੂ ਵਾਰ ਮ: ੫, ੧੦੯੮-੬)*

## ਮੁਖ ਰੇਤ (੨੦੨੯)

ਮੂੰਹ ਵਿਚ ਰੇਤਾ ਪੈ ਜਾਣਾ, ਸੁਆਦ ਕਿਰਕਿਰਾ ਹੋ ਜਾਣਾ, ਭੋਜਨ ਦਾ ਰਸ ਖ਼ਰਾਬ ਹੋ ਜਾਣਾ, ਆਤਮਿਕ ਰਸ ਕਿਰਕਿਰਾ ਹੋ ਜਾਣਾ।

(ੳ) ਕਬੀਰ ਅਵਰਹ ਕਉ ਉਪਦੇਸਤੇ ਮੁਖ ਮੈ ਪਰਿ ਹੈ ਰੇਤੁ॥
ਰਾਸਿ ਬਿਰਾਨੀ ਰਾਖਤੇ ਖਾਯਾ ਘਰ ਕਾ ਖੇਤੁ॥੯੮॥

*(ਸਲੋਕ ਕਬੀਰ, ੧੩੬੯-੧੩)*

## ਮੁੱਠੇ ਜਾਣਾ (੨੦੩੦)

ਠੱਗੇ ਜਾਣਾ, ਲੁੱਟੇ ਜਾਣਾ, ਮੁਛਿਆ ਜਾਣਾ, ਕਟਿਆ ਜਾਣਾ, ਧੋਖੇ ਵਿਚ ਆ ਜਾਣਾ। ਹੋਰ ਜਾਣਕਾਰੀ ਵਾਸਤੇ ਦੇਖੋ, "ਚੋਰ ਚੋਰੀ", "ਠੱਗ ਅਤੇ ਠੱਗੀ"।

(ੳ) ਕੂੜੁ ਬੋਲਿ ਮੁਰਦਾਰੁ ਖਾਇ॥ ਅਵਰੀ ਨੋ ਸਮਝਾਵਣਿ ਜਾਇ॥
ਮੁਠਾ ਆਪਿ ਮੁਹਾਏ ਸਾਥੈ॥ ਨਾਨਕ ਐਸਾ ਆਗੂ ਜਾਪੈ॥੧॥

*(ਮਾਝ ਵਾਰ ਮ: ੧, ੧੩੯-੧੯)*

(ਅ) ਜਾ ਤੂੰ ਤਾ ਕਿਆ ਹੋਰਿ ਮੈ ਸਚੁ ਸੁਣਾਈਐ॥ ਮੁਠੀ ਧੰਧੈ ਚੋਰਿ ਮਹਲੁ ਨ ਪਾਈਐ॥
ਏਨੈ ਚਿਤਿ ਕਠੋਰਿ ਸੇਵ ਗਵਾਈਐ॥ ਜਿਤੁ ਘਟਿ ਸਚੁ ਨ ਪਾਇ ਸੁ ਭੰਨਿ ਘੜਾਈਐ॥

*(ਮਾਝ ਵਾਰ ਮ: ੧, ੧੪੬-੫)*

(ੲ) ਮੁਠੜੇ ਸੇਈ ਸਾਥ ਜਿਨੀ ਸਚੁ ਨ ਲਦਿਆ॥

ਨਾਨਕ ਸੇ ਸਾਬਾਸਿ ਜਿਨੀ ਗੁਰ ਮਿਲਿ ਇਕੁ ਪਛਾਣਿਆ॥੨॥

*(ਗਉੜੀ ਵਾਰ ਮ: ੫, ੩੧੯-੫)*

(ਸ੍ਰ) ਮੁੰਧੇ ਕੂੜਿ ਮੁਠੀ ਕੂੜਿਆਰਿ॥ ਪਿਰੁ ਪ੍ਰਭੁ ਸਾਚਾ ਸੋਹਣਾ ਪਾਈਐ ਗੁਰ ਬੀਚਾਰਿ॥੧॥ਰਹਾਉ॥

*(ਸਿਰੀ ਮ: ੩, ੩੮-੧)*

(ਹ) ਮਨਮੁਖੀਆ ਸਿਰਿ ਮਾਰ ਵਾਦਿ ਖਪਾਈਐ॥ ਠਗਿ ਮੁਠੀ ਕੂੜਿਆਰ ਬੰਨ੍ਹਿ ਚਲਾਈਐ॥੭॥

*(ਆਸਾ ਮ: ੧, ੪੨੦-੨)*

(ਕ) ਸੁਣਿਅਹੁ ਕੰਤ ਮਹੇਲੀਹੋ ਪਿਰੁ ਸੇਵਿਹੁ ਸਬਦਿ ਵੀਚਾਰਿ॥
ਅਵਗਣਵੰਤੀ ਪਿਰੁ ਨ ਜਾਣਈ ਮੁਠੀ ਰੋਵੈ ਕੰਤ ਵਿਸਾਰਿ॥

*(ਵਡਹੰਸੁ ਮ: ੩, ੫੮੩-੭)*

(ਖ) ਮਿਠੈ ਮਖੁ ਮੁਆ ਕਿਉ ਲਏ ਓਡਾਰੀ॥ ਹਸਤੀ ਗਰਤਿ ਪਇਆ ਕਿਉ ਤਰੀਐ ਤਾਰੀ॥
ਤਰਣੁ ਦੁਹੇਲਾ ਭਇਆ ਖਿਨ ਮਹਿ ਖਸਮੁ ਚਿਤਿ ਨ ਆਇਓ॥
ਦੂਖਾ ਸਜਾਈ ਗਣਤ ਨਾਹੀ ਕੀਆ ਅਪਣਾ ਪਾਇਓ॥
ਗੁਝਾ ਕਮਾਣਾ ਪ੍ਰਗਟੁ ਹੋਆ ਈਤ ਉਤਹਿ ਖੁਆਰੀ॥
ਨਾਨਕ ਸਤਿਗੁਰ ਬਾਝੁ ਮੂਠਾ ਮਨਮੁਖੋ ਅਹੰਕਾਰੀ॥੩॥

*(ਆਸਾ ਮ: ੫, ਛੰਤ, ੪੬੦-੫)*

(ਗ) ਨਾਮ ਬਿਨਾ ਸਭੁ ਝੂਠੁ ਪਰਾਨੀ॥
ਗੋਵਿਦ ਭਜਨ ਬਿਨੁ ਅਵਰ ਸੰਗਿ ਰਾਤੇ ਤੇ ਸਭਿ ਮਾਇਆ ਮੂਠੁ ਪਰਾਨੀ॥੧॥ਰਹਾਉ॥

*(ਰਾਮਕਲੀ ਮ: ੫, ੮੯੦-੬)*

(ਘ) ਜਾਗਤੁ ਬਿਗਸੈ ਮੂਠੋ ਅੰਧਾ॥ ਗਲਿ ਫਾਹੀ ਸਿਰਿ ਮਾਰੇ ਧੰਧਾ॥
ਆਸਾ ਆਵੈ ਮਨਸਾ ਜਾਇ॥ ਉਰਝੀ ਤਾਣੀ ਕਿਛੁ ਨ ਬਸਾਇ॥੧॥

*(ਪ੍ਰਭਾਤੀ ਮ: ੧, ੧੩੩੦-੮)*

## ਮੁਤੀ (੨੦੩੧)

ਛੁੱਟੜ, ਜੋ ਛੱਡ ਦਿੱਤੀ ਹੋਵੇ, ਜਿਸ ਨੂੰ ਤਿਲਾਂਜਲੀ ਦਿੱਤੀ ਗਈ ਹੋਵੇ। ਹੋਰ ਜਾਣਕਾਰੀ ਵਾਸਤੇ ਦੇਖੋ, "ਛੁਟੱੜ", ਤਲਾਕ ਦਿਤੀ ਹੋਈ, ਤਰਕ ਕੀਤੀ ਹੋਈ, ਰੱਸਾ ਢਾਲਿਆ ਹੋਇਆ, ਆਜ਼ਾਦ ਕੀਤੀ ਹੋਈ, ਮੁਕਤ ਕੀਤੀ ਹੋਈ, ਕਬਜ਼ੇ ਵਿਚੋਂ ਛੱਡੀ ਹੋਈ, ਤਿਆਗੀ ਹੋਈ, ਦੂਰ ਕਰਨ ਦੀ ਕ੍ਰਿਆ, ਨਜ਼ਰੋਂ ਪਰ੍ਹੇ ਕਰ ਦੇਣਾ, ਮੱਥੇ ਨਾ ਲਗਣ ਦੇਣੀ।

(ੳ) ਪਿਰ ਕੀ ਨਾਰਿ ਸੁਹਾਵਣੀ ਮੁਤੀ ਸੋ ਕਿਤੁ ਸਾਦਿ॥
ਪਿਰ ਕੈ ਕਾਮਿ ਨ ਆਵਈ ਬੋਲੇ ਫਾਦਿਲੁ ਬਾਦਿ॥
ਦਰਿ ਘਰਿ ਢੋਈ ਨਾ ਲਹੈ ਛੂਟੀ ਦੂਜੈ ਸਾਦਿ॥੫॥

*(ਸਿਰੀ ਮ: ੧, ੫੬-੬)*

(ਅ) ਕਾਮਣਿ ਕਾਮਿ ਨ ਆਵਈ ਖੋਟੀ ਅਵਗਣਿਆਰਿ॥
ਨਾ ਸੁਖੁ ਪੇਈਐ ਸਾਹੁਰੈ ਝੂਠਿ ਜਲੀ ਵੇਕਾਰਿ॥ ਆਵਣੁ ਵੰਞਣੁ ਡਾਖੜੋ ਛੋਡੀ ਕੰਤਿ ਵਿਸਾਰਿ॥੪॥

*(ਸਿਰੀ ਮ: ੧, ੫੬-੫)*

(ੲ) ਬਿਨੁ ਸਬਦ ਪਿਆਰੇ ਕਉਣੁ ਦੁਤਰੁ ਤਾਰੇ ਮਾਇਆ ਮੋਹਿ ਖੁਆਈ॥
ਕੂੜਿ ਵਿਗੁਤੀ ਤਾ ਪਿਰਿ ਮੁਤੀ ਸਾ ਧਨ ਮਹਲੁ ਨ ਪਾਈ॥

*(ਗਉੜੀ ਪੂਰਬੀ ਮ: ੩, ਛੰਤ, ੨੪੪-੩)*

(ਸ) ਲੇਫੁ ਨਿਹਾਲੀ ਪਟ ਕੀ ਕਾਪੜੁ ਅੰਗਿ ਬਣਾਇ॥
ਪਿਰੁ ਮੁਤੀ ਡੋਹਾਗਣੀ ਤਿਨ ਡੁਖੀ ਰੈਣਿ ਵਿਹਾਇ॥੪॥
ਕਿਤੀ ਚਖਉ ਸਾਡੜੇ ਕਿਤੀ ਵੇਸ ਕਰੇਉ॥
ਪਿਰ ਬਿਨੁ ਜੋਬਨੁ ਬਾਦਿ ਗਇਅਮੁ ਵਾਢੀ ਝੂਰੇਦੀ ਝੂਰੇਉ॥੫॥

*(ਮਾਰੂ ਮ: ੧, ਕਾਫੀ, ੧੦੧੪-੧੯)*

(ਹ) ਅਸੁਨਿ ਆਉ ਪਿਰਾ ਸਾ ਧਨ ਝੂਰਿ ਮੁਈ॥ ਤਾ ਮਿਲੀਐ ਪ੍ਰਭ ਮੇਲੇ ਦੂਜੈ ਭਾਇ ਖੁਈ॥
ਝੂਠਿ ਵਿਗੁਤੀ ਤਾ ਪਿਰ ਮੁਤੀ ਕੁਕਹ ਕਾਹ ਸਿ ਫੁਲੇ॥
ਆਗੈ ਘਾਮ ਪਿਛੈ ਰੁਤਿ ਜਾਡਾ ਦੇਖਿ ਚਲਤ ਮਨੁ ਡੋਲੇ॥

*(ਤੁਖਾਰੀ ਬਾਰਹ ਮਾਹਾ ਮ: ੧, ੧੧੦੮-੧੯)*

(ਕ) ਸੁਤੀ ਸੁਤੀ ਝਾਲੁ ਥੀਆ ਭੁਲੀ ਵਾਟੜੀਆਸੁ ਜੀਉ॥
ਤੈ ਸਹ ਨਾਲਹੁ ਮੁਤੀਅਸੁ ਦੁਖਾ ਕੂੰ ਧਰੀਆਸੁ ਜੀਉ॥

*(ਸੂਹੀ ਮ: ੧, ਕੁਚਜੀ, ੭੬੨-੧੨)*

## ਮੁਦਤਿ ਪਈ ਚਿਰਾਣਿਆ (੨੦੩੨)

ਭਾਵ ਵਾਹਿਗੁਰੂ ਨਾਲੋਂ ਵਿਛੁੜਿਆਂ ਨੂੰ ਬਹੁਤ ਲੰਬਾ ਅਰਸਾ ਹੋ ਗਿਆ ਹੈ।

(ੳ) ਸੁਨਹੁ ਰੇ ਤੂ ਕਉਨੁ ਕਹਾ ਤੇ ਆਇਓ॥
ਏਤੀ ਨ ਜਾਨਉ ਕੇਤੀਕ ਮੁਦਤਿ ਚਲਤੇ ਖਬਰਿ ਨ ਪਾਇਓ॥੧॥ਰਹਾਉ॥

*(ਮਾਰੂ ਮ: ੫, ੯੯੯-੧੬)*

(ਅ) ਭੋਰੇ ਭੋਰੇ ਰੂਹੜੇ ਸੇਵੇਦੇ ਆਲਕੁ॥ ਮੁਦਤਿ ਪਈ ਚਿਰਾਣੀਆ ਫਿਰਿ ਕਡੂ ਆਵੈ ਰੁਤਿ॥੩॥

*(ਮਾਰੂ ਵਾਰ ਮ: ੫, ੧੦੯੫-੧੯)*

## ਮੁੰਧ ਇਆਣੀ (੨੦੩੩)

ਬੇ-ਸਮਝ ਜੀਵ ਇਸਤ੍ਰੀ, ਗਿਆਨ ਹੀਣ ਜੀਵ ਇਸਤ੍ਰੀ, ਅਨਜਾਣ, ਭੁਲੜ, ਬੱਚਾ ਜਿਸ ਨੂੰ ਸਮਝ ਨਹੀਂ ਹੈ। ਜੀਵ ਇਸਤ੍ਰੀ ਇਸ ਵਾਸਤੇ ਇਆਣੀ ਹੈ ਕਿ ਇਹ ਧਾਰਮਿਕ ਗ੍ਰੰਥਾਂ ਦੁਆਰਾ ਦਰਸਾਈ ਤਾਲੀਮ ਗ੍ਰਹਿਣ ਨਹੀਂ ਕਰਦੀ ਹੈ, ਸਾਧ ਸੰਗਤ ਵਿਚ ਜੁੜ ਕੇ ਸ਼ਬਦ ਦੀ ਵੀਚਾਰ ਨਹੀਂ ਸੁਣਦੀ ਹੈ, ਮੰਨਨ ਨਹੀਂ ਕਰਦੀ ਹੈ।

(ੳ) ਮੁੰਧ ਇਆਣੀ ਪੇਈਅੜੈ ਕਿਉ ਕਰਿ ਹਰਿ ਦਰਸਨੁ ਪਿਖੈ॥
ਹਰਿ ਹਰਿ ਅਪਨੀ ਕਿਰਪਾ ਕਰੇ ਗੁਰਮੁਖਿ ਸਾਹੁਰੜੈ ਕੰਮ ਸਿਖੈ॥

*(ਸਿਰੀ ਮ: ੪, ਛੰਤ, ੭੮-੮)*

(ਅ) ਮੁੰਧ ਇਆਣੀ ਭੋਲੀ ਨਿਗੁਣੀਆ ਜੀਉ ਪਿਰੁ ਅਗਮ ਅਪਾਰਾ॥
ਆਪੇ ਮੇਲਿ ਮਿਲੀਐ ਜੀਉ ਆਪੇ ਬਖਸਣਹਾਰਾ॥

*(ਗਉੜੀ ਮ: ੩, ਛੰਤ, ੨੪੫-੧੨)*

(ੲ) ਮੁੰਧ ਇਆਣੀ ਮਨਮੁਖੀ ਫਿਰਿ ਆਵਣ ਜਾਣਾ ਅੰਙੁ॥
ਹਰਿ ਪ੍ਰਭੁ ਚਿਤਿ ਨ ਆਇਓ ਮਨਿ ਦੂਜਾ ਭਾਉ ਸਹਲੰਙੁ॥੨॥

*(ਸੂਹੀ ਮ: ੪, ੭੩੨-੨)*

(ਸ) ਮੁੰਧੇ ਤੂ ਚਲੁ ਗੁਰ ਕੈ ਭਾਇ॥ ਅਨਦਿਨੁ ਰਾਵਹਿ ਪਿਰੁ ਆਪਣਾ ਸਹਜੇ ਸਚਿ ਸਮਾਇ॥੧॥ਰਹਾਉ॥

*(ਸਿਰੀ ਮ: ੩, ੩੮-੧੦)*

(ਹ) ਮੁੰਧ ਰੈਣਿ ਦੁਹੇਲੜੀਆ ਜੀਉ ਨੀਦ ਨ ਆਵੈ॥ ਸਾ ਧਨ ਦੁਬਲੀਆ ਜੀਉ ਪਿਰ ਕੈ ਹਾਵੈ॥
ਧਨ ਥੀਈ ਦੁਬਲਿ ਕੰਤ ਹਾਵੈ ਕੇਵ ਨੈਣੀ ਦੇਖਏ॥
ਸੀਗਾਰ ਮਿਠ ਰਸ ਭੋਗ ਭੋਜਨ ਸਭੁ ਝੂਠੁ ਕਿਤੈ ਨ ਲੇਖਏ॥
ਮੈ ਮਤ ਜੋਬਨਿ ਗਰਬਿ ਗਾਲੀ ਦੁਧਾ ਥਣੀ ਨ ਆਵਏ॥
ਨਾਨਕ ਸਾ ਧਨ ਮਿਲੈ ਮਿਲਾਈ ਬਿਨੁ ਪਿਰ ਨੀਦ ਨ ਆਵਏ॥੧॥
ਮੁੰਧ ਨਿਮਾਨੜੀਆ ਜੀਉ ਬਿਨੁ ਧਨੀ ਪਿਆਰੇ॥
ਕਿਉ ਸੁਖੁ ਪਾਵੈਗੀ ਬਿਨੁ ਉਰ ਧਾਰੇ॥ ਨਾਹ ਬਿਨੁ ਘਰ ਵਾਸੁ ਨਾਹੀ ਪੁਛਹੁ ਸਖੀ ਸਹੇਲੀਆ॥
ਬਿਨੁ ਨਾਮ ਪ੍ਰੀਤਿ ਪਿਆਰੁ ਨਾਹੀ ਵਸਹਿ ਸਾਚਿ ਸੁਹੇਲੀਆ॥

*(ਗਉੜੀ ਪੂਰਬੀ ਮ: ੧, ਛੰਤ, ੨੪੨-੭)*

(ਕ) ਸਾਜਨ ਦੇਸਿ ਵਿਦੇਸੀਅੜੇ ਸਾਨੇਹੜੇ ਦੇਦੀ॥ ਸਾਰਿ ਸਮਾਲੇ ਤਿਨ ਸਜਣਾ ਮੁੰਧ ਨੈਣ ਭਰੇਦੀ॥
ਮੁੰਧ ਨੈਣ ਭਰੇਦੀ ਗੁਣ ਸਾਰੇਦੀ ਕਿਉ ਪ੍ਰਭ ਮਿਲਾ ਪਿਆਰੇ॥
ਮਾਰਗੁ ਪੰਥੁ ਨ ਜਾਣਉ ਵਿਖੜਾ ਕਿਉ ਪਾਈਐ ਪਿਰੁ ਪਾਰੇ॥
ਸਤਿਗੁਰ ਸਬਦੀ ਮਿਲੈ ਵਿਛੁੰਨੀ ਤਨੁ ਮਨੁ ਆਗੈ ਰਾਖੈ॥
ਨਾਨਕ ਅੰਮ੍ਰਿਤ ਬਿਰਖੁ ਮਹਾ ਰਸ ਫਲਿਆ ਮਿਲਿ ਪ੍ਰੀਤਮ ਰਸੁ ਚਾਖੈ॥੩॥

*(ਤੁਖਾਰੀ ਬਾਰਹ ਮਾਹਾ ਮ:੧, ੧੧੧੧-੧੬)*

(ਖ) ਮੁੰਧ ਨਵੇਲੜੀਆ ਗੋਇਲਿ ਆਈ ਰਾਮ॥ ਮਟੁਕੀ ਡਾਰਿ ਧਰੀ ਹਰਿ ਲਿਵ ਲਾਈ ਰਾਮ॥
ਸਚਿ ਨਵੇਲੜੀਏ ਜੋਬਨਿ ਬਾਲੀ ਰਾਮ॥ ਆਉ ਨ ਜਾਉ ਕਹੀ ਅਪਨੇ ਸਹ ਨਾਲੀ ਰਾਮ॥

*(ਬਿਲਾਵਲੁ ਮ: ੧, ਛੰਤ, ੮੪੩-੬, ੯)*

## ਮੁਨਾਦੀ ਕਰਨੀ (੨੦੩੪)

ਹੋਕਾ ਦੇਣਾ, ਢੰਡੋਰਾ ਦੇਣਾ, ਡੌਂਡੀ ਦੇਣੀ, ਇਤਲਾਹ ਦੇਣੀ, ਖ਼ਬਰਦਾਰ ਕਰਨਾ, ਸਾਵਧਾਨ ਕਰਨਾ, ਆਉਣ ਵਾਲੇ ਖ਼ਤਰੇ ਤੋਂ ਆਗਾਹ ਕਰਨਾ।

(ੳ) ਫੁਰਮਾਨੀ ਹੈ ਕਾਰ ਖਸਮਿ ਪਠਾਇਆ॥ ਤਬਲਬਾਜ ਬੀਚਾਰ ਸਬਦਿ ਸੁਣਾਇਆ॥
ਇਕਿ ਹੋਏ ਅਸਵਾਰ ਇਕਨਾ ਸਾਖਤੀ॥ ਇਕਨੀ ਬਧੇ ਭਾਰ ਇਕਨਾ ਤਾਖਤੀ॥੧੦॥

*(ਮਾਝ ਵਾਰ ਮ: ੧, ੧੪੨-੧੬)*

## ਮੁਨਿ ਜਨ (੨੦੩੫)

ਜਿਸ ਦਾ ਮਨ ਦੁਖ ਨਾਲ ਵਿਆਕੁਲ ਨਾ ਹੋਵੇ, ਵਿਚਾਰ ਕਰਨ ਵਾਲਾ, ਮੰਨਨਸ਼ੀਲ, ਮੌਨ ਧਾਰਨ ਕਰਨ ਵਾਲਾ ਪੁਰਸ਼, ਸਾਧੂ ਲੋਕ, ਰਿਸ਼ੀ ਲੋਕ, ਸਪਤ ਰਿਸ਼ੀ, ਜੋ ਵੇਦ ਅਤੇ ਸਾਸਤ੍ਰ ਦਾ ਗਿਆਨ ਰਖਦਾ ਅਤੇ ਗਿਆਨ ਦਿੰਦਾ ਹੋਵੇ।

(ੳ) ਬੇਦੁ ਪੁਕਾਰੇ ਵਾਚੀਐ ਬਾਣੀ ਬ੍ਰਹਮ ਬਿਆਸੁ॥ ਮੁਨਿ ਜਨ ਸੇਵਕ ਸਾਧਿਕਾ ਨਾਮਿ ਰਤੇ ਗੁਣਤਾਸੁ॥
ਸਚਿ ਰਤੇ ਸੇ ਜਿਣਿ ਗਏ ਹਉ ਸਦ ਬਲਿਹਾਰੈ ਜਾਸੁ॥੬॥

*(ਸਿਰੀ ਮ: ੧, ੫੭-੧੪)*

(ਅ) ਸਤਿਗੁਰ ਕਉ ਬਲਿ ਜਾਈਐ॥ ਜਿਤੁ ਮਿਲਿਐ ਪਰਮ ਗਤਿ ਪਾਈਐ॥
ਸੁਰਿ ਨਰ ਮੁਨਿ ਜਨ ਲੋਚਦੇ ਸੋ ਸਤਿਗੁਰਿ ਦੀਆ ਬੁਝਾਇ ਜੀਉ॥੪॥

*(ਸਿਰੀ ਮ: ੧, ੭੧-੧੯)*

(ੲ) ਸੁਰ ਸਿਧ ਗਣ ਗੰਧਰਬ ਮੁਨਿ ਜਨ ਗੁਣ ਅਨਿਕ ਭਗਤੀ ਗਾਇਆ॥
ਬਿਨਵੰਤਿ ਨਾਨਕ ਕਰਹੁ ਕਿਰਪਾ ਪਾਰਬ੍ਰਹਮ ਹਰਿ ਰਾਇਆ॥੨॥

*(ਗਉੜੀ ਮ: ੫, ਛੰਤ, ੨੪੯-੨)*

(ਸ) ਸੁਰਿ ਨਰ ਮੁਨਿ ਜਨ ਖੋਜਤੇ ਸੁਖ ਸਾਗਰ ਗੋਪਾਲ॥
ਮਨੁ ਨਿਰਮਲੁ ਮੁਖੁ ਊਜਲਾ ਹੋਇ ਨਾਨਕ ਸਾਧ ਰਵਾਲ॥੪॥

*(ਗਉੜੀ ਮ: ੫, ਥਿਤੀ, ੨੯੭-੧੨)*

(ਹ) ਇਸੁ ਭਗਤੀ ਨੋ ਸੁਰਿ ਨਰ ਮੁਨਿ ਜਨ ਲੋਚਦੇ ਵਿਣੁ ਸਤਿਗੁਰ ਪਾਈ ਨ ਜਾਇ॥
ਪੰਡਿਤ ਪੜਦੇ ਜੋਤਿਕੀ ਤਿਨ ਬੂਝ ਨ ਪਾਇ॥੨॥

*(ਆਸਾ ਮ: ੩, ੪੨੫-੪)*

(ਕ) ਪ੍ਰੀਤਮ ਕਿਉ ਬਿਸਰਹਿ ਮੇਰੇ ਪ੍ਰਾਣ ਅਧਾਰ॥
ਜਾ ਕੀ ਭਗਤਿ ਕਰਹਿ ਜਨ ਪੂਰੇ ਮੁਨਿ ਜਨ ਸੇਵਹਿ ਗੁਰ ਵੀਚਾਰਿ॥੧॥ਰਹਾਉ॥

*(ਗੂਜਰੀ ਮ: ੧, ੪੮੯-੧੦)*

(ਖ) ਘੋਖੇ ਮੁਨਿ ਜਨ ਸਿੰਮ੍ਰਿਤਿ ਪੁਰਾਨਾਂ ਬੇਦ ਪੁਕਾਰਹਿ ਘੋਖ॥
ਕ੍ਰਿਪਾ ਸਿੰਧੁ ਸੇਵਿ ਸਚੁ ਪਾਈਐ ਦੋਵੈ ਸੁਹੇਲੇ ਲੋਕ॥੧॥

*(ਧਨਾਸਰੀ ਮ: ੫, ੬੮੨-੧੬)*

(ਗ) ਮੇਰੈ ਮਾਥੈ ਲਾਗੀ ਲੇ ਧੂਰਿ ਗੋਬਿੰਦ ਚਰਨਨ ਕੀ॥
ਸੁਰਿ ਨਰ ਮੁਨਿ ਜਨ ਤਿਨਹੂ ਤੇ ਦੂਰਿ॥੧॥ਰਹਾਉ॥

*(ਧਨਾਸਰੀ ਨਾਮਦੇਵ, ੬੯੪-੩)*

(ਘ) ਹਰਿ ਸਰਣਿ ਸੂਰ ਗੁਪਾਲ॥ ਪ੍ਰਭ ਭਗਤ ਵਸਿ ਦਇਆਲ॥
ਹਰਿ ਨਿਗਮ ਲਹਹਿ ਨ ਭੇਵ॥ ਨਿਤ ਕਰਹਿ ਮੁਨਿ ਜਨ ਸੇਵ॥੬॥

*(ਬਿਲਾਵਲੁ ਮ: ੫, ੮੩੭-੧੫)*

(ਙ) ਪ੍ਰਥਮ ਆਏ ਕੁਲਖੇਤਿ ਗੁਰ ਸਤਿਗੁਰ ਪੁਰਬੁ ਹੋਆ॥
ਖਬਰਿ ਭਈ ਸੰਸਾਰਿ ਆਏ ਤ੍ਰੈ ਲੋਆ॥
ਦੇਖਣਿ ਆਏ ਤੀਨਿ ਲੋਕ ਸੁਰਿ ਨਰ ਮੁਨਿ ਜਨ ਸਭਿ ਆਇਆ॥
ਜਿਨ ਪਰਸਿਆ ਗੁਰੁ ਸਤਿਗੁਰੂ ਪੂਰਾ ਤਿਨ ਕੇ ਕਿਲਵਿਖ ਨਾਸ ਗਵਾਇਆ॥

*(ਤੁਖਾਰੀ ਮ: ੪, ਛੰਤ, ੧੧੧੬-੧੦)*

(ਚ) ਜਾ ਕਉ ਖੋਜਹਿ ਸੁਰਿ ਨਰ ਦੇਵ॥ ਮੁਨਿ ਜਨ ਸੇਖ ਨ ਲਹਹਿ ਭੇਵ॥

ਜਾ ਕੀ ਗਤਿ ਮਿਤਿ ਕਹੀ ਨ ਜਾਇ॥ ਘਟਿ ਘਟਿ ਘਟਿ ਘਟਿ ਰਹਿਆ ਸਮਾਇ॥੨॥

*(ਬਸੰਤੁ ਮ: ੫, ੧੧੮੧-੯)*

(ਛ) ਕਬੀਰ ਗੰਗ ਜਮੁਨ ਕੇ ਅੰਤਰੇ ਸਹਜ ਸੁੰਨ ਕੇ ਘਾਟ॥
ਤਹਾ ਕਬੀਰੈ ਮਟੁ ਕੀਆ ਖੋਜਤ ਮੁਨਿ ਜਨ ਬਾਟ॥੧੫੨॥

*(ਸਲੋਕ ਕਬੀਰ, ੧੩੭੨-੧੨)*

(ਜ) ਗਾਵਹਿ ਜਨਕਾਦਿ ਜੁਗਤਿ ਜੋਗੇਸੁਰ ਹਰਿ ਰਸ ਪੂਰਨ ਸਰਬ ਕਲਾ॥
ਗਾਵਹਿ ਸਨਕਾਦਿ ਸਾਧ ਸਿਧਾਦਿਕ ਮੁਨਿ ਜਨ ਗਾਵਹਿ ਅਛਲ ਛਲਾ॥

*(ਸਵਈਏ ਮ: ੧ ਕੇ, ਕਲੁ ੧੩੮੯-੧੫)*

(ਝ) ਧਰਮ ਕਰਮ ਪੂਰੈ ਸਤਿਗੁਰੁ ਪਾਈ ਹੈ॥
ਜਾ ਕੀ ਸੇਵਾ ਸਿਧ ਸਾਧ ਮੁਨਿ ਜਨ ਸੁਰਿ ਨਰ ਜਾਚਹਿ ਸਬਦ ਸਾਰੁ ਏਕ ਲਿਵ ਲਾਈ ਹੈ॥

*(ਸਵਈਏ ਮ: ੪, ਕੇ, ਨਲ੍ਯ, ੧੩੯੮-੧੫)*

(ਞ) ਸਭਿ ਸਿਧ ਸਾਧਿਕ ਮੁਨਿ ਜਨਾ ਮਨਿ ਭਾਵਨੀ ਹਰਿ ਧਿਆਇਓ॥
ਅਪਰੰਪਰੋ ਪਾਰਬ੍ਰਹਮੁ ਸੁਆਮੀ ਹਰਿ ਅਲਖੁ ਗੁਰੂ ਲਖਾਇਓ॥੧॥ਰਹਾਉ॥

*(ਮਾਲੀ ਗਉੜਾ ਮ: ੪, ੯੮੫-੧)*

## ਮੁਰਦਾਰ ਅਤੇ ਮੁਰਦਾ ਖਾਣਾ (੨੦੩੬)

ਜੋ ਮੁਰਦਾ ਦਿਲ ਇਨਸਾਨ ਹਨ ਅਤੇ ਜੋ ਹਰਾਮ ਖਾਂਦੇ ਹਨ। ਹੋਰ ਜਾਣਕਾਰੀ ਵਾਸਤੇ ਦੇਖੋ, "ਮਿਰਤਕ", "ਹਰਾਮ ਅਤੇ ਹਲਾਲ"।

(ੳ) ਹਰਿ ਬਿਸਰਤ ਸੋ ਮੂਆ॥੧॥ਰਹਾਉ॥
ਨਾਮੁ ਧਿਆਵੈ ਸਰਬ ਫਲ ਪਾਵੈ ਸੋ ਜਨੁ ਸੁਖੀਆ ਹੂਆ॥੧॥

*(ਆਸਾ ਮ: ੫, ੪੦੭-੧੫)*

(ਅ) ਜਿਸੁ ਰਾਖੈ ਤਿਸੁ ਕੋਇ ਨ ਮਾਰੈ॥ ਸੋ ਮੂਆ ਜਿਸੁ ਮਨਹੁ ਬਿਸਾਰੈ॥

*(ਗਉੜੀ ਸੁਖਮਨੀ ਮ: ੫, ੨੮੭-੧੧)*

(ੲ) ਜੁੜਿ ਜੁੜਿ ਵਿਛੁੜੇ ਵਿਛੁੜਿ ਜੁੜੇ॥ ਜੀਵਿ ਜੀਵਿ ਮੁਏ ਮੁਏ ਜੀਵੇ॥
ਕੇਤਿਆ ਕੇ ਬਾਪ ਕੇਤਿਆ ਕੇ ਬੇਟੇ ਕੇਤੇ ਗੁਰ ਚੇਲੇ ਹੂਏ॥
ਆਗੈ ਪਾਛੈ ਗਣਤ ਨ ਆਵੈ ਕਿਆ ਜਾਤੀ ਕਿਆ ਹੁਣਿ ਹੂਏ॥
ਸਭੁ ਕਰਣਾ ਕਿਰਤੁ ਕਰਿ ਲਿਖੀਐ ਕਰਿ ਕਰਿ ਕਰਤਾ ਕਰੇ ਕਰੇ॥
ਮਨਮੁਖਿ ਮਰੀਐ ਗੁਰਮੁਖਿ ਤਰੀਐ ਨਾਨਕ ਨਦਰੀ ਨਦਰਿ ਕਰੇ॥੨॥

*(ਸਾਰੰਗ ਵਾਰ ਮ: ੧, ੧੨੩੮-੧੨)*

(ਸ) ਬਿਛੁਰਤ ਕਿਉ ਜੀਵੇ ਓਇ ਜੀਵਨ॥
ਚਿਤਹਿ ਉਲਾਸ ਆਸ ਮਿਲਬੇ ਕੀ ਚਰਨ ਕਮਲ ਰਸ ਪੀਵਨ॥੧॥ਰਹਾਉ॥
ਜਿਨ ਕਉ ਪਿਆਸ ਤੁਮਾਰੀ ਪ੍ਰੀਤਮ ਤਿਨ ਕਉ ਅੰਤਰੁ ਨਾਹੀ॥
ਜਿਨ ਕਉ ਬਿਸਰੈ ਮੇਰੋ ਰਾਮੁ ਪਿਆਰਾ ਸੇ ਮੂਏ ਮਰਿ ਜਾਂਹੀ॥੧॥

*(ਮਲਾਰ ਮ: ੫, ੧੨੬੮-੧੮)*

(ਹ) ਮੂਏ ਕਉ ਕਹੁ ਮਾਰੇ ਕਉਨੁ॥ ਨਿਡਰੇ ਕਉ ਕੈਸਾ ਡਰੁ ਕਵਨੁ॥ ਸਬਦਿ ਪਛਾਨੈ ਤੀਨੇ ਭਉਨ॥੫॥

*(ਗਉੜੀ ਗੁਆਰੇਰੀ ਮ: ੧, ੨੨੧-੧੬)*

(ਕ) ਸਬਦਿ ਮਰੈ ਫਿਰਿ ਮਰਣੁ ਨ ਹੋਇ॥ ਬਿਨੁ ਮੂਏ ਕਿਉ ਪੂਰਾ ਹੋਇ॥
ਪਰਪੰਚਿ ਵਿਆਪਿ ਰਹਿਆ ਮਨੁ ਦੋਇ॥ ਥਿਰੁ ਨਾਰਾਇਣੁ ਕਰੇ ਸੁ ਹੋਇ॥੩॥

*(ਗਉੜੀ ਮ: ੧, ੧੫੩-੬)*

## ਮੁਰਲੀ ਮਨੋਹਰ (੨੦੩੭)

ਬੰਸੀ ਵਜਾ ਕੇ ਮਨ ਨੂੰ ਹਰਨ ਵਾਲਾ, ਵਾਹਿਗੁਰੂ ਦੇ ਕਿਰਤਮ ਨਾਮਾ ਵਿਚੋਂ ਇਕ ਨਾਮ ਹੈ, ਜੋ ਸ੍ਰੀ ਕ੍ਰਿਸ਼ਨ ਨੂੰ ਸੰਬੋਧਨ ਕਰਕੇ ਲਿਖਿਆ ਜਾਂਦਾ ਹੈ।

(ੳ) ਅਚੁਤ ਪਾਰਬ੍ਰਹਮ ਪਰਮੇਸੁਰ ਅੰਤਰਜਾਮੀ॥ ਮਧੁਸੂਦਨ ਦਾਮੋਦਰ ਸੁਆਮੀ॥
ਰਿਖੀਕੇਸ ਗੋਵਰਧਨ ਧਾਰੀ ਮੁਰਲੀ ਮਨੋਹਰ ਹਰਿ ਰੰਗਾ॥੧॥
ਮੋਹਨ ਮਾਧਵ ਕ੍ਰਿਸਨ ਮੁਰਾਰੇ॥ ਜਗਦੀਸੁਰ ਹਰਿ ਜੀਉ ਅਸੁਰ ਸੰਘਾਰੇ॥
ਜਗਜੀਵਨ ਅਬਿਨਾਸੀ ਠਾਕੁਰ ਘਟ ਘਟ ਵਾਸੀ ਹੈ ਸੰਗਾ॥੨॥

*(ਮਾਰੂ ਮ: ੫, ਸੋਲਹੇ, ੧੦੮੨-੬)*

## ਮੁੱਲਾਂ (੨੦੩੮)

ਮਉਲਾਨਾ, ਇਸਲਾਮੀ ਮਜ਼ਹਬ ਅਨੁਸਾਰ ਪੜ੍ਹਿਆ ਹੋਇਆ ਜੋ ਮਸਜਿਦ ਵਿਚ ਇਸਲਾਮੀ ਸ਼ਰਾਹ ਨਿਭਾਉਂਦਾ ਅਤੇ ਮਜ਼ਹਬੀ ਤਾਲੀਮ ਦਿੰਦਾ ਹੈ। ਬੱਚਿਆਂ ਨੂੰ ਭੀ ਤਾਲੀਮ ਦਿੰਦਾ ਹੈ। ਨਮਾਜ਼ ਪੜ੍ਹਾਉਣ ਦੀ ਰਸਮ ਭੀ ਅਦਾ ਕਰਦਾ ਹੈ। ਦੇਖੋ, "ਮੁਸਲਮਾਨ"।

(ੳ) ਮਰਣਾ ਮੁਲਾ ਮਰਣਾ॥ ਭੀ ਕਰਤਾਰਹੁ ਡਰਣਾ॥੧॥ਰਹਾਉ॥
ਤਾ ਤੂ ਮੁਲਾ ਤਾ ਤੂ ਕਾਜੀ ਜਾਣਹਿ ਨਾਮੁ ਖੁਦਾਈ॥
ਜੇ ਬਹੁਤੇਰਾ ਪੜਿਆ ਹੋਵਹਿ ਕੋ ਰਹੈ ਨ ਭਰੀਐ ਪਾਈ॥੨॥

*(ਸਿਰੀ ਮ: ੧, ੨੪-੮)*

(ਅ) ਜੋਗੀ ਤ ਆਸਣੁ ਕਰਿ ਬਹੈ ਮੁਲਾ ਬਹੈ ਮੁਕਾਮਿ॥
ਪੰਡਿਤ ਵਖਾਣਹਿ ਪੋਥੀਆ ਸਿਧ ਬਹਹਿ ਦੇਵ ਸਥਾਨਿ॥੨॥
ਸੁਰ ਸਿਧ ਗਣ ਗੰਧਰਬ ਮੁਨਿ ਜਨ ਸੇਖ ਪੀਰ ਸਲਾਰ॥
ਦਰਿ ਕੂਚ ਕੂਚਾ ਕਰਿ ਗਏ ਅਵਰੇ ਭਿ ਚਲਣਹਾਰ॥੩॥

*(ਸਿਰੀ ਮ: ੧, ੬੪-੫)*

(ੲ) ਕਰੈ ਗਜਿੰਦੁ ਸੁੰਡ ਕੀ ਚੋਟ॥ ਨਾਮਾ ਉਬਰੈ ਹਰਿ ਕੀ ਓਟ॥੮॥
ਕਾਜੀ ਮੁਲਾਂ ਕਰਹਿ ਸਲਾਮੁ॥ ਇਨਿ ਹਿੰਦੂ ਮੇਰਾ ਮਲਿਆ ਮਾਨੁ॥੯॥

*(ਭੈਰਉ ਨਾਮਦੇਉ, ੧੧੬੫-੧੮)*

(ਸ) ਕਾਜੀ ਮੁਲਾਂ ਬਿਨਤੀ ਫੁਰਮਾਇ॥ ਬਖਸੀ ਹਿੰਦੂ ਮੈ ਤੇਰੀ ਗਾਇ॥੨੨॥

*(ਭੈਰਉ ਨਾਮਦੇਉ, ੧੧੬੬-੮)*

(ਹ) ਮੁਲਾਂ ਕਹਹੁ ਨਿਆਉ ਖੁਦਾਈ॥ ਤੇਰੇ ਮਨ ਕਾ ਭਰਮੁ ਨ ਜਾਈ॥੧॥ਰਹਾਉ॥

*(ਪ੍ਰਭਾਤੀ ਕਬੀਰ, ੧੩੫੦-੬)*

## ਮੂਕਨ ਹੋ ਜਾਣਾ (੨੦੩੯)

ਮੁਕ ਜਾਣਾ, ਖਤਮ ਹੋ ਜਾਣਾ, ਅੰਤ ਹੋ ਜਾਣਾ, ਸਿਰੇ ਲਗ ਜਾਣਾ, ਆਵਾਗਵਨ ਦਾ ਗੇੜ ਖਤਮ ਹੋ ਜਾਣਾ, ਜਨਮ ਮਰਨ ਮੁਕ ਜਾਣਾ, ਅਭੇਦ ਅਵਸਥਾ ਨੂੰ ਪਾ ਲੈਣਾ।

(ੳ) ਸਾਕਤ ਜਮ ਕੀ ਕਾਣਿ ਨ ਚੂਕੈ॥ ਜਮ ਕਾ ਡੰਡੁ ਨ ਕਬਹੂ ਮੂਕੈ॥
ਬਾਕੀ ਧਰਮ ਰਾਇ ਕੀ ਲੀਜੈ ਸਿਰਿ ਅਫਰਿਓ ਭਾਰੁ ਅਫਾਰਾ ਹੇ॥੧੦॥

*(ਮਾਰੂ ਮ: ੧, ਸੋਹਲੇ, ੧੦੩੦-੧੪)*

## ਮੁੰਡਨ ਕਰਨਾ (੨੦੪੦)

ਮੂੰਡ ਮੁਨਾ ਦੇਣਾ, ਸਿਰ ਦੇ ਬਾਲ ਕਟਵਾ ਦੇਣਾ। ਭੂਤ ਕਾਲ ਵਿਚ ਸਾਰੇ ਲੋਕ ਕੇਸ਼ ਰਖਦੇ ਸਨ। ਕੇਸ਼ਾਂ ਦਾ ਮੁੰਡਨ ਕਰਨਾ ਨਵੇਂ ਜ਼ਮਾਨੇ ਦੀ ਕਾਢ ਹੈ। ਇਸ ਮੁੰਡਨ ਦੀ ਬਾਬਤ ਉਦਾਰ੍ਹਣ ਪੁਰਾਣੀਆਂ ਧਾਰਮਿਕ ਪੁਸਤਕਾਂ ਵਿਚੋਂ ਪ੍ਰਾਪਤ ਹੁੰਦੇ ਹਨ। ਜਾਣਕਾਰੀ ਵਾਸਤੇ ਦੇਖੋ, ਮਹਾਨ ਕੋਸ਼ ਭਾਈ ਕਾਨ੍ਹ ਸਿੰਘ ਨਾਭਾ, ਮੁੰਡਨ, ਪੰਨਾ ੯੮੫, (ਦੇਖੋ ਬਾਈਬਲ ਜੱਜ, ਕਾਂਡ ੧੩-੧੭ ਤਕ, ਸ਼ਮਸੂਨ ਦੀ ਕਹਾਣੀ) ਕੇਸ ਰਖਣ ਕਰਕੇ ਉਸ ਵਿਚ ਇਲਾਹੀ ਸ਼ਕਤੀ ਦਾ ਹੋਣਾ ਦਰਸਾਇਆ ਹੈ। ਗੁਰਮਤਿ ਵਿਚ ਮੁੰਡਨ ਕਰਨਾ ਵਰਜਿਤ ਹੈ। ਕੇਸ ਰਖਣਾ ਖ਼ਾਲਸੇ ਦੀ ਰਹਿਤ ਮਰਯਾਦਾ ਦਾ ਅਵਿਛੁੜ ਅੰਗ ਹੈ। ਦੇਖੋ ਅਥਰਵਣ ਵੇਦ, ਅ: ੬, ਮੰਤ੍ਰ ੩੦ ਅਤੇ ੧੩੬, ਦੇਖੋ ਯਮ ਸਿਮ੍ਰਿਤਿ ਸਲੋ: ੫੩-੫੮ ਤਕ, ਦੇਖੋ ਆਪਸਤੰਬ ਸਿਮ੍ਰਿਤਿ ਅ:੧, ਸਲੋ: ੩੨, ੩੩। ਦੇਖੋ ਪਾਰਾਸ਼ਰ ਸਿਮ੍ਰਿਤ ਅ: ੯, ਸਲੋ: ੫੨-੫੪ ਤਕ ਅਤੇ ਅਧਿਆਇ ੧੦, ਸਲੋ: ੧੨।

(ੳ) ਮੂੰਡਿ ਮੁੰਡਾਇਐ ਜੇ ਗੁਰੁ ਪਾਈਐ ਹਮ ਗੁਰੁ ਕੀਨੀ ਗੰਗਾਤਾ॥
ਤ੍ਰਿਭਵਣ ਤਾਰਣਹਾਰੁ ਸੁਆਮੀ ਏਕੁ ਨ ਚੇਤਸਿ ਅੰਧਾਤਾ॥੨॥

*(ਗਉੜੀ ਚੇਤੀ ਮ: ੧, ੧੫੫-੧੮)*

(ਅ) ਮੂਡ ਮੁੰਡਾਏ ਜੌ ਸਿਧਿ ਪਾਈ॥ ਮੁਕਤੀ ਭੇਡ ਨ ਗਈਆ ਕਾਈ॥੨॥

*(ਗਉੜੀ ਕਬੀਰ, ੩੨੪-੬)*

(ੲ) ਕਬੀਰ ਮਨੁ ਮੂੰਡਿਆ ਨਹੀ ਕੇਸ ਮੁੰਡਾਏ ਕਾਂਇ॥
ਜੋ ਕਿਛੁ ਕੀਆ ਸੋ ਮਨ ਕੀਆ ਮੂੰਡਾ ਮੂੰਡੁ ਅਜਾਂਇ॥੧੦੧॥

*(ਸਲੋਕ ਕਬੀਰ, ੧੩੬੯-੧੬)*

(ਸ) ਨਾ ਸਤਿ ਦੁਖੀਆ ਨਾ ਸਤਿ ਸੁਖੀਆ ਨਾ ਸਤਿ ਪਾਣੀ ਜੰਤ ਫਿਰਹਿ॥
ਨਾ ਸਤਿ ਮੂੰਡ ਮੁਡਾਈ ਕੇਸੀ ਨਾ ਸਤਿ ਪੜਿਆ ਦੇਸ ਫਿਰਹਿ॥

*(ਰਾਮਕਲੀ ਵਾਰ ਮ: ੧, ੯੫੨-੮)*

(ਹ) ਕਬੀਰ ਮਾਇ ਮੂੰਡਉ ਤਿਹ ਗੁਰੂ ਕੀ ਜਾ ਤੇ ਭਰਮੁ ਨ ਜਾਇ॥
ਆਪ ਡੁਬੇ ਚਹੁ ਬੇਦ ਮਹਿ ਚੇਲੇ ਦੀਏ ਬਹਾਇ॥੧੦੪)

*(ਸਲੋਕ ਕਬੀਰ, ੧੩੬੯-੧੯)*

(ਕ) ਮੂੰਡੁ ਮੁਡਾਇ ਜਟਾ ਸਿਖ ਬਾਧੀ ਮੋਨਿ ਰਹੈ ਅਭਿਮਾਨਾ॥
ਮਨੂਆ ਡੋਲੈ ਦਹ ਦਿਸ ਧਾਵੈ ਬਿਨੁ ਰਤ ਆਤਮ ਗਿਆਨਾ॥
ਅੰਮ੍ਰਿਤੁ ਛੋਡਿ ਮਹਾ ਬਿਖੁ ਪੀਵੈ ਮਾਇਆ ਕਾ ਦੇਵਾਨਾ॥
ਕਿਰਤੁ ਨ ਮਿਟਈ ਹੁਕਮੁ ਨ ਬੂਝੈ ਪਸੂਆ ਮਾਹਿ ਸਮਾਨਾ॥੫॥

*(ਮਾਰੂ ਮ: ੧, ੧੦੧੩-੫)*

(ਖ) ਕਬੀਰ ਪ੍ਰੀਤਿ ਇਕ ਸਿਉ ਕੀਏ ਆਨ ਦੁਬਿਧਾ ਜਾਇ॥
ਭਾਵੈ ਲਾਂਬੇ ਕੇਸ ਕਰੁ ਭਾਵੈ ਘਰਰਿ ਮੁਡਾਇ॥੨੫॥

*(ਸਲੋਕ ਕਬੀਰ, ੧੩੬੫-੧੫)*

## ਮੂੰਡ ਪਹਿ ਮਾਰ (੨੦੪੧)

ਭਾਵ ਸਿਰ ਉਤੇ ਮਾਰ ਪੈਣੀ, ਸਿਰ ਉਤੇ ਕੁਟ ਪੈਣੀ, ਸਿਰ ਉਤੇ ਛਿੱਤਰ ਪੈਣੇ। ਮਾਰ ਤੋਂ ਉਪਰੰਤ ਪਛਤਾਵੇ ਵਜੋਂ ਸਿਰ ਮਾਰਨਾ।

(ੳ) ਨਿੰਦਕੁ ਜਮਦੂਤੀ ਆਇ ਸੰਘਾਰਿਓ ਦੇਵਹਿ ਮੂੰਡ ਉਪਰਿ ਮਟਾਕ॥
ਨਾਨਕ ਆਪਨ ਕਟਾਰੀ ਆਪਸ ਕਉ ਲਾਈ ਮਨੁ ਅਪਨਾ ਕੀਨੋ ਫਾਟ॥੨॥

*(ਸਾਰਗ ਮ: ੫, ੧੨੨੪-੧੪)*

## ਮੂਨਸੂਨ (੨੦੪੨)

ਵਰਖਾ ਲੈ ਕੇ ਆਵਨ ਵਾਲੇ ਬੱਦਲ। ਇਹ ਇੰਗਲਿਸ਼ ਭਾਸ਼ਾ ਦਾ ਸ਼ਬਦ ਹੈ ਜਿਸ ਨੂੰ ਪੁਰਤਗਾਲੀ ਵਿਚ "ਮੋਨਕਾਓ" ਆਖਿਆ ਜਾਂਦਾ ਹੈ। ਅਰਬੀ ਵਿਚ ਮੌਸਮੀ ਹਵਾ ਆਖਿਆ ਜਾਂਦਾ ਹੈ। ਭਾਵ ਉਹ ਮੌਸਮੀ ਹਵਾ ਜੋ ਬੱਦਲਾਂ ਨੂੰ ਲੈ ਆਵੇ ਅਤੇ ਵਰਖਾ ਦਾ ਕਾਰਣ ਬਣੇ। ਵਰਾਹੁ ਦਾ ਅਰਥ ਹੈ ਵਰਖਾ ਵਾਲੀ ਮੌਸਮੀ ਹਵਾ, ਮੋਨਸੋਨ, ਮਾਨਸੋਨ ਆਦਿ।

(ੳ) ਵਾਹੁ ਖਸਮ ਤੂ ਵਾਹੁ ਜਿਨਿ ਰਚਿ ਰਚਨਾ ਹਮ ਕੀਏ॥
ਸਾਗਰ ਲਹਰਿ ਸਮੁੰਦ ਸਰ ਵੇਲਿ ਵਰਸ ਵਰਾਹੁ॥

*(ਸੂਹੀ ਵਾਰ ਮ: ੧, ੭੮੮-੧੫)*

## ਮੂਰਖ (੨੦੪੩)

ਬੇਵਕੂਫ, ਝੱਲਾ, ਮੁਗਧ, ਬੇ-ਸਮਝ, ਬੇ-ਅਕਲ। ਮੂਰਖ ਨਾਲ ਰਾਜ ਕਰਨਾ ਭੀ ਮੰਦਾ ਅਤੇ ਸੁਘੜ ਸੁਜਾਨ ਨਾਲ ਭੀਖ ਮੰਗਣੀ ਭੀ ਚੰਗੀ ਹੈ। ਮੂਰਖ ਦੀ ਸਾਰੀ ਰਾਤ ਅਤੇ ਸੁਘੜ ਦੀ ਇਕ ਘੜੀ, ਮੂਰਖ ਦੋਸਤ ਨਾਲੋਂ ਸਿਆਣਾ ਦੁਸ਼ਮਣ ਚੰਗਾ। ਮੂਰਖ ਦੀ ਲਖਣਾ ਗੁਰਬਾਣੀ ਦੁਆਰਾ ਅਤਿ ਸੁੰਦਰ ਢੰਗ ਦੁਆਰਾ ਬਿਆਨੀ ਗਈ ਹੈ।

(ੳ) ਮੂਰਖੁ ਹੋਵੈ ਸੋ ਸੁਣੈ ਮੂਰਖ ਕਾ ਕਹਣਾ॥ ਮੂਰਖ ਕੇ ਕਿਆ ਲਖਣ ਹੈ ਕਿਆ ਮੂਰਖ ਕਾ ਕਰਣਾ॥
ਮੂਰਖੁ ਓਹੁ ਜਿ ਮੁਗਧੁ ਹੈ ਅਹੰਕਾਰੇ ਮਰਣਾ॥ ਏਤੁ ਕਮਾਣੈ ਸਦਾ ਦੁਖੁ ਦੁਖ ਹੀ ਮਹਿ ਰਹਣਾ॥
ਅਤਿ ਪਿਆਰਾ ਪਵੈ ਖੂਹਿ ਕਿਹੁ ਸੰਜਮੁ ਕਰਣਾ॥
ਗੁਰਮੁਖਿ ਹੋਇ ਸੁ ਕਰੇ ਵੀਚਾਰੁ ਓਸੁ ਅਲਿਪਤੋ ਰਹਣਾ॥
ਹਰਿ ਨਾਮੁ ਜਪੈ ਆਪਿ ਉਧਰੈ ਓਸੁ ਪਿਛੈ ਡੁਬਦੇ ਭੀ ਤਰਣਾ॥
ਨਾਨਕ ਜੋ ਤਿਸੁ ਭਾਵੈ ਸੋ ਕਰੇ ਜੋ ਦੇਇ ਸੁ ਸਹਣਾ॥੧॥

*(ਰਾਮਕਲੀ ਵਾਰ ਮ: ੩, ੯੫੩-੯)*

(ਅ) ਹਮ ਮੂਰਖ ਮੂਰਖ ਮਨ ਮਾਹਿ॥ ਹਉਮੈ ਵਿਚਿ ਸਭ ਕਾਰ ਕਮਾਹਿ॥
ਗੁਰ ਪਰਸਾਦੀ ਹੰਉਮੈ ਜਾਇ॥ ਆਪੇ ਬਖਸੇ ਲਏ ਮਿਲਾਇ॥੨॥

*(ਧਨਾਸਰੀ ਮ: ੩, ੬੬੬-੩)*

(ੲ) ਮਛੀ ਤਾਰੂ ਕਿਆ ਕਰੇ ਪੰਖੀ ਕਿਆ ਆਕਾਸੁ॥
ਪਥਰ ਪਾਲਾ ਕਿਆ ਕਰੇ ਖੁਸਰੇ ਕਿਆ ਘਰ ਵਾਸੁ॥

ਕੁਤੇ ਚੰਦਨੁ ਲਾਈਐ ਭੀ ਸੋ ਕੁਤੀ ਧਾਤੁ॥ ਬੋਲਾ ਜੇ ਸਮਝਾਈਐ ਪੜੀਅਹਿ ਸਿੰਮ੍ਰਿਤਿ ਪਾਠ॥
ਅੰਧਾ ਚਾਨਣਿ ਰਖੀਐ ਦੀਵੇ ਬਲਹਿ ਪਚਾਸ॥ ਚਉਣੇ ਸੁਇਨਾ ਪਾਈਐ ਚੁਣਿ ਚੁਣਿ ਖਾਵੈ ਘਾਸੁ॥
ਲੋਹਾ ਮਾਰਣਿ ਪਾਈਐ ਢਹੈ ਨ ਹੋਇ ਕਪਾਸ॥ ਨਾਨਕ ਮੂਰਖ ਏਹਿ ਗੁਣ ਬੋਲੇ ਸਦਾ ਵਿਣਾਸੁ॥੧॥

*(ਮਾਝ ਵਾਰ ਮ: ੧, ੧੪੩-੬)*

(ਸ) ਮੂਰਖ ਗੰਢੁ ਪਵੈ ਮੁਹਿ ਮਾਰ। ਨਾਨਕੁ ਆਖੈ ਏਹੁ ਬੀਚਾਰੁ॥ ਸਿਫਤੀ ਗੰਢੁ ਪਵੈ ਦਰਬਾਰਿ॥੨॥

*(ਮਾਝ ਵਾਰ ਮ: ੧, ੧੪੩-੧੨)*

(ਹ) ਮੰਦਾ ਕਿਸੈ ਨ ਆਖੀਐ ਪੜਿ ਅਖਰੁ ਏਹੋ ਬੁਝੀਐ॥ ਮੂਰਖੈ ਨਾਲਿ ਨ ਲੁਝੀਐ॥੧੯॥

*(ਆਸਾ ਵਾਰ ਮ: ੧, ੪੭੩-੧੩)*

(ਕ) ਨਾ ਜਾਣਾ ਮੂਰਖੁ ਹੈ ਕੋਈ ਨਾ ਜਾਣਾ ਸਿਆਣਾ॥
ਸਦਾ ਸਾਹਿਬ ਕੈ ਰੰਗੇ ਰਾਤਾ ਅਨਦਿਨੁ ਨਾਮੁ ਵਖਾਣਾ॥੧॥
ਬਾਬਾ ਮੂਰਖੁ ਹਾ ਨਾਵੈ ਬਲਿ ਜਾਉ॥ ਤੂ ਕਰਤਾ ਤੂ ਦਾਨਾ ਬੀਨਾ ਤੇਰੈ ਨਾਮਿ ਤਰਾਉ॥੧॥ਰਹਾਉ॥
ਮੂਰਖੁ ਸਿਆਣਾ ਏਕੁ ਹੈ ਏਕ ਜੋਤਿ ਦੁਇ ਨਾਉ॥
ਮੂਰਖਾ ਸਿਰਿ ਮੂਰਖੁ ਹੈ ਜਿ ਮੰਨੇ ਨਾਹੀ ਨਾਉ॥੨॥

*(ਮਾਰੂ ਕਾਫੀ ਮ: ੧, ੧੦੧੫-੧੪)*

(ਖ) ਪੰਡਿਤ ਸੰਗਿ ਵਸਹਿ ਜਨ ਮੂਰਖ ਆਗਮ ਸਾਸ ਸੁਨੇ॥
ਅਪਨਾ ਆਪੁ ਤੂ ਕਬਹੁ ਨ ਛੋਡਸਿ ਸੁਆਨ ਪੂਛਿ ਜਿਉ ਰੇ॥੪॥

*(ਮਾਰੂ ਮ: ੧, ੯੯੦-੧੨)*

(ਗ) ਬਿਖਈ ਦਿਨੁ ਰੈਨਿ ਇਵ ਹੀ ਗੁਦਾਰੈ॥
ਗੋਬਿੰਦੁ ਨ ਭਜੈ ਅਹੰਬੁਧਿ ਮਾਤਾ ਜਨਮੁ ਜੂਐ ਜਿਉ ਹਾਰੈ॥੧॥ਰਹਾਉ॥
ਨਾਮੁ ਅਮੋਲਾ ਪ੍ਰੀਤਿ ਨ ਤਿਸ ਸਿਉ ਪਰ ਨਿੰਦਾ ਹਿਤਕਾਰੈ॥
ਛਾਪਰੁ ਬਾਂਧਿ ਸਵਾਰੈ ਤ੍ਰਿਣ ਕੋ ਦੁਆਰੈ ਪਾਵਕੁ ਜਾਰੈ॥੧॥
ਕਾਲਰ ਪੋਟ ਉਠਾਵੈ ਮੂੰਡਹਿ ਅੰਮ੍ਰਿਤੁ ਮਨ ਤੇ ਡਾਰੈ॥
ਓਢੈ ਬਸਤ੍ਰ ਕਾਜਰ ਮਹਿ ਪਰਿਆ ਬਹੁਰਿ ਬਹੁਰਿ ਫਿਰਿ ਝਾਰੈ॥੨॥
ਕਾਟੈ ਪੇਡੁ ਡਾਲ ਪਰਿ ਠਾਢੌ ਖਾਇ ਖਾਇ ਮੁਸਕਾਰੈ॥
ਗਿਰਿਓ ਜਾਇ ਰਸਾਤਲਿ ਪਰਿਓ ਛਿਟੀ ਛਿਟੀ ਸਿਰ ਭਾਰੈ॥੩॥
ਨਿਰਵੈਰੈ ਸੰਗਿ ਵੈਰੁ ਰਚਾਏ ਪਹੁਚਿ ਨ ਸਕੈ ਗਵਾਰੈ॥
ਕਹੁ ਨਾਨਕ ਸੰਤਨ ਕਾ ਰਾਖਾ ਪਾਰਬ੍ਰਹਮੁ ਨਿਰੰਕਾਰੈ॥੪॥

*(ਸਾਰਗ ਮ: ੫, ੧੨੦੫-੧੦)*

(ਘ) ਮੂਰਖ ਮਨ ਸਮਝਾਇ ਆਖਉ ਕੇਤੜਾ॥ ਗੁਰਮੁਖਿ ਹਰਿ ਗੁਣ ਗਾਇ ਰੰਗਿ ਰੰਗੇਤੜਾ॥੫॥

*(ਸੂਹੀ ਮ: ੧, ਕਾਫੀ, ੭੫੨-੨)*

(ਙ) ਨਾਨਕ ਮੂਰਖੁ ਏਕੁ ਤੂ ਅਵਰੁ ਭਲਾ ਸੈਸਾਰੁ॥ ਜਿਤੁ ਤਨਿ ਨਾਮੁ ਨ ਊਪਜੈ ਸੇ ਤਨ ਹੋਹਿ ਖੁਆਰ॥੪॥

*(ਪ੍ਰਭਾਤੀ ਮ: ੧, ੧੩੨੮-੨)*

(ਚ) ਮੂਰਖ ਸਚੁ ਨ ਜਾਣਨ੍ਹੀ ਮਨਮੁਖੀ ਜਨਮੁ ਗਵਾਇਆ॥ ਵਿਚਿ ਦੁਨੀਆ ਕਾਹੇ ਆਇਆ॥੮॥

*(ਆਸਾ ਵਾਰ ਮ: ੧, ੪੬੭-੧੭)*

(ਛ) ਮੂਰਖਿ ਅੰਧੈ ਪਤਿ ਗਵਾਈ॥ ਵਿਣੁ ਨਾਵੈ ਕਿਛੁ ਥਾਇ ਨ ਪਾਈ॥

*(ਆਸਾ ਵਾਰ ਮ: ੧, ੪੬੭-੧੯)*

(ਜ) ਪਾਧਾ ਪੜਿਆ ਆਖੀਐ ਬਿਦਿਆ ਬਿਚਰੈ ਸਹਜਿ ਸੁਭਾਇ॥
ਬਿਦਿਆ ਸੋਧੈ ਤਤੁ ਲਹੈ ਰਾਮ ਨਾਮ ਲਿਵ ਲਾਇ॥
ਮਨਮੁਖੁ ਬਿਦਿਆ ਬਿਕ੍ਰਦਾ ਬਿਖੁ ਖਟੇ ਬਿਖੁ ਖਾਇ॥
ਮੂਰਖੁ ਸਬਦੁ ਨ ਚੀਨਈ ਸੂਝ ਬੂਝ ਨਹ ਕਾਇ॥੫੩॥
ਪਾਧਾ ਗੁਰਮੁਖਿ ਆਖੀਐ ਚਾਟੜਿਆ ਮਤਿ ਦੇਇ॥
ਨਾਮੁ ਸਮਾਲਹੁ ਨਾਮੁ ਸੰਗਰਹੁ ਲਾਹਾ ਜਗ ਮਹਿ ਲੇਇ॥
ਸਚੀ ਪਟੀ ਸਚੁ ਮਨਿ ਪੜੀਐ ਸਬਦੁ ਸੁ ਸਾਰੁ॥
ਨਾਨਕ ਸੋ ਪੜਿਆ ਸੋ ਪੰਡਿਤੁ ਬੀਨਾ ਜਿਸੁ ਰਾਮ ਨਾਮੁ ਗਲਿ ਹਾਰੁ॥੫੪॥

*(ਰਾਮਕਲੀ ਮ: ੧, ਓਅੰਕਾਰੁ, ੯੩੭-੧੯)*

(ਝ) ਜਗਤ ਮੈ ਝੂਠੀ ਦੇਖੀ ਪ੍ਰੀਤਿ॥
ਅਪਨੇ ਹੀ ਸੁਖ ਸਿਉ ਸਭ ਲਾਗੇ ਕਿਆ ਦਾਰਾ ਕਿਆ ਮੀਤ॥੧॥ਰਹਾਉ॥
ਮੇਰਉ ਮੇਰਉ ਸਭੈ ਕਹਤ ਹੈ ਹਿਤ ਸਿਉ ਬਾਧਿਓ ਚੀਤ॥
ਅੰਤਿ ਕਾਲਿ ਸੰਗੀ ਨਹ ਕੋਊ ਇਹ ਅਚਰਜ ਹੈ ਰੀਤਿ॥੧॥
ਮਨ ਮੂਰਖ ਅਜਹੂ ਨਹ ਸਮਝਤ ਸਿਖ ਦੈ ਹਾਰਿਓ ਨੀਤ॥
ਨਾਨਕ ਭਉਜਲੁ ਪਾਰਿ ਪਰੈ ਜਉ ਗਾਵੈ ਪ੍ਰਭ ਕੇ ਗੀਤ॥੨॥

*(ਦੇਵਗੰਧਾਰੀ ਮ: ੯, ੫੩੬-੧੬)*

(ਞ) ਇਹੁ ਸੰਸਾਰੁ ਸਭੁ ਆਵਣ ਜਾਣਾ ਮਨ ਮੂਰਖ ਚੇਤਿ ਅਜਾਣਾ॥
ਹਰਿ ਜੀਉ ਕ੍ਰਿਪਾ ਕਰਹੁ ਗੁਰੁ ਮੇਲਹੁ ਤਾ ਹਰਿ ਨਾਮਿ ਸਮਾਣਾ॥੨॥

*(ਸੋਰਠਿ ਮ: ੪, ੬੦੭-੧੭)*

(ਟ) ਰਾਤੀ ਹੋਵਨਿ ਕਾਲੀਆ ਸੁਪੇਦਾ ਸੇ ਵੰਨ॥ ਦਿਹੁ ਬਗਾ ਤਪੈ ਘਣਾ ਕਾਲਿਆ ਕਾਲੇ ਵੰਨ॥
ਅੰਧੇ ਅਕਲੀ ਬਾਹਰੇ ਮੂਰਖ ਅੰਧ ਗਿਆਨੁ॥
ਨਾਨਕ ਨਦਰੀ ਬਾਹਰੇ ਕਬਹਿ ਨ ਪਾਵਹਿ ਮਾਨੁ॥੨॥

*(ਸੂਹੀ ਵਾਰ ਮ: ੧, ੭੮੯-੧੬)*

(ਠ) ਹਮ ਮੂਰਖ ਮੁਗਧ ਅਗਿਆਨ ਮਤੀ ਸਰਣਾਗਤਿ ਪੁਰਖ ਅਜਨਮਾ॥
ਕਰਿ ਕਿਰਪਾ ਰਖਿ ਲੇਵਹੁ ਮੇਰੇ ਠਾਕੁਰ ਹਮ ਪਾਥਰ ਹੀਨ ਅਕਰਮਾ॥੧

*(ਬਿਲਾਵਲੁ ਮ: ੪, ੭੯੯-੬)*

(ਡ) ਆਜੁ ਨਾਮੇ ਬੀਠਲੁ ਦੇਖਿਆ ਮੂਰਖ ਕੋ ਸਮਝਾਊ ਰੇ॥ਰਹਾਉ॥
ਪਾਂਡੇ ਤੁਮਰੀ ਗਾਇਤ੍ਰੀ ਲੋਧੇ ਕਾ ਖੇਤੁ ਖਾਤੀ ਥੀ॥

ਲੈ ਕਰਿ ਠੇਗਾ ਟਗਰੀ ਤੋਰੀ ਲਾਂਗਤ ਲਾਂਗਤ ਜਾਤੀ ਥੀ॥੧॥

*(ਬਿਲਾਵਲੁ ਗੋਂਡ, ਨਾਮਦੇਉ, ੮੭੪-੧੭)*

(ਢ) ਜਾ ਕੈ ਸਿਮਰਨਿ ਮਿਟਹਿ ਧੰਧ॥ ਜਾ ਕੈ ਸਿਮਰਨਿ ਛੂਟਹਿ ਬੰਧ॥
ਜਾ ਕੈ ਸਿਮਰਨਿ ਮੂਰਖ ਚਤੁਰ॥ ਜਾ ਕੈ ਸਿਮਰਨਿ ਕੁਲਹ ਉਧਰ॥੧॥

*(ਮਾਲੀ ਗਉੜਾ ਮ: ੫, ੯੮੬-੧੪)*

(ਣ) ਮਨਮੁਖ ਵਾਪਾਰੈ ਸਾਰ ਨ ਜਾਣਨੀ ਬਿਖੁ ਵਿਹਾਝਹਿ ਬਿਖੁ ਸੰਗ੍ਰਹਹਿ ਬਿਖ ਸਿਉ ਧਰਹਿ ਪਿਆਰੁ॥
ਬਾਹਰਹੁ ਪੰਡਿਤ ਸਦਾਇਦੇ ਮਨਹੁ ਮੂਰਖ ਗਾਵਾਰ॥ ਹਰਿ ਸਿਉ ਚਿਤੁ ਨ ਲਾਇਨੀ ਵਾਦੀ ਧਰਨਿ ਪਿਆਰੁ॥
ਵਾਦਾ ਕੀਆ ਕਰਨਿ ਕਹਾਣੀਆ ਕੂੜੁ ਬੋਲਿ ਕਰਹਿ ਆਹਾਰੁ॥
ਜਗ ਮਹਿ ਰਾਮ ਨਾਮੁ ਹਰਿ ਨਿਰਮਲਾ ਹੋਰੁ ਮੈਲਾ ਸਭੁ ਆਕਾਰੁ॥
ਨਾਨਕ ਨਾਮੁ ਨ ਚੇਤਨੀ ਹੋਇ ਮੈਲੇ ਮਰਹਿ ਗਵਾਰ॥੧॥

*(ਮਾਰੂ ਵਾਰ ਮ: ੩, ੧੦੯੧-੧੪)*

(ਤ) ਸਤਸੰਗਤਿ ਸਾਧ ਧੂਰਿ ਮੁਖਿ ਪਰੀ॥ ਇਸਨਾਨੁ ਕੀਓ ਅਠਸਠਿ ਸੁਰਸਰੀ॥੩॥
ਹਮ ਮੂਰਖ ਕਉ ਹਰਿ ਕਿਰਪਾ ਕਰੀ॥ ਜਨੁ ਨਾਨਕੁ ਤਾਰਿਓ ਤਾਰਣ ਹਰੀ॥੪॥

*(ਭੈਰਉ ਮ: ੪, ੧੧੩੪-੭)*

(ਥ) ਭੇਖਾਰੀ ਤੇ ਰਾਜੁ ਕਰਾਵੈ ਰਾਜਾ ਤੇ ਭੇਖਾਰੀ॥
ਖਲ ਮੂਰਖ ਤੇ ਪੰਡਿਤੁ ਕਰਿਬੋ ਪੰਡਿਤ ਤੇ ਮੁਗਧਾਰੀ॥੩॥

*(ਸਾਰੰਗ ਕਬੀਰ, ੧੨੫੨-੬)*

(ਦ) ਮਾਇਆ ਕਾਰਨਿ ਧਾਵਹੀ ਮੂਰਖ ਲੋਗ ਅਜਾਨ॥
ਕਹੁ ਨਾਨਕ ਬਿਨੁ ਹਰਿ ਭਜਨ ਬਿਰਥਾ ਜਨਮੁ ਸਿਰਾਨ॥੨੮॥

*(ਸਲੋਕ ਮ: ੯, ੧੪੨੭-੧੮)*

(ਧ) ਰਾਖਹੁ ਅਪਨੀ ਸਰਣਿ ਪ੍ਰਭ ਮੋਹਿ ਕਿਰਪਾ ਧਾਰੇ॥ ਸੇਵਾ ਕਛੂ ਨ ਜਾਨਊ ਨੀਚੁ ਮੂਰਖਾਰੇ॥੧॥

*(ਬਿਲਾਵਲੁ ਮ: ੫, ੮੦੯-੭)*

(ਨ) ਸੁਣਿ ਸਾਸਤ੍ਰ ਤੂੰ ਨ ਬੁਝਹੀ ਤਾ ਫਿਰਹਿ ਬਾਰੋ ਬਾਰ॥
ਸੋ ਮੂਰਖੁ ਜੋ ਆਪੁ ਨ ਪਛਾਣਈ ਸਚਿ ਨ ਧਰੇ ਪਿਆਰੁ॥੪॥

*(ਗੂਜਰੀ ਮ: ੩, ੪੯੨-੫)*

(ਪ) ਵਸਤੁ ਪਰਾਈ ਆਪਿ ਗਰਬੁ ਕਰੇ ਮੂਰਖੁ ਆਪੁ ਗਣਾਏ॥
ਨਾਨਕ ਬਿਨੁ ਬੂਝੇ ਕਿਨੈ ਨ ਪਾਇਓ ਫਿਰਿ ਫਿਰਿ ਆਵੈ ਜਾਏ॥੧॥

*(ਸਾਰੰਗ ਵਾਰ ਮ: ੩, ੧੨੪੯-੧੩)*

(ਫ) ਮਨੁ ਜੋਗੀ ਮਨੁ ਭੋਗੀਆ ਮਨੁ ਮੂਰਖੁ ਗਾਵਾਰੁ॥
ਮਨੁ ਦਾਤਾ ਮਨੁ ਮੰਗਤਾ ਮਨ ਸਿਰਿ ਗੁਰੁ ਕਰਤਾਰੁ॥
ਪੰਚ ਮਾਰਿ ਸੁਖੁ ਪਾਇਆ ਐਸਾ ਬ੍ਰਹਮੁ ਵੀਚਾਰੁ॥੨॥

*(ਪ੍ਰਭਾਤੀ ਮ: ੧, ੧੩੩੦-੫)*

## ਮੂਲ ਅਤੇ ਡਾਲੀ (੨੦੪੪)

ਵਾਹਿਗੁਰੂ ਅਤੇ ਉਸ ਦੀ ਪ੍ਰਕਿਰਤੀ, ਮੁਢ ਅਤੇ ਸ਼ਾਖਾ, ਜਿਵੇਂ ਇਕ ਦਰਖ਼ਤ ਦੀ ਜੜ੍ਹ ਅਤੇ ਟਹਿਣੀਆਂ ਆਦਿ, ਕਰਤਾ ਅਤੇ ਉਸ ਦੀ ਕਿਰਤ, ਜੜ੍ਹ, ਮੁੱਢ, ਆਰੰਭ, ਅਸਲ, ਬੁਨਿਆਦ, ਜੋ ਕੁਝ ਮੂਲ ਵਸਤੂ ਤੋਂ ਉਤਪੰਨ ਹੁੰਦਾ ਹੈ ਉਹ ਉਸ ਦੀਆਂ ਡਾਲੀਆਂ ਹਨ। ਤਾਂਤੇ ਵਾਹਿਗੁਰੂ ਮੂਲ ਹੈ, ਮਾਇਆ ਡਾਲੀ ਹੈ। ਦੁਨੀਆਵੀ ਜੀਵ ਮੂਲ ਨੂੰ ਤਿਆਗ ਕੇ ਡਾਲੀ ਦੀ ਉਪਾਸ਼ਨਾ ਕਰਦੇ ਹਨ। ਐਸਾ ਕੀਤਿਆਂ ਉਨ੍ਹਾਂ ਦਾ ਜੀਵਨ ਮਨੋਰਥ ਪੂਰਾ ਨਹੀਂ ਹੁੰਦਾ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਸ਼ਿਵ ਅਤੇ ਸ਼ਕਤਿ"।

(ੳ) ਇਕਿ ਮੂਲਿ ਲਗੇ ਓਨੀ ਸੁਖੁ ਪਾਇਆ॥ ਡਾਲੀ ਲਾਗੇ ਤਿਨੀ ਜਨਮੁ ਗਵਾਇਆ॥
ਅੰਮ੍ਰਿਤ ਫਲ ਤਿਨ ਜਨ ਕਉ ਲਾਗੇ ਜੋ ਬੋਲਹਿ ਅੰਮ੍ਰਿਤ ਬਾਤਾ ਹੇ॥੪॥

*(ਮਾਰੂ ਮ:੩, ਸੋਲਹੇ, ੧੦੫੧-੧੦)*

(ਅ) ਕਾਟੈ ਪੇਡੁ ਡਾਲ ਪਰਿ ਠਾਢੌ ਖਾਇ ਖਾਇ ਮੁਸਕਾਰੈ॥
ਗਿਰਿਓ ਜਾਇ ਰਸਾਤਲਿ ਪਰਿਓ ਛਿਟੀ ਛਿਟੀ ਸਿਰ ਭਾਰੈ॥੩॥

*(ਸਾਰਗ ਮ:੫, ੧੨੦੫-੧੩)*

(ੲ) ਗੁਰ ਜੀਉ ਸੰਗਿ ਤੁਹਾਰੈ ਜਾਨਿਓ॥
ਕੋਟਿ ਜੋਧ ਉਆ ਕੀ ਬਾਤ ਨ ਪੁਛੀਐ ਤਾਂ ਦਰਗਹ ਭੀ ਮਾਨਿਓ॥੧॥ਰਹਾਉ॥
ਕਵਨ ਮੂਲੁ ਪ੍ਰਾਨੀ ਕਾ ਕਹੀਐ ਕਵਨ ਰੂਪੁ ਦ੍ਰਿਸਟਾਨਿਓ॥
ਜੋਤਿ ਪ੍ਰਗਾਸ ਭਈ ਮਾਟੀ ਸੰਗਿ ਦੁਲਭ ਦੇਹ ਬਖਾਨਿਓ॥੧॥

*(ਸਾਰਗ ਮ:੫, ੧੨੧੬-੧੦)*

(ਸ) ਕਬੀਰ ਕਾਰਨੁ ਬਪੁਰਾ ਕਿਆ ਕਰੈ ਜਉ ਰਾਮੁ ਨ ਕਰੈ ਸਹਾਇ॥
ਜਿਹ ਜਿਹ ਡਾਲੀ ਪਗੁ ਧਰਉ ਸੋਈ ਮੁਰਿ ਮੁਰਿ ਜਾਇ।॥੯੭॥

*(ਸਲੋਕ ਕਬੀਰ, ੧੩੬੯-੧੨)*

(ਹ) ਸੋਧਤ ਸੋਧਤ ਸੋਧਤ ਸੀਝਿਆ॥ ਗੁਰ ਪ੍ਰਸਾਦਿ ਤਤੁ ਸਭੁ ਬੂਝਿਆ॥
ਜਬ ਦੇਖਉ ਤਬ ਸਭੁ ਕਿਛੁ ਮੂਲੁ॥ ਨਾਨਕ ਸੋ ਸੂਖਮੁ ਸੋਈ ਅਸਥੂਲੁ॥੫॥

*(ਗਉੜੀ ਸੁਖਮਨੀ ਮ:੫, ੨੮੧-੧੭)*

(ਕ) ਮੂਲੁ ਪਛਾਣਨਿ ਤਿਨ ਨਿਜ ਘਰਿ ਵਾਸਾ ਸਹਜੇ ਹੀ ਸੁਖੁ ਹੋਈ॥
ਗੁਰ ਕੈ ਸਬਦਿ ਕਮਲੁ ਪਰਗਾਸਿਆ ਹਉਮੈ ਦੁਰਮਤਿ ਖੋਈ॥
ਸਭਨਾ ਮਹਿ ਏਕੋ ਸਚੁ ਵਰਤੈ ਵਿਰਲਾ ਬੂਝੈ ਕੋਈ॥੨॥

*(ਪ੍ਰਭਾਤੀ ਮ:੩, ੧੩੩੪-੫)*

(ਖ) ਸਤਿ ਸਰੂਪੁ ਰਿਦੈ ਜਿਨਿ ਮਾਨਿਆ॥ ਕਰਨ ਕਰਾਵਨ ਤਿਨਿ ਮੂਲੁ ਪਛਾਨਿਆ॥

*(ਗਉੜੀ ਸੁਖਮਨੀ ਮ:੫, ੨੮੫-੯)*

(ਗ) ਸਤਿ ਕਰਮੁ ਜਾ ਕੀ ਰਚਨਾ ਸਤਿ॥ ਮੂਲੁ ਸਤਿ ਸਤਿ ਉਤਪਤਿ॥

*(ਗਉੜੀ ਸੁਖਮਨੀ ਮ:੫, ੨੮੪-੧੬)*

(ਘ) ਇਹੁ ਹਰਿ ਰੰਗੁ ਗੂੜਾ ਧਨ ਪਿਰ ਹੋਇ॥ ਸਾਂਤਿ ਸੀਗਾਰੁ ਰਾਵੇ ਪ੍ਰਭੁ ਸੋਇ॥

ਹਉਮੈ ਵਿਚਿ ਪ੍ਰਭੁ ਕੋਇ ਨ ਪਾਏ॥ ਮੂਲਹੁ ਭੁਲਾ ਜਨਮੁ ਗਵਾਏ॥੨॥

*(ਧਨਾਸਰੀ ਮ:੩, ੬੬੪-੧੦)*

(ਙ) ਜਿਨ੍ਹੀ ਨਾਮੁ ਵਿਸਾਰਿਆ ਦੂਜੈ ਭਰਮਿ ਭੁਲਾਈ॥
ਮੂਲੁ ਛੋਡਿ ਡਾਲੀ ਲਗੇ ਕਿਆ ਪਾਵਹਿ ਛਾਈ॥੧॥

*(ਆਸਾ ਮ:੧, ੪੨੦-੧੩)*

(ਚ) ਮੂਲ ਦੁਆਰੈ ਬੰਧਿਆ ਬੰਧੁ॥ ਰਵਿ ਊਪਰਿ ਗਹਿ ਰਾਖਿਆ ਚੰਦੁ॥
ਪਛਮ ਦੁਆਰੈ ਸੂਰਜੁ ਤਪੈ॥ ਮੇਰ ਡੰਡ ਸਿਰ ਊਪਰਿ ਬਸੈ॥੨॥

*(ਭੈਰਉ ਕਬੀਰ, ੧੧੫੯-੧੬)*

(ਛ) ਮੂਲੁ ਨ ਬੂਝੈ ਆਪੁ ਨ ਸੂਝੈ ਭਰਮਿ ਬਿਆਪੀ ਅਹੰ ਮਨੀ॥੧॥

*(ਬਸੰਤੁ ਹਿੰਡੋਲ ਮ:੫, ੧੧੮੬-੩)*

(ਜ) ਲਾਜ ਮਰੈ ਜੋ ਨਾਮੁ ਨ ਲੇਵੈ॥ ਨਾਮ ਬਿਹੂਨ ਸੁਖੀ ਕਿਉ ਸੋਵੈ॥
ਹਰਿ ਸਿਮਰਨੁ ਛਾਡਿ ਪਰਮ ਗਤਿ ਚਾਹੈ॥ ਮੂਲ ਬਿਨਾ ਸਾਖਾ ਕਤ ਆਹੈ॥੧॥

*(ਭੈਰਉ ਮ:੫, ੧੧੪੮-੧੯)*

(ਝ) ਮੂਲਿ ਲਾਗੇ ਸੇ ਜਨ ਪਰਵਾਣੁ॥
ਅਨਦਿਨੁ ਰਾਮ ਨਾਮੁ ਜਪਿ ਹਿਰਦੈ ਗੁਰ ਸਬਦੀ ਹਰਿ ਏਕੋ ਜਾਣੁ॥੧॥ਰਹਾਉ॥
ਡਾਲੀ ਲਾਗੈ ਨਿਹਫਲੁ ਜਾਇ॥ ਅੰਧੀ ਕੰਮੀ ਅੰਧ ਸਜਾਇ॥
ਮਨਮੁਖੁ ਅੰਧਾ ਠਉਰ ਨ ਪਾਇ॥ ਬਿਸਟਾ ਕਾ ਕੀੜਾ ਬਿਸਟਾ ਮਾਹਿ ਪਚਾਇ॥੨॥

*(ਆਸਾ ਮ:੩, ੩੬੨-੭)*

(ਞ) ਕਿਉ ਮੂਲੁ ਪਛਾਣੈ ਆਤਮੁ ਜਾਣੈ ਕਿਉ ਸਸਿ ਘਰਿ ਸੂਰੁ ਸਮਾਵੈ॥
ਗੁਰਮੁਖਿ ਹਉਮੈ ਵਿਚਹੁ ਖੋਵੈ ਤਉ ਨਾਨਕ ਸਹਜਿ ਸਮਾਵੈ॥੬੪॥
ਇਹੁ ਮਨੁ ਨਿਹਚਲੁ ਹਿਰਦੈ ਵਸੀਅਲੇ ਗੁਰਮੁਖਿ ਮੂਲੁ ਪਛਾਣਿ ਰਹੇ॥

*(ਰਾਮਕਲੀ ਮ:੧, ਸਿਧ ਗੋਸਟਿ, ੯੪੫-੯)*

(ਟ) ਕਰ ਪਲਵ ਸਾਖਾ ਬੀਚਾਰੇ॥ ਅਪਨਾ ਜਨਮੁ ਨ ਜੂਐ ਹਾਰੇ॥
ਅਸੁਰ ਨਦੀ ਕਾ ਬੰਧੈ ਮੂਲੁ॥ ਪਛਿਮ ਫੇਰਿ ਚੜਾਵੈ ਸੂਰੁ॥
ਅਜਰੁ ਜਰੈ ਸੁ ਨਿਝਰੁ ਝਰੈ॥ ਜਗੰਨਾਥ ਸਿਉ ਗੋਸਟਿ ਕਰੈ॥੭॥

*(ਰਾਮਕਲੀ ਬੇਣੀ, ੯੭੪-੧੪)*

(ਠ) ਮੁੰਢਹੁ ਭੁਲੀ ਨਾਨਕਾ ਫਿਰਿ ਫਿਰਿ ਜਨਮਿ ਮੁਈਆਸੁ॥
ਕਸਤੂਰੀ ਕੈ ਭੋਲੜੈ ਗੰਦੇ ਡੁੰਮਿ ਪਈਆਸੁ॥੨॥

*(ਸਿਰੀ ਵਾਰ ਮ:੫, ੮੯-੩)*

(ਡ) ਜੋ ਜੋ ਸੰਤਿ ਸਰਾਪਿਆ ਸੇ ਫਿਰਹਿ ਭਵੰਦੇ॥
ਪੇਡੁ ਮੁੰਢਾਹੂੰ ਕਟਿਆ ਤਿਸੁ ਡਾਲ ਸੁਕੰਦੇ॥੧੨॥

*(ਗਉੜੀ ਵਾਰ, ਮ:੪, ੩੦੬-੧੯)*

## ਮੂਲ ਅਤੇ ਬਿਆਜ (੨੦੪੫)

ਜੋ ਅਸਲ ਰਕਮ ਹੈ ਅਤੇ ਜੋ ਉਸ ਰਕਮ ਦੇ ਕਾਰਣ ਲਾਹਾ ਮਿਲਦਾ ਹੈ। ਮੂਲ ਸੁਆਸਾਂ ਰੂਪੀ ਪੂੰਜੀ ਹੈ ਅਤੇ ਬਿਆਜ ਨਾਮ ਸਿਮਰਣ ਦਾ ਵਖਰ ਹੈ। ਮੂਲ ਇਹ ਜ਼ਿੰਦਗੀ ਹੈ ਅਤੇ ਵਿਆਜ ਜੋ ਨਾਮ ਰੂਪੀ ਵਖਰ ਦਾ ਸਰਮਾਇਆ ਜੀਵ ਨੇ ਇਕੱਤ੍ਰ ਕੀਤਾ ਹੈ। ਜੋ ਪ੍ਰਾਣੀ ਮਾਇਕ ਭਰਮ ਭੁਲੇਖਿਆਂ ਵਿਚ ਜੀਵਨ ਬਿਰਥਾ ਵੰਞਾ ਲੈਂਦੇ ਹਨ ਉਹ ਮੂਲ ਗੁਆ ਜਾਂਦੇ ਹਨ ਅਤੇ ਜੋ ਗੁਰਮੁਖਿ ਜਨ ਨਾਮ ਰੂਪੀ ਲਾਹਾ ਖਟ ਲੈਂਦੇ ਹਨ ਉਹ ਵਿਆਜ ਰੂਪੀ ਖੱਟੀ ਆਪਣੇ ਨਾਲ ਲੈ ਜਾਂਦੇ ਹਨ। ਹੋਰ ਜਾਣਕਾਰੀ ਵਾਸਤੇ ਦੇਖੋ, "ਤੋਟਾ ਅਤੇ ਲਾਹਾ"।

(ੳ) ਮੋਹਿ ਐਸੇ ਬਨਜ ਸਿਉ ਨਹੀਨ ਕਾਜੁ॥ ਜਿਹ ਘਟੈ ਮੂਲੁ ਨਿਤ ਬਢੈ ਬਿਆਜੁ॥ਰਹਾਉ॥

*(ਬਸੰਤੁ ਕਬੀਰ, ੧੧੯੪-੧੯)*

(ਅ) ਸਾਹ ਚਲੇ ਵਣਜਾਰਿਆ ਲਿਖਿਆ ਦੇਵੈ ਨਾਲਿ॥
ਲਿਖੇ ਉਪਰਿ ਹੁਕਮੁ ਹੋਇ ਲਈਐ ਵਸਤੁ ਸਮ੍ਹਾਲਿ॥
ਵਸਤੁ ਲਈ ਵਣਜਾਰਈ ਵਖਰੁ ਬਧਾ ਪਾਇ॥
ਕੇਈ ਲਾਹਾ ਲੈ ਚਲੇ ਇਕਿ ਚਲੇ ਮੂਲੁ ਗਵਾਇ॥
ਥੋੜਾ ਕਿਨੈ ਨ ਮੰਗਿਓ ਕਿਸੁ ਕਹੀਐ ਸਾਬਾਸਿ॥
ਨਦਰਿ ਤਿਨਾ ਕਉ ਨਾਨਕਾ ਜਿ ਸਾਬਤੁ ਲਾਏ ਰਾਸਿ॥੧॥

*(ਸਾਰੰਗ ਵਾਰ ਮ:੨, ੧੨੩੮-੯)*

(ੲ) ਜਿਵ ਆਇਆ ਤਿਵ ਜਾਇਸੀ ਕੀਆ ਲਿਖਿ ਲੈ ਜਾਇ॥
ਮਨਮੁਖਿ ਮੂਲੁ ਗਵਾਇਆ ਦਰਗਹ ਮਿਲੈ ਸਜਾਇ॥੩॥

*(ਪ੍ਰਭਾਤੀ ਮ:੧, ੧੩੩੧-੬)*

(ਸ) ਮੂਲੁ ਸਮਾਲਹੁ ਅਚੇਤ ਗਵਾਰਾ॥ ਇਤਨੇ ਕਉ ਤੁਮ੍ ਕਿਆ ਗਰਬੇ॥੧॥ਰਹਾਉ॥

*(ਆਸਾ ਮ:੫, ੩੭੪-੧੪)*

## ਮੂਲ ਮੰਤ੍ਰ (੨੦੪੬)

ਬੁਨਿਆਦੀ ਉਪਦੇਸ, ਵਾਹਿਗੁਰੂ ਵਲੋਂ ਪ੍ਰਾਪਤ ਹੋਇਆ ਸਭ ਤੋਂ ਪਹਿਲਾ ਸ਼ਬਦ। ਸਾਰੇ ਮੰਤ੍ਰਾਂ ਦੀ ਜੜ੍ਹ। ਹੋਰ ਜਾਣਕਾਰੀ ਵਾਸਤੇ ਦੇਖੋ, "ਬੀਜ ਮੰਤ੍ਰ"।

(ੳ) ਜਪਿ ਮਨ ਨਿਰਭਉ॥ ਸਤਿ ਸਤਿ ਸਦਾ ਸਤਿ॥
ਨਿਰਵੈਰੁ ਅਕਾਲ ਮੂਰਤਿ॥ ਆਜੂਨੀ ਸੰਭਉ॥
ਮੇਰੇ ਮਨ ਅਨਦਿਨੋੁ ਧਿਆਇ ਨਿਰੰਕਾਰੁ ਨਿਰਾਹਾਰੀ॥੧॥ਰਹਾਉ॥

*(ਸਾਰਗ ਮ:੪, ੧੨੦੧-੧੫)*

(ਅ) ਸਚੁ ਨਾਮੁ ਕਰਤਾ ਪੁਰਖੁ ਏਹ ਰਤਨਾ ਖਾਣੀ॥

*(ਗਉੜੀ ਵਾਰ, ਮ:੫, ੩੧੯-੩)*

(ੲ) ਸਫਲ ਦਰਸਨੁ ਅਕਾਲ ਮੂਰਤਿ ਪ੍ਰਭੁ ਹੈ ਭੀ ਹੋਵਨਹਾਰਾ॥

*(ਸੋਰਠਿ ਮ:੫, ੬੦੯-੧੮)*

(ਸ) ੧ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥

*(ਜਪੁ, ੧-੧)*

## ਮੂੜ੍ਹ (੨੦੪੭)

ਝੱਲਾ, ਪਾਗਲ, ਮੂਰਖ। ਹੋਰ ਜਾਣਕਾਰੀ ਵਾਸਤੇ ਦੇਖੋ, "ਮੂਰਖ"।

(ੳ) ਮੂੜੇ ਕਾਇਚੇ ਭਰਮਿ ਭੁਲਾ॥ ਨਹ ਚੀਨਿਆ ਪਰਮਾਨੰਦੁ ਬੈਰਾਗੀ॥੧॥ਰਹਾਉ॥

*(ਮਾਰੂ ਮ:੧, ੯੯੧-੧੮)*

(ਅ) ਮੂੜ੍ਹੇ ਕਾਹੇ ਬਿਸਾਰਿਓ ਤੈ ਰਾਮ ਨਾਮ॥ ਅੰਤ ਕਾਲਿ ਤੇਰੈ ਆਵੈ ਕਾਮ॥੧॥ਰਹਾਉ॥

*(ਬਸੰਤੁ ਮ:੧, ੧੧੮੯-੧੫)*

(ੲ) ਮੂੜੇ ਤੈ ਮਨ ਤੇ ਰਾਮੁ ਬਿਸਾਰਿਓ॥
ਲੂਣੁ ਖਾਇ ਕਰਹਿ ਹਰਾਮਖੋਰੀ ਪੇਖਤ ਨੈਨ ਬਿਦਾਰਿਓ॥੧॥ਰਹਾਉ॥

*(ਮਾਰੂ ਮ:੫, ੧੦੦੧-੧)*

(ਸ) ਰੈਣਿ ਗਵਾਈ ਸੋਇ ਕੈ ਦਿਵਸੁ ਗਵਾਇਆ ਖਾਇ॥
ਹੀਰੇ ਜੈਸਾ ਜਨਮੁ ਹੈ ਕਉਡੀ ਬਦਲੇ ਜਾਇ॥੧॥
ਨਾਮੁ ਨ ਜਾਨਿਆ ਰਾਮ ਕਾ॥ ਮੂੜੇ ਫਿਰਿ ਪਾਛੈ ਪਛੁਤਾਹਿ ਰੇ॥੧॥ਰਹਾਉ॥

*(ਗਉੜੀ ਬੈਰਾਗਣਿ ਮ:੧, ੧੫੬-੧੭)*

(ਹ) ਮਨ ਏਕੁ ਨ ਚੇਤਸਿ ਮੂੜ ਮਨਾ॥ ਹਰਿ ਬਿਸਰਤ ਤੇਰੇ ਗੁਣ ਗਲਿਆ॥੧॥ਰਹਾਉ॥

*(ਆਸਾ ਮ:੧, ੧੨-੪)*

(ਕ) ਚੇਤਿ ਅਚੇਤ ਮੂੜ ਮਨ ਮੇਰੇ ਅੰਤਿ ਨਹੀ ਕਛੁ ਤੇਰਾ॥

*(ਸਿਰੀ ਮ:੧, ਪਹਰੇ, ੭੫-੩)*

## ਮੇਘ ਅਤੇ ਵਰਖਾ (੨੦੪੮)

ਬੱਦਲ ਅਤੇ ਬਰਸਾਤ ਦਾ ਪੈਣਾ। ਬਰਸਾਤ ਦੇ ਇਕ ਰਾਗ ਦਾ ਨਾਂ ਵੀ 'ਮੇਘ' ਹੈ। ਸਤਿਗੁਰੂ ਦਾ ਉਪਦੇਸ ਇਕ ਬੱਦਲ ਦੀ ਨਿਆਂਈ ਹੈ ਜੋ ਜਗਿਆਸੂ ਦੇ ਹਿਰਦੇ ਵਿਚ ਨਿੱਕੀ ਨਿੱਕੀ ਵਰਖਾ ਦਾ ਰੂਪ ਧਾਰ ਕੇ ਵਰਸਦਾ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਮੂਨਸੂਨ" "ਬਰਖਾ ਦਾ ਵਰਸਣਾ"।

(ੳ) ਬਿਨੁ ਸਿਮਰਨ ਦਿਨੁ ਰੈਨਿ ਬ੍ਰਿਥਾ ਬਿਹਾਇ॥ ਮੇਘ ਬਿਨਾ ਜਿਉ ਖੇਤੀ ਜਾਇ॥

*(ਗਉੜੀ ਸੁਖਮਨੀ ਮ:੫, ੨੬੯-੫)*

(ਅ) ਭਏ ਕ੍ਰਿਪਾਲ ਗੋਵਿੰਦ ਗੁਸਾਈ॥ ਮੇਘੁ ਵਰਸੈ ਸਭਨੀ ਥਾਈ॥
ਦੀਨ ਦਇਆਲ ਸਦਾ ਕਿਰਪਾਲਾ ਠਾਢਿ ਪਾਈ ਕਰਤਾਰੇ ਜੀਉ॥੧॥

*(ਮਾਝ ਮ:੫, ੧੦੫-੨)*

(ੲ) ਵੂਠੇ ਮੇਘ ਸੁਹਾਵਣੇ ਹੁਕਮੁ ਕੀਤਾ ਕਰਤਾਰਿ॥
ਰਿਜਕੁ ਉਪਾਇਓਨੁ ਅਗਲਾ ਠਾਂਢਿ ਪਈ ਸੰਸਾਰਿ॥
ਤਨੁ ਮਨੁ ਹਰਿਆ ਹੋਇਆ ਸਿਮਰਤ ਅਗਮ ਅਪਾਰ॥

*(ਸਾਰੰਗ ਵਾਰ ਮ:੫, ੧੨੫੧-੧੦)*

(ਸ) ਪਾਰਬ੍ਰਹਮਿ ਪ੍ਰਭਿ ਮੇਘੁ ਪਠਾਇਆ॥ ਜਲਿ ਥਲਿ ਮਹੀਅਲਿ ਦਹ ਦਿਸਿ ਵਰਸਾਇਆ॥
ਸਾਂਤਿ ਭਈ ਬੁਝੀ ਸਭ ਤ੍ਰਿਸਨਾ ਅਨਦੁ ਭਇਆ ਸਭ ਠਾਈ ਜੀਉ॥੧॥

*(ਮਾਝ ਮ:੫, ੧੦੬-੯)*

(ਹ) ਪਰਮੇਸਰੁ ਹੋਆ ਦਇਆਲੁ॥ ਮੇਘੁ ਵਰਸੈ ਅੰਮ੍ਰਿਤ ਧਾਰ॥
ਸਗਲੇ ਜੀਅ ਜੰਤ ਤ੍ਰਿਪਤਾਸੇ॥ ਕਾਰਜ ਆਏ ਪੂਰੇ ਰਾਸੇ॥।੧॥

*(ਮਲਾਰ ਮ:੫, ੧੨੭੧-੧)*

(ਕ) ਕਿਆ ਉਠਿ ਉਠਿ ਦੇਖਹੁ ਬਪੁੜੇਂ ਇਸੁ ਮੇਘੈ ਹਥਿ ਕਿਛੁ ਨਾਹਿ॥
ਜਿਨਿ ਏਹੁ ਮੇਘੁ ਪਠਾਇਆ ਤਿਸੁ ਰਾਖਹੁ ਮਨ ਮਾਂਹਿ॥
ਤਿਸ ਨੋ ਮੰਨਿ ਵਸਾਇਸੀ ਜਾ ਕਉ ਨਦਰਿ ਕਰੇਇ॥
ਨਾਨਕ ਨਦਰੀ ਬਾਹਰੀ ਸਭ ਕਰਣ ਪਲਾਹ ਕਰੇਇ॥੨॥

*(ਮਲਾਰ ਵਾਰ ਮ:੩, ੧੨੮੦-੧੫)*

## ਮੇਜ਼ਬਾਨੀ ਅਤੇ ਮਹਿਮਾਨੀ (੨੦੪੯)

ਮੇਜ਼ਬਾਨੀ ਦਾ ਅਰਥ ਆਏ ਹੋਏ ਮਹਿਮਾਨਾਂ ਦੀ ਸੰਭਾਲ ਕਰਨ ਵਾਲਾ ਹੈ। ਅਤੇ ਮਹਿਮਾਨ ਉਹ ਹੈ ਜੋ ਕਿਸੇ ਦੇ ਬੂਹੇ ਉਤੇ ਪ੍ਰਹੁਣਾਚਾਰੀ ਗਿਆ ਹੋਵੇ। ਨਿਮਨਲਿਖਤ ਸਲੋਕਾਂ ਦੁਆਰਾ ਫਰੀਦ ਜੀ ਇਕ ਸਮਾਜੀ ਸਿੱਖਿਆ ਦੇ ਰਹੇ ਹਨ ਕਿ ਕਿਸੇ ਦੇ ਬੂਹੇ ਤੇ ਬਿਲਾ ਵਜਾ ਜਾਣਾ ਚੰਗਾ ਨਹੀਂ ਹੈ ਅਤੇ ਜੇਕਰ ਕੋਈ ਤੁਹਾਡੇ ਬੂਹੇ ਤੇ ਆ ਹੀ ਜਾਵੇ ਤਦ ਉਸ ਦਾ ਆਦਰ ਭਾਉ ਕਰਨਾ ਮੇਜ਼ਬਾਨ ਦਾ ਫ਼ਰਜ਼ ਬਣਦਾ ਹੈ।

(ੳ) ਫਰੀਦਾ ਰਾਤੀ ਵਡੀਆਂ ਧੁਖਿ ਧੁਖਿ ਉਠਨਿ ਪਾਸ॥
ਧਿਗੁ ਤਿਨ੍ਾ ਦਾ ਜੀਵਿਆ ਜਿਨਾ ਵਿਡਾਣੀ ਆਸ॥੨੧॥
ਫਰੀਦਾ ਜੇ ਮੈ ਹੋਦਾ ਵਾਰਿਆ ਮਿਤਾ ਆਇੜਿਆਂ॥
ਹੇੜਾ ਜਲੈ ਮਜੀਠ ਜਿਉ ਉਪਰਿ ਅੰਗਾਰਾ॥੨੨॥

*(ਸਲੋਕ ਫਰੀਦ, ੧੩੭੮-੧੯)*

## ਮੇਰ ਤੇਰ (੨੦੫੦)

ਇਹ ਮੇਰੀ ਵਸਤੂ ਹੈ, ਇਹ ਤੇਰੀ ਵਸਤੂ ਹੈ। ਰੱਬ ਦੀਆਂ ਬਖ਼ਸ਼ੀਆਂ ਹੋਈਆਂ ਦਾਤਾਂ ਵਿਚ ਘਿਰਣਤ ਢੰਗ ਦੁਆਰਾ ਵੰਡੀਆਂ ਪਾਉਣੀਆਂ। ਪੱਖ ਪਾਤ ਕਰਨ ਵਾਲੀ ਵੰਡ, ਰੱਬੀ ਦਾਤਾਂ ਤੇ ਆਪਣਾ ਕਬਜ਼ਾ ਜ਼ਾਹਿਰ ਕਰਨਾ, ਦੂਜਿਆਂ ਨੂੰ ਦਾਤਾਂ ਵਰਤਣ ਦਾ ਅਵਸਰ ਨਾ ਦੇਣਾ, ਮੇਰਾ ਪਣ, ਵਿਤਕਰਾ ਨੀਤੀ, ਮਮਤਵ।

(ੳ) ਬਿਨਸੈ ਮੋਹੁ ਮੇਰਾ ਅਰੁ ਤੇਰਾ ਬਿਨਸੈ ਅਪਨੀ ਧਾਰੀ॥੧॥
ਸੰਤਹੁ ਇਹਾ ਬਤਾਵਹੁ ਕਾਰੀ॥ ਜਿਤੁ ਹਉਮੈ ਗਰਬੁ ਨਿਵਾਰੀ॥੧॥ਰਹਾਉ॥
ਸਰਬ ਭੂਤ ਪਾਰਬ੍ਰਹਮੁ ਕਰਿ ਮਾਨਿਆ ਹੋਵਾਂ ਸਗਲ ਰੇਨਾਰੀ॥੨॥
ਪੇਖਿਓ ਪ੍ਰਭ ਜੀਉ ਅਪੁਨੈ ਸੰਗੇ ਚੂਕੈ ਭੀਤਿ ਭ੍ਰਮਾਰੀ॥੩॥
ਅਉਖਧੁ ਨਾਮੁ ਨਿਰਮਲ ਜਲੁ ਅੰਮ੍ਰਿਤੁ ਪਾਈਐ ਗੁਰੂ ਦੁਆਰੀ॥੪॥
ਕਹੁ ਨਾਨਕ ਜਿਸੁ ਮਸਤਕਿ ਲਿਖਿਆ ਤਿਸੁ ਗੁਰ ਮਿਲਿ ਰੋਗ ਬਿਦਾਰੀ॥੫॥

*(ਸੋਰਠਿ ਮ:੫, ੬੧੬-੧੬)*

(ਅ) ਆਪਨ ਤਨੁ ਨਹੀ ਜਾ ਕੋ ਗਰਬਾ॥ ਰਾਜ ਮਿਲਖ ਨਹੀ ਆਪਨ ਦਰਬਾ॥੧॥
ਆਪਨ ਨਹੀ ਕਾ ਕਉ ਲਪਟਾਇਓ॥ ਆਪਨ ਨਾਮੁ ਸਤਿਗੁਰ ਤੇ ਪਾਇਓ॥੧॥ਰਹਾਉ॥
ਸੁਤ ਬਨਿਤਾ ਆਪ ਨਹੀ ਭਾਈ॥ ਇਸਟ ਮੀਤ ਆਪ ਬਾਪੁ ਨ ਮਾਈ॥੨॥
ਸੁਇਨਾ ਰੂਪਾ ਫੁਨਿ ਨਹੀ ਦਾਮ॥ ਹੈਵਰ ਗੈਵਰ ਆਪਨ ਨਹੀ ਕਾਮ॥੩॥
ਕਹੁ ਨਾਨਕ ਜੋ ਗੁਰਿ ਬਖਸਿ ਮਿਲਾਇਆ॥ ਤਿਸ ਕਾ ਸਭੁ ਕਿਛੁ ਜਿਸ ਕਾ ਹਰਿ ਰਾਇਆ॥੪॥

*(ਗਉੜੀ ਮ:੫, ੧੮੭-੫)*

(ੲ) ਮੇਰਾ ਤੇਰਾ ਛੋਡੀਐ ਭਾਈ ਹੋਈਐ ਸਭ ਕੀ ਧੂਰਿ॥
ਘਟਿ ਘਟਿ ਬ੍ਰਹਮੁ ਪਸਾਰਿਆ ਭਾਈ ਪੇਖੈ ਸੁਣੈ ਹਜੂਰਿ॥
ਜਿਤੁ ਦਿਨਿ ਵਿਸਰੈ ਪਾਰਬ੍ਰਹਮੁ ਭਾਈ ਤਿਤੁ ਦਿਨਿ ਮਰੀਐ ਝੂਰਿ॥
ਕਰਨ ਕਰਾਵਨ ਸਮਰਥੋ ਭਾਈ ਸਰਬ ਕਲਾ ਭਰਪੂਰਿ॥੪॥

*(ਸੋਰਠਿ ਮ:੫, ੬੪੦-੧)*

(ਸ) ਮੇਰਾ ਤੇਰਾ ਜਾਨਤਾ ਤਬ ਹੀ ਤੇ ਬੰਧਾ॥ ਗੁਰਿ ਕਾਟੀ ਅਗਿਆਨਤਾ ਤਬ ਛੁਟਕੇ ਫੰਧਾ॥੨॥

*(ਆਸਾ ਮ:੫, ੪੦੦-੧੫)*

(ਹ) ਜਬ ਲਗੁ ਮੇਰੀ ਮੇਰੀ ਕਰੈ॥ ਤਬ ਲਗੁ ਕਾਜੁ ਏਕੁ ਨਹੀ ਸਰੈ॥
ਜਬ ਮੇਰੀ ਮੇਰੀ ਮਿਟਿ ਜਾਇ॥ ਤਬ ਪ੍ਰਭ ਕਾਜੁ ਸਵਾਰਹਿ ਆਇ॥੧॥

*(ਭੈਰਉ ਕਬੀਰ, ੧੧੬੦-੧੯)*

(ਕ) ਕਬੀਰ ਮੇਰਾ ਮੁਝ ਮਹਿ ਕਿਛੁ ਨਹੀ ਜੋ ਕਿਛੁ ਹੈ ਸੋ ਤੇਰਾ॥
ਤੇਰਾ ਤੁਝ ਕਉ ਸਉਪਤੇ ਕਿਆ ਲਾਗੈ ਮੇਰਾ॥੨੦੩॥
ਕਬੀਰ ਤੂੰ ਤੂੰ ਕਰਤਾ ਤੂ ਹੂਆ ਮੁਝ ਮਹਿ ਰਹਾ ਨ ਹੂੰ॥
ਜਬ ਆਪਾ ਪਰ ਕਾ ਮਿਟਿ ਗਇਆ ਜਤ ਦੇਖਉ ਤਤ ਤੂ॥੨੦੪॥

*(ਸਲੋਕ ਕਬੀਰ, ੧੩੭੫-੯)*

(ਖ) ਜਬ ਕਿਸ ਕਉ ਇਹੁ ਜਾਨਸਿ ਮੰਦਾ॥ ਤਬ ਸਗਲੇ ਇਸੁ ਮੇਲਹਿ ਫੰਦਾ॥
ਮੇਰ ਤੇਰ ਜਬ ਇਨਹਿ ਚੁਕਾਈ॥ ਤਾ ਤੇ ਇਸੁ ਸੰਗਿ ਨਹੀ ਬੈਰਾਈ॥੨॥
ਜਬ ਇਨਿ ਅਪੁਨੀ ਅਪਨੀ ਧਾਰੀ॥ ਤਬ ਇਸ ਕਉ ਹੈ ਮੁਸਕਲੁ ਭਾਰੀ॥
ਜਬ ਇਨਿ ਕਰਣੈਹਾਰੁ ਪਛਾਤਾ॥ ਤਬ ਇਸ ਨੋ ਨਾਹੀ ਕਿਛੁ ਤਾਤਾ॥੩॥

*(ਗਉੜੀ ਗੁਆਰੇਰੀ ਮ:੫, ੨੩੫-੧੨)*

(ਗ) ਕਹੈ ਕਬੀਰੁ ਸੁਨਹੁ ਰੇ ਸੰਤਹੁ ਮੇਰੀ ਮੇਰੀ ਝੂਠੀ॥
ਚਿਰਟ ਫਾਰਿ ਚਟਾਰਾ ਲੈ ਗਇਓ ਤਰੀ ਤਾਗਰੀ ਛੂਟੀ॥੫॥

*(ਆਸਾ ਕਬੀਰ, ੪੮੦-੩)*

(ਘ) ਮੇਰੀ ਮੇਰੀ ਕਰਦੇ ਘਟਿ ਗਏ ਤਿਨਾ ਹਥਿ ਕਿਹੁ ਨ ਆਇਆ॥
ਸਤਗੁਰਿ ਮਿਲਿਐ ਸਚਿ ਮਿਲੇ ਸਚਿ ਨਾਮਿ ਸਮਾਇਆ॥੩॥

*(ਵਡਹੰਸੁ ਮ:੩, ੫੫੯-੪)*

(ਙ) ਮੇਰਾ ਤੇਰਾ ਤੁਧੁ ਆਪੇ ਕੀਆ॥ ਸਭਿ ਤੇਰੇ ਜੰਤ ਤੇਰੇ ਸਭਿ ਜੀਆ॥
ਨਾਨਕ ਨਾਮੁ ਸਮਾਲਿ ਸਦਾ ਤੂ ਗੁਰਮਤੀ ਮੰਨਿ ਵਸਾਇਦਾ॥੧੬॥

*(ਮਾਰੂ ਮ:੩, ਸੋਲਹੇ, ੧੦੬੨-੧੪)*

(ਚ) ਗਹਰੀ ਬਿਭੂਤ ਲਾਇ ਬੈਠਾ ਤਾੜੀ॥ ਮੇਰੀ ਤੇਰੀ ਮੁੰਦ੍ਰਾ ਧਾਰੀ॥
ਮਾਗਹਿ ਟੂਕਾ ਤ੍ਰਿਪਤਿ ਨ ਪਾਵੈ॥ ਨਾਥੁ ਛੋਡਿ ਜਾਚਹਿ ਲਾਜ ਨ ਆਵੈ॥੨॥

*(ਰਾਮਕਲੀ ਮ:੫, ੮੮੬-੧੩)*

## ਮੈਦਾਨੇ ਜੰਗ (੨੦੫੧)

ਲੜਾਈ ਦਾ ਮੈਦਾਨ, ਯੁੱਧ ਖੇਤਰ, ਰਣ ਖੇਤਰ, ਯੁੱਧ ਰੇਖਾ। ਇਹ ਧਰਤੀ ਜੀਵਾਂ ਲਈ ਬੁਰਾਈਆਂ ਵਿਰੁੱਧ ਲੜਨ ਵਾਸਤੇ ਰਣ ਭੂਮੀ ਹੈ। ਜਿਥੇ ਜੀਵ ਧਰਮ, ਸੰਤੋਖ, ਦਇਆ, ਸ਼ੀਲ, ਸੰਜਮ, ਨਾਮ, ਦਾਨ, ਇਸ਼ਨਾਨ, ਜਪ, ਤਪ, ਸੰਜਮ ਜੈਸੇ ਸ਼ਸਤ੍ਰਾਂ ਦੁਆਰਾ ਸਤਸੰਗਤਿ ਰੂਪੀ ਗੜ੍ਹ ਵਿਚ ਬੈਠ ਕੇ ਹਠੀਲੀ ਫ਼ੌਜ ਦੇ ਬਰਖ਼ਿਲਾਫ਼ ਜੰਗ ਲੜਦਾ ਹੈ। ਦੇਖੋ "ਸੀਝਣਾ", "ਫਤੇਹ ਪਰਾਪਤਿ ਹੋਣੀ"।

(ੳ) ਣਾਣਾ ਰਣ ਤੇ ਸੀਝੀਐ ਆਤਮ ਜੀਤੈ ਕੋਇ॥
ਹਉਮੈ ਅਨ ਸਿਉ ਲਰਿ ਮਰੈ ਸੋ ਸੋਭਾ ਦੂ ਹੋਇ॥
ਮਣੀ ਮਿਟਾਇ ਜੀਵਤ ਮਰੈ ਗੁਰ ਪੂਰੇ ਉਪਦੇਸ॥
ਮਨੂਆ ਜੀਤੈ ਹਰਿ ਮਿਲੈ ਤਿਹ ਸੂਰਤਣ ਵੇਸ॥
ਣਾ ਕੋ ਜਾਣੈ ਆਪਣੋ ਏਕਹਿ ਟੇਕ ਅਧਾਰ॥
ਰੈਣਿ ਦਿਣਸੁ ਸਿਮਰਤ ਰਹੈ ਸੋ ਪ੍ਰਭੁ ਪੁਰਖੁ ਅਪਾਰ॥
ਰੇਣ ਸਗਲ ਇਆ ਮਨੁ ਕਰੈ ਏਊ ਕਰਮ ਕਮਾਇ॥
ਹੁਕਮੈ ਬੂਝੈ ਸਦਾ ਸੁਖੁ ਨਾਨਕ ਲਿਖਿਆ ਪਾਇ॥੩੧॥

*(ਗਉੜੀ ਬਾਵਨ ਅਖਰੀ, ਮ:੫, ੨੫੬-੧੪)*

(ਅ) ਮਹਾ ਬਚਿਤ੍ਰ ਸੁੰਦਰ ਆਖਾੜੇ ਰਣ ਮਹਿ ਜਿਤੇ ਪਵਾੜੇ॥
ਹਉ ਮਾਰਉ ਹਉ ਬੰਧਉ ਛੋਡਉ ਮੁਖ ਤੇ ਏਵ ਬਬਾੜੇ॥
ਆਇਆ ਹੁਕਮੁ ਪਾਰਬ੍ਰਹਮ ਕਾ ਛੋਡਿ ਚਲਿਆ ਏਕ ਦਿਹਾੜੇ॥੨॥

*(ਆਸਾ ਮ:੫, ੩੭੯-੧੯)*

(ੲ) ਜੈਸੇ ਰਣ ਮਹਿ ਸਖਾ ਭ੍ਰਾਤ॥ ਜੈਸੇ ਭੂਖੇ ਭੋਜਨ ਮਾਤ॥
ਜੈਸੇ ਕਿਰਖਹਿ ਬਰਸ ਮੇਘ॥ ਜੈਸੇ ਪਾਲਨ ਸਰਨਿ ਸੇਂਘ॥੨॥

*(ਮਾਲੀ ਗਉੜਾ ਮ:੫, ੯੮੭-੧)*

(ਸ) ਸਾਧਸੰਗੇ ਨਾਮ ਰੰਗੇ ਰਣੁ ਜੀਤਿ ਵਡਾ ਅਖਾੜਾ॥
ਬਿਨਵੰਤਿ ਨਾਨਕ ਸਰਣਿ ਸੁਆਮੀ ਬਹੁੜਿ ਜਮਿ ਨ ਉਪਾੜਾ॥੪॥

*(ਆਸਾ ਮ:੫, ਛੰਤ, ੪੬੧-੩)*

## ਮੈਲਾ ਅਤੇ ਨਿਰਮਲਾ (੨੦੫੨)

ਦੇਖੋ, "ਨਿਰਮਲ ਅਤੇ ਮੈਲਾ"।

(ੳ) ਮਹਿਮਾ ਸਾਧੂ ਸੰਗ ਕੀ ਸੁਨਹੁ ਮੇਰੇ ਮੀਤਾ॥
ਮੈਲੁ ਖੋਈ ਕੋਟਿ ਅਘ ਹਰੇ ਨਿਰਮਲ ਭਏ ਚੀਤਾ॥੧॥ਰਹਾਉ॥

*(ਬਿਲਾਵਲੁ ਮ:੫, ੮੦੯-੧੭)*

(ਅ) ਮੈਲਾ ਬ੍ਰਹਮਾ ਮੈਲਾ ਇੰਦੁ॥ ਰਵਿ ਮੈਲਾ ਮੈਲਾ ਹੈ ਚੰਦੁ॥੧॥
ਮੈਲਾ ਮਲਤਾ ਇਹੁ ਸੰਸਾਰੁ॥ ਇਕੁ ਹਰਿ ਨਿਰਮਲੁ ਜਾ ਕਾ ਅੰਤੁ ਨ ਪਾਰੁ॥੧॥ਰਹਾਉ॥
ਮੈਲੇ ਬ੍ਰਹਮੰਡਾਇ ਕੈ ਈਸ॥ ਮੈਲੇ ਨਿਸਿ ਬਾਸੁਰ ਦਿਨ ਤੀਸ॥੨॥
ਮੈਲਾ ਮੋਤੀ ਮੈਲਾ ਹੀਰੁ॥ ਮੈਲਾ ਪਉਨੁ ਪਾਵਕੁ ਅਰੁ ਨੀਰੁ॥੩॥

ਮੈਲੇ ਸਿਵ ਸੰਕਰਾ ਮਹੇਸ॥ ਮੈਲੇ ਸਿਧ ਸਾਧਿਕ ਅਰੁ ਭੇਖ॥੪॥
ਮੈਲੇ ਜੋਗੀ ਜੰਗਮ ਜਟਾ ਸਹੇਤਿ॥ ਮੈਲੀ ਕਾਇਆ ਹੰਸ ਸਮੇਤਿ॥੫॥
ਕਹਿ ਕਬੀਰ ਤੇ ਜਨ ਪਰਵਾਨ॥ ਨਿਰਮਲ ਤੇ ਜੋ ਰਾਮਹਿ ਜਾਨ॥੬॥

*(ਭੈਰਉ ਕਬੀਰ, ੧੧੫੮-੩)*

(ੲ) ਬਿਨੁ ਸਾਧ ਨ ਪਾਈਐ ਹਰਿ ਕਾ ਸੰਗੁ॥ ਬਿਨੁ ਗੁਰ ਮੈਲ ਮਲੀਨ ਅੰਗੁ॥
ਬਿਨੁ ਹਰਿ ਨਾਮ ਨ ਸੁਧੁ ਹੋਇ॥ ਗੁਰ ਸਬਦਿ ਸਲਾਹੇ ਸਾਚੁ ਸੋਇ॥੨॥

*(ਬਸੰਤੁ ਮ:੧, ੧੧੬੯-੧੪)*

(ਸ) ਆਤਮਾ ਦੇਉ ਪੂਜੀਐ ਗੁਰ ਕੈ ਸਹਜਿ ਸੁਭਾਇ॥
ਆਤਮੇ ਨੋ ਆਤਮੇ ਦੀ ਪ੍ਰਤੀਤ ਹੋਇ ਤਾ ਘਰ ਹੀ ਪਰਚਾ ਪਾਇ॥
ਆਤਮਾ ਅਡੋਲੁ ਨ ਡੋਲਈ ਗੁਰ ਕੈ ਭਾਇ ਸੁਭਾਇ॥
ਗੁਰ ਵਿਣੁ ਸਹਜੁ ਨ ਆਵਈ ਲੋਭੁ ਮੈਲੁ ਨ ਵਿਚਹੁ ਜਾਇ॥
ਖਿਨੁ ਪਲੁ ਹਰਿ ਨਾਮੁ ਮਨਿ ਵਸੈ ਸਭ ਅਠਸਠਿ ਤੀਰਥ ਨਾਇ॥
ਸਚੇ ਮੈਲੁ ਨ ਲਗਈ ਮਲੁ ਲਾਗੈ ਦੂਜੈ ਭਾਇ॥
ਧੋਤੀ ਮੂਲਿ ਨ ਉਤਰੈ ਜੇ ਅਠਸਠਿ ਤੀਰਥ ਨਾਇ॥
ਮਨਮੁਖ ਕਰਮ ਕਰੇ ਅਹੰਕਾਰੀ ਸਭੁ ਦੁਖੋ ਦੁਖੁ ਕਮਾਇ॥
ਨਾਨਕ ਮੈਲਾ ਊਜਲੁ ਤਾ ਥੀਐ ਜਾ ਸਤਿਗੁਰ ਮਾਹਿ ਸਮਾਇ॥੧॥

*(ਸਿਰੀ ਵਾਰ ਮ:੩, ੮੭-੬)*

(ਹ) ਇਸੁ ਜੁਗ ਕਾ ਧਰਮੁ ਪੜਹੁ ਤੁਮ ਭਾਈ॥
ਪੂਰੈ ਗੁਰਿ ਸਭ ਸੋਝੀ ਪਾਈ॥ ਐਥੈ ਅਗੈ ਹਰਿ ਨਾਮੁ ਸਖਾਈ॥੧॥
ਰਾਮ ਪੜਹੁ ਮਨਿ ਕਰਹੁ ਬੀਚਾਰੁ॥ ਗੁਰ ਪਰਸਾਦੀ ਮੈਲੁ ਉਤਾਰੁ॥੧॥ਰਹਾਉ॥
ਵਾਦਿ ਵਿਰੋਧਿ ਨ ਪਾਇਆ ਜਾਇ॥ ਮਨੁ ਤਨੁ ਫੀਕਾ ਦੂਜੈ ਭਾਇ॥
ਗੁਰ ਕੈ ਸਬਦਿ ਸਚਿ ਲਿਵ ਲਾਇ॥੨॥
ਹਉਮੈ ਮੈਲਾ ਇਹੁ ਸੰਸਾਰਾ॥ ਨਿਤ ਤੀਰਥਿ ਨਾਵੈ ਨ ਜਾਇ ਅਹੰਕਾਰਾ॥੩॥

*(ਗਉੜੀ ਮ:੩, ੨੩੦-੮)*

(ਕ) ਬਾਹਰੁ ਧੋਇ ਅੰਤਰੁ ਮਨੁ ਮੈਲਾ ਦੁਇ ਠਉਰ ਅਪੁਨੇ ਖੋਏ॥
ਈਹਾ ਕਾਮਿ ਕ੍ਰੋਧਿ ਮੋਹਿ ਵਿਆਪਿਆ ਆਗੈ ਮੁਸਿ ਮੁਸਿ ਰੋਏ॥੧॥

*(ਆਸਾ ਮ:੫, ੩੮੧-੩)*

(ਖ) ਸਤਿਗੁਰੁ ਸੇਵਿ ਧਨ ਬਾਲੜੀਏ ਹਰਿ ਵਰੁ ਪਾਵਹਿ ਸੋਈ ਰਾਮ॥
ਸਦਾ ਹੋਵਹਿ ਸੋਹਾਗਣੀ ਫਿਰਿ ਮੈਲਾ ਵੇਸੁ ਨ ਹੋਈ ਰਾਮ॥
ਫਿਰਿ ਮੈਲਾ ਵੇਸੁ ਨ ਹੋਈ ਗੁਰਮੁਖਿ ਬੂਝੈ ਕੋਈ ਹਉਮੈ ਮਾਰਿ ਪਛਾਣਿਆ॥
ਕਰਣੀ ਕਾਰ ਕਮਾਵੈ ਸਬਦਿ ਸਮਾਵੈ ਅੰਤਰਿ ਏਕੋ ਜਾਣਿਆ॥

*(ਸੂਹੀ ਮ:੩, ਛੰਤ, ੭੭੦-੪)*

(ਗ) ਜੋ ਰਤੇ ਦੀਦਾਰ ਸੇਈ ਸਚੁ ਹਾਕੁ॥ ਜਿਨੀ ਜਾਤਾ ਖਸਮੁ ਕਿਉ ਲਭੈ ਤਿਨਾ ਖਾਕੁ॥
ਮਨੁ ਮੈਲਾ ਵੇਕਾਰੁ ਹੋਵੈ ਸੰਗਿ ਪਾਕੁ॥ ਦਿਸੈ ਸਚਾ ਮਹਲੁ ਖੁਲੈ ਭਰਮ ਤਾਕੁ॥
ਜਿਸਹਿ ਦਿਖਾਲੇ ਮਹਲੁ ਤਿਸੁ ਨ ਮਿਲੈ ਧਾਕੁ॥ ਮਨੁ ਤਨੁ ਹੋਇ ਨਿਹਾਲੁ ਬਿੰਦਕ ਨਦਰਿ ਝਾਕੁ॥
ਨਉ ਨਿਧਿ ਨਾਮੁ ਨਿਧਾਨੁ ਗੁਰ ਕੈ ਸਬਦਿ ਲਾਗੁ॥ ਤਿਸੈ ਮਿਲੈ ਸੰਤ ਖਾਕੁ ਮਸਤਕਿ ਜਿਸੈ ਭਾਗੁ॥੫॥

*(ਰਾਮਕਲੀ ਵਾਰ ਮ:੫, ੯੫੯-੭)*

(ਘ) ਮਨੁ ਤਨੁ ਮੈਲਾ ਵਿਚਿ ਜੋਤਿ ਅਪਾਰਾ॥ ਗੁਰਮਤਿ ਬੂਝੈ ਕਰਿ ਵੀਚਾਰਾ॥
ਹਉਮੈ ਮਾਰਿ ਸਦਾ ਮਨੁ ਨਿਰਮਲੁ ਰਸਨਾ ਸੇਵਿ ਸੁਖਦਾਤਾ ਹੇ॥੧੨॥

*(ਮਾਰੂ ਮ:੩, ਸੋਲਹੇ, ੧੦੫੩-੧)*

(ਙ) ਸਚੁ ਪੁਰਾਣਾ ਨਾ ਥੀਐ ਨਾਮੁ ਨ ਮੈਲਾ ਹੋਇ॥ ਗੁਰ ਕੈ ਭਾਣੈ ਜੇ ਚਲੈ ਬਹੁੜਿ ਨ ਆਵਣੁ ਹੋਇ॥
ਨਾਨਕ ਨਾਮਿ ਵਿਸਾਰਿਐ ਆਵਣ ਜਾਣਾ ਦੋਇ॥੨॥

*(ਸਾਰੰਗ ਵਾਰ ਮ:੩, ੧੨੪੮-੧੦)*

(ਚ) ਪੂਰਾ ਸਤਿਗੁਰੁ ਸੇਵਿ ਪੂਰਾ ਪਾਇਆ॥ ਪੂਰੈ ਕਰਮਿ ਧਿਆਇ ਪੂਰਾ ਸਬਦੁ ਮਨਿ ਵਸਾਇਆ॥
ਪੂਰੈ ਗਿਆਨਿ ਧਿਆਨਿ ਮੈਲੁ ਚੁਕਾਇਆ॥ ਹਰਿ ਸਰਿ ਤੀਰਥਿ ਜਾਣਿ ਮਨੂਆ ਨਾਇਆ॥

*(ਮਲਾਰ ਵਾਰ ਮ:੧, ੧੨੮੬-੭)*

(ਛ) ਬਿਨੁ ਗੁਰ ਮੈਲੁ ਨ ਉਤਰੈ ਬਿਨੁ ਹਰਿ ਕਿਉ ਘਰ ਵਾਸੁ॥
ਏਕੋ ਸਬਦੁ ਵੀਚਾਰੀਐ ਅਵਰ ਤਿਆਗੈ ਆਸ॥
ਨਾਨਕ ਦੇਖਿ ਦਿਖਾਈਐ ਹਉ ਸਦ ਬਲਿਹਾਰੈ ਜਾਸੁ॥੪॥

*(ਸਿਰੀ ਮ:੧, ੧੮-੧੬)*

(ਜ) ਸਾਚੇ ਮੈਲੁ ਨ ਲਾਗਈ ਮਨੁ ਨਿਰਮਲੁ ਹਰਿ ਧਿਆਇ॥
ਗੁਰਮੁਖਿ ਸਬਦੁ ਪਛਾਣੀਐ ਹਰਿ ਅੰਮ੍ਰਿਤ ਨਾਮਿ ਸਮਾਇ॥
ਗੁਰ ਗਿਆਨੁ ਪ੍ਰਚੰਡੁ ਬਲਾਇਆ ਅਗਿਆਨੁ ਅੰਧੇਰਾ ਜਾਇ॥੨॥

*(ਸਿਰੀ ਮ:੩, ੨੯-੫)*

(ਝ) ਸਤਿਗੁਰੁ ਸੇਵੀ ਸਬਦਿ ਸੁਹਾਇਆ॥ ਜਿਨਿ ਹਰਿ ਕਾ ਨਾਮੁ ਮੰਨਿ ਵਸਾਇਆ॥
ਹਰਿ ਨਿਰਮਲੁ ਹਉਮੈ ਮੈਲੁ ਗਵਾਏ ਦਰਿ ਸਚੈ ਸੋਭਾ ਪਾਵਣਿਆ॥੨॥

*(ਮਾਝ ਮ:੩, ੧੧੫-੧)*

(ਞ) ਇਹੁ ਮਨੁ ਮੈਲਾ ਇਕੁ ਨ ਧਿਆਏ॥ ਅੰਤਰਿ ਮੈਲੁ ਲਾਗੀ ਬਹੁ ਦੂਜੈ ਭਾਏ॥
ਤਟਿ ਤੀਰਥਿ ਦਿਸੰਤਰਿ ਭਵੈ ਅਹੰਕਾਰੀ ਹੋਰੁ ਵਧੇਰੈ ਹਉਮੈ ਮਲੁ ਲਾਵਣਿਆ॥੩॥
ਸਤਿਗੁਰੁ ਸੇਵੇ ਤਾ ਮਲੁ ਜਾਏ॥ ਜੀਵਤੁ ਮਰੈ ਹਰਿ ਸਿਉ ਚਿਤੁ ਲਾਏ॥
ਹਰਿ ਨਿਰਮਲੁ ਸਚੁ ਮੈਲੁ ਨ ਲਾਗੈ ਸਚਿ ਲਾਗੈ ਮੈਲੁ ਗਵਾਵਣਿਆ॥੪॥

*(ਮਾਝ ਮ:੩, ਅ, ੧੧੬-੭)*

(ਟ) ਵਸਤ੍ਰ ਪਖਾਲਿ ਪਖਾਲੇ ਕਾਇਆ ਆਪੇ ਸੰਜਮਿ ਹੋਵੈ॥
ਅੰਤਰਿ ਮੈਲੁ ਲਗੀ ਨਹੀ ਜਾਣੈ ਬਾਹਰਹੁ ਮਲਿ ਮਲਿ ਧੋਵੈ॥

*(ਮਾਝ ਵਾਰ, ਮ:੧, ੧੩੯-੧੩)*

## ਮੋਹ ਮਾਇਆ (੨੦੫੩)

ਸੰਸਾਰੀ ਪਦਾਰਥਾਂ ਦੀ ਖਿੱਚ, ਮਾਇਕ ਪਦਾਰਥਾਂ ਵਿਚ ਖਚਿਤ ਹੋ ਜਾਣਾ, ਕਰਤੇ ਨੂੰ ਵਿਸਾਰ ਕੇ ਉਸ ਦੀ ਕਿਰਤ ਵਿਚ ਮਗਨ ਹੋ ਜਾਣਾ, ਕਈ ਥਾਂਈਂ ਮੋਹ ਦੇ ਅਰਥ ਪਿਆਰ ਭੀ ਕੀਤੇ ਜਾਂਦੇ ਹਨ। ਮੋਹ ਅਤੇ ਪਿਆਰ ਵਿਚ ਅੰਤਰ ਹੈ। ਮੋਹ ਸੰਸਾਰੀ ਪਦਾਰਥਾਂ ਦੀ ਖਿਚ ਹੈ ਅਤੇ ਪਿਆਰ ਅਪਣੇ ਪਿਆਰੇ ਵਾਸਤੇ ਤਨ, ਮਨ, ਧਨ, ਬਚ, ਕਰਮ ਕਰਕੇ ਭੇਟਾ ਕਰਨਾ ਹੈ। ਪਿਆਰੇ ਦੀ ਰਜ਼ਾ ਵਿਚ ਕਦੇ ਭੀ ਕਿੰਤੂ ਨਹੀਂ ਕਰਨਾ ਹੈ। ਹੋਰ ਜਾਣਕਾਰੀ ਵਾਸਤੇ ਦੇਖੋ "ਮਾਇਆ ਅਤੇ ਮਾਇਆ ਧਾਰੀ", ਕੁਟੰਬ", "ਨਾਰੀ ਦਾ ਆਖਿਆ", "ਮਮਤਾ"।

(ੳ) ਮੋਹੁ ਕੁਟੰਬੁ ਮੋਹੁ ਸਭ ਕਾਰ॥ ਮੋਹੁ ਤੁਮ ਤਜਹੁ ਸਗਲ ਵੇਕਾਰ॥੧॥
ਮੋਹੁ ਅਰੁ ਭਰਮੁ ਤਜਹੁ ਤੁਮ ਬੀਰ॥ ਸਾਚੁ ਨਾਮੁ ਰਿਦੇ ਰਵੈ ਸਰੀਰ॥੧॥ਰਹਾਉ॥
ਸਚੁ ਨਾਮੁ ਜਾ ਨਵ ਨਿਧਿ ਪਾਈ॥ ਰੋਵੈ ਪੂਤੁ ਨ ਕਲਪੈ ਮਾਈ॥੨॥
ਏਤੁ ਮੋਹਿ ਡੂਬਾ ਸੰਸਾਰੁ॥ ਗੁਰਮੁਖਿ ਕੋਈ ਉਤਰੈ ਪਾਰਿ॥੩॥
ਏਤ ਮੋਹਿ ਫਿਰਿ ਜੂਨੀ ਪਾਹਿ॥ ਮੋਹੇ ਲਾਗਾ ਜਮ ਪੁਰਿ ਜਾਹਿ॥੪॥
ਗੁਰ ਦੀਖਿਆ ਲੇ ਜਪੁ ਤਪੁ ਕਮਾਹਿ॥ ਨਾ ਮੋਹੁ ਤੁਟੈ ਨਾ ਥਾਇ ਪਾਹਿ॥੫॥
ਨਦਰਿ ਕਰੇ ਤਾ ਏਹੁ ਮੋਹੁ ਜਾਇ॥ ਨਾਨਕ ਹਰਿ ਸਿਉ ਰਹੈ ਸਮਾਇ॥੬॥

*(ਆਸਾ ਮ:੧, ੩੫੬-੫)*

(ਅ) ਦਇਆਲ ਦੁਖ ਹਰ ਸਰਣਿ ਦਾਤਾ ਸਗਲ ਦੋਖ ਨਿਵਾਰਣੋ॥
ਮੋਹ ਸੋਗ ਵਿਕਾਰ ਬਿਖੜੇ ਜਪਤ ਨਾਮ ਉਧਾਰਣੋ॥

*(ਰਾਮਕਲੀ ਮ:੫, ਛੰਤ, ੯੨੬-੩)*

(ੲ) ਮੋਹੁ ਸੋਗੁ ਵਿਜੋਗੁ ਹੈ ਪੂਰਬਿ ਲਿਖਿਆ ਕਮਾਇ॥
ਹਉ ਬਲਿਹਾਰੀ ਤਿਨ ਕਉ ਜੋ ਹਰਿ ਚਰਣੀ ਰਹੇ ਲਿਵ ਲਾਇ॥
ਜਿਉ ਜਲ ਮਹਿ ਕਮਲੁ ਅਲਿਪਤੁ ਹੈ ਐਸੀ ਬਣਤ ਬਣਾਇ॥
ਸੇ ਸੁਖੀਏ ਸਦਾ ਸੋਹਣੇ ਜਿਨ੍ ਵਿਚਹੁ ਆਪੁ ਗਵਾਇ॥
ਤਿਨ੍ ਸੋਗੁ ਵਿਜੋਗੁ ਕਦੇ ਨਹੀ ਜੋ ਹਰਿ ਕੈ ਅੰਕਿ ਸਮਾਇ॥੭॥

*(ਮਲਾਰ ਵਾਰ ਮ:੧, ੧੨੮੧-੧੦)*

(ਸ) ਮਾਇਆ ਮੋਹੁ ਭਵਜਲੁ ਹੈ ਅਵਧੂ ਸਬਦਿ ਤਰੈ ਕੁਲ ਤਾਰੀ॥੨੨॥
ਸਬਦਿ ਸੂਰ ਜੁਗ ਚਾਰੇ ਅਉਧੂ ਬਾਣੀ ਭਗਤਿ ਵੀਚਾਰੀ॥੨੩॥
ਏਹੁ ਮਨੁ ਮਾਇਆ ਮੋਹਿਆ ਅਉਧੂ ਨਿਕਸੈ ਸਬਦਿ ਵੀਚਾਰੀ॥੨੪॥
ਆਪੇ ਬਖਸੇ ਮੇਲਿ ਮਿਲਾਏ ਨਾਨਕ ਸਰਣਿ ਤੁਮਾਰੀ॥੨੫॥

*(ਰਾਮਕਲੀ ਦਖਣੀ ਮ:੧, ੯੦੮-੭)*

(ਹ) ਮਾਇਆ ਮੋਹੁ ਬਹੁ ਚਿਤਵਦੇ ਬਹੁ ਆਸਾ ਲੋਭੁ ਵਿਕਾਰ॥
ਮਨਮੁਖਿ ਅਸਥਿਰੁ ਨਾ ਥੀਐ ਮਰਿ ਬਿਨਸਿ ਜਾਇ ਖਿਨ ਵਾਰ॥

ਵਡ ਭਾਗੁ ਹੋਵੈ ਸਤਿਗੁਰੁ ਮਿਲੈ ਹਉਮੈ ਤਜੈ ਵਿਕਾਰ॥
ਹਰਿ ਨਾਮਾ ਜਪਿ ਸੁਖੁ ਪਾਇਆ ਜਨ ਨਾਨਕ ਸਬਦੁ ਵੀਚਾਰ॥੩੮॥

*(ਸਲੋਕ ਮ:੩, ੧੪੧੭-੧੧)*

(ਕ) ਮਾਇਆ ਮੋਹੁ ਗੁਬਾਰੁ ਹੈ ਗੁਰ ਬਿਨੁ ਗਿਆਨੁ ਨ ਹੋਈ॥
ਸਬਦਿ ਲਗੇ ਤਿਨ ਬੁਝਿਆ ਦੂਜੈ ਪਰਜ ਵਿਗੋਈ॥੧॥

*(ਵਡਹੰਸੁ ਮ:੩, ੫੫੯-੧)*

(ਖ) ਮਾਇਆ ਮੋਹਿ ਮਨੁ ਰੰਗਿਆ ਮੋਹਿ ਸੁਧਿ ਨ ਕਾਈ ਰਾਮ॥
ਗੁਰਮੁਖਿ ਇਹੁ ਮਨੁ ਰੰਗੀਐ ਦੂਜਾ ਰੰਗੁ ਜਾਈ ਰਾਮ॥

*(ਵਡਹੰਸੁ ਮ:੩, ਛੰਤ, ੫੭੧-੪)*

(ਗ) ਮਾਇਆ ਮੋਹ ਮਗਨੁ ਅੰਧਿਆਰੈ ਦੇਵਨਹਾਰੁ ਨ ਜਾਨੈ॥
ਜੀਉ ਪਿੰਡੁ ਸਾਜਿ ਜਿਨਿ ਰਚਿਆ ਬਲੁ ਅਪੁਨੋ ਕਰਿ ਮਾਨੈ॥੧॥

*(ਸੋਰਠਿ ਮ:੫, ੬੧੬-੪)*

(ਘ) ਛੂਟਸਿ ਨਾਹੀ ਊਭ ਪਇਆਲਿ॥ ਮੋਹਿ ਬਿਆਪਹਿ ਮਾਇਆ ਜਾਲਿ॥

*(ਗਉੜੀ ਸੁਖਮਨੀ ਮ:੫, ੨੬੬-੨)*

(ਙ) ਮੋਹਿ ਮੋਹਿਆ ਜਾਨੈ ਦੂਰਿ ਹੈ॥ ਕਹੁ ਨਾਨਕ ਸਦਾ ਹਦੂਰਿ ਹੈ॥੪॥

*(ਗਉੜੀ ਚੇਤੀ ਮ:੫, ੨੧੦-੧੨)*

(ਚ) ਹਮ ਅਵਗੁਣਿ ਭਰੇ ਏਕੁ ਗੁਣੁ ਨਾਹੀ ਅੰਮ੍ਰਿਤੁ ਛਾਡਿ ਬਿਖੈ ਬਿਖੁ ਖਾਈ॥
ਮਾਯਾ ਮੋਹ ਭਰਮ ਪੈ ਭੂਲੇ ਸੁਤ ਦਾਰਾ ਸਿਉ ਪ੍ਰੀਤਿ ਲਗਾਈ॥

*(ਸਵਈਏ ਮ:੪ਕੇ, ਕੀਰਤ, ੧੪੦੬-੮)*

(ਛ) ਮਾਈ ਗੁਰ ਬਿਨੁ ਗਿਆਨੁ ਨ ਪਾਈਐ॥
ਅਨਿਕ ਪ੍ਰਕਾਰ ਫਿਰਤ ਬਿਲਲਾਤੇ ਮਿਲਤ ਨਹੀ ਗੋਸਾਈਐ॥੧॥ਰਹਾਉ॥
ਮੋਹ ਰੋਗ ਸੋਗ ਤਨੁ ਬਾਧਿਓ ਬਹੁ ਜੋਨੀ ਭਰਮਾਈਐ॥
ਟਿਕਨੁ ਨ ਪਾਵੈ ਬਿਨੁ ਸਤਸੰਗਤਿ ਕਿਸੁ ਆਗੈ ਜਾਇ ਰੂਆਈਐ॥੧॥
ਕਰੈ ਅਨੁਗ੍ਰਹੁ ਸੁਆਮੀ ਮੇਰਾ ਸਾਧ ਚਰਨ ਚਿਤੁ ਲਾਈਐ॥
ਸੰਕਟ ਘੋਰ ਕਟੇ ਖਿਨ ਭੀਤਰਿ ਨਾਨਕ ਹਰਿ ਦਰਸਿ ਸਮਾਈਐ॥੨॥

*(ਦੇਵਗੰਧਾਰੀ ਮ:੫, ੫੩੨-੧੧)*

(ਜ) ਮਾਇਆ ਮੋਹੁ ਅਗਿਆਨੁ ਹੈ ਬਿਖਮੁ ਅਤਿ ਭਾਰੀ॥
ਪਥਰ ਪਾਪ ਬਹੁ ਲਦਿਆ ਕਿਉ ਤਰੀਐ ਤਾਰੀ॥

*(ਗੂਜਰੀ ਵਾਰ ਮ:੩, ੫੦੯-੧੪)*

(ਝ) ਮਾਇਆ ਮੋਹਿ ਨਟਿ ਬਾਜੀ ਪਾਈ॥ ਮਨਮੁਖ ਅੰਧ ਰਹੇ ਲਪਟਾਈ॥
ਗੁਰਮੁਖਿ ਅਲਿਪਤ ਰਹੇ ਲਿਵ ਲਾਈ॥੫॥

*(ਗਉੜੀ ਮ:੩, ੨੩੦-੧੩)*

(ਞ) ਮਾਇਆ ਮੋਹੁ ਅੰਧੁ ਅੰਧਾਰਾ॥ ਹਉਮੈ ਮੇਰਾ ਪਸਰਿਆ ਪਾਸਾਰਾ॥

ਅਨਦਿਨੁ ਜਲਤ ਰਹੈ ਦਿਨੁ ਰਾਤੀ ਗੁਰ ਬਿਨੁ ਸਾਂਤਿ ਨ ਹੋਈ ਹੇ॥੩॥

*(ਮਾਰੂ ਮ:੩, ਸੋਲਹੇ, ੧੦੪੫-੨)*

(ਟ) ਮਾਇਆ ਮੋਹੁ ਸਬਦਿ ਜਲਾਇਆ॥ ਸਚੁ ਮਨਿ ਵਸਿਆ ਜਾ ਤੁਧੁ ਭਾਇਆ॥
ਸਚੇ ਕੀ ਸਭ ਸਚੀ ਕਰਣੀ ਹਉਮੈ ਤਿਖਾ ਨਿਵਾਰੀ ਹੇ॥੫॥
ਮਾਇਆ ਮੋਹੁ ਸਭੁ ਆਪੇ ਕੀਨਾ॥ ਗੁਰਮੁਖਿ ਵਿਰਲੈ ਕਿਨ ਹੀ ਚੀਨਾ॥
ਗੁਰਮੁਖਿ ਹੋਵੈ ਸੁ ਸਚੁ ਕਮਾਵੈ ਸਾਚੀ ਕਰਣੀ ਸਾਰੀ ਹੇ॥੬॥

*(ਮਾਰੂ ਮ:੩, ਸੋਲਹੇ, ੧੦੫੦-੧੦)*

(ਠ) ਗੁਰ ਕੈ ਸਬਦਿ ਰਿਦੈ ਦਿਖਾਇਆ॥ ਮਾਇਆ ਮੋਹੁ ਸਬਦਿ ਜਲਾਇਆ॥
ਸਚੋ ਸਚਾ ਵੇਖਿ ਸਾਲਾਹੀ ਗੁਰ ਸਬਦੀ ਸਚੁ ਪਾਵਣਿਆ॥੪॥

*(ਮਾਝ ਮ:੩, ੧੨੦-੨)*

(ਡ) ਹੁਕਮੀ ਸਹਜੇ ਸ੍ਰਿਸਟਿ ਉਪਾਈ॥ ਕਰਿ ਕਰਿ ਵੇਖੈ ਅਪਣੀ ਵਡਿਆਈ॥
ਆਪੇ ਕਰੇ ਕਰਾਏ ਆਪੇ ਹੁਕਮੇ ਰਹਿਆ ਸਮਾਈ ਹੇ॥੧॥
ਮਾਇਆ ਮੋਹੁ ਜਗਤੁ ਗੁਬਾਰਾ॥ ਗੁਰਮੁਖਿ ਬੂਝੈ ਕੋ ਵੀਚਾਰਾ॥
ਆਪੇ ਨਦਰਿ ਕਰੇ ਸੋ ਪਾਏ ਆਪੇ ਮੇਲਿ ਮਿਲਾਈ ਹੇ॥੨॥

*(ਮਾਰੂ ਮ:੩, ਸੋਲਹੇ, ੧੦੪੩-੧੮)*

(ਢ) ਮਾਇਆ ਮੋਹੇ ਦੇਵੀ ਸਭਿ ਦੇਵਾ॥ ਕਾਲੁ ਨ ਛੋਡੈ ਬਿਨੁ ਗੁਰ ਕੀ ਸੇਵਾ॥
ਓਹੁ ਅਬਿਨਾਸੀ ਅਲਖ ਅਭੇਵਾ॥੨॥

*(ਗਉੜੀ ਮ:੧, ੨੨੭-੪)*

(ਣ) ਮਾਇਆ ਮੋਹਿ ਵਿਸਾਰਿਆ ਗੁਰ ਕਾ ਭਉ ਹੇਤੁ ਅਪਾਰੁ॥
ਲੋਭਿ ਲਹਰਿ ਸੁਧਿ ਮਤਿ ਗਈ ਸਚਿ ਨ ਲਗੈ ਪਿਆਰੁ॥
ਗੁਰਮੁਖਿ ਜਿਨਾ ਸਬਦੁ ਮਨਿ ਵਸੈ ਦਰਗਹ ਮੋਖ ਦੁਆਰੁ॥
ਨਾਨਕ ਆਪੇ ਮੇਲਿ ਲਏ ਆਪੇ ਬਖਸਣਹਾਰੁ॥੧॥

*(ਸਾਰੰਗ ਵਾਰ ਮ:੩, ੧੨੫੦-੯)*

## ਮੋਕਲ੍ਹਾ ਰਸਤਾ (੨੦੫੪)

ਖੁਲ੍ਹਾ ਰਸਤਾ ਜਿਸ ਦੁਆਰਾ ਆਸਾਨੀ ਨਾਲ ਲੰਘਿਆ ਜਾ ਸਕੇ। ਹੋਰ ਜਾਣਕਾਰੀ ਵਾਸਤੇ ਦੇਖੋ, "ਭੀੜ ਪੈਣੀ", "ਪੁਰਸਲਾਤ"।

(ੳ) ਕਬੀਰ ਮੁਕਤਿ ਦੁਆਰਾ ਸੰਕੁੜਾ ਰਾਈ ਦਸਵੈ ਭਾਇ॥
ਮਨੁ ਤਉ ਮੈਗਲੁ ਹੋਇ ਰਹਾ ਨਿਕਸਿਆ ਕਿਉ ਕਰਿ ਜਾਇ॥
ਐਸਾ ਸਤਿਗੁਰੁ ਜੇ ਮਿਲੈ ਤੁਠਾ ਕਰੇ ਪਸਾਉ॥
ਮੁਕਤਿ ਦੁਆਰਾ ਮੋਕਲਾ ਸਹਜੇ ਆਵਉ ਜਾਉ॥੧॥

*(ਗੂਜਰੀ ਵਾਰ ਕਬੀਰ, ੫੦੯-੧੬)*

## ਮੋਖ ਦੁਆਰ (੨੦੫੫)

ਮੁਕਤੀ ਦਾ ਦਰਵਾਜ਼ਾ, ਆਤਮਿਕ ਗਿਆਨ, ਸਤਿਸੰਗ ਦੁਆਰਾ ਪ੍ਰਾਪਤ ਹੋਇਆ ਮਰਾਤਬਾ, ਮੋਖ਼ਸ਼ ਪਦਵੀ ਦਾ ਪ੍ਰਾਪਤ ਹੋ ਜਾਣਾ। ਆਤਮਿਕ ਗਿਆਨ ਮੁਕਤੀ ਦਾ ਦਰਵਾਜ਼ਾ ਹੈ। ਸੰਸਾਰੀ ਪਦਾਰਥਾਂ ਵਲੋਂ

ਖਲਾਸੀ ਪਾ ਕੇ ਗਿਆਨ ਦੀ ਟੀਸੀ ਤੇ ਪੁਜ ਜਾਣਾ। ਦੇਖੋ, "ਮੁਕਤੀ", "ਚਾਰ ਪਦਾਰਥ"।

(ੳ) ਮੰਨੈ ਪਾਵਹਿ ਮੋਖੁ ਦੁਆਰੁ॥ ਮੰਨੈ ਪਰਵਾਰੈ ਸਾਧਾਰੁ॥

*(ਜਪੁ, ੩-੧੦)*

(ਅ) ਨਾਨਕੁ ਸਾਚੁ ਕਹੈ ਵੀਚਾਰੁ॥ ਹਰਿ ਕਾ ਨਾਮੁ ਰਖਹੁ ਉਰਿ ਧਾਰਿ॥ ਹਰਿ ਭਗਤੀ ਰਾਤੇ ਮੋਖ ਦੁਆਰੁ॥

*(ਆਸਾ ਮ:੩, ੪੨੩-੧੭)*

(ੲ) ਏ ਮਨ ਤੇਰਾ ਕੋ ਨਹੀ ਕਰਿ ਵੇਖੁ ਸਬਦਿ ਵੀਚਾਰੁ॥
ਹਰਿ ਸਰਣਾਈ ਭਜਿ ਪਉ ਪਾਇਹਿ ਮੋਖ ਦੁਆਰੁ॥੩॥

*(ਆਸਾ ਮ:੩, ੪੨੯-੩)*

(ਸ) ਮਨ ਮੇਰੇ ਗੁਰਮਤਿ ਕਰਣੀ ਸਾਰੁ॥ ਸਦਾ ਸਦਾ ਹਰਿ ਪ੍ਰਭੁ ਰਵਹਿ ਤਾ ਪਾਵਹਿ ਮੋਖ ਦੁਆਰੁ॥੧॥

*(ਵਡਹੰਸੁ ਮ:੩, ੫੫੯-੨)*

(ਹ) ਜਿਨ ਕੰਉ ਸਤਿਗੁਰੁ ਭੇਟਿਆ ਸੇ ਹਰਿ ਕੀਰਤਿ ਸਦਾ ਕਮਾਹਿ॥
ਅਚਿੰਤੁ ਹਰਿ ਨਾਮੁ ਤਿਨ ਕੈ ਮਨਿ ਵਸਿਆ ਸਚੈ ਸਬਦਿ ਸਮਾਹਿ॥
ਕੁਲੁ ਉਧਾਰਹਿ ਆਪਣਾ ਮੋਖੁ ਪਦਵੀ ਆਪੇ ਪਾਹਿ॥
ਪਾਰਬ੍ਰਹਮੁ ਤਿਨ ਕੰਉ ਸੰਤੁਸਟੁ ਭਇਆ ਜੋ ਗੁਰ ਚਰਨੀ ਜਨ ਪਾਹਿ॥
ਜਨੁ ਨਾਨਕੁ ਹਰਿ ਕਾ ਦਾਸੁ ਹੈ ਕਰਿ ਕਿਰਪਾ ਹਰਿ ਲਾਜ ਰਖਾਹਿ॥੧॥

*(ਵਡਹੰਸ ਵਾਰ ਮ:੩, ੫੯੨-੮)*

(ਕ) ਮਾਂਗਉ ਰਾਮ ਤੇ ਸਭਿ ਥੋਕ॥ ਮਾਨੁਖ ਕਉ ਜਾਚਤ ਸ੍ਰਮੁ ਪਾਈਐ ਪ੍ਰਭ ਕੈ ਸਿਮਰਨਿ ਮੋਖ॥੧॥

*(ਧਨਾਸਰੀ ਮ:੫, ੬੮੨-੧੫)*

(ਖ) ਨਾਮਿ ਰਤੇ ਜੋਗ ਜੁਗਤਿ ਬੀਚਾਰੁ॥ ਨਾਮਿ ਰਤੇ ਪਾਵਹਿ ਮੋਖ ਦੁਆਰੁ॥

*(ਰਾਮਕਲੀ ਮ:੧, ਸਿਧ ਗੋਸਟਿ, ੯੪੧-੧੯)*

(ਗ) ਗੁਰ ਕੈ ਸਬਦਿ ਜੋ ਮਰਿ ਜੀਵੈ ਸੋ ਪਾਏ ਮੋਖ ਦੁਆਰੁ॥

*(ਰਾਮਕਲੀ ਮ:੧, ਸਿਧ ਗੋਸਟਿ, ੯੪੧-੧੯)*

(ਘ) ਗਨਿਕਾ ਉਧਰੀ ਹਰਿ ਕਹੈ ਤੋਤ॥। ਗਜਇੰਦ੍ਰ ਧਿਆਇਓ ਹਰਿ ਕੀਓ ਮੋਖ॥
ਬਿਪ੍ਰ ਸੁਦਾਮੇ ਦਾਲਦੁ ਭੰਜ॥ ਰੇ ਮਨ ਤੂ ਭੀ ਭਜੁ ਗੋਬਿੰਦ॥੨॥

*(ਬਸੰਤੁ ਮ:੫, ੧੧੯੨-੫)*

(ਙ) ਹਿਰਦੈ ਨਾਮੁ ਅੰਮ੍ਰਿਤ ਰਸੁ ਰਸਨਾ ਰਸੁ ਗਾਵਹਿ ਰਸੁ ਬੀਚਾਰੇ॥
ਗੁਰ ਪਰਸਾਦਿ ਅੰਮ੍ਰਿਤ ਰਸੁ ਚੀਨ੍ਹਿਆ ਓਇ ਪਾਵਹਿ ਮੋਖ ਦੁਆਰੇ॥੨॥

*(ਸਾਰਗ ਮ:੪, ੧੧੯੯-੩)*

(ਚ) ਨਾਇ ਲਇਐ ਪਰਾਛਤ ਜਾਹਿ॥ ਨਾਨਕ ਤਉ ਮੋਖੰਤਰੁ ਪਾਹਿ॥

*(ਆਸਾ ਵਾਰ ਮ:੧, ੪੭੦-੫)*

(ਛ) ਭਾਉ ਭਗਤਿ ਕਰਿ ਨੀਚੁ ਸਦਾਏ॥ ਤਉ ਨਾਨਕ ਮੋਖੰਤਰੁ ਪਾਏ॥੨॥

*(ਆਸਾ ਵਾਰ ਮ:੧, ੪੭੦-੮)*

(ਜ) ਸਤਗੁਰ ਸੇਵਾ ਤੇ ਨਿਸਤਾਰਾ ਗੁਰਮੁਖਿ ਤਰੈ ਸੰਸਾਰਾ॥
ਸਾਚੈ ਨਾਇ ਰਤੇ ਬੈਰਾਗੀ ਪਾਇਨਿ ਮੋਖ ਦੁਆਰਾ॥੪॥

*(ਵਡਹੰਸੁ ਮ:੩, ੫੫੮-੧੬)*

(ਝ) ਦੇਖਿ ਬਿਸਮਾਦੁ ਇਹੁ ਮਨੁ ਨਹੀ ਚੇਤੇ ਆਵਾ ਗਉਣੁ ਸੰਸਾਰਾ॥
ਸਤਿਗੁਰੁ ਸੇਵੇ ਸੋਈ ਬੂਝੈ ਪਾਏ ਮੋਖ ਦੁਆਰਾ॥੫॥

*(ਸਾਰਗ ਮ:੩, ੧੨੩੪-੧੭)*

(ਞ) ਗੁਰ ਤੇ ਮਾਰਗੁ ਪਾਈਐ ਚੂਕੈ ਮੋਹੁ ਗੁਬਾਰੁ॥ ਸਬਦਿ ਮਰੈ ਤਾ ਉਧਰੈ ਪਾਏ ਮੋਖ ਦੁਆਰੁ॥
ਗੁਰ ਪਰਸਾਦੀ ਮਿਲਿ ਰਹੈ ਸਚੁ ਨਾਮੁ ਕਰਤਾਰੁ॥੩॥

*(ਸਿਰੀ ਮ:੩, ੩੩-੧੧)*

(ਟ) ਜੀਉ ਪਿੰਡੁ ਸਭੁ ਤਿਸ ਦਾ ਤਿਸੈ ਦਾ ਆਧਾਰੁ॥ ਗੁਰ ਪਰਸਾਦੀ ਬੁਝੀਐ ਤਾ ਪਾਏ ਮੋਖ ਦੁਆਰੁ॥
ਨਾਨਕ ਨਾਮੁ ਸਲਾਹਿ ਤੂੰ ਅੰਤੁ ਨ ਪਾਰਾਵਾਰੁ॥੪॥

*(ਸਿਰੀ ਮ:੩, ੩੬-੮)*

(ਠ) ਸੰਤ ਜਨਾ ਕੈ ਸੰਗਿ ਮਿਲੁ ਬਉਰੇ ਤਉ ਪਾਵਹਿ ਮੋਖ ਦੁਆਰੁ॥
ਬਿਨੁ ਸਤਸੰਗ ਸੁਖੁ ਕਿਨੈ ਨ ਪਾਇਆ ਜਾਇ ਪੂਛਹੁ ਬੇਦ ਬੀਚਾਰੁ॥੩॥

*(ਸਾਰਗ ਮ:੪, ੧੨੦੦-੭)*

(ਡ) ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ॥ ਨਾਨਕ ਏਵੈ ਜਾਣੀਐ ਸਭੁ ਆਪੇ ਸਚਿਆਰੁ॥੪॥

*(ਜਪੁ, ੨-੫)*

(ਢ) ਨਾਨਕ ਬਿਨੁ ਸਤਿਗੁਰ ਸੇਵੇ ਮੋਖੁ ਨ ਪਾਏ॥੩॥

*(ਸਿਰੀ ਵਾਰ, ਮ:੩, ੮੮-੧੮)*

## ਮੋਨਧਾਰੀ (੨੦੫੬)

ਮੋਨ ਤੋਂ ਭਾਵ ਹੈ ਚੁਪ ਰਹਿਣ ਦਾ ਭਾਵ, ਚੁੱਪ ਵੱਟ ਲੈਣੀ, ਬੋਲਣਾ ਤਿਆਗ ਦੇਣਾ, ਖਾਮੋਸ਼ੀ ਅਖ਼ਤਿਆਰ ਕਰਨੀ, ਮੋਨ ਸਮਾਧੀ ਵਿਚ ਆ ਜਾਣਾ, ਕੋਈ ਗੱਲ ਬਾਤ ਨਾ ਕਰਨੀ। ਗੁਰਮਤਿ ਦੁਆਰਾ ਐਸੀ ਪਾਖੰਡ ਬਾਜ਼ੀ ਵਰਜਿਤ ਕੀਤੀ ਗਈ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਚੁਪ"।

(ੳ) ਬੇਦੁ ਪੁਕਾਰੈ ਮੁਖ ਤੇ ਪੰਡਤ ਕਾਮਾਮਨ ਕਾ ਮਾਠਾ॥
ਮੋਨੀ ਹੋਇ ਬੈਠਾ ਇਕਾਂਤੀ ਹਿਰਦੈ ਕਲਪਨ ਗਾਠਾ॥
ਹੋਇ ਉਦਾਸੀ ਗ੍ਰਿਹੁ ਤਜਿ ਚਲਿਓ ਛੁਟਕੈ ਨਾਹੀ ਨਾਠਾ॥੧॥
ਜੀਅ ਕੀ ਕੈ ਪਹਿ ਬਾਤ ਕਹਾ॥
ਆਪਿ ਮੁਕਤੁ ਮੋ ਕਉ ਪ੍ਰਭੁ ਮੇਲੇ ਐਸੋ ਕਹਾ ਲਹਾ॥੧॥ਰਹਾਉ॥
ਤਪਸੀ ਕਰਿ ਕੈ ਦੇਹੀ ਸਾਧੀ ਮਨੂਆ ਦਹ ਦਿਸ ਧਾਨਾ॥
ਬ੍ਰਹਮਚਾਰਿ ਬ੍ਰਹਮਚਜੁ ਕੀਨਾ ਹਿਰਦੈ ਭਇਆ ਗੁਮਾਨਾ॥
ਸੰਨਿਆਸੀ ਹੋਇ ਕੈ ਤੀਰਥਿ ਭ੍ਰਮਿਓ ਉਸੁ ਮਹਿ ਕ੍ਰੋਧੁ ਬਿਗਾਨਾ॥੨॥
ਘੂੰਘਰ ਬਾਧਿ ਭਏ ਰਾਮਦਾਸਾ ਰੋਟੀਅਨ ਕੇ ਓਪਾਵਾ॥
ਬਰਤ ਨੇਮ ਕਰਮ ਖਟ ਕੀਨੇ ਬਾਹਰਿ ਭੇਖ ਦਿਖਾਵਾ॥
ਗੀਤ ਨਾਦ ਮੁਖਿ ਰਾਗ ਅਲਾਪੇ ਮਨਿ ਨਹੀ ਹਰਿ ਹਰਿ ਗਾਵਾ॥੩॥
ਹਰਖ ਸੋਗ ਲੋਭ ਮੋਹ ਰਹਤ ਹਹਿ ਨਿਰਮਲ ਹਰਿ ਕੇ ਸੰਤਾ॥
ਤਿਨ ਕੀ ਧੂੜਿ ਪਾਏ ਮਨੁ ਮੇਰਾ ਜਾ ਦਇਆ ਕਰੇ ਭਗਵੰਤਾ॥
ਕਹੁ ਨਾਨਕ ਗੁਰੁ ਪੂਰਾ ਮਿਲਿਆ ਤਾਂ ਉਤਰੀ ਮਨ ਕੀ ਚਿੰਤਾ॥੪॥

ਮੇਰਾ ਅੰਤਰਜਾਮੀ ਹਰਿ ਰਾਇਆ॥
ਸਭੁ ਕਿਛੁ ਜਾਣੈ ਮੇਰੇ ਜੀਅ ਕਾ ਪ੍ਰੀਤਮੁ ਬਿਸਰਿ ਗਏ ਬਕਬਾਇਆ॥੧॥ਰਹਾਉ ਦੂਜਾ॥੬॥

*(ਮਾਰੂ ਮ:੫, ੧੦੦੩-੧)*

(ਅ) ਪਾਠੁ ਪੜਿਓ ਅਰੁ ਬੇਦੁ ਬੀਚਾਰਿਓ ਨਿਵਲਿ ਭੁਅੰਗਮ ਸਾਧੇ॥
ਪੰਚ ਜਨਾ ਸਿਉ ਸੰਗੁ ਨ ਛੁਟਕਿਓ ਅਧਿਕ ਅਹੰਬੁਧਿ ਬਾਧੇ॥੧॥
ਪਿਆਰੇ ਇਨ ਬਿਧਿ ਮਿਲਣੁ ਨ ਜਾਈ ਮੈ ਕੀਏ ਕਰਮ ਅਨੇਕਾ॥
ਹਾਰਿ ਪਰਿਓ ਸੁਆਮੀ ਕੈ ਦੁਆਰੈ ਦੀਜੈ ਬੁਧਿ ਬਿਬੇਕਾ॥ਰਹਾਉ॥
ਮੋਨਿ ਭਇਓ ਕਰਪਾਤੀ ਰਹਿਓ ਨਗਨ ਫਿਰਿਓ ਬਨ ਮਾਹੀ॥
ਤਟ ਤੀਰਥ ਸਭ ਧਰਤੀ ਭ੍ਰਮਿਓ ਦੁਬਿਧਾ ਛੁਟਕੈ ਨਾਹੀ॥੨॥

*(ਸੋਰਠਿ ਮ:੫, ੬੪੧-੧੭)*

(ੲ) ਜਾਨਉ ਨਹੀ ਭਾਵੈ ਕਵਨ ਬਾਤਾ॥ ਮਨ ਖੋਜਿ ਮਾਰਗੁ॥੧॥ਰਹਾਉ॥
ਧਿਆਨੀ ਧਿਆਨੁ ਲਾਵਹਿ॥ ਗਿਆਨੀ ਗਿਆਨੁ ਕਮਾਵਹਿ॥ ਪ੍ਰਭੁ ਕਿਨ ਹੀ ਜਾਤਾ॥੧॥
ਭਗਉਤੀ ਰਹਤ ਜੁਗਤਾ॥ ਜੋਗੀ ਕਹਤ ਮੁਕਤਾ॥ ਤਪਸੀ ਤਪਹਿ ਰਾਤਾ॥੨॥
ਮੋਨੀ ਮੋਨਿਧਾਰੀ॥ ਸਨਿਆਸੀ ਬ੍ਰਹਮਚਾਰੀ॥ ਉਦਾਸੀ ਉਦਾਸਿ ਰਾਤਾ॥੩॥
ਭਗਤਿ ਨਵੈ ਪਰਕਾਰਾ॥ ਪੰਡਿਤੁ ਵੇਦੁ ਪੁਕਾਰਾ॥ ਗਿਰਸਤੀ ਗਿਰਸਤਿ ਧਰਮਾਤਾ॥੪॥
ਇਕ ਸਬਦੀ ਬਹੁ ਰੂਪਿ ਅਵਧੂਤਾ॥ ਕਾਪੜੀ ਕਉਤੇ ਜਾਗੂਤਾ॥ ਇਕਿ ਤੀਰਥਿ ਨਾਤਾ॥੫॥
ਨਿਰਹਾਰ ਵਰਤੀ ਆਪਰਸਾ॥ ਇਕਿ ਲੂਕਿ ਨ ਦੇਵਹਿ ਦਰਸਾ॥ ਇਕਿ ਮਨ ਹੀ ਗਿਆਤਾ॥੬॥
ਘਾਟਿ ਨ ਕਿਨ ਹੀ ਕਹਾਇਆ॥ ਸਭ ਕਹਤੇ ਹੈ ਪਾਇਆ॥ ਜਿਸੁ ਮੇਲੇ ਸੋ ਭਗਤਾ॥੭॥
ਸਗਲ ਉਕਤਿ ਉਪਾਵਾ॥ ਤਿਆਗੀ ਸਰਨਿ ਪਾਵਾ॥ ਨਾਨਕੁ ਗੁਰ ਚਰਣਿ ਪਰਾਤਾ॥੮॥

*(ਸਿਰੀ ਮ:੫, ੭੧-੬)*

(ਸ) ਬਸਤ੍ਰ ਨ ਪਹਿਰੈ॥ ਅਹਿਨਿਸਿ ਕਹਰੈ॥ ਮੋਨਿ ਵਿਗੂਤਾ॥ ਕਿਉ ਜਾਗੈ ਗੁਰ ਬਿਨੁ ਸੂਤਾ॥

*(ਆਸਾ ਵਾਰ ਮ:੧, ੪੬੭-੧੭)*

(ਹ) ਮੁੰਦ੍ਰਾ ਮੋਨਿ ਦਇਆ ਕਰਿ ਝੋਲੀ ਪਤ੍ਰ ਕਾ ਕਰਹੁ ਬੀਚਾਰੁ ਰੇ॥
ਖਿੰਥਾ ਇਹੁ ਤਨੁ ਸੀਅਉ ਅਪਨਾ ਨਾਮੁ ਕਰਉ ਆਧਾਰੁ ਰੇ॥੧॥

*(ਰਾਮਕਲੀ ਕਬੀਰ, ੯੭੦-੧੪)*

(ਕ) ਹੈ ਨਾਹੀ ਕੋਊ ਬੂਝਨਹਾਰੋ ਜਾਨੈ ਕਵਨੁ ਭਤਾ॥
ਸਿਵ ਬਿਰੰਚਿ ਅਰੁ ਸਗਲ ਮੋਨਿ ਜਨ ਗਹਿ ਨ ਸਕਾਹਿ ਗਤਾ॥੧॥
ਪ੍ਰਭ ਕੀ ਅਗਮ ਅਗਾਧਿ ਕਥਾ॥
ਸੁਨੀਐ ਅਵਰ ਅਵਰ ਬਿਧਿ ਬੁਝੀਐ ਬਕਨ ਕਥਨ ਰਹਤਾ॥੧॥ਰਹਾਉ॥

*(ਗੂਜਰੀ ਮ:੫, ੪੯੮-੮)*

(ਖ) ਕਬਹੂ ਹੋਇ ਪੰਡਿਤੁ ਕਰੇ ਬਖ੍ਯ਼ਾਨੁ॥ ਕਬਹੂ ਮੋਨਿਧਾਰੀ ਲਾਵੈ ਧਿਆਨੁ॥

*(ਗਉੜੀ ਸੁਖਮਨੀ ਮ:੫, ੨੭੭-੧੮)*

(ਗ) ਆਪੇ ਮੋਨੀ ਵਰਤਦਾ ਆਪੇ ਕਥੈ ਗਿਆਨਾਂ॥

*(ਬਿਹਾਗੜਾ ਵਾਰ, ਮ:੪, ੫੫੬-੬)*

## ਮੋਲਿ ਨ ਪਾਇਆ ਜਾਇ (੨੦੫੭)

ਵਾਹਿਗੁਰੂ ਕਿਸੇ ਕੀਮਤ ਦੁਆਰਾ ਨਹੀਂ ਪ੍ਰਾਪਤ ਕੀਤਾ ਜਾ ਸਕਦਾ, ਅਥਵਾ ਵਾਹਿਗੁਰੂ ਦਾ ਨਾਮ ਭੀ ਖਰੀਦਿਆ ਨਹੀਂ ਜਾ ਸਕਦਾ। ਵਾਹਿਗੁਰੂ ਦੀ ਪ੍ਰਾਪਤੀ ਦਾ ਸਾਧਨ ਉਸ ਦੀ ਰਹਿਮਤ ਹੈ ਅਤੇ ਰਹਿਮਤ ਉਨ੍ਹਾਂ 'ਤੇ ਹੁੰਦੀ ਹੈ ਜੋ ਭਾਣੇ ਵਿਚ ਰਹਿ ਕੇ ਉਸ ਨਾਲ ਪਿਆਰ ਕਰਦੇ ਹਨ।

(ੳ) ਮਾਨਕੁ ਪਾਇਓ ਰੇ ਪਾਇਓ ਹਰਿ ਪੂਰਾ ਪਾਇਆ ਥਾ॥
ਮੋਲਿ ਅਮੋਲੁ ਨ ਪਾਇਆ ਜਾਈ ਕਰਿ ਕਿਰਪਾ ਗੁਰੂ ਦਿਵਾਇਆ ਥਾ॥੧॥ਰਹਾਉ॥

*(ਮਾਰੂ ਮ:੫, ੧੦੦੨-੪)*

(ਅ) ਮੋਲਿ ਕਿਤ ਹੀ ਨਾਮੁ ਪਾਈਐ ਨਾਹੀ ਨਾਮੁ ਪਾਈਐ ਗੁਰ ਬੀਚਾਰਾ॥

*(ਸੂਹੀ ਮ:੩, ੭੫੪-੧੪)*

(ੲ) ਸਰਬ ਕਲਾ ਕਰਿ ਖੇਲੈ ਖੇਲ॥ ਮੋਲਿ ਨ ਪਾਈਐ ਗੁਣਹ ਅਮੋਲ॥

*(ਗਉੜੀ ਸੁਖਮਨੀ ਮ:੫, ੨੯੪-੪)*

(ਸ) ਕੰਚਨ ਸਿਉ ਪਾਈਐ ਨਹੀ ਤੋਲਿ॥ ਮਨੁ ਦੇ ਰਾਮੁ ਲੀਆ ਹੈ ਮੋਲਿ॥੧॥

*(ਗਉੜੀ ਕਬੀਰ, ੩੨੭-੧੦)*

(ਹ) ਮੇਰੀ ਪ੍ਰੀਤਿ ਗੋਬਿੰਦ ਸਿਉ ਜਿਨਿ ਘਟੈ॥ ਮੈ ਤਉ ਮੋਲਿ ਮਹਗੀ ਲਈ ਜੀਅ ਸਟੈ॥੧॥ਰਹਾਉ॥

*(ਧਨਾਸਰੀ ਰਵਿਦਾਸ, ੬੯੪-੧੧)*

(ਕ) ਮੋਲੁ ਨਾਹੀ ਕਛੁ ਕਰਣੈ ਜੋਗਾ ਕਿਆ ਕੋ ਕਹੈ ਸੁਣਾਵੈ॥
ਕਥਨ ਕਹਣ ਕਉ ਸੋਝੀ ਨਾਹੀ ਜੋ ਪੇਖੈ ਤਿਸੁ ਬਣਿ ਆਵੈ॥੨॥

*(ਰਾਮਕਲੀ ਮ:੫, ੮੮੩-੧੬)*

(ਖ) ਹਰਿ ਹਰਿ ਨਿਕਟਿ ਵਸੈ ਸਭ ਜਗ ਕੈ ਅਪਰੰਪਰ ਪੁਰਖੁ ਅਤੋਲੀ॥
ਹਰਿ ਹਰਿ ਪ੍ਰਗਟੁ ਕੀਓ ਗੁਰਿ ਪੂਰੈ ਸਿਰੁ ਵੇਚਿਓ ਗੁਰ ਪਹਿ ਮੋਲੀ॥੩॥

*(ਗਉੜੀ ਪੂਰਬੀ ਮ:੪, ੧੬੮-੧)*

(ਗ) ਮੇਰੇ ਮਨ ਭਜੁ ਰਾਮ ਨਾਮ ਅਤਿ ਪਿਰਘਾ॥
ਮੈ ਮਨੁ ਤਨੁ ਅਰਪਿ ਧਰਿਓ ਗੁਰ ਆਗੈ ਸਿਰੁ ਵੇਚਿ ਲੀਓ ਮੁਲਿ ਮਹਘਾ॥੧॥ਰਹਾਉ॥

*(ਸੂਹੀ ਮ:੪, ੭੩੧-੧੩)*

(ਘ) ਹਰਿ ਆਪਿ ਅਮੁਲਕੁ ਹੈ ਮੁਲਿ ਨ ਪਾਇਆ ਜਾਇ॥
ਮੁਲਿ ਨ ਪਾਇਆ ਜਾਇ ਕਿਸੈ ਵਿਟਹੁ ਰਹੇ ਲੋਕ ਵਿਲਲਾਇ॥
ਐਸਾ ਸਤਿਗੁਰੁ ਜੇ ਮਿਲੈ ਤਿਸ ਨੋ ਸਿਰੁ ਸਉਪੀਐ ਵਿਚਹੁ ਆਪੁ ਜਾਇ॥
ਜਿਸ ਦਾ ਜੀਉ ਤਿਸੁ ਮਿਲਿ ਰਹੈ ਹਰਿ ਵਸੈ ਮਨਿ ਆਇ॥
ਹਰਿ ਆਪਿ ਅਮੁਲਕੁ ਹੈ ਭਾਗ ਤਿਨਾ ਕੇ ਨਾਨਕਾ ਜਿਨ ਹਰਿ ਪਲੈ ਪਾਇ॥੩੦॥

*(ਰਾਮਕਲੀ ਮ:੩, ਅਨੰਦੁ, ੯੨੧-੫)*

(ਙ) ਹਠ ਮੰਝਾਹੂ ਮੈ ਮਾਣਕੁ ਲਧਾ॥ ਮੁਲਿ ਨ ਘਿਧਾ ਮੈ ਕੂ ਸਤਿਗੁਰਿ ਦਿਤਾ॥

ਢੂੰਢ ਵਵਾਈ ਥੀਆ ਥਿਤਾ॥ ਜਨਮੁ ਪਦਾਰਥੁ ਨਾਨਕ ਜਿਤਾ॥੨॥

*(ਰਾਮਕਲੀ ਵਾਰ ਮ:੫, ੯੬੪-੧੭)*

(ਚ) ਕਉਣ ਤਰਾਜੀ ਕਵਣੁ ਤੁਲਾ ਤੇਰਾ ਕਵਣੁ ਸਰਾਫੁ ਬੁਲਾਵਾ॥
ਕਉਣੁ ਗੁਰੂ ਕੈ ਪਹਿ ਦੀਖਿਆ ਲੇਵਾ ਕੈ ਪਹਿ ਮੁਲੁ ਕਰਾਵਾ॥੧॥
ਮੇਰੇ ਲਾਲ ਜੀਉ ਤੇਰਾ ਅੰਤੁ ਨ ਜਾਣਾ॥
ਤੂੰ ਜਲਿ ਥਲਿ ਮਹੀਅਲਿ ਭਰਿਪੁਰਿ ਲੀਣਾ ਤੂੰ ਆਪੇ ਸਰਬ ਸਮਾਣਾ॥੧॥ਰਹਾਉ॥

*(ਸੂਹੀ ਮ:੧, ੭੩੦-੧੮)*

## ਮੌਤ (੨੦੫੮)

ਮਰਣ, ਕਾਲ। 'ਮੌਤ' ਅਰਬੀ ਭਾਸ਼ਾ ਦਾ ਸ਼ਬਦ ਹੈ ਜਿਸਦਾ ਭਾਵ ਹੈ: ਮਰਗ ਹੋ ਜਾਣੀ, ਮਿਰਤੂ ਹੋ ਜਾਣਾ, ਅੰਤ ਆ ਜਾਣਾ, ਦਮਾਂ ਦਾ ਖ਼ਤਮ ਹੋ ਜਾਣਾ, ਸੁਆਸਾਂ ਦਾ ਪੂਰਾ ਹੋ ਜਾਣਾ। ਮੌਤ ਦਾ ਸਮਾਂ ਹਰ ਪ੍ਰਾਣੀ ਮਾਤਰ ਵਾਸਤੇ ਆਉਣਾ ਲਾਜ਼ਮੀ ਹੈ। ਮੌਤ ਦਾ ਇਲਾਜ ਕੇਵਲ ਅਭੇਦਤਾ ਹੈ। ਹਰੀ ਵਿਚ ਲੀਨ ਹੋਇਆਂ ਮੌਤ ਦਾ ਖ਼ਦਸ਼ਾ ਖ਼ਤਮ ਹੋ ਜਾਂਦਾ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਕਾਲ ਫਾਸ", "ਜਮਕਾਲ", "ਚਲਾਣਾ"।

(ੳ) ਗਗਨ ਨਗਰਿ ਇਕ ਬੂੰਦ ਨ ਬਰਖੈ ਨਾਦੁ ਕਹਾ ਜੁ ਸਮਾਨਾ॥
ਪਾਰਬ੍ਰਹਮ ਪਰਮੇਸੁਰ ਮਾਧੋ ਪਰਮ ਹੰਸੁ ਲੇ ਸਿਧਾਨਾ॥੧॥
ਬਾਬਾ ਬੋਲਤੇ ਤੇ ਕਹਾ ਗਏ ਦੇਹੀ ਕੇ ਸੰਗਿ ਰਹਤੇ॥
ਸੁਰਤਿ ਮਾਹਿ ਜੋ ਨਿਰਤੇ ਕਰਤੇ ਕਥਾ ਬਾਰਤਾ ਕਹਤੇ॥੧॥ਰਹਾਉ॥
ਬਜਾਵਨਹਾਰੋ ਕਹਾ ਗਇਓ ਜਿਨਿ ਇਹੁ ਮੰਦਰੁ ਕੀਨ੍ਾ॥
ਸਾਖੀ ਸਬਦੁ ਸੁਰਤਿ ਨਹੀ ਉਪਜੈ ਖਿੰਚਿ ਤੇਜੁ ਸਭੁ ਲੀਨ੍ਾ॥੨॥
ਸ੍ਰਵਨਨ ਬਿਕਲ ਭਏ ਸੰਗਿ ਤੇਰੇ ਇੰਦ੍ਰੀ ਕਾ ਬਲੁ ਥਾਕਾ॥
ਚਰਨ ਰਹੇ ਕਰ ਢਰਕਿ ਪਰੇ ਹੈ ਮੁਖਹੁ ਨ ਨਿਕਸੈ ਬਾਤਾ॥੩॥
ਥਾਕੇ ਪੰਚ ਦੂਤ ਸਭ ਤਸਕਰ ਆਪ ਆਪਣੈ ਭ੍ਰਮਤੇ॥
ਥਾਕਾ ਮਨੁ ਕੁੰਚਰ ਉਰੁ ਥਾਕਾ ਤੇਜੁ ਸੂਤੁ ਧਰਿ ਰਮਤੇ॥੪॥
ਮਿਰਤਕ ਭਏ ਦਸੈ ਬੰਦ ਛੂਟੇ ਮਿਤ੍ਰ ਭਾਈ ਸਭ ਛੋਰੇ॥
ਕਹਤ ਕਬੀਰਾ ਜੋ ਹਰਿ ਧਿਆਵੈ ਜੀਵਤ ਬੰਧਨ ਤੋਰੇ॥੫॥

*(ਆਸਾ ਕਬੀਰ, ੪੮੦-੧੦)*

(ਅ) ਆਪੇ ਸਦੇ ਢਿਲ ਨ ਹੋਇ॥ ਸਬਦਿ ਮਰੈ ਸਹਿਲਾ ਜੀਵੈ ਸੋਇ॥
ਬਿਨੁ ਗੁਰ ਸੋਝੀ ਕਿਸੈ ਨ ਹੋਇ॥ ਆਪੇ ਕਰੈ ਕਰਾਵੈ ਸੋਇ॥੪॥

*(ਪ੍ਰਭਾਤੀ ਮ:੧, ੧੩੪੪-੧੬)*

(ੲ) ਖੇਹੂ ਖੇਹ ਰਲਾਈਐ ਤਾ ਜੀਉ ਕੇਹਾ ਹੋਇ॥
ਜਲੀਆ ਸਭਿ ਸਿਆਣਪਾ ਉਠੀ ਚਲਿਆ ਰੋਇ॥
ਨਾਨਕ ਨਾਮਿ ਵਿਸਾਰਿਐ ਦਰਿ ਗਇਆ ਕਿਆ ਹੋਇ॥੪॥

*(ਸਿਰੀ ਮ:੧, ੧੭-੮)*

(ਸ) ਮਰਣੈ ਕੀ ਚਿੰਤਾ ਨਹੀ ਜੀਵਣ ਕੀ ਨਹੀ ਆਸ॥

ਤੂ ਸਰਬ ਜੀਆ ਪ੍ਰਤਿਪਾਲਹੀ ਲੇਖੈ ਸਾਸ ਗਿਰਾਸ॥
ਅੰਤਰਿ ਗੁਰਮੁਖਿ ਤੂ ਵਸਹਿ ਜਿਉ ਭਾਵੈ ਤਿਉ ਨਿਰਜਾਸਿ॥੧॥

*(ਸਿਰੀ ਮ:੧, ੨੦-੧੮)*

(ਹ) ਮਾਰੈ ਰਾਖੈ ਏਕੋ ਆਪਿ॥ ਮਾਨੁਖ ਕੈ ਕਿਛੁ ਨਾਹੀ ਹਾਥਿ॥
ਤਿਸ ਕਾ ਹੁਕਮੁ ਬੂਝਿ ਸੁਖੁ ਹੋਇ॥ ਤਿਸ ਕਾ ਨਾਮੁ ਰਖੁ ਕੰਠਿ ਪਰੋਇ॥

*(ਗਉੜੀ ਸੁਖਮਨੀ ਮ:੫, ੨੮੧-੪)*

(ਕ) ਆਵਨ ਜਾਨੁ ਇਕੁ ਖੇਲੁ ਬਨਾਇਆ॥ ਆਗਿਆਕਾਰੀ ਕੀਨੀ ਮਾਇਆ॥
ਸਭ ਕੈ ਮਧਿ ਅਲਿਪਤੋ ਰਹੈ॥ ਜੋ ਕਿਛੁ ਕਹਣਾ ਸੁ ਆਪੇ ਕਹੈ॥
ਆਗਿਆ ਆਵੈ ਆਗਿਆ ਜਾਇ॥ ਨਾਨਕ ਜਾ ਭਾਵੈ ਤਾ ਲਏ ਸਮਾਇ॥੬॥

*(ਗਉੜੀ ਸੁਖਮਨੀ ਮ:੫, ੨੯੪-੧੩)*

(ਖ) ਜੈਸੇ ਕਿਰਸਾਣੁ ਬੋਵੈ ਕਿਰਸਾਨੀ॥ ਕਾਚੀ ਪਾਕੀ ਬਾਢਿ ਪਰਾਨੀ॥੧॥
ਜੋ ਜਨਮੈ ਸੋ ਜਾਨਹੁ ਮੂਆ॥ ਗੋਵਿੰਦ ਭਗਤੁ ਅਸਥਿਰੁ ਹੈ ਥੀਆ॥੧॥ਰਹਾਉ॥
ਦਿਨ ਤੇ ਸਰਪਰ ਪਉਸੀ ਰਾਤਿ॥ ਰੈਣਿ ਗਈ ਫਿਰਿ ਹੋਇ ਪਰਭਾਤਿ॥੨॥

*(ਆਸਾ ਮ:੫, ੩੭੫-੧੭)*

(ਗ) ਚਉਥੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਹਰਿ ਚਲਣ ਵੇਲਾ ਆਦੀ॥
ਕਰਿ ਸੇਵਹੁ ਪੂਰਾ ਸਤਿਗੁਰੂ ਵਣਜਾਰਿਆ ਮਿਤ੍ਰਾ ਸਭ ਚਲੀ ਰੈਣਿ ਵਿਹਾਦੀ॥
ਹਰਿ ਸੇਵਹੁ ਖਿਨੁ ਖਿਨੁ ਢਿਲ ਮੂਲਿ ਨ ਕਰਿਹੁ ਜਿਤੁ ਅਸਥਿਰੁ ਜੁਗੁ ਜੁਗੁ ਹੋਵਹੁ॥
ਹਰਿ ਸੇਤੀ ਸਦ ਮਾਣਹੁ ਰਲੀਆ ਜਨਮ ਮਰਣ ਦੁਖ ਖੋਵਹੁ॥
ਗੁਰ ਸਤਿਗੁਰ ਸੁਆਮੀ ਭੇਦੁ ਨ ਜਾਣਹੁ ਜਿਤੁ ਮਿਲਿ ਹਰਿ ਭਗਤਿ ਸੁਖਾਂਦੀ॥
ਕਹੁ ਨਾਨਕ ਪ੍ਰਾਣੀ ਚਉਥੈ ਪਹਰੈ ਸਫਲਿਓੁ ਰੈਣਿ ਭਗਤਾ ਦੀ॥੪॥

*(ਸਿਰੀ ਮ:੪, ਪਹਰੇ, ੭੭-੩)*

(ਘ) ਬਿਰਖੈ ਹੇਠਿ ਸਭਿ ਜੰਤ ਇਕਠੇ॥ ਇਕਿ ਤਤੇ ਇਕਿ ਬੋਲਨਿ ਮਿਠੇ॥
ਅਸਤੁ ਉਦੋਤੁ ਭਇਆ ਉਠਿ ਚਲੇ ਜਿਉ ਜਿਉ ਅਉਧ ਵਿਹਾਣੀਆ॥੧॥

*(ਮਾਰੂ ਮ:੫, ੧੦੧੯-੧੮)*

(ਙ) ਪਵਨੈ ਮਹਿ ਪਵਨੁ ਸਮਾਇਆ॥ ਜੋਤੀ ਮਹਿ ਜੋਤਿ ਰਲਿ ਜਾਇਆ॥
ਮਾਟੀ ਮਾਟੀ ਹੋਈ ਏਕ॥ ਰੋਵਨਹਾਰੇ ਕੀ ਕਵਨ ਟੇਕ॥੧॥
ਕਉਨੁ ਮੂਆ ਰੇ ਕਉਨੁ ਮੂਆ॥
ਬ੍ਰਹਮ ਗਿਆਨੀ ਮਿਲਿ ਕਰਹੁ ਬੀਚਾਰਾ ਇਹੁ ਤਉ ਚਲਤੁ ਭਇਆ॥੧॥ਰਹਾਉ॥
ਅਗਲੀ ਕਿਛੁ ਖਬਰਿ ਨ ਪਾਈ॥ ਰੋਵਨਹਾਰੁ ਭਿ ਊਠਿ ਸਿਧਾਈ॥
ਭਰਮ ਮੋਹ ਕੇ ਬਾਂਧੇ ਬੰਧ॥ ਸੁਪਨੁ ਭਇਆ ਭਖਲਾਏ ਅੰਧ॥੨॥
ਇਹੁ ਤਉ ਰਚਨੁ ਰਚਿਆ ਕਰਤਾਰਿ॥ ਆਵਤ ਜਾਵਤ ਹੁਕਮਿ ਅਪਾਰਿ॥
ਨਹ ਕੋ ਮੂਆ ਨ ਮਰਣੈ ਜੋਗੁ॥ ਨਹ ਬਿਨਸੈ ਅਬਿਨਾਸੀ ਹੋਗੁ॥੩॥

ਜੋ ਇਹੁ ਜਾਣਹੁ ਸੋ ਇਹੁ ਨਾਹਿ॥ ਜਾਨਣਹਾਰੇ ਕਉ ਬਲਿ ਜਾਉ॥
ਕਹੁ ਨਾਨਕ ਗੁਰਿ ਭਰਮੁ ਚੁਕਾਇਆ॥ ਨਾ ਕੋਈ ਮਰੈ ਨ ਆਵੈ ਜਾਇਆ॥੪॥

*(ਰਾਮਕਲੀ ਮ:੫, ੮੮੫-੧੨)*

(ਚ) ਨਹ ਕਿਛੁ ਜਨਮੈ ਨਹ ਕਿਛੁ ਮਰੈ॥ ਆਪਨ ਚਲਿਤੁ ਆਪ ਹੀ ਕਰੈ॥
ਆਵਨੁ ਜਾਵਨੁ ਦ੍ਰਿਸਟਿ ਅਨਦ੍ਰਿਸਟਿ॥ ਆਗਿਆਕਾਰੀ ਧਾਰੀ ਸਭ ਸ੍ਰਿਸਟਿ॥

*(ਗਉੜੀ ਸੁਖਮਨੀ ਮ:੫, ੨੮੧-੧੮)*

(ਛ) ਕਵਨੁ ਜੋਧੁ ਜੋ ਕਾਲੁ ਸੰਘਾਰੈ॥ ਬੋਲੈ ਬਾਣੀ ਨਾਨਕੁ ਬੀਚਾਰੈ॥੪੮॥···
ਗੁਰ ਪਰਚੈ ਮਨੁ ਸਾਚਿ ਸਮਾਇ॥ ਪ੍ਰਣਵਤਿ ਨਾਨਕੁ ਕਾਲੁ ਨ ਖਾਇ॥੪੯॥

*(ਰਾਮਕਲੀ ਮ:੧, ਸਿਧ ਗੋਸਟਿ, ੯੪੩-੧੦)*

(ਜ) ਮਛੁਲੀ ਜਾਲੁ ਨ ਜਾਣਿਆ ਸਰੁ ਖਾਰਾ ਅਸਗਾਹੁ॥
ਅਤਿ ਸਿਆਣੀ ਸੋਹਣੀ ਕਿਉ ਕੀਤੋ ਵੇਸਾਹੁ॥
ਕੀਤੇ ਕਾਰਣਿ ਪਾਕੜੀ ਕਾਲੁ ਨ ਟਲੈ ਸਿਰਾਹੁ॥੧॥
ਭਾਈ ਰੇ ਇਉ ਸਿਰਿ ਜਾਣਹੁ ਕਾਲੁ॥
ਜਿਉ ਮਛੀ ਤਿਉ ਮਾਣਸਾ ਪਵੈ ਅਚਿੰਤਾ ਜਾਲੁ॥੧॥ਰਹਾਉ॥
ਸਭੁ ਜਗੁ ਬਾਧੋ ਕਾਲ ਕੋ ਬਿਨੁ ਗੁਰ ਕਾਲੁ ਅਫਾਰੁ॥
ਸਚਿ ਰਤੇ ਸੇ ਉਬਰੇ ਦੁਬਿਧਾ ਛੋਡਿ ਵਿਕਾਰ॥
ਹਉ ਤਿਨ ਕੈ ਬਲਿਹਾਰਣੈ ਦਰਿ ਸਚੈ ਸਚਿਆਰ॥੨॥

*(ਸਿਰੀ ਮ:੧, ੫੫-੭)*

(ਝ) ਬਹੁਤਾ ਜੀਵਣੁ ਮੰਗੀਐ ਮੁਆ ਨ ਲੋੜੈ ਕੋਇ॥
ਸੁਖ ਜੀਵਣੁ ਤਿਸੁ ਆਖੀਐ ਜਿਸੁ ਗੁਰਮੁਖਿ ਵਸਿਆ ਸੋਇ॥
ਨਾਮ ਵਿਹੂਣੇ ਕਿਆ ਗਣੀ ਜਿਸੁ ਹਰਿ ਗੁਰ ਦਰਸੁ ਨ ਹੋਇ॥੬॥

*(ਸਿਰੀ ਮ:੧, ੬੩-੫)*

(ਞ) ਜਨਨੀ ਜਾਨਤ ਸੁਤੁ ਬਡਾ ਹੋਤੁ ਹੈ ਇਤਨਾ ਕੁ ਨ ਜਾਨੈ ਜਿ ਦਿਨ ਦਿਨ ਅਵਧ ਘਟਤੁ ਹੈ॥
ਮੋਰ ਮੋਰ ਕਰਿ ਅਧਿਕ ਲਾਡੁ ਧਰਿ ਪੇਖਤ ਹੀ ਜਮ ਰਾਉ ਹਸੈ॥੧॥
ਐਸਾ ਤੈਂ ਜਗੁ ਭਰਮਿ ਲਾਇਆ॥ ਕੈਸੇ ਬੂਝੈ ਜਬ ਮੋਹਿਆ ਹੈ ਮਾਇਆ॥੧॥ਰਹਾਉ॥
ਕਹਤ ਕਬੀਰ ਛੋਡਿ ਬਿਖਿਆ ਰਸ ਇਤੁ ਸੰਗਤਿ ਨਿਹਚਉ ਮਰਣਾ॥
ਰਮਈਆ ਜਪਹੁ ਪ੍ਰਾਣੀ ਅਨਤ ਜੀਵਣ ਬਾਣੀ ਇਨ ਬਿਧਿ ਭਵ ਸਾਗਰੁ ਤਰਣਾ॥੨॥
ਜਾਂ ਤਿਸੁ ਭਾਵੈ ਤਾ ਲਾਗੈ ਭਾਉ॥ ਭਰਮੁ ਭੁਲਾਵਾ ਵਿਚਹੁ ਜਾਇ॥
ਉਪਜੈ ਸਹਜੁ ਗਿਆਨ ਮਤਿ ਜਾਗੈ॥ ਗੁਰ ਪ੍ਰਸਾਦਿ ਅੰਤਰਿ ਲਿਵ ਲਾਗੈ॥੩॥
ਇਤੁ ਸੰਗਤਿ ਨਾਹੀ ਮਰਣਾ॥ ਹੁਕਮੁ ਪਛਾਣਿ ਤਾ ਖਸਮੈ ਮਿਲਣਾ॥੧॥ਰਹਾਉ ਦੂਜਾ॥

*(ਸਿਰੀ ਕਬੀਰ, ੯੧-੧੯)*

(ਟ) ਤੇਰੀ ਭਗਤਿ ਸਚੀ ਜੇ ਸਚੇ ਭਾਵੈ॥ ਆਪੇ ਦੇਇ ਨ ਪਛੋਤਾਵੈ॥

ਸਭਨਾ ਜੀਆ ਕਾ ਏਕੋ ਦਾਤਾ ਸਬਦੇ ਮਾਰਿ ਜੀਵਾਵਣਿਆ॥੫॥

*(ਮਾਝ ਮ:੩, ੧੧੨-੧੫)*

(ਠ) ਮਨਮੁਖ ਮਰਹਿ ਮਰਿ ਮਰਣੁ ਵਿਗਾੜਹਿ॥ ਦੂਜੈ ਭਾਇ ਆਤਮ ਸੰਘਾਰਹਿ॥
ਮੇਰਾ ਮੇਰਾ ਕਰਿ ਕਰਿ ਵਿਗੂਤਾ॥ ਆਤਮੁ ਨ ਚੀਨ੍ਹੈ ਭਰਮੈ ਵਿਚਿ ਸੂਤਾ॥੧॥
ਮਰੁ ਮੁਇਆ ਸਬਦੇ ਮਰਿ ਜਾਇ॥
ਉਸਤਤਿ ਨਿੰਦਾ ਗੁਰਿ ਸਮ ਜਾਣਾਈ ਇਸੁ ਜੁਗ ਮਹਿ ਲਾਹਾ ਹਰਿ ਜਪਿ ਲੈ ਜਾਇ॥੧॥ਰਹਾਉ॥

*(ਆਸਾ ਮ:੩, ੩੬੨-੧੩)*

(ਡ) ਗੁਰ ਕਾ ਸਬਦੁ ਕੋ ਵਿਰਲਾ ਬੂਝੈ॥ ਆਪੁ ਮਾਰੇ ਤਾ ਤ੍ਰਿਭਵਣੁ ਸੂਝੈ॥
ਫਿਰਿ ਓਹੁ ਮਰੈ ਨ ਮਰਣਾ ਹੋਵੈ ਸਹਜੇ ਸਚਿ ਸਮਾਵਣਿਆ॥੪॥

*(ਮਾਝ ਮ:੩, ੧੨੦-੧੪)*

(ਢ) ਰਾਮ ਮੇਰਾ ਮਨੁ ਤਨੁ ਬੇਧਿ ਲੀਓ ਹਰਿ ਸਾਚੇ॥
ਜਿਹ ਕਾਲ ਕੈ ਮੁਖਿ ਜਗਤੁ ਸਭੁ ਗ੍ਰਸਿਆ ਗੁਰ ਸਤਿਗੁਰ ਕੈ ਬਚਨਿ ਹਰਿ ਹਮ ਬਾਚੇ॥੧॥ਰਹਾਉ॥

*(ਗਉੜੀ ਪੂਰਬੀ ਮ:੪, ੧੬੯-੧੧)*

(ਣ) ਅਵਰ ਮੂਏ ਕਿਆ ਸੋਗੁ ਕਰੀਜੈ॥ ਤਉ ਕੀਜੈ ਜਉ ਆਪਨ ਜੀਜੈ॥੧॥
ਮੈ ਨ ਮਰਉ ਮਰਿਬੋ ਸੰਸਾਰਾ॥ ਅਬ ਮੋਹਿ ਮਿਲਿਓ ਹੈ ਜੀਆਵਨਹਾਰਾ॥੧॥ਰਹਾਉ॥
ਇਆ ਦੇਹੀ ਪਰਮਲ ਮਹਕੰਦਾ॥ ਤਾ ਸੁਖ ਬਿਸਰੇ ਪਰਮਾਨੰਦਾ॥੨॥
ਕੂਅਟਾ ਏਕੁ ਪੰਚ ਪਨਿਹਾਰੀ॥ ਟੂਟੀ ਲਾਜੁ ਭਰੈ ਮਤਿ ਹਾਰੀ॥੩॥
ਕਹੁ ਕਬੀਰ ਇਕ ਬੁਧਿ ਬੀਚਾਰੀ॥ ਨਾ ਓਹੁ ਕੂਅਟਾ ਨਾ ਪਨਿਹਾਰੀ॥੪॥

*(ਗਉੜੀ ਕਬੀਰ, ੩੨੫-੧੫)*

(ਤ) ਜਿਹ ਮਰਨੈ ਸਭੁ ਜਗਤੁ ਤਰਾਸਿਆ॥ ਸੋ ਮਰਨਾ ਗੁਰ ਸਬਦਿ ਪ੍ਰਗਾਸਿਆ॥੧॥
ਅਬ ਕੈਸੇ ਮਰਉ ਮਰਨਿ ਮਨੁ ਮਾਨਿਆ॥ ਮਰਿ ਮਰਿ ਜਾਤੇ ਜਿਨ ਰਾਮੁ ਨ ਜਾਨਿਆ॥੧॥ਰਹਾਉ॥
ਮਰਨੋ ਮਰਨੁ ਕਹੈ ਸਭੁ ਕੋਈ॥ ਸਹਜੇ ਮਰੈ ਅਮਰੁ ਹੋਇ ਸੋਈ॥੨॥
ਕਹੁ ਕਬੀਰ ਮਨਿ ਭਇਆ ਅਨੰਦਾ॥ ਗਇਆ ਭਰਮੁ ਰਹਿਆ ਪਰਮਾਨੰਦਾ॥੩॥

*(ਗਉੜੀ ਕਬੀਰ, ੩੨੭-੧੩)*

(ਥ) ਸਭਨਾ ਮਰਣਾ ਆਇਆ ਵੇਛੋੜਾ ਸਭਨਾਹ॥
ਪੁਛਹੁ ਜਾਇ ਸਿਆਣਿਆ ਆਗੈ ਮਿਲਣੁ ਕਿਨਾਹ॥
ਜਿਨ ਮੇਰਾ ਸਾਹਿਬੁ ਵੀਸਰੈ ਵਡੜੀ ਵੇਦਨ ਤਿਨਾਹ॥੧॥

*(ਸੋਰਠਿ ਮ:੧, ੫੯੫-੪)*

(ਦ) ਜਨਮਤ ਹੀ ਦੁਖੁ ਲਾਗੈ ਮਰਣਾ ਆਇ ਕੈ॥ ਜਨਮੁ ਮਰਣੁ ਪਰਵਾਣੁ ਹਰਿ ਗੁਣ ਗਾਇ ਕੈ॥੪॥
ਹਉ ਨਾਹੀ ਤੂ ਹੋਵਹਿ ਤੁਧ ਹੀ ਸਾਜਿਆ॥ ਆਪੇ ਥਾਪਿ ਉਥਾਪਿ ਸਬਦਿ ਨਿਵਾਜਿਆ॥੫॥

ਦੇਹੀ ਭਸਮ ਰੁਲਾਇ ਨ ਜਾਪੀ ਕਹ ਗਇਆ॥ ਆਪੇ ਰਹਿਆ ਸਮਾਇ ਸੋ ਵਿਸਮਾਦੁ ਭਇਆ॥੬॥

*(ਸੂਹੀ ਮ:੧, ੭੫੨-੧੮)*

(ਧ) ਮਿਰਤੁ ਹਸੈ ਸਿਰ ਊਪਰੇ ਪਸੂਆ ਨਹੀ ਬੂਝੈ॥
ਬਾਦ ਸਾਦ ਅਹੰਕਾਰ ਮਹਿ ਮਰਣਾ ਨਹੀ ਸੂਝੈ॥੧॥

*(ਬਿਲਾਵਲੁ ਮ:੫, ੮੦੯-੧੨)*

(ਨ) ਜਬ ਲਗੁ ਤੇਲੁ ਦੀਵੇ ਮੁਖਿ ਬਾਤੀ ਤਬ ਸੂਝੈ ਸਭੁ ਕੋਈ॥
ਤੇਲ ਜਲੇ ਬਾਤੀ ਠਹਰਾਨੀ ਸੂੰਨਾ ਮੰਦਰੁ ਹੋਈ॥੧॥

*(ਆਸਾ ਕਬੀਰ, ੪੭੭-੧੯)*

(ਪ) ਨਾਨਕ ਸੇਈ ਮੂਏ ਜਿ ਨਾਮੁ ਨ ਚੇਤਹਿ ਭਗਤ ਜੀਵੇ ਵੀਚਾਰੀ॥੩੦॥

*(ਰਾਮਕਲੀ ਮ:੩, ੯੧੧-੧੮)*

(ਫ) ਰਾਣਾ ਰਾਉ ਨ ਕੋ ਰਹੈ ਰੰਗੁ ਨ ਤੁੰਗੁ ਫਕੀਰੁ॥ ਵਾਰੀ ਆਪੋ ਆਪਣੀ ਕੋਇ ਨ ਬੰਧੈ ਧੀਰ॥

*(ਰਾਮਕਲੀ ਮ:੧, ਓਅੰਕਾਰੁ, ੯੩੬-੬)*

(ਬ) ਜਗਿ ਮਰਣੁ ਨ ਭਾਇਆ ਨਿਤ ਆਪੁ ਲੁਕਾਇਆ ਮਤ ਜਮੁ ਪਕਰੈ ਲੈ ਜਾਇ ਜੀਉ॥
ਹਰਿ ਅੰਤਰਿ ਬਾਹਰਿ ਹਰਿ ਪ੍ਰਭੁ ਏਕੋ ਇਹੁ ਜੀਅੜਾ ਰਖਿਆ ਨ ਜਾਇ ਜੀਉ॥
ਕਿਉ ਜੀਉ ਰਖੀਜੈ ਹਰਿ ਵਸਤੁ ਲੋੜੀਜੈ ਜਿਸ ਕੀ ਵਸਤੁ ਸੋ ਲੈ ਜਾਇ ਜੀਉ॥
ਮਨਮੁਖ ਕਰਣ ਪਲਾਵ ਕਰਿ ਭਰਮੇ ਸਭਿ ਅਉਖਧ ਦਾਰੂ ਲਾਇ ਜੀਉ॥
ਜਿਸ ਕੀ ਵਸਤੁ ਪ੍ਰਭੁ ਲਏ ਸੁਆਮੀ ਜਨ ਉਬਰੇ ਸਬਦੁ ਕਮਾਇ ਜੀਉ॥
ਜਗਿ ਮਰਣੁ ਨ ਭਾਇਆ ਨਿਤ ਆਪੁ ਲੁਕਾਇਆ ਮਤ ਜਮੁ ਪਕਰੈ ਲੈ ਜਾਇ ਜੀਉ॥੨॥
ਧੁਰਿ ਮਰਣੁ ਲਿਖਾਇਆ ਗੁਰਮੁਖਿ ਸੋਹਾਇਆ ਜਨ ਉਬਰੇ ਹਰਿ ਹਰਿ ਧਿਆਨਿ ਜੀਉ॥
ਹਰਿ ਸੋਭਾ ਪਾਈ ਹਰਿ ਨਾਮਿ ਵਡਿਆਈ ਹਰਿ ਦਰਗਹ ਪੈਧੇ ਜਾਨਿ ਜੀਉ॥
ਹਰਿ ਦਰਗਹ ਪੈਧੇ ਹਰਿ ਨਾਮੈ ਸੀਧੇ ਹਰਿ ਨਾਮੈ ਤੇ ਸੁਖੁ ਪਾਇਆ॥
ਜਨਮ ਮਰਣ ਦੋਵੈ ਦੁਖ ਮੇਟੇ ਹਰਿ ਰਾਮੈ ਨਾਮਿ ਸਮਾਇਆ॥
ਹਰਿ ਜਨ ਪ੍ਰਭੁ ਰਲਿ ਏਕੋ ਹੋਏ ਹਰਿ ਜਨ ਪ੍ਰਭੁ ਏਕ ਸਮਾਨਿ ਜੀਉ॥
ਧੁਰਿ ਮਰਣੁ ਲਿਖਾਇਆ ਗੁਰਮੁਖਿ ਸੋਹਾਇਆ ਜਨ ਉਬਰੇ ਹਰਿ ਹਰਿ ਧਿਆਨਿ ਜੀਉ॥੩॥
ਜਗੁ ਉਪਜੈ ਬਿਨਸੈ ਬਿਨਸਿ ਬਿਨਾਸੈ ਲਗਿ ਗੁਰਮੁਖਿ ਅਸਥਿਰੁ ਹੋਇ ਜੀਉ॥
ਗੁਰੁ ਮੰਤ੍ਰੁ ਦ੍ਰਿੜਾਏ ਹਰਿ ਰਸਕਿ ਰਸਾਏ ਹਰਿ ਅੰਮ੍ਰਿਤੁ ਹਰਿ ਮੁਖਿ ਚੋਇ ਜੀਉ॥
ਹਰਿ ਅੰਮ੍ਰਿਤ ਰਸੁ ਪਾਇਆ ਮੁਆ ਜੀਵਾਇਆ ਫਿਰਿ ਬਾਹੁੜਿ ਮਰਣੁ ਨ ਹੋਈ॥
ਹਰਿ ਹਰਿ ਨਾਮੁ ਅਮਰ ਪਦੁ ਪਾਇਆ ਹਰਿ ਨਾਮਿ ਸਮਾਵੈ ਸੋਈ॥
ਜਨ ਨਾਨਕ ਨਾਮੁ ਅਧਾਰੁ ਟੇਕ ਹੈ ਬਿਨੁ ਨਾਵੈ ਅਵਰੁ ਨ ਕੋਇ ਜੀਉ॥
ਜਗੁ ਉਪਜੈ ਬਿਨਸੈ ਬਿਨਸਿ ਬਿਨਾਸੈ ਲਗਿ ਗੁਰਮੁਖਿ ਅਸਥਿਰੁ ਹੋਇ ਜੀਉ॥੪॥

*(ਆਸਾ ਮ:੪, ਛੰਤ, ੪੪੭-੭)*

(ਭ) ਬੋਲੈ ਸੇਖ ਫਰੀਦੁ ਪਿਆਰੇ ਅਲਹ ਲਗੇ॥ ਇਹੁ ਤਨੁ ਹੋਸੀ ਖਾਕ ਨਿਮਾਣੀ ਗੋਰ ਘਰੇ॥੧॥
ਆਜੁ ਮਿਲਾਵਾ ਸੇਖ ਫਰੀਦ ਟਾਕਿਮ ਕੂੰਜੜੀਆ ਮਨਹੁ ਮਚਿੰਦੜੀਆ॥੧॥ਰਹਾਉ॥
ਜੇ ਜਾਣਾ ਮਰਿ ਜਾਈਐ ਘੁਮਿ ਨ ਆਈਐ॥ ਝੂਠੀ ਦੁਨੀਆ ਲਗਿ ਨ ਆਪੁ ਵਞਾਈਐ॥੨॥
ਬੋਲੀਐ ਸਚੁ ਧਰਮੁ ਝੂਠੁ ਨ ਬੋਲੀਐ॥ ਜੋ ਗੁਰੁ ਦਸੈ ਵਾਟ ਮੁਰੀਦਾ ਜੋਲੀਐ॥੩॥
ਛੈਲ ਲੰਘੰਦੇ ਪਾਰਿ ਗੋਰੀ ਮਨੁ ਧੀਰਿਆ॥ ਕੰਚਨ ਵੰਨੇ ਪਾਸੇ ਕਲਵਤਿ ਚੀਰਿਆ॥੪॥
ਸੇਖ ਹੈਯਾਤੀ ਜਗਿ ਨ ਕੋਈ ਥਿਰੁ ਰਹਿਆ॥ ਜਿਸੁ ਆਸਣਿ ਹਮ ਬੈਠੇ ਕੇਤੇ ਬੈਸਿ ਗਇਆ॥੫॥
ਕਤਿਕ ਕੂੰਜਾਂ ਚੇਤਿ ਡਉ ਸਾਵਣਿ ਬਿਜੁਲੀਆਂ॥
ਸੀਆਲੇ ਸੋਹੰਦੀਆਂ ਪਿਰ ਗਲਿ ਬਾਹੜੀਆਂ॥੬॥
ਚਲੇ ਚਲਣਹਾਰ ਵਿਚਾਰਾ ਲੇਇ ਮਨੋ॥ ਗੰਢੇਦਿਆਂ ਛਿਅ ਮਾਹ ਤੁੜੰਦਿਆ ਹਿਕੁ ਖਿਨੋ॥੭॥
ਜਿਮੀ ਪੁਛੈ ਅਸਮਾਨ ਫਰੀਦਾ ਖੇਵਟ ਕਿੰਨਿ ਗਏ॥ ਜਾਲਣ ਗੋਰਾਂ ਨਾਲਿ ਉਲਾਮੇ ਜੀਅ ਸਹੇ॥੮॥

*(ਆਸਾ ਫਰੀਦ, ੪੮੮-੧੨)*

(ਮ) ਕਬੀਰ ਮੁਹਿ ਮਰਨੇ ਕਾ ਚਾਉ ਹੈ ਮਰਉ ਤ ਹਰਿ ਕੈ ਦੁਆਰ॥
ਮਤ ਹਰਿ ਪੂਛੈ ਕਉਨੁ ਹੈ ਪਰਾ ਹਮਾਰੈ ਬਾਰ॥੬੧॥

*(ਸਲੋਕ ਕਬੀਰ, ੧੩੬੭-੧੩)*

(ਯ) ਕਬੀਰ ਐਸੀ ਹੋਇ ਪਰੀ ਮਨ ਕੋ ਭਾਵਤੁ ਕੀਨੁ॥
ਮਰਨੇ ਤੇ ਕਿਆ ਡਰਪਨਾ ਜਬ ਹਾਥਿ ਸਿਧਉਰਾ ਲੀਨ॥੭੧॥

*(ਸਲੋਕ ਕਬੀਰ, ੧੩੬੮-੪)*

(ਰ) ਫਰੀਦਾ ਕਿਥੈ ਤੈਡੇ ਮਾਪਿਆ ਜਿਨ੍ਹੀ ਤੂ ਜਣਿਓਹਿ॥
ਤੈ ਪਾਸਹੁ ਓਇ ਲਦਿ ਗਏ ਤੂੰ ਅਜੈ ਨ ਪਤੀਣੋਹਿ॥੭੩॥

*(ਸਲੋਕ ਫਰੀਦ, ੧੩੮੧-੧੫)*

(ਲ) ਪ੍ਰਥਮੇ ਬ੍ਰਹਮਾ ਕਾਲੈ ਘਰਿ ਆਇਆ॥ ਬ੍ਰਹਮ ਕਮਲੁ ਪਇਆਲਿ ਨ ਪਾਇਆ॥
ਆਗਿਆ ਨਹੀ ਲੀਨੀ ਭਰਮਿ ਭੁਲਾਇਆ॥੧॥
ਜੋ ਉਪਜੈ ਸੋ ਕਾਲਿ ਸੰਘਾਰਿਆ॥ ਹਮ ਹਰਿ ਰਾਖੇ ਗੁਰ ਸਬਦੁ ਬੀਚਾਰਿਆ॥੧॥ਰਹਾਉ॥

*(ਗਉੜੀ ਮ:੧, ੨੨੭-੨)*

(ਵ) ਇਕ ਦਝਹਿ ਇਕ ਦਬੀਅਹਿ ਇਕਨਾ ਕੁਤੇ ਖਾਹਿ॥
ਇਕਿ ਪਾਣੀ ਵਿਚਿ ਉਸਟੀਅਹਿ ਇਕਿ ਭੀ ਫਿਰਿ ਹਸਣਿ ਪਾਹਿ॥
ਨਾਨਕ ਏਵ ਨ ਜਾਪਈ ਕਿਥੈ ਜਾਇ ਸਮਾਹਿ॥੨॥

*(ਸੋਰਠਿ ਵਾਰ ਮ:੧, ੬੪੮-੧੨)*

(ੜ) ਜਿਸੁ ਤੂ ਰਾਖਹਿ ਤਿਸੁ ਕਉਨੁ ਮਾਰੈ॥ ਸਭ ਤੁਝ ਹੀ ਅੰਤਰਿ ਸਗਲ ਸੰਸਾਰੈ॥
ਕੋਟਿ ਉਪਾਵ ਚਿਤਵਤ ਹੈ ਪ੍ਰਾਣੀ॥ ਸੋ ਹੋਵੈ ਜਿ ਕਰੈ ਚੋਜ ਵਿਡਾਣੀ॥੧॥
ਰਾਖਹੁ ਰਾਖਹੁ ਕਿਰਪਾ ਧਾਰਿ॥ ਤੇਰੀ ਸਰਣਿ ਤੇਰੈ ਦਰਵਾਰਿ॥੧॥ਰਹਾਉ॥

ਜਿਨਿ ਸੇਵਿਆ ਨਿਰਭਉ ਸੁਖਦਾਤਾ॥ ਤਿਨਿ ਭਉ ਦੂਰਿ ਕੀਆ ਏਕੁ ਪਰਾਤਾ॥
ਜੋ ਤੂ ਕਰਹਿ ਸੋਈ ਫੁਨਿ ਹੋਇ॥ ਮਾਰੈ ਨ ਰਾਖੈ ਦੂਜਾ ਕੋਇ॥੨॥

*(ਭੈਰਉ ਮ:੫, ੧੧੩੯-੧੫)*

(ੳੳ) ਲਖ ਮਣ ਸੁਇਨਾ ਲਖ ਮਣ ਰੁਪਾ ਲਖ ਸਾਹਾ ਸਿਰਿ ਸਾਹ॥
ਲਖ ਲਸਕਰ ਲਖ ਵਾਜੇ ਨੇਜੇ ਲਖੀ ਘੋੜੀ ਪਾਤਿਸਾਹ॥
ਜਿਥੈ ਸਾਇਰੁ ਲੰਘਣਾ ਅਗਨਿ ਪਾਣੀ ਅਸਗਾਹ॥
ਕੰਧੀ ਦਿਸਿ ਨ ਆਵਈ ਧਾਹੀ ਪਵੈ ਕਹਾਹ॥
ਨਾਨਕ ਓਥੈ ਜਾਣੀਅਹਿ ਸਾਹ ਕੇਈ ਪਾਤਿਸਾਹ॥੪॥

*(ਮਲਾਰ ਵਾਰ ਮ:੧, ੧੨੮੭-੧੬)*

(ੳਅ) ਕਬੀਰ ਬੈਦੁ ਮੂਆ ਰੋਗੀ ਮੂਆ ਮੂਆ ਸਭੁ ਸੰਸਾਰੁ॥
ਏਕੁ ਕਬੀਰਾ ਨਾ ਮੂਆ ਜਿਹ ਨਾਹੀ ਰੋਵਨਹਾਰੁ॥੬੯॥
ਕਬੀਰ ਰਾਮੁ ਨ ਧਿਆਇਓ ਮੋਟੀ ਲਾਗੀ ਖੋਰਿ॥
ਕਾਇਆ ਹਾਂਡੀ ਕਾਠ ਕੀ ਨਾ ਓਹ ਚਰ੍ਹੈ ਬਹੋਰਿ॥੭੦॥
ਕਬੀਰ ਐਸੀ ਹੋਇ ਪਰੀ ਮਨ ਕੋ ਭਾਵਤੁ ਕੀਨੁ॥
ਮਰਨੇ ਤੇ ਕਿਆ ਡਰਪਨਾ ਜਬ ਹਾਥਿ ਸਿਧਉਰਾ ਲੀਨ॥੭੧॥

*(ਸਲੋਕ ਕਬੀਰ, ੧੩੬੮-੩)*

(ੳੲ) ਕਬੀਰ ਜੋ ਹਮ ਜੰਤੁ ਬਜਾਵਤੇ ਟੂਟਿ ਗਈਂ ਸਭ ਤਾਰ॥
ਜੰਤੁ ਬਿਚਾਰਾ ਕਿਆ ਕਰੈ ਚਲੇ ਬਜਾਵਨਹਾਰ॥੧੦੩॥

*(ਸਲੋਕ ਕਬੀਰ, ੧੩੬੯-੧੮)*

(ੳਸ) ਜਾ ਇਹੁ ਹਿਰਦਾ ਦੇਹ ਨ ਹੋਤੀ ਤਉ ਮਨੁ ਕੈਠੈ ਰਹਤਾ॥
ਨਾਭਿ ਕਮਲ ਅਸਥੰਭੁ ਨ ਹੋਤੋ ਤਾ ਪਵਨੁ ਕਵਨ ਘਰਿ ਸਹਤਾ॥
ਰੂਪੁ ਨ ਹੋਤੋ ਰੇਖ ਨ ਕਾਈ ਤਾ ਸਬਦਿ ਕਹਾ ਲਿਵ ਲਾਈ॥
ਰਕਤੁ ਬਿੰਦੁ ਕੀ ਮੜੀ ਨ ਹੋਤੀ ਮਿਤਿ ਕੀਮਤਿ ਨਹੀ ਪਾਈ॥
ਵਰਨੁ ਭੇਖੁ ਅਸਰੂਪੁ ਨ ਜਾਪੀ ਕਿਉ ਕਰਿ ਜਾਪਸਿ ਸਾਚਾ॥
ਨਾਨਕ ਨਾਮਿ ਰਤੇ ਬੈਰਾਗੀ ਇਬ ਤਬ ਸਾਚੋ ਸਾਚਾ॥੬੬॥
ਹਿਰਦਾ ਦੇਹ ਨ ਹੋਤੀ ਅਉਧੂ ਤਉ ਮਨੁ ਸੁੰਨਿ ਰਹੈ ਬੈਰਾਗੀ॥
ਨਾਭਿ ਕਮਲੁ ਅਸਥੰਭੁ ਨ ਹੋਤੋ ਤਾ ਨਿਜ ਘਰਿ ਬਸਤਉ ਪਵਨੁ ਅਨਰਾਗੀ॥
ਰੂਪੁ ਨ ਰੇਖਿਆ ਜਾਤਿ ਨ ਹੋਤੀ ਤਉ ਅਕੁਲੀਣਿ ਰਹਤਉ ਸਬਦੁ ਸੁ ਸਾਰੁ॥
ਗਉਨੁ ਗਗਨੁ ਜਬ ਤਬਹਿ ਨ ਹੋਤਉ ਤ੍ਰਿਭਵਣ ਜੋਤਿ ਆਪੇ ਨਿਰੰਕਾਰੁ॥
ਵਰਨੁ ਭੇਖੁ ਅਸਰੂਪੁ ਸੁ ਏਕੋ ਏਕੋ ਸਬਦੁ ਵਿਡਾਣੀ॥
ਸਾਚ ਬਿਨਾ ਸੂਚਾ ਕੋ ਨਾਹੀ ਨਾਨਕ ਅਕਥ ਕਹਾਣੀ॥੬੭॥

*(ਰਾਮਕਲੀ ਮ:੧, ਸਿਧ ਗੋਸਟਿ, ੯੪੫-੧੪)*

## ਮੰਗਣਾ (੨੦੫੯)

ਕਿਸੇ ਤੋਂ ਕੋਈ ਵਸਤੂ ਪ੍ਰਾਪਤ ਕਰਨ ਵਾਸਤੇ ਜਾਚਨਾ ਕਰਨੀ, ਕਿਸੇ ਅਗੇ ਹੱਥ ਅਡਣਾ, ਸਵਾਲੀ ਬਣਕੇ ਕਿਸੇ ਕੋਲ ਯਾਚਨਾ ਕਰਨੀ, ਖੈਰ ਪਾਉਣ ਵਾਸਤੇ ਆਖਣਾ, ਹੋਰ ਜਾਣਕਾਰੀ ਵਾਸਤੇ ਦੇਖੋ, "ਜਾਚਕ ਅਤੇ ਜਾਚਨਾ"।

(ੳ) ਮਮਾ ਮਾਗਨਹਾਰ ਇਆਨਾ॥ ਦੇਨਹਾਰ ਦੇ ਰਹਿਓ ਸੁਜਾਨਾ॥
ਜੋ ਦੀਨੋ ਸੋ ਏਕਹਿ ਬਾਰ॥ ਮਨ ਮੂਰਖ ਕਹ ਕਰਹਿ ਪੁਕਾਰ॥
ਜਉ ਮਾਗਹਿ ਤਉ ਮਾਗਹਿ ਬੀਆ॥ ਜਾ ਤੇ ਕੁਸਲ ਨ ਕਾਹੂ ਥੀਆ॥
ਮਾਗਨਿ ਮਾਗ ਤ ਏਕਹਿ ਮਾਗ॥ ਨਾਨਕ ਜਾ ਤੇ ਪਰਹਿ ਪਰਾਗ॥੪੧॥

*(ਗਉੜੀ ਮ:੫, ਬਾਵਨ ਅਖਰੀ, ੨੫੮-੧੭)*

(ਅ) ਵਿਸਰੁ ਨਾਹੀ ਏਵਡ ਦਾਤੇ॥ ਕਰਿ ਕਿਰਪਾ ਭਗਤਨ ਸੰਗਿ ਰਾਤੇ॥
ਦਿਨਸੁ ਰੈਣਿ ਜਿਉ ਤੁਧੁ ਧਿਆਈ ਏਹੁ ਦਾਨੁ ਮੋਹਿ ਕਰਣਾ ਜੀਉ॥੧॥
... ... ...
ਸਾ ਬੁਧਿ ਦੀਜੈ ਜਿਤੁ ਵਿਸਰਹਿ ਨਾਹੀ॥ ਸਾ ਮਤਿ ਦੀਜੈ ਜਿਤੁ ਤੁਧੁ ਧਿਆਈ॥
ਸਾਸ ਸਾਸ ਤੇਰੇ ਗੁਣ ਗਾਵਾ ਓਟ ਨਾਨਕ ਗੁਰ ਚਰਣਾ ਜੀਉ॥੪॥

*(ਮਾਝ ਮ:੫, ੧੦੦-੨)*

(ੲ) ਝੂਠਾ ਮੰਗਣੁ ਜੇ ਕੋਈ ਮਾਗੈ॥ ਤਿਸ ਕਉ ਮਰਤੇ ਘੜੀ ਨ ਲਾਗੈ॥
ਪਾਰਬ੍ਰਹਮੁ ਜੋ ਸਦ ਹੀ ਸੇਵੈ ਸੋ ਗੁਰ ਮਿਲਿ ਨਿਹਚਲੁ ਕਹਣਾ॥੧॥

*(ਮਾਂਝ ਮ:੫, ੧੦੯-੧)*

(ਸ) ਦਾਨਾ ਦਾਤਾ ਸੀਲਵੰਤੁ ਨਿਰਮਲੁ ਰੂਪੁ ਅਪਾਰੁ॥ ਸਖਾ ਸਹਾਈ ਅਤਿ ਵਡਾ ਊਚਾ ਵਡਾ ਅਪਾਰੁ॥
ਬਾਲਕੁ ਬਿਰਧਿ ਨ ਜਾਣੀਐ ਨਿਹਚਲੁ ਤਿਸੁ ਦਰਵਾਰੁ॥
ਜੋ ਮੰਗੀਐ ਸੋਈ ਪਾਈਐ ਨਿਧਾਰਾ ਆਧਾਰੁ॥੨॥

*(ਸਿਰੀ ਮ:੫, ੪੭-੧)*

(ਹ) ਜੋ ਮਾਗਹਿ ਠਾਕੁਰ ਅਪੁਨੇ ਤੇ ਸੋਈ ਸੋਈ ਦੇਵੈ॥
ਨਾਨਕ ਦਾਸੁ ਮੁਖ ਤੇ ਜੋ ਬੋਲੈ ਈਹਾ ਊਹਾ ਸਚੁ ਹੋਵੈ॥

*(ਧਨਾਸਰੀ ਮ:੫, ੬੮੧-੧੮)*

(ਕ) ਪਾਵਉ ਦਾਨੁ ਢੀਠੁ ਹੋਇ ਮਾਗਉ ਮੁਖਿ ਲਾਗੈ ਸੰਤ ਰੇਨਾਰੇ॥
ਜਨ ਨਾਨਕ ਕਉ ਗੁਰਿ ਕਿਰਪਾ ਧਾਰੀ ਪ੍ਰਭਿ ਹਾਥ ਦੇਇ ਨਿਸਤਾਰੇ॥੪॥

*(ਸੂਹੀ ਮ:੫, ੭੩੮-੮)*

(ਖ) ਸਗਲ ਸੰਤਨ ਪਹਿ ਵਸਤੁ ਇਕ ਮਾਂਗਉ॥ ਕਰਉ ਬਿਨੰਤੀ ਮਾਨੁ ਤਿਆਗਉ॥
ਵਾਰਿ ਵਾਰਿ ਜਾਈ ਲਖ ਵਰੀਆ ਦੇਹੁ ਸੰਤਨ ਕੀ ਧੂਰਾ ਜੀਉ॥੧॥
ਤੁਮ ਦਾਤੇ ਤੁਮ ਪੁਰਖ ਬਿਧਾਤੇ॥ ਤੁਮ ਸਮਰਥ ਸਦਾ ਸੁਖਦਾਤੇ॥
ਸਭ ਕੋ ਤੁਮ ਹੀ ਤੇ ਵਰਸਾਵੈ ਅਉਸਰੁ ਕਰਹੁ ਹਮਾਰਾ ਪੂਰਾ ਜੀਉ॥੨॥

*(ਮਾਝ ਮ:੫, ੯੯-੧੫)*

(ਗ) ਕਰਿ ਕਿਰਪਾ ਮੇਰੇ ਦੀਨ ਦਇਆਲਾ॥ ਜਾਚਿਕੁ ਜਾਚੈ ਸਾਧ ਰਵਾਲਾ॥
ਦੇਹਿ ਦਾਨੁ ਨਾਨਕੁ ਜਨੁ ਮਾਗੈ ਸਦਾ ਸਦਾ ਹਰਿ ਧਿਆਈ ਜੀਉ॥੪॥

*(ਮਾਝ ਮ:੫, ੧੦੭-੧੬)*

(ਘ) ਅਨਦਿਨੁ ਗੁਣ ਗਾਵਾ ਪ੍ਰਭ ਤੇਰੇ॥ ਤੁਧੁ ਸਾਲਾਹੀ ਪ੍ਰੀਤਮ ਮੇਰੇ॥
ਤੁਧੁ ਬਿਨੁ ਅਵਰੁ ਨ ਕੋਈ ਜਾਚਾ ਗੁਰ ਪਰਸਾਦੀ ਤੂੰ ਪਾਵਣਿਆ॥੪॥

*(ਮਾਝ ਮ:੪, ੧੩੦-੪)*

(ਙ) ਮੰਗਣਾ ਤ ਸਚੁ ਇਕੁ ਜਿਸੁ ਤੁਸਿ ਦੇਵੈ ਆਪਿ॥
ਜਿਤੁ ਖਾਧੈ ਮਨੁ ਤ੍ਰਿਪਤੀਐ ਨਾਨਕ ਸਾਹਿਬ ਦਾਤਿ॥੨॥

*(ਗਉੜੀ ਵਾਰ ਮ:੫, ੩੨੧-੧੩)*

(ਚ) ਜੋ ਮੰਗਹਿ ਸੋ ਲੇਵਹਿ॥ ਪ੍ਰਭ ਅਪਣਿਆ ਸੰਤਾ ਦੇਵਹਿ॥
ਹਰਿ ਗੋਵਿਦੁ ਪ੍ਰਭਿ ਰਾਖਿਆ॥ ਜਨ ਨਾਨਕ ਸਾਚੁ ਸੁਭਾਖਿਆ॥੨॥

*(ਸੋਰਠਿ ਮ:੫, ੬੨੬-੧੫)*

(ਛ) ਮਾਂਗਉ ਰਾਮ ਤੇ ਸਭਿ ਥੋਕ॥
ਮਾਨੁਖ ਕਉ ਜਾਚਤ ਸ੍ਰਮੁ ਪਾਈਐ ਪ੍ਰਭ ਕੈ ਸਿਮਰਨਿ ਮੋਖ॥੧॥

*(ਧਨਾਸਰੀ ਮ:੫, ੬੮੨-੧੫)*

(ਜ) ਜੋ ਮਾਗਹਿ ਸੋਈ ਸੋਈ ਪਾਵਹਿ ਸੇਵਿ ਹਰਿ ਕੇ ਚਰਣ ਰਸਾਇਣ॥
ਜਨਮ ਮਰਣ ਦੁਹਹੂ ਤੇ ਛੂਟਹਿ ਭਵਜਲੁ ਜਗਤੁ ਤਰਾਇਣ॥੧॥

*(ਟੋਡੀ ਮ:੫, ੭੧੪-੧)*

(ਝ) ਐ ਜੀ ਰਾਖਹੁ ਪੈਜ ਨਾਮ ਅਪੁਨੇ ਕੀ ਤੁਝ ਹੀ ਸਿਉ ਬਨਿ ਆਈ॥
ਕਰਿ ਕਿਰਪਾ ਗੁਰ ਦਰਸੁ ਦਿਖਾਵਹੁ ਹਉਮੈ ਸਬਦਿ ਜਲਾਈ॥੭॥
ਐਂ ਜੀ ਕਿਆ ਮਾਗਉ ਕਿਛੁ ਰਹੈ ਨ ਦੀਸੈ ਇਸੁ ਜਗ ਮਹਿ ਆਇਆ ਜਾਈ॥
ਨਾਨਕ ਨਾਮੁ ਪਦਾਰਥੁ ਦੀਜੈ ਹਿਰਦੈ ਕੰਠਿ ਬਣਾਈ॥੮॥

*(ਗੂਜਰੀ ਮ:੧, ੫੦੪-੧੫)*

(ਞ) ਹਉ ਮਾਗਉ ਤੁਝੈ ਦਇਆਲ ਕਰਿ ਦਾਸਾ ਗੋਲਿਆ॥ ਨਉ ਨਿਧਿ ਪਾਈ ਰਾਜੁ ਜੀਵਾ ਬੋਲਿਆ॥
ਅੰਮ੍ਰਿਤ ਨਾਮੁ ਨਿਧਾਨੁ ਦਾਸਾ ਘਰਿ ਘਣਾ॥ ਤਿਨ ਕੈ ਸੰਗਿ ਨਿਹਾਲੁ ਸ੍ਰਵਣੀ ਜਸੁ ਸੁਣਾ॥
ਕਮਾਵਾ ਤਿਨ ਕੀ ਕਾਰ ਸਰੀਰੁ ਪਵਿਤੁ ਹੋਇ॥ ਪਖਾ ਪਾਣੀ ਪੀਸਿ ਬਿਗਸਾ ਪੈਰ ਧੋਇ॥
ਆਪਹੁ ਕਛੂ ਨ ਹੋਇ ਪ੍ਰਭ ਨਦਰਿ ਨਿਹਾਲੀਐ॥
ਮੋਹਿ ਨਿਰਗੁਣ ਦਿਚੈ ਥਾਉ ਸੰਤ ਧਰਮ ਸਾਲੀਐ॥੩॥

*(ਗੂਜਰੀ ਵਾਰ ਮ:੫, ੫੧੮-੧੩)*

(ਟ) ਵਿਣੁ ਤੁਧੁ ਹੋਰੁ ਜਿ ਮੰਗਣਾ ਸਿਰਿ ਦੁਖਾ ਕੈ ਦੁਖ॥ ਦੇਹਿ ਨਾਮੁ ਸੰਤੋਖੀਆ ਉਤਰੈ ਮਨ ਕੀ ਭੁਖ॥
ਗੁਰਿ ਵਣੁ ਤਿਣੁ ਹਰਿਆ ਕੀਤਿਆ ਨਾਨਕ ਕਿਆ ਮਨੁਖ॥੨॥

*(ਰਾਮਕਲੀ ਵਾਰ ਮ:੫, ੯੫੮-੧)*

(ਠ) ਪਾਨੀ ਪਖਾ ਪੀਸਉ ਸੰਤ ਆਗੈ ਗੁਣ ਗੋਵਿੰਦ ਜਸੁ ਗਾਈ॥
ਸਾਸਿ ਸਾਸਿ ਮਨੁ ਨਾਮੁ ਸਮ੍ਾਰੈ ਇਹੁ ਬਿਸ੍ਰਾਮ ਨਿਧਿ ਪਾਈ॥੧॥
ਤੁਮ੍ ਕਰਹੁ ਦਇਆ ਮੇਰੇ ਸਾਈ॥
ਐਸੀ ਮਤਿ ਦੀਜੈ ਮੇਰੇ ਠਾਕੁਰ ਸਦਾ ਸਦਾ ਤੁਧੁ ਧਿਆਈ॥੧॥ਰਹਾਉ॥

*(ਧਨਾਸਰੀ ਮ:੫, ੬੭੩-੭)*

(ਡ) ਨਿਮਖ ਨ ਬਿਸਰਹਿ ਹਰਿ ਚਰਣ ਤੁਮ੍ਾਰੇ॥ ਨਾਨਕੁ ਮਾਗੈ ਦਾਨੁ ਪਿਆਰੇ॥੪॥

*(ਸੂਹੀ ਮ:੫, ੭੪੩-੧੨)*

(ਢ) ਜਾ ਕੈ ਰਿਦੈ ਵਸੈ ਭੈ ਭੰਜਨੁ ਤਿਸੁ ਜਾਨੈ ਸਗਲ ਜਹਾਨੁ॥
ਖਿਨੁ ਪਲੁ ਬਿਸਰੁ ਨਹੀ ਮੇਰੇ ਕਰਤੇ ਇਹੁ ਨਾਨਕੁ ਮਾਂਗੈ ਦਾਨੁ॥੨॥

*(ਸਾਰਗ ਮ:੫, ੧੨੨੬-੫)*

(ਣ) ਹਮ ਜਾਚਿਕ ਦੀਨ ਪ੍ਰਭ ਤੇਰਿਆ ਮੁਖਿ ਦੀਜੈ ਅੰਮ੍ਰਿਤ ਬਾਣੀ॥
ਸਤਿਗੁਰੁ ਮੇਰਾ ਮਿਤ੍ਰੁ ਪ੍ਰਭ ਹਰਿ ਮੇਲਹੁ ਸੁਘੜ ਸੁਜਾਣੀ॥
ਜਨ ਨਾਨਕ ਸਰਣਾਗਤੀ ਕਰਿ ਕਿਰਪਾ ਨਾਮਿ ਸਮਾਣੀ॥੪॥

*(ਮਾਰੂ ਮ:੪, ੯੯੭-੬)*

(ਤ) ਮਾਗਨਾ ਮਾਗਨੁ ਨੀਕਾ ਹਰਿ ਜਸੁ ਗੁਰ ਤੇ ਮਾਗਨਾ॥੪॥

*(ਮਾਰੂ ਮ:੫, ੧੦੧੮-੧੧)*

(ਥ) ਦਰਮਾਦੇ ਠਾਢੇ ਦਰਬਾਰਿ॥
ਤੁਝ ਬਿਨੁ ਸੁਰਤਿ ਕਰੈ ਕੋ ਮੇਰੀ ਦਰਸਨੁ ਦੀਜੈ ਖੋਲ੍ਹਿ ਕਿਵਾਰ॥੧॥ਰਹਾਉ॥
ਤੁਮ ਧਨ ਧਨੀ ਉਦਾਰ ਤਿਆਗੀ ਸ੍ਰਵਨਨ੍ਹ ਸੁਨੀਅਤੁ ਸੁਜਸੁ ਤੁਮ੍ਾਰ॥
ਮਾਗਉ ਕਾਹਿ ਰੰਕ ਸਭ ਦੇਖਉ ਤੁਮ੍ ਹੀ ਤੇ ਮੇਰੋ ਨਿਸਤਾਰੁ॥੧॥
ਜੈਦੇਉ ਨਾਮਾ ਬਿਪ ਸੁਦਾਮਾ ਤਿਨ ਕਉ ਕ੍ਰਿਪਾ ਭਈ ਹੈ ਅਪਾਰ॥
ਕਹਿ ਕਬੀਰ ਤੁਮ ਸੰਮ੍ਰਥ ਦਾਤੇ ਚਾਰਿ ਪਦਾਰਥ ਦੇਤ ਨ ਬਾਰ॥੨॥

*(ਬਿਲਾਵਲੁ ਕਬੀਰ, ੮੫੬-੧੬)*

(ਦ) ਮਾਗਉ ਦਾਨੁ ਕ੍ਰਿਪਾਲ ਕ੍ਰਿਪਾ ਨਿਧਿ ਮੇਰਾ ਮੁਖੁ ਸਾਕਤ ਸੰਗਿ ਨ ਜੁਟਸੀ ਰੇ॥
ਜਨ ਨਾਨਕ ਦਾਸ ਦਾਸ ਕੋ ਕਰੀਅਹੁ ਮੇਰਾ ਮੂੰਡੁ ਸਾਧ ਪਗਾ ਹੇਠਿ ਰੁਲਸੀ ਰੇ॥੨॥

*(ਦੇਵਗੰਧਾਰੀ ਮ:੫, ੫੩੫-੧੯)*

(ਧ) ਕਿਆ ਮਾਗਉ ਕਿਛੁ ਥਿਰੁ ਨ ਰਹਾਈ॥ ਦੇਖਤ ਨੈਨ ਚਲਿਓ ਜਗੁ ਜਾਈ॥੧॥ਰਹਾਉ॥

*(ਆਸਾ ਕਬੀਰ, ੪੮੧-੮)*

(ਨ) ਤੂ ਪ੍ਰਭ ਦਾਤਾ ਦਾਨਿ ਮਤਿ ਪੂਰਾ ਹਮ ਥਾਰੇ ਭੇਖਾਰੀ ਜੀਉ॥
ਮੈ ਕਿਆ ਮਾਗਉ ਕਿਛੁ ਥਿਰੁ ਨ ਰਹਾਈ ਹਰਿ ਦੀਜੈ ਨਾਮੁ ਪਿਆਰੀ ਜੀਉ॥੧॥

*(ਸੋਰਠ ਮ:੧, ੫੯੭-੧੬)*

(ਪ) ਗੁਰੁ ਦਾਤਾ ਦਾਤਾਰੁ ਹੈ ਹਉ ਮਾਗਉ ਦਾਨੁ ਗੁਰ ਪਾਸਿ॥

ਚਿਰੀ ਵਿਛੁੰਨਾ ਮੇਲਿ ਪ੍ਰਭ ਮੈ ਮਨਿ ਤਨਿ ਵਡੜੀ ਆਸ॥
ਗੁਰ ਭਾਵੈ ਸੁਣਿ ਬੇਨਤੀ ਜਨ ਨਾਨਕ ਕੀ ਅਰਦਾਸਿ॥੪॥

*(ਮਾਰੂ ਮ:੪, ੯੯੬-੧੬)*

(ਫ) ਹੋਹੁ ਦਇਆਲ ਕ੍ਰਿਪਾ ਕਰਿ ਹਰਿ ਜੀ ਮਾਗਉ ਸਤਸੰਗਤਿ ਪਗ ਧੂਰਿ॥
ਨਾਨਕ ਸੰਤੁ ਮਿਲੈ ਹਰਿ ਪਾਈਐ ਜਨੁ ਹਰਿ ਭੇਟਿਆ ਰਾਮੁ ਹਜੂਰਿ॥੪॥

*(ਸਾਰੰਗ ਮ:੪, ੧੧੯੮-੧੩)*

(ਬ) ਕਿਆ ਮਾਂਗਉ ਕਿਛੁ ਥਿਰੁ ਨਾਹੀ॥ ਰਾਮ ਨਾਮ ਰਖੁ ਮਨ ਮਾਹੀ॥੧॥ਰਹਾਉ॥

*(ਧਨਾਸਰੀ ਕਬੀਰ, ੬੯੨-੯)*

(ਭ) ਤੁਧਨੋ ਸੇਵਹਿ ਤੁਝੁ ਕਿਆ ਦੇਵਹਿ ਮਾਂਗਹਿ ਲੇਵਹਿ ਰਹਹਿ ਨਹੀ॥
ਤੂ ਦਾਤਾ ਜੀਆ ਸਭਨਾ ਕਾ ਜੀਆ ਅੰਦਰਿ ਜੀਉ ਤੁਹੀ॥੨॥

*(ਮਲਾਰ ਮ:੧, ੧੨੫੪-੫)*

(ਮ) ਸਭੁ ਕਿਛੁ ਤੁਮ ਤੇ ਮਾਗਨਾ ਵਡਭਾਗੀ ਪਾਏ॥ ਨਾਨਕ ਕੀ ਅਰਦਾਸਿ ਪ੍ਰਭ ਜੀਵਾ ਗੁਨ ਗਾਏ॥੪॥

*(ਬਿਲਾਵਲੁ ਮ:੫, ੮੧੧-੮)*

(ਯ) ਕਰਿ ਆਸਾ ਆਇਓ ਪ੍ਰਭ ਮਾਗਨਿ॥ ਤੁਮ੍ਹ ਪੇਖਤ ਸੋਭਾ ਮੇਰੈ ਆਗਨਿ॥੧॥ਰਹਾਉ॥

*(ਬਿਲਾਵਲੁ ਮ:੫, ੮੦੪-੪)*

(ਰ) ਜਨੁ ਨਾਨਕੁ ਮਾਗੈ ਧੂੜਿ ਤਿਨ ਜੋ ਗੁਰਸਿਖ ਮਿਤ ਪਿਆਰੇ॥੧॥

*(ਗਉੜੀ ਵਾਰ ਮ:੪, ੩੦੨-੧੯)*

(ਲ) ਨਿਮਖ ਨ ਬਿਸਰਹਿ ਹਰਿ ਚਰਣ ਤੁਮ੍ਹਾਰੇ॥ ਨਾਨਕੁ ਮਾਗੈ ਦਾਨੁ ਪਿਆਰੇ॥੪॥

*(ਸੂਹੀ ਮ:੫, ੭੪੩-੧੨)*

## ਮੰਤ੍ਰ (੨੦੬੦)

ਗੁਰ ਉਪਦੇਸ, ਜੋ ਸਿੱਖ ਨੂੰ ਹਮੇਸ਼ਾ ਯਾਦ ਰਖਣਾ ਲਾਜ਼ਮੀ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਗੁਰ ਮੰਤ੍ਰ"।

(ੳ) ਬ੍ਰਹਮ ਗਿਆਨੀ ਕੈ ਹੋਇ ਅਚਿੰਤ॥ ਬ੍ਰਹਮ ਗਿਆਨੀ ਕਾ ਨਿਰਮਲ ਮੰਤ॥

*(ਗਉੜੀ ਸੁਖਮਨੀ ਮ:੫, ੨੭੩-੧੦)*

(ਅ) ਜਿਨ ਪ੍ਰਭੁ ਜਾਤਾ ਸੁ ਸੋਭਾਵੰਤ॥ ਸਗਲ ਸੰਸਾਰੁ ਉਧਰੈ ਤਿਨ ਮੰਤ॥

*(ਗਉੜੀ ਸੁਖਮਨੀ ਮ:੫, ੨੮੨-੨)*

(ੲ) ਕਵਲ ਪ੍ਰਗਾਸ ਸਦਾ ਆਨੰਦ ॥ ਨਿਰਮਲ ਰੀਤਿ ਨਿਰੋਧਰ ਮੰਤ॥···
ਹਰਿ ਹਰਿ ਭਜਨੁ ਪੂਰੇ ਗੁਰ ਸੰਗਿ ॥ ਜਪਿ ਤਰੀਐ ਨਾਨਕ ਨਾਮ ਹਰਿ ਰੰਗ॥੫॥

*(ਥਿਤੀ ਗਉੜੀ ਮ:੫, ੨੯੮-੧੧)*

(ਸ) ਮਨਸਾ ਏਕ ਮਾਨਿ ਹਾਂ॥ ਗੁਰ ਸਿਉ ਨੇਤ ਧਿਆਨਿ ਹਾਂ॥
ਦ੍ਰਿੜੁ ਸੰਤ ਮੰਤ ਗਿਆਨਿ ਹਾਂ॥ ਸੇਵਾ ਗੁਰ ਚਰਾਨਿ ਹਾਂ॥
ਤਉ ਮਿਲੀਐ ਗੁਰ ਕ੍ਰਿਪਾਨਿ ਮੇਰੇ ਮਨਾ॥੧॥ਰਹਾਉ॥

*(ਆਸਾਵਰੀ ਮ:੫, ੪੦੯-੧੨)*

(ਹ) ਮਿਲੇ ਸੁਆਮੀ ਇਛ ਪੁੰਨੀ ਮਨਿ ਜਪਿਆ ਨਿਰਮਲ ਮੰਤ ਜੀਉ॥
ਬਿਨਵੰਤਿ ਨਾਨਕ ਨਿਤ ਕਰਹੁ ਰਲੀਆ ਹਰਿ ਮਿਲੇ ਸ੍ਰੀਧਰ ਕੰਤ ਜੀਉ॥੭॥

*(ਰਾਮਕਲੀ ਮ:੫, ਰੁਤੀ, ੯੨੯-੧੦)*

(ਕ) ਸੰਤਸੰਗਿ ਮੇਰਾ ਹੋਇ ਨਿਵਾਸੁ॥ ਸੰਤਨ ਕੀ ਮੋਹਿ ਬਹੁਤੁ ਪਿਆਸ॥
ਸੰਤ ਬਚਨ ਮੇਰੇ ਮਨਹਿ ਮੰਤ॥ ਸੰਤ ਪ੍ਰਸਾਦਿ ਮੇਰੇ ਬਿਖੈ ਹੰਤ॥੩॥

*(ਮਾਲੀ ਗਉੜਾ ਮ:੫, ੯੮੭-੮)*

(ਖ) ਅਨਾਥ ਦੀਨ ਆਸਵੰਤ॥ ਨਾਮੁ ਸੁਆਮੀ ਮਨਹਿ ਮੰਤ॥੨॥

*(ਕਲਿਆਨ ਮ:੫, ੧੩੨੨-੧੫)*

(ਗ) ਰੁਣ ਝੁਣੋ ਸਬਦੁ ਅਨਾਹਦੁ ਨਿਤ ਉਠਿ ਗਾਈਐ ਸੰਤਨ ਕੈ॥
ਕਿਲਵਿਖ ਸਭਿ ਦੋਖ ਬਿਨਾਸਨੁ ਹਰਿ ਨਾਮੁ ਜਪੀਐ ਗੁਰ ਮੰਤਨ ਕੈ॥

*(ਰਾਮਕਲੀ ਮ:੫, ਛੰਤ, ੯੨੫-੧੪)*

(ਘ) ਰੈਣਿ ਦਿਨਸੁ ਗੁਣ ਗਾਉ ਅਨੰਤਾ॥ ਗੁਰ ਪੂਰੇ ਕਾ ਨਿਰਮਲ ਮੰਤਾ॥੨॥

*(ਗਉੜੀ ਮ:੫, ੧੯੩-੧੦)*

## ਮੰਦਾ ਅਤੇ ਚੰਗਾ (੨੦੬੧)

ਬੁਰਾ ਅਤੇ ਭਲਾ, ਭੈੜਾ ਅਤੇ ਚੰਗਾ, ਹੋਰ ਜਾਣਕਾਰੀ ਵਾਸਤੇ ਦੇਖੋ, "ਚੰਗਿਆਈਆਂ", "ਅੱਛਾਈ ਅਤੇ ਬੁਰਾਈ"

(ੳ) ਜਿਥੈ ਬੈਸਨਿ ਸਾਧ ਜਨ ਸੋ ਥਾਨੁ ਸੁਹੰਦਾ॥ ਓਇ ਸੇਵਨਿ ਸੰਮ੍ਰਿਥੁ ਆਪਣਾ ਬਿਨਸੈ ਸਭੁ ਮੰਦਾ॥

*(ਗਉੜੀ ਵਾਰ ਮ:੫, ੩੧੯-੬)*

(ਅ) ਇਹੁ ਸੁਖੁ ਜਾਨੀਐ ਹਾਂ। ਹਰਿ ਕਰੇ ਸੁ ਮਾਨੀਐ ਹਾਂ।
ਮੰਦਾ ਨਾਹਿ ਕੋਇ ਹਾਂ। ਸੰਤ ਕੀ ਰੇਨ ਹੋਇ ਹਾਂ।
ਆਪੇ ਜਿਸੁ ਰਖੈ ਹਾਂ। ਹਰਿ ਅੰਮ੍ਰਿਤੁ ਸੋ ਚਖੈ ਮੇਰੇ ਮਨਾ॥੨॥

*(ਆਸਾਵਰੀ ਮ:੫, ੪੧੦-੧੬)*

(ੲ) ਜੀਅ ਜੰਤ ਸਭਿ ਤਿਸ ਦੇ ਸਭਨਾ ਕਾ ਸੋਈ॥ ਮੰਦਾ ਕਿਸ ਨੋ ਆਖੀਐ ਜੇ ਦੂਜਾ ਹੋਈ॥੪॥

*(ਆਸਾ ਮ:੩, ੪੨੫-੬)*

(ਸ) ਤਉ ਦੇਵਾਨਾ ਜਾਣੀਐ ਜਾ ਸਾਹਿਬ ਧਰੇ ਪਿਆਰੁ॥
ਮੰਦਾ ਜਾਣੈ ਆਪ ਕਉ ਅਵਰੁ ਭਲਾ ਸੰਸਾਰੁ॥੪॥

*(ਮਾਰੂ ਮ:੧, ੯੯੧-੧੦)*

(ਹ) ਸਤਿਗੁਰ ਬਾਝਹੁ ਵੈਦੁ ਨ ਕੋਈ॥ ਆਪੇ ਆਪਿ ਨਿਰੰਜਨੁ ਸੋਈ॥
ਸਤਿਗੁਰ ਮਿਲਿਐ ਮਰੈ ਮੰਦਾ ਹੋਵੈ ਗਿਆਨ ਬੀਚਾਰੀ ਜੀਉ॥੪॥

*(ਮਾਰੂ ਮ:੩, ੧੦੧੬-੧੦)*

(ਕ) ਪਰਵਿਰਤੀ ਨਰਵਿਰਤਿ ਪਛਾਣੈ॥ ਗੁਰ ਕੈ ਸੰਗਿ ਸਬਦਿ ਘਰੁ ਜਾਣੈ॥
ਕਿਸ ਹੀ ਮੰਦਾ ਆਖਿ ਨ ਚਲੈ ਸਚਿ ਖਰਾ ਸਚਿਆਰਾ ਹੇ॥੧੪॥

*(ਮਾਰੂ ਮ:੧, ਸੋਲਹੇ, ੧੦੨੭-੧੧)*

(ਖ) ਜਾ ਤੂ ਮੇਰੈ ਵਲਿ ਹੈ ਤਾ ਕਿਆ ਮੁਹਛੰਦਾ॥ ਤੁਧੁ ਸਭੁ ਕਿਛੁ ਮੈਨੋ ਸਉਪਿਆ ਜਾ ਤੇਰਾ ਬੰਦਾ॥
ਲਖਮੀ ਤੋਟਿ ਨ ਆਵਈ ਖਾਇ ਖਰਚਿ ਰਹੰਦਾ॥ ਲਖ ਚਉਰਾਸੀਹ ਮੇਦਨੀ ਸਭ ਸੇਵ ਕਰੰਦਾ॥
ਏਹ ਵੈਰੀ ਮਿਤ੍ਰ ਸਭਿ ਕੀਤਿਆ ਨਹ ਮੰਗਹਿ ਮੰਦਾ॥ ਲੇਖਾ ਕੋਇ ਨ ਪੁਛਈ ਜਾ ਹਰਿ ਬਖਸੰਦਾ॥
ਅਨੰਦੁ ਭਇਆ ਸੁਖੁ ਪਾਇਆ ਮਿਲਿ ਗੁਰ ਗੋਵਿੰਦਾ॥
ਸਭੇ ਕਾਜ ਸਵਾਰਿਐ ਜਾ ਤੁਧੁ ਭਾਵੰਦਾ॥੭॥

*(ਮਾਰੂ ਵਾਰ ਮ:੫, ੧੦੯੬-੧੫)*

(ਗ) ਪੂੰਜੀ ਮਾਰ ਪਵੈ ਨਿਤ ਮੁਦਗਰ ਪਾਪੁ ਕਰੇ ਕੋੁਟਵਾਰੀ॥
ਭਾਵੈ ਚੰਗਾ ਭਾਵੈ ਮੰਦਾ ਜੈਸੀ ਨਦਰਿ ਤੁਮ੍ਹਾਰੀ॥੪॥

*(ਬਸੰਤੁ ਹਿੰਡੋਲ ਮ:੧ ੧੧੯੧-੧)*

(ਘ) ਲੇ ਕੰਠਿ ਲਾਏ ਸੁਖ ਦਿਖਾਏ ਬਿਕਾਰ ਬਿਨਸੇ ਮੰਦਾ॥
ਬਿਨਵੰਤਿ ਨਾਨਕ ਮਿਲੇ ਸੁਆਮੀ ਪੁਰਖ ਪਰਮਾਨੰਦਾ॥੪॥

*(ਕਾਨੜਾ ਮ:੫, ਛੰਤ ੧੩੧੨-੧੩)*

(ਙ) ਲੋਭ ਵਿਕਾਰ ਜਿਨਾ ਮਨੁ ਲਾਗਾ ਹਰਿ ਵਿਸਰਿਆ ਪੁਰਖੁ ਚੰਗੇਰਾ॥
ਓਇ ਮਨਮੁਖ ਮੂੜ ਅਗਿਆਨੀ ਕਹੀਅਹਿ ਤਿਨ ਮਸਤਕਿ ਭਾਗੁ ਮੰਦੇਰਾ॥੩॥

*(ਟੋਡੀ ਮ:੪, ੭੧੧-੭)*

(ਚ) ਨਾਨਕ ਸਚਾ ਏਕੁ ਹੈ ਦੂਹੁ ਵਿਚਿ ਹੈ ਸੰਸਾਰੁ॥
ਚੰਗੈ ਮੰਦੈ ਆਪਿ ਲਾਇਅਨੁ ਸੋ ਕਰਨਿ ਜਿ ਆਪਿ ਕਰਾਏ ਕਰਤਾਰੁ ॥੨॥

*(ਰਾਮਕਲੀ ਵਾਰ, ਮ:੩, ੯੫੦-੬)*

## ਮੰਦੀ ਨਜ਼ਰ (੨੦੬੨)

ਕਿਸੇ ਵਲ ਭੈੜੀ ਨਿਗਾਹ ਦੁਆਰਾ ਤੱਕਣਾ, ਖੋਟੀ ਵੇਖਣੀ ਦੁਆਰਾ ਵੇਖਣਾ, ਮੰਦੇ ਖ਼ਿਆਲ ਰਖ ਕੇ ਤੱਕਣਾ, ਵਿਕਾਰੀ ਦ੍ਰਿਸਟੀ ਦੁਆਰਾ ਵੇਖਣਾ।

(ੳ) ਦਿਸਟਿ ਬਿਕਾਰੀ ਬੰਧਨਿ ਬਾਂਧੈ ਹਉ ਤਿਸ ਕੈ ਬਲਿ ਜਾਈ॥
ਪਾਪ ਪੁੰਨ ਕੀ ਸਾਰ ਨ ਜਾਣੈ ਭੂਲਾ ਫਿਰੈ ਅਜਾਈ॥੧॥

*(ਪ੍ਰਭਾਤੀ ਮ:੧, ੧੩੨੯-੧੬)*

(ਅ) ਅਗਨਿ ਪਾਣੀ ਬੋਲੈ ਭੜਵਾਉ॥ ਜਿਹਵਾ ਇੰਦ੍ਰੀ ਏਕੁ ਸੁਆਉ॥
ਦਿਸਟਿ ਵਿਕਾਰੀ ਨਾਹੀ ਭਉ ਭਾਉ॥ਆਪੁ ਮਾਰੇ ਤਾ ਪਾਏ ਨਾਉ॥੨॥

*(ਗਉੜੀ ਮ:੧, ੧੫੩-੫)*

(ੲ) ਕਾਨ ਫਰਾਇ ਹਿਰਾਏ ਟੂਕਾ ॥ ਘਰਿ ਘਰਿ ਮਾਂਗੈ ਤ੍ਰਿਪਤਾਵਨ ਤੇ ਚੂਕਾ॥
ਬਨਿਤਾ ਛੋਡਿ ਬਦ ਨਦਰਿ ਪਰ ਨਾਰੀ॥ ਵੇਸਿ ਨ ਪਾਈਐ ਮਹਾ ਦੁਖਿਆਰੀ॥੫॥

*(ਪ੍ਰਭਾਤੀ ਮ:੫, ੧੩੪੮-੭)*

## ਮੰਨਨ ਕਰਨਾ (੨੦੬੩)

ਜੋ ਸਿੱਖਿਆ ਸੁਣੀ ਹੋਵੇ ਉਸ ਨੂੰ ਗ੍ਰਹਿਣ ਕਰ ਲੈਣਾ, ਗੁਰ ਉਪਦੇਸ਼ ਨੂੰ ਮਨ ਵਿਚ ਟਿਕਾ ਲੈਣਾ, ਗੁਰਮਤਿ ਦੀ ਦਰਸਾਈ ਹੋਈ ਚਾਲ ਨੂੰ ਜੀਵਨ ਵਿਚ ਢਾਲ ਲੈਣਾ, ਗੁਰਮਤਿ ਦੇ ਅਨਕੂਲ ਅਮਲੀ ਜੀਵਨ ਬਣਾ ਲੈਣਾ, ਸ਼ਬਦ ਵਿਚ ਸੁਰਤੀ ਦਾ ਪਰਵੇਸ਼ ਕਰ ਜਾਣਾ। ਹੋਰ ਦੇਖੋ, "ਸੁਣਨਾ ਅਤੇ ਮੰਨਨ ਕਰਨਾ"

(ੳ) ਮੰਨੀਐ ਸਤਿਗੁਰ ਪਰਮ ਬੀਚਾਰੀ ਜਿਤੁ ਮਿਲਿਐ ਤਿਸਨਾ ਭੁਖ ਸਭ ਜਾਇ॥
ਹਉ ਸਦਾ ਸਦਾ ਬਲਿਹਾਰੀ ਗੁਰ ਅਪੁਨੇ ਜੋ ਪ੍ਰਭੁ ਸਚਾ ਦੇਇ ਮਿਲਾਇ॥
ਨਾਨਕ ਕਰਮੁ ਪਾਇਆ ਤਿਨ ਸਚਾ ਜੋ ਗੁਰ ਚਰਣੀ ਲਗੇ ਆਇ॥੨੦॥

*(ਸਲੋਕ ਮ:੪, ੧੪੨੩-੯)*

(ਅ) ਸਚੁ ਤੇਰਾ ਫੁਰਮਾਨੁ ਸਬਦੇ ਸੋਹਿਆ॥ ਮੰਨਿਐ ਗਿਆਨੁ ਧਿਆਨੁ ਤੁਧੈ ਤੇ ਪਾਇਆ॥

*(ਮਾਝ ਵਾਰ ਮ:੧, ੧੫੦-੧੧)*

(ੲ) ਮੰਨੇ ਨਾਉ ਸੋਈ ਜਿਣਿ ਜਾਇ॥ ਅਉਰੀ ਕਰਮ ਨ ਲੇਖੈ ਲਾਇ॥੧॥

*(ਰਾਮਕਲੀ ਵਾਰ ਮ:੧, ੯੫੪-੫)*

(ਸ) ਸਚਾ ਪੁਰਖੁ ਅਲਖੁ ਸਬਦਿ ਸੁਹਾਵਣਾ॥ ਮੰਨੇ ਨਾਉ ਬਿਸੰਖ ਦਰਗਹ ਪਾਵਣਾ॥
ਖਾਲਕ ਕਉ ਆਦੇਸੁ ਢਾਢੀ ਗਾਵਣਾ॥ ਨਾਨਕ ਜੁਗੁ ਜੁਗੁ ਏਕੁ ਮੰਨਿ ਵਸਾਵਣਾ॥੨੧॥

*(ਮਾਝ ਵਾਰ ਮ:੧, ੧੪੮-੩)*

(ਹ) ਸਜਣ ਸਚੁ ਪਰਖਿ ਮੁਖਿ ਅਲਾਵਣੁ ਥੋਥਰਾ॥ ਮੰਨ ਮਝਾਹੂ ਲਖਿ ਤੁਧਹੁ ਦੂਰਿ ਨ ਸੁ ਪਿਰੀ॥੩॥

*(ਮਾਰੂ ਵਾਰ ਮ:੫, ੧੧੦੦-੬)*

(ਕ) ਸਤਿ ਸਰੂਪੁ ਰਿਦੈ ਜਿਨਿ ਮਾਨਿਆ॥ ਕਰਨ ਕਰਾਵਨ ਤਿਨਿ ਮੂਲੁ ਪਛਾਨਿਆ॥

*(ਗਉੜੀ ਸੁਖਮਨੀ ਮ:੫, ੨੮੫-੯)*

## ਯਾਦ ਕਰਨਾ (੨੦੬੪)

ਵਾਹਿਗੁਰੂ ਦਾ ਸਿਮਰਨ ਕਰਨਾ, ਵਾਹਿਗੁਰੂ ਨੂੰ ਚਿੰਤਨ ਕਰਨਾ, ਯਾਦ ਵਿਹੂਣਾ ਜੀਵਨ ਅਕਾਰਥ ਦਰਸਾਇਆ ਹੈ। ਯਾਦ ਉਸ ਦੀ ਆਉਂਦੀ ਹੈ ਜਿਸ ਨਾਲ ਪਿਆਰ ਹੋਵੇ, ਤਾਂਤੇ ਪਿਆਰ ਕਰਨਾ ਜ਼ਰੂਰੀ ਹੈ ਦੇਖੋ, "ਨਾਮ ਸਿਮਰਨ"। "ਚਿਤ ਵਿਚ ਚਿਤਵਨ ਕਰਨਾ"।

(ੳ) ਮੈ ਗੁਣ ਗਲਾ ਕੇ ਸਿਰਿ ਭਾਰ॥ ਗਲੀ ਗਲਾ ਸਿਰਜਣਹਾਰ॥
ਖਾਣਾ ਪੀਣਾ ਹਸਣਾ ਬਾਦਿ॥ ਜਬ ਲਗੁ ਰਿਦੈ ਨ ਆਵਹਿ ਯਾਦਿ॥੧॥

*(ਆਸਾ ਮ:੧, ੩੫੧-੭)*

## ਯਾਰ ਨਾਲ ਸੰਪਰਕ (੨੦੬੫)

ਇਥੇ ਸਤਸੰਗੀ ਨੂੰ ਯਾਰ ਕਰਕੇ ਯਾਦ ਕੀਤਾ ਗਿਆ ਹੈ। ਜਿਵੇਂ ਯਾਰ ਤੋਂ ਕੁਝ ਮੰਗੀਦਾ ਨਹੀਂ ਹੈ ਪ੍ਰੰਤੂ ਯਾਰ ਆਪਣਾ ਫ਼ਰਜ਼ ਅਤੇ ਪਿਆਰ ਨਿਭਾਉਂਦਾ ਹੋਇਆ ਆਪਣੇ ਆਪ ਹੀ ਆਪਣੇ ਮਿੱਤਰ ਦੀ ਲੋੜ ਨੂੰ ਅਨੁਭਵ ਕਰਦਾ ਹੈ ਅਤੇ ਸਭ ਕੁਝ ਦੇਂਦਾ ਹੈ।

(ੳ) ਸੁਣਿ ਯਾਰ ਹਮਾਰੇ ਸਜਣ ਇਕ ਕਰਉ ਬੇਨੰਤੀਆ॥
ਤਿਸੁ ਮੋਹਨ ਲਾਲ ਪਿਆਰੇ ਹਉ ਫਿਰਉ ਖੋਜੰਤੀਆ॥
ਤਿਸੁ ਦਸਿ ਪਿਆਰੇ ਸਿਰੁ ਧਰੀ ਉਤਾਰੇ ਇਕ ਭੋਰੀ ਦਰਸਨੁ ਦੀਜੈ॥
ਨੈਨ ਹਮਾਰੇ ਪ੍ਰਿਅ ਰੰਗ ਰੰਗਾਰੇ ਇਕੁ ਤਿਲੁ ਭੀ ਨਾ ਧੀਰੀਜੈ॥
ਪ੍ਰਭ ਸਿਉ ਮਨੁ ਲੀਨਾ ਜਿਉ ਜਲ ਮੀਨਾ ਚਾਤ੍ਰਿਕ ਜਿਵੈ ਤਿਸੰਤੀਆ॥
ਜਨ ਨਾਨਕ ਗੁਰੁ ਪੂਰਾ ਪਾਇਆ ਸਗਲੀ ਤਿਖਾ ਬੁਝੰਤੀਆ॥੧॥
ਯਾਰ ਵੇ ਪ੍ਰਿਅ ਹਭੇ ਸਖੀਆ ਮੂ ਕਹੀ ਨ ਜੇਹੀਆ॥

ਯਾਰ ਵੇ ਹਿਕ ਡੂੰ ਹਿਕਿ ਚਾੜੈ ਹਉ ਕਿਸੁ ਚਿਤੇਹੀਆ॥
ਹਿਕ ਦੂੰ ਹਿਕਿ ਚਾੜੇ ਅਨਿਕ ਪਿਆਰੇ ਨਿਤ ਕਰਦੇ ਭੋਗ ਬਿਲਾਸਾ॥
ਤਿਨਾ ਦੇਖਿ ਮਨਿ ਚਾਉ ਉਠੰਦਾ ਹਉ ਕਦਿ ਪਾਈ ਗੁਣਤਾਸਾ॥
ਜਿਨੀ ਮੈਡਾ ਲਾਲੁ ਰੀਝਾਇਆ ਹਉ ਤਿਸੁ ਆਗੈ ਮਨੁ ਡੇਂਹੀਆ॥
ਨਾਨਕੁ ਕਹੈ ਸੁਣਿ ਬਿਨਉ ਸੁਹਾਗਣਿ ਮੂ ਦਸਿ ਡਿਖਾ ਪਿਰੁ ਕੇਹੀਆ॥੨॥
ਯਾਰ ਵੇ ਪਿਰੁ ਆਪਣ ਭਾਣਾ ਕਿਛੁ ਨੀਸੀ ਛੰਦਾ॥
ਯਾਰ ਵੇ ਤੈ ਰਾਵਿਆ ਲਾਲਨੁ ਮੂ ਦਸਿ ਦਸੰਦਾ॥
ਲਾਲਨੁ ਤੈ ਪਾਇਆ ਆਪੁ ਗਵਾਇਆ ਜੈ ਧਨ ਭਾਗ ਮਥਾਣੇ॥
ਬਾਂਹ ਪਕੜਿ ਠਾਕੁਰਿ ਹਉ ਘਿਧੀ ਗੁਣ ਅਵਗਣ ਨ ਪਛਾਣੇ॥
ਗੁਣ ਹਾਰੁ ਤੈ ਪਾਇਆ ਰੰਗੁ ਲਾਲੁ ਬਣਾਇਆ ਤਿਸੁ ਹਭੋ ਕਿਛੁ ਸੁਹੰਦਾ॥
ਜਨ ਨਾਨਕ ਧੰਨਿ ਸੁਹਾਗਣਿ ਸਾਈ ਜਿਸੁ ਸੰਗਿ ਭਤਾਰੁ ਵਸੰਦਾ॥੩॥
ਯਾਰ ਵੇ ਨਿਤ ਸੁਖ ਸੁਖੇਦੀ ਸਾ ਮੈ ਪਾਈ ॥ ਵਰੁ ਲੋੜੀਦਾ ਆਇਆ ਵਜੀ ਵਾਧਾਈ॥
ਮਹਾ ਮੰਗਲੁ ਰਹਸੁ ਥੀਆ ਪਿਰੁ ਦਇਆਲੁ ਸਦ ਨਵ ਰੰਗੀਆ॥
ਵਡ ਭਾਗਿ ਪਾਇਆ ਗੁਰਿ ਮਿਲਾਇਆ ਸਾਧ ਕੈ ਸਤਸੰਗੀਆ॥
ਆਸਾ ਮਨਸਾ ਸਗਲ ਪੂਰੀ ਪ੍ਰਿਅ ਅੰਕਿ ਅੰਕੁ ਮਿਲਾਈ॥
ਬਿਨਵੰਤਿ ਨਾਨਕੁ ਸੁਖ ਸੁਖੇਦੀ ਸਾ ਮੈ ਗੁਰ ਮਿਲਿ ਪਾਈ॥੪॥

*(ਜੈਤਸਰੀ ਮ:੫, ਛੰਤ ੭੦੩-੧੩)*

(ਅ) ਹਲੇ ਯਾਰਾਂ ਹਲੇ ਯਾਰਾਂ ਖੁਸਿਖਬਰੀ॥ ਬਲਿ ਬਲਿ ਜਾਂਉ ਹਉ ਬਲਿ ਬਲਿ ਜਾਂਉ॥
ਨੀਕੀ ਤੇਰੀ ਬਿਗਾਰੀ ਆਲੇ ਤੇਰਾ ਨਾਉ॥੧॥

*(ਤਿਲੰਗ ਨਾਮਦੇਵ ੭੨੭-੧੬)*

(ੲ) ਅਜਰਾਈਲੁ ਯਾਰੁ ਬੰਦੇ ਜਿਸੁ ਤੇਰਾ ਆਧਾਰੁ॥
ਗੁਨਹ ਉਸ ਕੇ ਸਗਲ ਆਫੂ ਤੇਰੇ ਜਨ ਦੇਖਹਿ ਦੀਦਾਰੁ॥

*(ਤਿਲੰਗ ਮ:੫, ੭੨੪-੧੩)*

## ਰਸ (੨੦੬੬)

ਭਾਵ ਪ੍ਰੇਮ ਦਾ ਸੁਆਦ । ਹੋਰ ਜਾਣਕਾਰੀ ਵਾਸਤੇ ਦੇਖੋ, "ਹਰਿ ਰਸ"।

(ੳ) ਊਤਰਿ ਅਵਘਟਿ ਸਰਵਰਿ ਨ੍ਹਾਵੈ॥ ਬਕੈ ਨ ਬੋਲੈ ਹਰਿ ਗੁਣ ਗਾਵੈ॥
ਜਲੁ ਆਕਾਸੀ ਸੁੰਨਿ ਸਮਾਵੈ॥ ਰਸੁ ਸਤੁ ਝੋਲਿ ਮਹਾ ਰਸੁ ਪਾਵੈ॥੧॥...
ਅੰਤਰਿ ਗਿਆਨੁ ਮਹਾ ਰਸੁ ਸਾਰਾ॥ ਤੀਰਥ ਮਜਨੁ ਗੁਰ ਵੀਚਾਰਾ॥
ਅੰਤਰਿ ਪੂਜਾ ਥਾਨੁ ਮੁਰਾਰਾ॥ ਜੋਤੀ ਜੋਤਿ ਮਿਲਾਵਣਹਾਰਾ॥੫॥
ਰਸਿ ਰਸਿਆ ਮਤਿ ਏਕੈ ਭਾਇ॥ ਤਖਤ ਨਿਵਾਸੀ ਪੰਚ ਸਮਾਇ॥
ਕਾਰ ਕਮਾਈ ਖਸਮ ਰਜਾਇ॥ ਅਵਿਗਤ ਨਾਥੁ ਨ ਲਖਿਆ ਜਾਇ॥੬॥

*ਆਸਾ ਮ:੧, ੪੧੧-੧੦)*

(ਅ) ਮਿਲਿ ਸਾਧੂ ਨਿਤ ਭਜਹ ਨਾਰਾਇਣ॥ ਰਸਕਿ ਰਸਕਿ ਸੁਆਮੀ ਗੁਣ ਗਾਇਣ॥
ਗੁਣ ਗਾਇ ਜੀਵਹ ਹਰਿ ਅਮਿਉ ਪੀਵਹ ਜਨਮ ਮਰਣਾ ਭਾਗਏ॥
ਸਤਸੰਗਿ ਪਾਈਐ ਹਰਿ ਧਿਆਈਐ ਬਹੁੜਿ ਦੂਖੁ ਨ ਲਾਗਏ॥

*(ਕਾਨੜਾ ਮ:੫, ਛੰਤ, ੧੩੧੨-੫)*

(ੲ) ਮਿਲਿ ਸਖੀਆ ਪੁਛਹਿ ਕਹੁ ਕੰਤ ਨੀਸਾਣੀ॥ ਰਸਿ ਪ੍ਰੇਮ ਭਰੀ ਕਛੁ ਬੋਲਿ ਨ ਜਾਣੀ॥
ਗੁਣ ਗੂੜ ਗੁਪਤ ਅਪਾਰ ਕਰਤੇ ਨਿਗਮ ਅੰਤੁ ਨ ਪਾਵਹੇ॥
ਭਗਤਿ ਭਾਇ ਧਿਆਇ ਸੁਆਮੀ ਸਦਾ ਹਰਿ ਗੁਣ ਗਾਵਹੇ॥
ਸਗਲ ਗੁਣ ਸੁਗਿਆਨ ਪੂਰਨ ਆਪਣੇ ਪ੍ਰਭ ਭਾਣੀ॥
ਬਿਨਵੰਤਿ ਨਾਨਕ ਰੰਗਿ ਰਾਤੀ ਪ੍ਰੇਮ ਸਹਜਿ ਸਮਾਣੀ॥੩॥

*(ਆਸਾ ਮ:੫, ਛੰਤ, ੪੫੯-੧੨)*

(ਸ) ਪਿਰਿ ਛੋਡਿਅੜੀ ਜੀਉ ਕਵਣੁ ਮਿਲਾਵੈ॥ ਰਸਿ ਪ੍ਰੇਮਿ ਮਿਲੀ ਜੀਉ ਸਬਦਿ ਸੁਹਾਵੈ॥

*(ਗਉੜੀ ਮ:੧, ਛੰਤ, ੨੪੩-੪)*

(ਹ) ਭਾਠੀ ਗਗਨੁ ਸਿੰਙਿਆ ਅਰੁ ਚੁੰਙਿਆ ਕਨਕ ਕਲਸ ਇਕੁ ਪਾਇਆ॥
ਤਿਸੁ ਮਹਿ ਧਾਰ ਚੁਐ ਅਤਿ ਨਿਰਮਲ ਰਸ ਮਹਿ ਰਸਨ ਚੁਆਇਆ॥੨॥

*(ਸਿਰੀ ਕਬੀਰ, ੯੨-੧੬)*

(ਕ) ਮੰਦਰਿ ਘਰਿ ਆਨੰਦੁ ਹਰਿ ਹਰਿ ਜਸੁ ਮਨਿ ਭਾਵੈ॥
ਸਭ ਰਸ ਮੀਠੇ ਮੁਖਿ ਲਗਹਿ ਜਾ ਹਰਿ ਗੁਣ ਗਾਵੈ॥
ਹਰਿ ਜਨੁ ਪਰਵਾਰੁ ਸਧਾਰੁ ਹੈ ਇਕੀਹ ਕੁਲੀ ਸਭੁ ਜਗਤੁ ਛਡਾਵੈ॥੨॥

*(ਗਉੜੀ ਬੈਰਾਗਣਿ ਮ:੪, ੧੬੬-੨)*

(ਖ) ਉਆ ਰਸ ਮਹਿ ਉਆਹੂ ਸੁਖੁ ਪਾਇਆ॥ ਨਾਨਕ ਲਿਪਤ ਨਹੀ ਤਿਹ ਮਾਇਆ॥੪੨॥

*(ਗਉੜੀ ਬਾਵਨ ਅਖਰੀ ਮ:੫, ੨੫੯-੪)*

(ਗ) ਰਾਤੇ ਰੰਗ ਨਾਮ ਰਸ ਮਾਤੇ॥ ਨਾਨਕ ਹਰਿ ਗੁਰ ਕੀਨੀ ਦਾਤੇ॥੪੪॥

*(ਗਉੜੀ ਬਾਵਨ ਅਖਰੀ ਮ:੫, ੨੫੯-੧੨)*

(ਘ) ਸਰਬ ਨਿਧਾਨ ਮੰਗਲ ਰਸ ਰੂਪਾ ਹਰਿ ਕਾ ਨਾਮੁ ਅਧਾਰੋ॥
ਨਾਨਕ ਪਤਿ ਰਾਖੀ ਪਰਮੇਸਰਿ ਉਧਰਿਆ ਸਭੁ ਸੰਸਾਰੋ॥੨॥

*(ਸੋਰਠਿ ਮ:੫, ੬੨੦-੧੫)*

(ਙ) ਨ ਬੀਚਾਰਿਓ ਰਾਜਾ ਰਾਮ ਕੋ ਰਸੁ॥ ਜਿਹ ਰਸ ਅਨ ਰਸ ਬੀਸਰਿ ਜਾਹੀ॥੧॥ਰਹਾਉ॥

*(ਸੋਰਠਿ ਰਵਿਦਾਸ, ੬੫੮-੧੦)*

(ਚ) ਏਹੋ ਰੰਗੁ ਏਹੋ ਰਸ ਭੋਗਾ ਹਰਿ ਚਰਣੀ ਮਨੁ ਲਾਗਾ ਰਾਮ॥

*(ਸੂਹੀ ਮ:੫, ਛੰਤ, ੭੮੧-੯)*

(ਛ) ਸਭ ਨਾਵਹੁ ਉਪਜੈ ਨਾਵਹੁ ਛੀਜੈ॥ ਗੁਰ ਕਿਰਪਾ ਤੇ ਮਨੁ ਤਨੁ ਭੀਜੈ॥
ਰਸਨਾ ਨਾਮੁ ਧਿਆਏ ਰਸਿ ਭੀਜੈ ਰਸ ਹੀ ਤੇ ਰਸੁ ਪਾਇਦਾ॥੭॥

*(ਮਾਰੂ ਮ:੩, ਸੋਲਹੇ, ੧੦੬੪-੫)*

(ਜ) ਹਰਿ ਨਾਮੁ ਅੰਮ੍ਰਿਤੁ ਪੀਉ ਨਾਨਕ ਆਨ ਰਸ ਸਭਿ ਖਾਰ॥੨॥

*(ਸਾਰਗ ਮ:੫, ੧੨੨੭-੭)*

(ਝ) ਸੁਧ ਰਸ ਨਾਮੁ ਮਹਾ ਰਸੁ ਮੀਠਾ ਨਿਜ ਘਰਿ ਤਤੁ ਗੁਸਾਂਈਂ॥
ਤਹ ਹੀ ਮਨੁ ਜਹ ਹੀ ਤੈ ਰਾਖਿਆ ਐਸੀ ਗੁਰਮਤਿ ਪਾਈ॥੭॥

*(ਸਾਰਗ ਮ:੧, ੧੨੩੨-੧੩)*

(ਞ) ਤੂ ਆਪੇ ਹੀ ਰਸ ਰਸੀਅੜਾ ਤੂ ਆਪੇ ਹੀ ਭੋਗ ਭੋਗੀਆ॥

*(ਕਾਨੜਾ ਵਾਰ ਮ:੪, ੧੩੧੩-੩)*

(ਟ) ਲਾਲਨੁ ਲਾਲੁ ਲਾਲੁ ਹੈ ਰੰਗਨੁ ਮਨੁ ਰੰਗਨ ਕਉ ਗੁਰ ਦੀਜੈ॥
ਰਾਮ ਰਾਮ ਰਾਮ ਰੰਗਿ ਰਾਤੇ ਰਸ ਰਸਿਕ ਗਟਕ ਨਿਤ ਪੀਜੈ॥੫॥

*(ਕਲਿਆਨ ਮ:੪, ੧੩੨੩-੧੫)*

## ਰਸ ਕਸ (੨੦੬੭)

ਖੱਟੇ ਮਿੱਠੇ ਪਦਾਰਥ, ਖਿੱਚਿਆ ਹੋਇਆ ਰਸ, ਨਿਚੋੜ ਕੀਤਾ ਹੋਇਆ ਰਸ, ਸ਼ਰਾਬ ਆਦਿ ਦਾ ਕਸ਼ਯਾ ਕੀਤਾ ਅਰਕ, ਅਨੇਕਾਂ ਪ੍ਰਕਾਰ ਦੇ ਸੁਆਦੀ ਪਦਾਰਥ, ਰਸਾਂ ਚੋਂ ਖਿਚੇ ਹੋਏ ਅਰਕ, ਚਸਕੇ ਦੇਣ ਵਾਲੇ ਭੋਗ, ਸੁਆਦ ਦੇਣ ਵਾਲੇ ਭੋਗ। ਹੋਰ ਜਾਣਕਾਰੀ ਵਾਸਤੇ ਦੇਖੋ "ਸਾਦਿ ਸੁਆਦਿ"

(ੳ) ਦੂਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਭਰਿ ਜੋਬਨਿ ਮੈ ਮਤਿ॥
ਅਹਿਨਿਸਿ ਕਾਮਿ ਵਿਆਪਿਆ ਵਣਜਾਰਿਆ ਮਿਤ੍ਰਾ ਅੰਧੁਲੇ ਨਾਮੁ ਨ ਚਿਤਿ॥
ਰਾਮ ਨਾਮੁ ਘਟ ਅੰਤਰਿ ਨਾਹੀ ਹੋਰਿ ਜਾਣੈ ਰਸ ਕਸ ਮੀਠੇ॥
ਗਿਆਨੁ ਧਿਆਨੁ ਗੁਣ ਸੰਜਮੁ ਨਾਹੀ ਜਨਮਿ ਮਰਹੁਗੇ ਝੂਠੇ॥

*(ਸਿਰੀ ਮ:੧, ਪਹਰੇ, ੭੫-੧੫)*

(ਅ) ਕਹਤ ਕਬੀਰ ਛੋਡਿ ਬਿਖਿਆ ਰਸ ਇਤੁ ਸੰਗਤਿ ਨਿਹਚਉ ਮਰਣਾ॥
ਰਮਈਆ ਜਪਹੁ ਪ੍ਰਾਣੀ ਅਨਤ ਜੀਵਣ ਬਾਣੀ ਇਨ ਬਿਧਿ ਭਵ ਸਾਗਰੁ ਤਰਣਾ॥੨॥

*(ਸਿਰੀ ਕਬੀਰ, ੯੨-੭)*

(ੲ) ਬਾਲ ਬਿਨੋਦ ਚਿੰਦ ਰਸ ਲਾਗਾ ਖਿਨੁ ਖਿਨੁ ਮੋਹਿ ਬਿਆਪੈ॥
ਰਸੁ ਮਿਸੁ ਮੇਧੁ ਅੰਮ੍ਰਿਤੁ ਬਿਖੁ ਚਾਖੀ ਤਉ ਪੰਚ ਪ੍ਰਗਟ ਸੰਤਾਪੈ॥

*(ਸ੍ਰੀ ਬੇਣੀ ੯੩-੬)*

(ਸ) ਨਾਮੁ ਬਿਸਾਰਿ ਕਰੇ ਰਸ ਭੋਗ॥ ਸੁਖੁ ਸੁਪਨੈ ਨਹੀ ਤਨ ਮਹਿ ਰੋਗ॥੩॥

*(ਗਉੜੀ ਮ:੫, ੨੪੦-੫)*

(ਹ) ਲਾਲ ਲਪਟਿ ਬਿਖੈ ਰਸ ਰਾਤੇ॥ ਅਹੰਬੁਧਿ ਮਾਇਆ ਮਦ ਮਾਤੇ॥
ਇਆ ਮਾਇਆ ਮਹਿ ਜਨਮਹਿ ਮਰਨਾ॥ ਜਿਉ ਜਿਉ ਹੁਕਮੁ ਤਿਵੈ ਤਿਉ ਕਰਨਾ॥

*(ਗਉੜੀ ਬਾਵਨ ਅਖਰੀ ਮ:੫, ੨੫੨-੯)*

(ਕ) ਜੇਤੇ ਮਾਇਆ ਰੰਗ ਰਸ ਬਿਨਸਿ ਜਾਹਿ ਖਿਨ ਮਾਹਿ॥
ਭਗਤ ਰਤੇ ਤੇਰੇ ਨਾਮ ਸਿਉ ਸੁਖੁ ਭੁੰਚਹਿ ਸਭ ਠਾਇ॥੩॥

*(ਆਸਾਵਰੀ ਮ:੫, ੪੩੧-੫)*

(ਖ) ਜਹ ਦੇਖਉ ਤਹ ਏਕੋ ਏਕਾ॥ ਹੋਰਿ ਜੀਅ ਉਪਾਏ ਵੇਕੋ ਵੇਕਾ॥
ਫਲੋਹਾਰ ਕੀਏ ਫਲੁ ਜਾਇ॥ਰਸ ਕਸ ਖਾਏ ਸਾਦੁ ਗਵਾਇ॥
ਕੂੜੈ ਲਾਲਚਿ ਲਪਟੈ ਲਪਟਾਇ॥ ਛੂਟੈ ਗੁਰਮੁਖਿ ਸਾਚੁ ਕਮਾਇ॥੧੪॥

*(ਬਿਲਾਵਲੁ ਮ:੧, ਥਿਤੀ, ੮੪੦-੬)*

(ਗ) ਪ੍ਰਭੁ ਛੋਡਿ ਹੋਰੁ ਜਿ ਮੰਗਣਾ ਸਭੁ ਬਿਖਿਆ ਰਸ ਛਾਰੁ॥
ਸੇ ਸੁਖੀਏ ਸਚੁ ਸਾਹ ਸੇ ਜਿਨ ਸਚਾ ਬਿਉਹਾਰੁ॥

*(ਰਾਮਕਲੀ ਵਾਰ ਮ:੫, ੯੬੨-੬)*

(ਘ) ਰਸ ਭੋਗਣ ਪਾਤਿਸਾਹੀਆ ਦੁਖ ਸੁਖ ਸੰਘਾਰਾ॥ ਮੋਟਾ ਨਾਉ ਧਰਾਈਐ ਗਲਿ ਅਉਗਣ ਭਾਰਾ॥
ਮਾਣਸ ਦਾਤਿ ਨ ਹੋਵਈ ਤੂ ਦਾਤਾ ਸਾਰਾ॥੭॥

*(ਮਾਰੂ ਮ:੧, ੧੦੦੯-੮)*

(ਙ) ਖੁਸੀ ਖੁਆਰ ਭਏ ਰਸ ਭੋਗਣ ਫੋਕਟ ਕਰਮ ਵਿਕਾਰ ਕਰੇ॥
ਨਾਮੁ ਬਿਸਾਰਿ ਲੋਭਿ ਮੂਲੁ ਖੋਇਓ ਸਿਰਿ ਧਰਮ ਰਾਇ ਕਾ ਡੰਡੁ ਪਰੇ॥੧੦॥

*(ਮਾਰੂ ਮ:੧, ੧੦੧੪-੯)*

(ਚ) ਸ੍ਰੀਧਰ ਮੋਹਨ ਸਗਲ ਉਪਾਵਨ ਨਿਰੰਕਾਰ ਸੁਖਦਾਤਾ॥
ਐਸਾ ਪ੍ਰਭੁ ਛੋਡਿ ਕਰਹਿ ਅਨ ਸੇਵਾ ਕਵਨ ਬਿਖਿਆ ਰਸ ਮਾਤਾ॥੧॥

*(ਭੈਰਉ ਮ:੫, ੧੧੩੮-੧੬)*

(ਛ) ਕਾਮਨਿ ਚਾਹੈ ਸੁੰਦਰਿ ਭੋਗੁ॥ ਪਾਨ ਫੂਲ ਮੀਠੇ ਰਸ ਰੋਗ॥
ਖੀਲੈ ਬਿਗਸੈ ਤੇਤੋ ਸੋਗ॥ ਪ੍ਰਭ ਸਰਣਾਗਤਿ ਕੀਨ੍ਹਸਿ ਹੋਗ॥੫॥

*(ਬਸੰਤੁ ਮ:੧, ੧੧੮੭-੧੨)*

(ਜ) ਮਨਹੁ ਜਿ ਅੰਧੇ ਕੂਪ ਕਹਿਆ ਬਿਰਦੁ ਨ ਜਾਣਨ੍ਹੀ॥
ਮਨਿ ਅੰਧੈ ਊਂਧੈ ਕਵਲਿ ਦਿਸਨ੍ਹਿ ਖਰੇ ਕਰੂਪ॥
ਇਕਿ ਕਹਿ ਜਾਣਹਿ ਕਹਿਆ ਬੁਝਹਿ ਤੇ ਨਰ ਸੁਘੜ ਸਰੂਪ॥
ਇਕਨਾ ਨਾਦ ਨ ਬੇਦ ਨ ਗੀਅ ਰਸੁ ਰਸ ਕਸ ਨ ਜਾਣੰਤਿ॥
ਇਕਨਾ ਸੁਧਿ ਨ ਬੁਧਿ ਨ ਅਕਲਿ ਸਰ ਅਖਰ ਕਾ ਭੇਉ ਨ ਲਹੰਤਿ॥
ਨਾਨਕ ਸੇ ਨਰ ਅਸਲਿ ਖਰ ਜਿ ਬਿਨੁ ਗੁਣ ਗਰਬੁ ਕਰੰਤਿ॥੨॥

*(ਸਾਰਗ ਵਾਰ ਮ:੧, ੧੨੪੬-੧)*

(ਝ) ਗੋਬਿੰਦ ਤਿਆਗਿ ਆਨ ਲਾਗਹਿ ਅੰਮ੍ਰਿਤੋ ਡਾਰਿ ਭੂਮਿ ਪਾਗਹਿ॥
ਬਿਖੈ ਰਸ ਸਿਉ ਆਸਕਤ ਮੂੜੇ ਕਾਹੇ ਸੁਖ ਮਾਨਿ॥੧॥

*(ਕਾਨੜਾ ਮ:੫, ੧੩੦੩-੧੮)*

(ਞ) ਭਗਤ ਜਨਾਂ ਕੀ ਖਿਨੁ ਖਿਨੁ ਲੋਚਾ ਨਾਮੁ ਜਪਤ ਸੁਖੁ ਪਾਵੈਗੋ॥
ਅਨ ਰਸ ਸਾਦ ਗਏ ਸਭ ਨੀਕਰਿ ਬਿਨੁ ਨਾਵੈ ਕਿਛੁ ਨ ਸੁਖਾਵੈਗੋ॥੧॥

*(ਕਾਨੜਾ ਮ:੪, ੧੩੦੮-੮)*

(ਟ) ਤੁਧੁ ਜੇਵਡੁ ਦਾਤਾ ਨਾਹਿ ਕਿਸੁ ਆਖਿ ਸੁਣਾਈਐ॥
ਗੁਰ ਪਰਸਾਦੀ ਪਾਇ ਜਿਥਹੁ ਹਉਮੈ ਜਾਈਐ॥
ਰਸ ਕਸ ਸਾਦਾ ਬਾਹਰਾ ਸਚੀ ਵਡਿਆਈਐ॥

*(ਰਾਮਕਲੀ ਵਾਰ, ਮ:੩, ੯੫੧-੨)*

(ਠ) ਰਸੁ ਸੁਇਨਾ ਰਸੁ ਰੁਪਾ ਕਾਮਣਿ ਰਸੁ ਪਰਮਲ ਕੀ ਵਾਸੁ॥
ਰਸੁ ਘੋੜੇ ਰਸੁ ਸੇਜਾ ਮੰਦਰ ਰਸੁ ਮੀਠਾ ਰਸੁ ਮਾਸੁ॥
ਏਤੇ ਰਸ ਸਰੀਰ ਕੇ ਕੈ ਘਟਿ ਨਾਮ ਨਿਵਾਸੁ॥੨॥

*(ਸਿਰੀ ਮ:੧, ੧੫-੧੨)*

(ਡ) ਰਸਿ ਚੂਗਹਿ ਮਨਮੁਖਿ ਗਾਵਾਰਿ॥ ਫਾਥੀ ਛੂਟਹਿ ਗੁਣ ਗਿਆਨ ਬੀਚਾਰਿ॥੫॥

*(ਮਲਾਰ ਮ:੧, ੧੨੭੫-੧੬)*

(ਢ) ਇਹੁ ਸੰਸਾਰੁ ਬਿਕਾਰੁ ਸੰਸੇ ਮਹਿ ਤਰਿਓ ਬ੍ਰਹਮ ਗਿਆਨੀ॥
ਜਿਸਹਿ ਜਗਾਇ ਪੀਆਵੈ ਇਹੁ ਰਸੁ ਅਕਥ ਕਥਾ ਤਿਨਿ ਜਾਨੀ॥੨॥

*(ਗਉੜੀ ਪੂਰਬੀ ਮ:੫, ਸੋਹਿਲਾ, ੧੩-੧੬)*

(ਣ) ਸੁਖਾ ਕੀ ਮਿਤਿ ਕਿਆ ਗਣੀ ਜਾ ਸਿਮਰੀ ਗੋਵਿੰਦੁ॥
ਜਿਨ ਚਾਖਿਆ ਸੇ ਤ੍ਰਿਪਤਾਸਿਆ ਉਹ ਰਸੁ ਜਾਣੈ ਜਿੰਦੁ॥

*(ਸਿਰੀ ਮ:੫, ੪੮-੧੯)*

(ਤ) ਜੇਹਾ ਡਿਠਾ ਮੈ ਤੇਹੋ ਕਹਿਆ ॥ ਤਿਸੁ ਰਸੁ ਆਇਆ ਜਿਨਿ ਭੇਦੁ ਲਹਿਆ॥
ਜੋਤੀ ਜੋਤਿ ਮਿਲੀ ਸੁਖੁ ਪਾਇਆ ਜਨ ਨਾਨਕ ਇਕੁ ਪਸਾਰਿਆ ਜੀਉ॥੪॥

*(ਮਾਝ ਮ:੫, ੯੭-੧੪)*

(ਥ) ਜਿੰਨ੍ਹੀ ਚਾਖਿਆ ਪ੍ਰੇਮ ਰਸੁ ਸੇ ਤ੍ਰਿਪਤਿ ਰਹੇ ਆਘਾਇ॥

*(ਮਾਂਝ ਬਾਰਹ ਮਾਹਾ ਮ:੫, ੧੩੫-੨)*

## ਰਸਨਾ (੨੦੬੮)

ਜਿਹਵਾ, ਜੀਭ, ਰਸ ਪ੍ਰਾਪਤ ਕਰਨ ਵਾਲੀ ਇੰਦ੍ਰੀ। ਹੋਰ ਜਾਣਕਾਰੀ ਵਾਸਤੇ ਦੇਖੋ, "ਜਿਹਵਾ"।

(ੳ) ਪੀ ਅੰਮ੍ਰਿਤੁ ਸੰਤਨ ਪਰਸਾਦਿ॥
ਵਡੇ ਭਾਗ ਹੋਵਹਿ ਤਉ ਪਾਈਐ ਬਿਨੁ ਜਿਹਵਾ ਕਿਆ ਜਾਣੈ ਸੁਆਦੁ॥੧॥ਰਹਾਉ॥

*(ਰਾਮਕਲੀ ਮ:੫, ੮੯੨-੬)*

(ਅ) ਰਸਨਾ ਸਚਾ ਸਿਮਰੀਐ ਮਨੁ ਤਨੁ ਨਿਰਮਲੁ ਹੋਇ॥
ਮਾਤ ਪਿਤਾ ਸਾਕ ਅਗਲੇ ਤਿਸੁ ਬਿਨੁ ਅਵਰੁ ਨ ਕੋਇ॥
ਮਿਹਰ ਕਰੇ ਜੇ ਆਪਣੀ ਚਸਾ ਨ ਵਿਸਰੈ ਸੋਇ॥੧॥

*(ਸਿਰੀ ਮ:੫, ੪੯-੬)*

(ੲ) ਸਾ ਰਸਨਾ ਜਲਿ ਜਾਉ ਜਿਨਿ ਹਰਿ ਕਾ ਸੁਆਉ ਨ ਪਾਇਆ॥
ਨਾਨਕ ਰਸਨਾ ਸਬਦਿ ਰਸਾਇ ਜਿਨਿ ਹਰਿ ਹਰਿ ਮੰਨਿ ਵਸਾਇਆ॥੧॥ਮ:੩॥
ਸਾ ਰਸਨਾ ਜਲਿ ਜਾਉ ਜਿਨਿ ਹਰਿ ਕਾ ਨਾਉ ਵਿਸਾਰਿਆ॥

ਨਾਨਕ ਗੁਰਮੁਖਿ ਰਸਨਾ ਹਰਿ ਜਪੈ ਹਰਿ ਕੈ ਨਾਇ ਪਿਆਰਿਆ॥੨॥

*(ਬਿਹਾਗੜਾ ਵਾਰ ਮ:੩, ੫੫੦-੯)*

(ਸ) ਜਿਨਿ ਜਿਹਵਾ ਹਰਿ ਰਸੁ ਨ ਚਖਿਓ ਸਾ ਜਿਹਵਾ ਜਲਿ ਜਾਉ॥
ਅਨ ਰਸ ਸਾਦੇ ਲਗਿ ਰਹੀ ਦੁਖੁ ਪਾਇਆ ਦੂਜੈ ਭਾਇ॥੩॥

*(ਵਡਹੰਸੁ ਮ:੩, ੫੫੮-੧੮)*

(ਹ) ਹਰਿ ਰਸਨਾ ਹਰਿ ਜਸੁ ਗਾਵੈ ਖਰੀ ਸੁਹਾਵਣੀ॥
ਜੋ ਮਨਿ ਤਨਿ ਮੁਖਿ ਹਰਿ ਬੋਲੈ ਸਾ ਹਰਿ ਭਾਵਣੀ॥
ਜੋ ਗੁਰਮੁਖਿ ਚਖੈ ਸਾਦੁ ਸਾ ਤ੍ਰਿਪਤਾਵਣੀ॥
ਗੁਣ ਗਾਵੈ ਪਿਆਰੇ ਨਿਤ ਗੁਣ ਗਾਇ ਗੁਣੀ ਸਮਝਾਵਣੀ॥
ਜਿਸੁ ਹੋਵੈ ਆਪਿ ਦਇਆਲੁ ਸਾ ਸਤਿਗੁਰੂ ਗੁਰੂ ਬੁਲਾਵਣੀ॥੧੩॥

*(ਸੋਰਠਿ ਵਾਰ ਮ:੪, ੬੪੭-੧੬)*

(ਕ) ਮਨੁ ਗੁਰਮਤਿ ਰਸਿ ਗੁਨ ਗਾਵੈਗੋ॥
ਜਿਹਵਾ ਏਕ ਹੋਇ ਲਖ ਕੋਟੀ ਲਖ ਕੋਟੀ ਕੋਟਿ ਧਿਆਵੈਗੋ॥੧॥ਰਹਾਉ॥

*(ਕਾਨੜਾ ਮ:੪, ੧੩੦੯-੧੧)*

(ਖ) ਕਬੀਰ ਸੁੋਈ ਮੁਖੁ ਧੰਨਿ ਹੈ ਜਾ ਮੁਖਿ ਕਹੀਐ ਰਾਮੁ॥
ਦੇਹੀ ਕਿਸ ਕੀ ਬਾਪੁਰੀ ਪਵਿਤ੍ਰੁ ਹੋਇਗੋ ਗ੍ਰਾਮੁ॥੧੧੦॥

*(ਸਲੋਕ ਕਬੀਰ, ੧੩੭੦-੬)*

(ਗ) ਰਸਨਾ ਏਕ ਅਨੇਕ ਗੁਣ ਪੂਰਨ ਜਨ ਕੀ ਕੇਤਕ ਉਪਮਾ ਕਹੀਐ॥
ਅਗਮ ਅਗੋਚਰ ਸਦ ਅਬਿਨਾਸੀ ਸਰਣਿ ਸੰਤਨ ਕੀ ਲਹੀਐ॥੩॥

*(ਸੋਰਠਿ ਮ:੫, ੬੧੦-੧੧)*

(ਘ) ਰਸਨਾ ਗੁਣ ਗੋਪਾਲ ਨਿਧਿ ਗਾਇਣ॥ ਸਾਂਤਿ ਸਹਜੁ ਰਹਸੁ ਮਨਿ ਉਪਜਿਓ ਸਗਲੇ ਦੂਖ ਪਲਾਇਣ॥

*(ਟੋਡੀ ਮ:੫, ੭੧੩-੧੯)*

(ਙ) ਰਸਨਾ ਗੀਧੀ ਬੋਲਤ ਰਾਮ॥ ਪੂਰਨ ਹੋਏ ਸਗਲੇ ਕਾਮ॥੩॥

*(ਗਉੜੀ ਮ:੫, ੧੯੫-੧੬)*

(ਚ) ਦਸਮੀ ਦਸ ਦੁਆਰ ਬਸਿ ਕੀਨੇ॥ਮਨਿ ਸੰਤੋਖੁ ਨਾਮ ਜਪਿ ਲੀਨੇ॥
ਕਰਨੀ ਸੁਨੀਐ ਜਸੁ ਗੋਪਾਲ॥ਨੈਨੀ ਪੇਖਤ ਸਾਧ ਦਇਆਲ॥
ਰਸਨਾ ਗੁਨ ਗਾਵੈ ਬੇਅੰਤ॥ ਮਨ ਮਹਿ ਚਿਤਵੈ ਪੂਰਨ ਭਗਵੰਤ॥
ਹਸਤ ਚਰਨ ਸੰਤ ਟਹਲ ਕਮਾਈਐ॥ ਨਾਨਕ ਇਹੁ ਸੰਜਮੁ ਪ੍ਰਭ ਕਿਰਪਾ ਪਾਈਐ॥੧੦॥

*(ਗਉੜੀ ਮ:੫, ਥਿਤੀ, ੨੯੮-੧੮)*

(ਛ) ਰਸਨਾ ਜਪੀਐ ਏਕੁ ਨਾਮ॥ ਈਹਾ ਸੁਖੁ ਆਨੰਦੁ ਘਨਾ ਆਗੈ ਜੀਅ ਕੈ ਸੰਗਿ ਕਾਮ॥੧॥ਰਹਾਉ॥

*(ਗਉੜੀ ਮ:੫, ੨੧੧-੧੬)*

(ਜ) ਰਸਨਾ ਜਪਤੀ ਤੂਹੀ ਤੂਹੀ ॥ਮਾਤ ਗਰਭ ਤੁਮ ਹੀ ਪ੍ਰਤਿਪਾਲਕ ਮ੍ਰਿਤ ਮੰਡਲ ਇਕ ਤੁਹੀ॥

*(ਸਾਰਗ ਮ:੫, ੧੨੧੫-੮)*

(ਝ) ਰਸਨਾ ਰਾਮ ਕਹਤ ਗੁਣ ਸੋਹੰ॥
ਏਕ ਨਿਮਖ ਓਪਾਇ ਸਮਾਵੈ ਦੇਖਿ ਚਰਿਤ ਮਨ ਮੋਹੰ॥੧॥ਰਹਾਉ॥

*(ਸਾਰਗ ਮ:੫, ੧੨੧੧-੧੩)*

(ਞ) ਬਾਦੁ ਬਿਬਾਦੁ ਕਾਹੂ ਸਿਉ ਨ ਕੀਜੈ॥ ਰਸਨਾ ਰਾਮ ਰਸਾਇਨੁ ਪੀਜੈ॥੨॥

*(ਭੈਰਉ ਨਾਮਦੇਉ ੧੧੬੪-੩)*

(ਟ) ਭਗਤ ਸੋਹਹਿ ਦਰਵਾਰਿ ਸਬਦਿ ਸੁਹਾਇਆ ਜੀਉ॥
ਬੋਲਹਿ ਅੰਮ੍ਰਿਤ ਬਾਣਿ ਰਸਨ ਰਸਾਇਆ ਜੀਉ॥
ਰਸਨ ਰਸਾਏ ਨਾਮਿ ਤਿਸਾਏ ਗੁਰ ਕੈ ਸਬਦਿ ਵਿਕਾਣੇ॥
ਪਾਰਸਿ ਪਰਸਿਐ ਪਾਰਸੁ ਹੋਏ ਜਾ ਤੇਰੈ ਮਨਿ ਭਾਣੇ॥

*(ਧਨਾਸਰੀ ਮ:੧, ਛੰਤ, ੬੮੮-੧੬)*

(ਠ) ਸਚੁ ਜਿਹਵਾ ਹਰਿ ਰਸਨ ਰਸਾਈ॥ ਗੁਰਮਤਿ ਛੂਟਸਿ ਪ੍ਰਭ ਸਰਣਾਈ॥੩॥

*(ਪ੍ਰਭਾਤੀ ਮ:੧, ੧੩੪੫-੬)*

(ਡ) ਸੰਤ ਜਨਾ ਮਿਲਿ ਪਾਈਐ ਰਸਨਾ ਨਾਮੁ ਭਣਾ॥

*(ਮਾਂਝ ਬਾਰਹ ਮਾਹਾ ਮ:੫, ੩੩-੧੨)*

(ਢ) ਰਸਨਾ ਹਰਿ ਰਸੁ ਚਾਖਿਆ ਸਹਜਿ ਸੁਭਾਇ॥
ਗੁਰ ਕਿਰਪਾ ਤੇ ਸਚਿ ਸਮਾਇ॥ ਸਾਚੇ ਰਾਤੀ ਗੁਰ ਸਬਦੁ ਵੀਚਾਰ॥
ਅੰਮ੍ਰਿਤੁ ਪੀਵੈ ਨਿਰਮਲ ਧਾਰ॥੩॥

*(ਗਉੜੀ ਗੁਆਰੇਰੀ ਮ:੩, ੧੫੮-੧੩)*

(ਣ) ਜਾ ਕਉ ਅਪਨੀ ਕਿਰਪਾ ਧਾਰੈ॥ ਸੋ ਜਨੁ ਰਸਨਾ ਨਾਮੁ ਉਚਾਰੈ॥੧॥

*(ਗਉੜੀ ਮ:੫, ੧੯੦-੪)*

(ਤ) ਨਾਮ ਬਿਨਾ ਕੈਸੇ ਸੁਖੁ ਲਹੀਐ॥ ਰਸਨਾ ਰਾਮ ਨਾਮ ਜਸੁ ਕਹੀਐ॥੧॥ਰਹਾਉ॥

*(ਗਉੜੀ ਮ:੫, ੨੦੦-੧੩)*

(ਥ) ਨਿਰਮਲ ਰਸਨਾ ਅੰਮ੍ਰਿਤੁ ਪੀਉ॥ ਸਦਾ ਸੁਹੇਲਾ ਕਰਿ ਲੇਹਿ ਜੀਉ॥

*(ਗਉੜੀ ਸੁਖਮਨੀ ਮ:੫, ੨੮੧-੩)*

(ਦ) ਧਨੁ ਧਨੁ ਪੁਰਖ ਸਾਬਾਸਿ ਹੈ ਜਿਨ ਸਚੁ ਰਸਨਾ ਅੰਮ੍ਰਿਤੁ ਪਿਜੈ॥

*(ਗਉੜੀ ਵਾਰ ਮ:੩, ੩੧੨-੬)*

(ਧ) ਵਾਹੁ ਵਾਹੁ ਕਰਤੀ ਰਸਨਾ ਸਬਦਿ ਸੁਹਾਈ॥ਪੂਰੈ ਸਬਦਿ ਪ੍ਰਭੁ ਮਿਲਿਆ ਆਈ॥

*(ਗੂਜਰੀ ਵਾਰ ਮ:੩, ੫੧੪-੬)*

(ਨ) ਹੇ ਰਸਨਾ ਜਪਿ ਗੋਬਿੰਦੋ ਮੇਰੀ ਜਿੰਦੁੜੀਏ ਜਪਿ ਹਰਿ ਹਰਿ ਤ੍ਰਿਸਨਾ ਜਾਏ ਰਾਮ॥
ਜਿਸੁ ਦਇਆ ਕਰੇ ਮੇਰਾ ਪਾਰਬ੍ਰਹਮੁ ਮੇਰੀ ਜਿੰਦੁੜੀਏ ਤਿਸੁ ਮਨਿ ਨਾਮੁ ਵਸਾਏ ਰਾਮ॥

*(ਬਿਹਾਗੜਾ ਮ:੪, ਛੰਤ, ੫੪੧-੧੧)*

(ਪ) ਰਸਨਾ ਏਕ ਅਨੇਕ ਗੁਣ ਪੂਰਨ ਜਨ ਕੀ ਕੇਤਕ ਉਪਮਾ ਕਹੀਐ॥

ਅਗਮ ਅਗੋਚਰ ਸਦ ਅਬਿਨਾਸੀ ਸਰਣਿ ਸੰਤਨ ਕੀ ਲਹੀਐ॥੩॥

*(ਸੋਰਠਿ ਮ:੫, ੬੧੦-੧੧)*

(ਫ) ਤ੍ਰਿਪਤਿ ਭਈ ਸਚੁ ਭੋਜਨੁ ਖਾਇਆ॥ ਮਨਿ ਤਨਿ ਰਸਨਾ ਨਾਮੁ ਧਿਆਇਆ॥੧॥

*(ਧਨਾਸਰੀ ਮ:੫, ੬੮੪-੪)*

(ਬ) ਕੋਈ ਜਨੁ ਹਰਿ ਸਿਉ ਦੇਵੈ ਜੋਰਿ॥ ਚਰਨ ਗਹਉ ਬਕਉ ਸੁਭ ਰਸਨਾ ਦੀਜਹਿ ਪ੍ਰਾਨ ਅਕੋਰਿ॥

*(ਜੈਤਸਰੀ ਮ:੫, ੭੦੧-੧੨)*

(ਭ) ਸੇ ਸੰਜੋਗ ਕਰਹੁ ਮੇਰੇ ਪਿਆਰੇ॥ ਜਿਤੁ ਰਸਨਾ ਹਰਿ ਨਾਮੁ ਉਚਾਰੇ॥੧॥

*(ਸੂਹੀ ਮ:੫, ੭੪੩-੧੩)*

(ਮ) ਸਿਮਰਿ ਸਿਮਰਿ ਸਿਮਰਿ ਸੁਖਦਾਤਾ ਜਾ ਕਾ ਕੀਆ ਸਗਲ ਜਹਾਨੁ॥
ਰਸਨਾ ਰਵਹੁ ਏਕੁ ਨਾਰਾਇਣੁ ਸਾਚੀ ਦਰਗਹ ਪਾਵਹੁ ਮਾਨੁ॥੧॥

*(ਬਿਲਾਵਲੁ ਮ:੫, ੮੨੨-੨)*

(ਯ) ਹਉ ਤਿਨ ਬਲਿਹਾਰੀ ਜੋ ਸਾਚੈ ਲਾਗੇ॥ ਹਰਿ ਗੁਣ ਗਾਵਹਿ ਅਨਦਿਨੁ ਜਾਗੇ॥
ਸਾਚਾ ਸੂਖੁ ਸਦਾ ਤਿਨ ਅੰਤਰਿ ਰਸਨਾ ਹਰਿ ਰਸਿ ਰਾਸੀ ਹੇ॥੬॥

*(ਮਾਰੂ ਮ:੩, ਸੋਲਹੇ, ੧੦੪੮-੯)*

(ਰ) ਜੀਵਤ ਜੀਵਤ ਜੀਵਤ ਰਹਹੁ॥ ਰਾਮ ਰਸਾਇਣੁ ਨਿਤ ਉਠਿ ਪੀਵਹੁ॥
ਹਰਿ ਹਰਿ ਹਰਿ ਹਰਿ ਰਸਨਾ ਕਹਹੁ॥੧॥ਰਹਾਉ॥

*(ਭੈਰਉ ਮ:੫, ੧੧੩੮-੪)*

(ਲ) ਨੇਤ੍ਰ ਸੰਤੋਖੇ ਦਰਸੁ ਪੇਖਿ॥ ਰਸਨਾ ਗਾਏ ਗੁਣ ਅਨੇਕ ॥
ਤ੍ਰਿਸਨਾ ਬੂਝੀ ਗੁਰ ਪ੍ਰਸਾਦਿ॥ ਮਨੁ ਆਘਾਨਾ ਹਰਿ ਰਸਹਿ ਸੁਆਦਿ॥੩॥

*(ਬਸੰਤੁ ਮ:੫, ੧੧੮੧-੧੬)*

(ਵ) ਕਬੀਰ ਮੇਰੀ ਸਿਮਰਨੀ ਰਸਨਾ ਊਪਰਿ ਰਾਮੁ॥
ਆਦਿ ਜੁਗਾਦੀ ਸਗਲ ਭਗਤ ਤਾ ਕੋ ਸੁਖੁ ਬਿਸ੍ਰਾਮੁ॥੧॥

*(ਕਬੀਰ ੧੩੬੪-੧੧)*

(ੜ) ਕੀਰਤਿ ਪ੍ਰਭ ਕਹੀ ਗਾਉ ਮੇਰੀ ਰਸਨਾਂ॥
ਅਨਿਕ ਬਾਰ ਕਰਿ ਬੰਦਨ ਸੰਤਨ ਊਹਾਂ ਚਰਨ ਗੋਬਿੰਦ ਜੀ ਕੇ ਬਸਨਾ॥੧॥ਰਹਾਉ॥

*(ਕਾਨੜਾ ਮ:੫, ੧੨੯੮-੧੪)*

## ਰਸਾਇਣ (੨੦੬੯)

ਇਹ ਸੰਸਕ੍ਰਿਤ ਭਾਸ਼ਾ ਦਾ ਸ਼ਬਦ ਹੈ। ੧- ਇਕ ਖਿਆਲੀ ਚੀਜ਼ ਜਿਸ ਨਾਲ ਦੂਜੀਆਂ ਧਾਤਾਂ ਦਾ ਸੋਨਾ ਬਣ ਜਾਂਦਾ ਹੈ। ਕੀਮੀਆ, ਚੀਜ਼ਾਂ ਦੇ ਅੰਸ਼ ਅੱਡ ਅੱਡ ਕਰਨ ਜਾਂ ਮੇਲਣ ਦੀ ਵਿਦਿਆ ੨-ਰਸ ਦਾ ਘਰ, ੩-ਐਸੀ ਅਉਖਧੁ ਜਿਸ ਦੇ ਵਰਤਿਆਂ ਰੋਗੀ ਸਰੀਰ ਵਿਚ ਤੰਦਰੁਸਤੀ ਆ ਜਾਵੇ, ੪-ਕਲੀ ਤਾਂਬੇ ਆਦਿ ਨੂੰ ਸੋਨਾ ਬਨਾਉਣ ਵਾਲੀ ਸਮੱਗਰੀ ਅਤੇ ਵਿਦਿਆ, ੪-ਵਾਹਿਗੁਰੂ ਦਾ ਨਾਮ ਸਮੂਹ ਰਸਾਂ ਦਾ ਘਰੁ ਹੈ। ਵਾਹਿਗੁਰੂ ਦਾ ਨਾਮ ਅਤੇ ਵਾਹਿਗੁਰੂ ਆਪ ਹੀ ਰਸਾਇਣ ਹੈ।

(ੳ) ਜੀਭ ਰਸਾਇਣਿ ਸਾਚੈ ਰਾਤੀ॥ ਹਰਿ ਪ੍ਰਭੁ ਸੰਗੀ ਭਉ ਨ ਭਰਾਤੀ॥

ਸ੍ਰਵਣ ਸ੍ਰੋਤ ਰਜੇ ਗੁਰਬਾਣੀ ਜੋਤੀ ਜੋਤਿ ਮਿਲਾਈ ਹੇ॥੧੪॥

*(ਮਾਰੂ ਮ:੧, ਸੋਲਹੇ ੧੦੨੩-੭)*

(ਅ) ਆਗੈ ਦਯੁ ਪਾਛੈ ਨਾਰਾਇਣ॥ ਮਧਿ ਭਾਗਿ ਹਰਿ ਪ੍ਰੇਮ ਰਸਾਇਣ॥੧॥

*(ਭੈਰਉ ਮ:੫, ੧੧੩੭-੭)*

(ੲ) ਰਾਮ ਰਸਾਇਣਿ ਜੋ ਜਨ ਗੀਧੇ॥ ਚਰਨ ਕਮਲ ਪ੍ਰੇਮ ਭਗਤੀ ਬੀਧੇ॥੧॥ਰਹਾਉ॥

*(ਗਉੜੀ ਮ:੫, ੧੯੮-੧੪)*

(ਸ) ਰਾਮ ਰਸਾਇਣਿ ਇਹੁ ਮਨੁ ਮਾਤਾ॥ ਸਰਬ ਰਸਾਇਣੁ ਗੁਰਮੁਖਿ ਜਾਤਾ॥
ਭਗਤਿ ਹੇਤੁ ਗੁਰ ਚਰਣ ਨਿਵਾਸਾ॥ ਨਾਨਕ ਹਰਿ ਜਨ ਕੇ ਦਾਸਨਿ ਦਾਸਾ॥੯॥

*(ਆਸਾ ਮ:੧, ੪੧੫-੧੮)*

(ਹ) ਤੇਰਾ ਜਨੁ ਰਾਮ ਰਸਾਇਣਿ ਮਾਤਾ॥
ਪ੍ਰੇਮ ਰਸਾ ਨਿਧਿ ਜਾ ਕਉ ਉਪਜੀ ਛੋਡਿ ਨ ਕਤਹੂ ਜਾਤਾ॥੧॥ਰਹਾਉ॥

*(ਦੇਵਗੰਧਾਰੀ ਮ:੫, ੫੩੨-੮)*

(ਕ) ਹਰਿ ਕੇ ਦਾਸ ਹਰਿ ਸੇਤੀ ਰਾਤੇ॥ਰਾਮ ਰਸਾਇਣਿ ਅਨਦਿਨੁ ਮਾਤੇ॥੨॥

*(ਸੂਹੀ ਮ:੫, ੭੪੪-੭)*

(ਖ) ਨਾਮ ਰਸਾਇਣਿ ਇਹੁ ਮਨੁ ਰਾਂਤਾ ਅੰਮ੍ਰਿਤੁ ਪੀ ਤ੍ਰਿਪਤਾਈ॥੮॥

*(ਰਾਮਕਲੀ ਮ:੫, ੯੧੫-੧੬)*

(ਗ) 'ਹਉ ਮੁਆ ਮੈ ਮਾਰਿਆ ਪਉਣੁ ਵਹੈ ਦਰੀਆਉ॥
ਤ੍ਰਿਸਨਾ ਥਕੀ ਨਾਨਕਾ ਜਾ ਮਨੁ ਰਤਾ ਨਾਇ॥
ਲੋਇਣ ਰਤੇ ਲੋਇਣੀ ਕੰਨੀ ਸੁਰਤਿ ਸਮਾਇ॥
ਜੀਭ ਰਸਾਇਣਿ ਚੂਨੜੀ ਰਤੀ ਲਾਲ ਲਵਾਇ॥
ਅੰਦਰੁ ਮੁਸਕਿ ਝਕੋਲਿਆ ਕੀਮਤਿ ਕਹੀ ਨ ਜਾਇ॥੨॥

*(ਮਾਰੂ ਵਾਰ ਮ: ੧, ੧੦੯੧-੮)*

(ਘ) ਸਦਾ ਸੰਗੀ ਹਰਿ ਰੰਗ ਗੋਪਾਲਾ॥ ਊਚ ਨੀਚ ਕਰੇ ਪ੍ਰਤਿਪਾਲਾ॥
ਨਾਮੁ ਰਸਾਇਣੁ ਮਨੁ ਤ੍ਰਿਪਤਾਇਣੁ ਗੁਰਮੁਖਿ ਅੰਮ੍ਰਿਤੁ ਪੀਵਾਂ ਜੀਉ॥੩॥

*(ਮਾਝ ਮ:੫, ੯੯-੭)*

(ਙ) ਹਰਿ ਅਮਿਉ ਰਸਾਇਣੁ ਪੀਵੀਐ॥ ਮੁਹਿ ਡਿਠੈ ਜਨ ਕੈ ਜੀਵੀਐ॥
ਕਾਰਜ ਸਭਿ ਸਵਾਰਿ ਲੈ ਨਿਤ ਪੂਜਹੁ ਗੁਰ ਕੇ ਪਾਵ ਜੀਉ॥੪॥

*(ਮਾਝ ਮ:੫, ੧੩੨-੧੧)*

(ਚ) ਰਾਮ ਰਸਾਇਣੁ ਜਿਨ੍ਹ ਗੁਰਮਤਿ ਪਾਇਆ ਤਿਨ੍ਹ ਕੀ ਊਤਮ ਬਾਤਾ॥
ਤਿਨ ਕੀ ਪੰਕ ਪਾਈਐ ਵਡਭਾਗੀ ਜਨ ਨਾਨਕੁ ਚਰਨਿ ਪਰਾਤਾ॥੪॥

*(ਮਾਲੀ ਗਉੜਾ ਮ:੪, ੯੮੪-੧੫)*

(ਛ) ਤੂ ਅਜਰਾਵਰੁ ਅਮਰੁ ਤੂ ਸਭ ਚਾਲਣਹਾਰੀ॥

ਨਾਮੁ ਰਸਾਇਣੁ ਭਾਇ ਲੈ ਪਰਹਰਿ ਦੁਖੁ ਭਾਰੀ॥੧॥ਰਹਾਉ॥

*(ਮਾਰੂ ਮ:੧, ੧੦੦੮-੧੯)*

(ਜ) ਸੰਗਤਿ ਸਾਧ ਮੇਲਿ ਹਰਿ ਗਾਇਣੁ॥ਗੁਰਮਤੀ ਲੇ ਰਾਮ ਰਸਾਇਣੁ॥੨॥

*(ਭੈਰਉ ਮ:੪, ੧੧੩੪-੨)*

(ਝ) ਆਪੇ ਕੁਦਰਤਿ ਕਰੇ ਸਾਜਿ॥ ਸਚੁ ਆਪਿ ਨਿਬੇੜੇ ਰਾਜੁ ਰਾਜਿ॥
ਗੁਰਮਤਿ ਊਤਮ ਸੰਗਿ ਸਾਥਿ॥ਹਰਿ ਨਾਮੁ ਰਸਾਇਣੁ ਸਹਜਿ ਆਥਿ॥੧॥

*(ਬਸੰਤੁ ਮ:੧, ੧੧੭੦-੬)*

(ਞ) ਐਸੇ ਗਿਆਨ ਪ੍ਰਗਟਿਆ ਪੁਰਖੋਤਮ ਕਹੁ ਕਬੀਰ ਰੰਗਿ ਰਾਤਾ॥
ਅਉਰ ਦੁਨੀ ਸਭ ਭਰਮਿ ਭੁਲਾਨੀ ਮਨੁ ਰਾਮ ਰਸਾਇਨ ਮਾਤਾ॥੪॥

*(ਸ੍ਰੀ ਕਬੀਰ ੯੨-੧੮)*

(ਟ) ਹੰਸਾ ਸਰਵਰੁ ਕਾਲੁ ਸਰੀਰ॥ ਰਾਮ ਰਸਾਇਨ ਪੀਉ ਰੇ ਕਬੀਰ॥੪॥

*(ਗਉੜੀ ਕਬੀਰ, ੩੨੫-੪)*

## ਰਸਾਤਲ (੨੦੭੦)

ਜੀਵਨ ਵਿਚ ਗਿਰਾਵਟ ਆ ਜਾਣੀ, ਹੇਠਲਾ ਭਾਗ, ਰਸਾਂ ਦੁਆਰਾ ਉਪਜਿਆ ਹੋਇਆ ਜ਼ਿੰਦਗੀ ਦਾ ਸਭ ਤੋਂ ਥੱਲੇ ਵਾਲਾ ਭਾਗ, ਨਰਕ, ਜੀਵਨ ਦਾ ਸੱਭ ਤੋਂ ਭੈੜਾ ਚਿੱਤ੍ਰ।

(ੳ) ਬਹੁਤੁ ਧਨਾਢਿ ਅਚਾਰਵੰਤੁ ਸੋਭਾ ਨਿਰਮਲ ਰੀਤਿ॥
ਮਾਤ ਪਿਤਾ ਸੁਤ ਭਾਈਆ ਸਾਜਨ ਸੰਗਿ ਪਰੀਤਿ॥
ਲਸਕਰ ਤਰਕਸ ਬੰਦ ਬੰਦ ਜੀਉ ਜੀਉ ਸਗਲੀ ਕੀਤ॥
ਚਿਤਿ ਨ ਆਇਓ ਪਾਰਬ੍ਰਹਮੁ ਤਾ ਖੜਿ ਰਸਾਤਲਿ ਦੀਤ॥੭॥

*(ਸਿਰੀ ਮ:੫, ੭੦-੧੮)*

(ਅ) ਮਾਤਾ ਭੈਸਾ ਅੰਮੁਹਾ ਜਾਇ॥ ਕੁਦਿ ਕੁਦਿ ਚਰੈ ਰਸਾਤਲਿ ਪਾਇ॥੨॥

*(ਗਉੜੀ ਕਬੀਰ, ੩੨੬-੫)*

## ਰਸੂਲ (੨੦੭੧)

ਅੱਲਾਹ ਦਾ ਭੇਜਿਆ ਹੋਇਆ, ਜਿਸ ਨੂੰ ਅੱਲਾਹ ਵਲੋਂ ਰਸਾਲਤ ਹੁੰਦੀ ਹੋਵੇ, ਨਬੀ, ਪੈਗ਼ੰਬਰ, ਗੁਰੂ, ਗੁਰੂ ਨਾਨਕ ਜੋ ਕਰਤਾਰ ਨੇ ਭੇਜਿਆ ਹੈ, "ਸੁਣੀ ਪੁਕਾਰਿ ਦਾਤਾਰ ਪ੍ਰਭੁ ਗੁਰੁ ਨਾਨਕ ਜਗ ਮਾਹਿ ਪਠਾਇਆ॥ (ਭਾ: ਗੁਰਦਾਸ ੧/੨੩)। ਰਸੂਲਿ ਅੱਲਾਹ, ਹਜ਼ਰਤ ਮੁਹਮੰਦ ਸਾਹਿਬ:

(ੳ) ਅਠੇ ਪਹਰ ਭਉਦਾ ਫਿਰੈ ਖਾਵਣ ਸੰਦੜੈ ਸੂਲਿ ॥
ਦੋਜਕਿ ਪਉਦਾ ਕਿਉ ਰਹੈ ਜਾ ਚਿਤਿ ਨ ਹੋਇ ਰਸੂਲਿ॥੨॥

*(ਗਉੜੀ ਵਾਰ, ਮ:੫, ੩੧੯-੧੯)*

## ਰਹਸ (੨੦੭੨)

ਰਹੱਸ, ਭੇਦ ਭਰਿਆ, ਗੁੱਝੀ ਗੱਲ, ਰਾਜ਼ ਜਾਂ ਭੇਦ ਵਾਲਾ, ਰਹੱਸ ਪੂਰਤ: ਭੇਦ ਭਰਿਆ, ਰਹੱਸਮਈ। ਰਹੱਸਵਾਦ: ਉਹ ਸਿੱਧਾਂਤ ਜਿਨ੍ਹਾਂ ਅਨੁਸਾਰ ਅਪ੍ਰਤੱਖ ਅਤੇ ਅਗਿਆਤ ਨੂੰ ਨਿਸ਼ਾਨਾ ਮਿਥ ਕੇ ਉਸ ਤਾਂਈ ਪ੍ਰੇਮ, ਵਿਛੋਹ ਆਦਿ ਦੇ ਭਾਵ ਦਰਸਾਏ ਜਾਂਦੇ ਹਨ।

(ੳ) ਗੀਤ ਨਾਦ ਹਰਖ ਚਤੁਰਾਈ॥ ਰਹਸ ਰੰਗ ਫੁਰਮਾਇਸਿ ਕਾਈ॥
ਪੈਨ੍ਣੁ ਖਾਣਾ ਚੀਤਿ ਨ ਪਾਈ॥ ਸਾਚੁ ਸਹਜੁ ਸੁਖੁ ਨਾਮਿ ਵਸਾਈ॥੧॥

*(ਪ੍ਰਭਾਤੀ ਮ:੧, ੧੩੩੧-੯)*

(ਅ) ਕਰਉ ਸੇਵਾ ਸਤ ਪੁਰਖ ਪਿਆਰੇ ਜਤ ਸੁਨੀਐ ਤਤ ਮਨਿ ਰਹਸਾਉ॥
ਵਾਰੀ ਫੇਰੀ ਸਦਾ ਘੁਮਾਈ ਕਵਨੁ ਅਨੂਪੁ ਤੇਰੋ ਠਾਉ॥੧॥

*(ਕੇਦਾਰਾ ਮ:੫, ੧੧੧੯-੧੯)*

(ੲ) ਨੀਲ ਅਨੀਲ ਅਗਨਿ ਇਕ ਠਾਈ॥ ਜਲਿ ਨਿਵਰੀ ਗੁਰਿ ਬੂਝ ਬੁਝਾਈ॥
ਮਨੁ ਦੇ ਲੀਆ ਰਹਸਿ ਗੁਣ ਗਾਈ॥੩॥

*(ਗਉੜੀ ਗੁਆਰੇਰੀ ਮ:੧, ੨੨੧-੧੪)*

(ਸ) ਘਰਿ ਘਰਿ ਕੰਤੁ ਮਹੇਲੀਆ ਰੂੜੈ ਹੇਤਿ ਪਿਆਰੇ॥
ਮੈ ਪਿਰੁ ਸਚੁ ਸਾਲਾਹਣਾ ਹਉ ਰਹਸਿਅੜੀ ਨਾਮਿ ਭਤਾਰੇ॥੭॥

*(ਵਡਹੰਸੁ ਮ:੧, ੫੮੧-੧)*

(ਹ) ਹਰਿ ਨਾਮੁ ਮਿਲਿਆ ਸੋਹਾਗਣੀ ਮੇਰੇ ਗੋਵਿੰਦਾ ਮਨਿ ਅਨਦਿਨੁ ਅਨਦੁ ਰਹਸੁ ਜੀਉ॥

*(ਗਉੜੀ ਮਾਝ ਮ:੪, ੧੭੩-੧੧)*

(ਕ) ਫਲਗੁਨਿ ਮਨਿ ਰਹਸੀ ਪ੍ਰੇਮੁ ਸੁਭਾਇਆ॥ ਅਨਦਿਨੁ ਰਹਸੁ ਭਇਆ ਆਪੁ ਗਵਾਇਆ॥

*(ਤੁਖਾਰੀ ਬਾਰਹ ਮਾਹਾ ਮ:੧, ੧੧੦੯-੧੪)*

(ਖ) ਅਬ ਗੁਰੁ ਪਾਇਓ ਹੈ ਸਹਜ ਸੁਖਦਾਇਕ ਦਰਸਨੁ ਪੇਖਤ ਮਨੁ ਲਪਟਾਨੀ॥
ਦੇਖਿ ਦਮੋਦਰ ਰਹਸੁ ਮਨਿ ਉਪਜਿਓ ਨਾਨਕ ਪ੍ਰਿਅ ਅੰਮ੍ਰਿਤ ਬਾਨੀ ॥੨॥

*(ਕੇਦਾਰਾ ਮ:੫, ੧੧੧੯-੫)*

(ਗ) ਨੈਨੀ ਦ੍ਰਿਸਟਿ ਨਹੀ ਤਨੁ ਹੀਨਾ ਜਰਿ ਜੀਤਿਆ ਸਿਰਿ ਕਾਲੋ॥
ਰੂਪੁ ਰੰਗੁ ਰਹਸੁ ਨਹੀ ਸਾਚਾ ਕਿਉ ਛੋਡੈ ਜਮ ਜਾਲੋ॥੧॥

*(ਭੈਰਉ ਮ:੧, ੧੧੨੫-੧੬)*

(ਘ) ਗੋਬਿਦ ਪ੍ਰੀਤਿ ਲਗੀ ਅਤਿ ਮੀਠੀ ਅਵਰ ਵਿਸਰਿ ਸਭ ਜਾਇ॥
ਅਨਦਿਨੁ ਰਹਸੁ ਭਇਆ ਮਨੁ ਮਾਨਿਆ ਜੋਤੀ ਜੋਤਿ ਮਿਲਾਇ॥੧॥

*(ਸਾਰਗ ਮ:੪, ੧੧੯੯-੧੦)*

(ਙ) ਜਿਸੁ ਸੁਣਿਐ ਮਨਿ ਹੋਇ ਰਹਸੁ ਅਤਿ ਰਿਦੈ ਮਾਨ ਦੁਖ ਜੋਹੰ॥
ਸੁਖੁ ਪਾਇਓ ਦੁਖੁ ਦੂਰਿ ਪਰਾਇਓ ਬਣਿ ਆਈ ਪ੍ਰਭ ਤੋਹੰ॥੧॥

*(ਸਾਰਗ ਮ:੫, ੧੨੧੧-੧੪)*

(ਚ) ਮੈ ਬਿਨੁ ਗੁਰ ਦੇਖੇ ਨੀਦ ਨ ਆਵੈ॥ ਮੇਰੇ ਮਨ ਤਨਿ ਵੇਦਨ ਗੁਰ ਬਿਰਹੁ ਲਗਾਵੈ॥
ਹਰਿ ਹਰਿ ਦਇਆ ਕਰਹੁ ਗੁਰੁ ਮੇਲਹੁ ਜਨ ਨਾਨਕ ਗੁਰ ਮਿਲਿ ਰਹਸੈ ਜੀਉ॥੪॥

*(ਮਾਝ ਮ:੪, ੯੪-੧੪)*

## ਰਹਿਤ ਅਤੇ ਰਹਿਣੀ (੨੦੨੩)

ਕਿਸੇ ਵਿਧੀ ਦੇ ਅਧੀਨ ਜੀਵਨ ਬਤੀਤ ਕਰਨ ਦੀ ਸੇਧ, ਖ਼ਾਸ ਜ਼ਬਤ ਦੇ ਅਧੀਨ ਜੀਵਨ ਬਤੀਤ ਕਰਨਾ, ਅਧਿਆਤਮਕ ਹਾਲਤ, ਅਧਿਆਤਮਕ ਦਸ਼ਾ, ਰਹਿਣੀ, ਖ਼ਾਸ ਸੰਜਮ ਵਿਚ ਰਹਿਣ ਦੀ ਕ੍ਰਿਆ, ਸਿੱਖੀ ਅਸੂਲਾਂ ਦੀ ਪਾਬੰਦੀ, ਸਿੱਖ ਧਰਮ ਦੇ ਨਿਯਮਾਂ ਅਨੁਸਾਰ ਜੀਵਨ ਬਤੀਤ ਕਰਨ ਦੀ ਕ੍ਰਿਆ, ਉਨ੍ਹਾਂ ਅਸੂਲਾਂ ਦਾ ਸੰਗ੍ਰਹਿ ਜਿਨ੍ਹਾਂ ਦੇ ਅਨਕੂਲ ਇਕ ਅੰਮ੍ਰਿਤ ਧਾਰੀ ਸਿੱਖ ਵਾਸਤੇ ਚਲਣਾ ਲਾਜ਼ਮੀ ਹੈ। ਰਹਿਤ ਬਹਿਤ, ਰਹਿਣੀ ਬਹਿਣੀ, ਅਮਲ ਕਰਨਾ, ਆਮਲ, ਸ਼ਰਹ ਵਿਚ ਰਹਿਣਾ, ਸ਼ਰੀਅਤ, ਧਾਰਮਿਕ ਨਿਯਮ, ਰਹਿਤ ਦੋ ਪ੍ਰਕਾਰ ਦੀ ਹੈ:

੧-ਅੰਦਰੂਨੀ ਰਹਿਤ ਮਰਿਯਾਦਾ, ੨-ਬੈਰੂਨੀ ਰਹਿਤ ਮਰਿਯਾਦਾ। ਇਸ ਪ੍ਰਕਰਣ ਦੁਆਰਾ ਅੰਦਰੂਨੀ ਰਹਿਤ ਰਹਿਣੀ ਦਾ ਜ਼ਿਕਰ ਕੀਤਾ ਜਾ ਰਿਹਾ ਹੈ।

(ੳ) ਗੁਰ ਸਤਿਗੁਰ ਕਾ ਜੋ ਸਿਖੁ ਅਖਾਏ ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥
ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ॥
ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ॥
ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ ਬਹਦਿਆ ਉਠਦਿਆ ਹਰਿ ਨਾਮੁ ਧਿਆਵੈ॥
ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ ਸੋ ਗੁਰਸਿਖੁ ਗੁਰੂ ਮਨਿ ਭਾਵੈ॥
ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ॥
ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ ਜੋ ਆਪਿ ਜਪੈ ਅਵਰਹ ਨਾਮੁ ਜਪਾਵੈ॥੨॥

*(ਗਉੜੀ ਵਾਰ ਮ:੪, ੩੦੫-੧੬)*

(ਅ) ਹਮ ਅੰਧੁਲੇ ਅੰਧ ਬਿਖੈ ਬਿਖੁ ਰਾਤੇ ਕਿਉ ਚਾਲਹ ਗੁਰ ਚਾਲੀ॥
ਸਤਗੁਰੁ ਦਇਆ ਕਰੇ ਸੁਖਦਾਤਾ ਹਮ ਲਾਵੈ ਆਪਨ ਪਾਲੀ॥੧॥
ਗੁਰਸਿਖ ਮੀਤ ਚਲਹੁ ਗੁਰ ਚਾਲੀ॥
ਜੋ ਗੁਰੁ ਕਹੈ ਸੋਈ ਭਲ ਮਾਨਹੁ ਹਰਿ ਹਰਿ ਕਥਾ ਨਿਰਾਲੀ॥੧॥ਰਹਾਉ॥
ਹਰਿ ਕੇ ਸੰਤ ਸੁਣਹੁ ਜਨ ਭਾਈ ਗੁਰੁ ਸੇਵਿਹੁ ਬੇਗਿ ਬੇਗਾਲੀ॥
ਸਤਗੁਰੁ ਸੇਵਿ ਖਰਚੁ ਹਰਿ ਬਾਧਹੁ ਮਤ ਜਾਣਹੁ ਆਜੁ ਕਿ ਕਾਲ੍ਹੀ॥੨॥
ਹਰਿ ਕੇ ਸੰਤ ਜਪਹੁ ਹਰਿ ਜਪਣਾ ਹਰਿ ਸੰਤੁ ਚਲੈ ਹਰਿ ਨਾਲੀ॥
ਜਿਨ ਹਰਿ ਜਪਿਆ ਸੇ ਹਰਿ ਹੋਏ ਹਰਿ ਮਿਲਿਆ ਕੇਲ ਕੇਲਾਲੀ॥੩॥
ਹਰਿ ਹਰਿ ਜਪਨੁ ਜਪਿ ਲੋਚ ਲੋਚਾਨੀ ਹਰਿ ਕਿਰਪਾ ਕਰਿ ਬਨਵਾਲੀ॥
ਜਨ ਨਾਨਕ ਸੰਗਤਿ ਸਾਧ ਹਰਿ ਮੇਲਹੁ ਹਮ ਸਾਧ ਜਨਾ ਪਗ ਰਾਲੀ॥੪॥

*(ਧਨਾਸਰੀ ਮ:੪, ੬੬੭-੧੪)*

(ੲ) ਗੁਰਮੁਖਿ ਕਰਣੀ ਸਚੇ ਸੇਵਹਿ ਸਾਚੇ ਜਾਇ ਸਮਾਵਣਿਆ॥੫॥

*(ਮਾਝ ਮ:੩, ੧੧੩-੮)*

(ਸ) ਗੁਰਮੁਖਿ ਕਰਣੀ ਹਰਿ ਕੀਰਤਿ ਸਾਰੁ॥ ਗੁਰਮੁਖਿ ਪਾਏ ਮੋਖ ਦੁਆਰੁ॥
ਅਨਦਿਨੁ ਰੰਗਿ ਰਤਾ ਗੁਣ ਗਾਵੈ ਅੰਦਰਿ ਮਹਲਿ ਬੁਲਾਵਣਿਆ॥੭॥

*(ਮਾਝ ਮ:੩, ੧੧੫-੭)*

(ਹ) ਹਮ ਅੰਧੁਲੇ ਗਿਆਨਹੀਨ ਅਗਿਆਨੀ ਕਿਉ ਚਾਲਹ ਮਾਰਗਿ ਪੰਥਾ॥
ਹਮ ਅੰਧੁਲੇ ਕਉ ਗੁਰ ਅੰਚਲੁ ਦੀਜੈ ਜਨ ਨਾਨਕ ਚਲਹ ਮਿਲੰਥਾ॥੪॥

*(ਜੈਤਸਰੀ ਮ:੪, ੬੯੬-੭)*

(ਕ) ਕਉਣੁ ਸੁ ਚਾਲ ਜਿਤੁ ਪਾਰਬ੍ਰਹਮੁ ਧਿਆਏ ਕਿਨਿ ਬਿਧਿ ਕੀਰਤਨੁ ਗਾਏ ਜੀਉ॥੪॥...
ਗੁਰਮੁਖਿ ਚਾਲ ਜਿਤੁ ਪਾਰਬ੍ਰਹਮੁ ਧਿਆਏ ਗੁਰਮੁਖਿ ਕੀਰਤਨੁ ਗਾਏ ਜੀਉ॥੮॥

*(ਮਾਝ ਮ:੫, ੧੩੧-੭)*

(ਗ) ਸੂਤੁ ਪਾਇ ਕਰੇ ਬੁਰਿਆਈ॥ ਨਾਤਾ ਧੋਤਾ ਥਾਇ ਨ ਪਾਈ॥

*(ਰਾਮਕਲੀ ਵਾਰ, ਮ:੧, ੯੫੧-੧੯)*

(ਘ) ਚਰਨ ਕਮਲ ਸਿਉ ਲਾਗੀ ਪ੍ਰੀਤਿ॥ ਗੁਰ ਪੂਰੇ ਕੀ ਨਿਰਮਲ ਰੀਤਿ॥
ਭਉ ਭਾਗਾ ਨਿਰਭਉ ਮਨਿ ਬਸੈ॥ਅੰਮ੍ਰਿਤ ਨਾਮੁ ਰਸਨਾ ਨਿਤ ਜਪੈ॥੩॥

*(ਰਾਮਕਲੀ ਮ:੫, ੮੯੩-੧੪)*

(ਙ) ਜਾਂ ਕੈ ਸਿਮਰਨਿ ਸੂਖ ਨਿਵਾਸੁ॥ ਭਈ ਕਲਿਆਣ ਦੁਖ ਹੋਵਤ ਨਾਸੁ॥੧॥
ਅਨਦੁ ਕਰਹੁ ਪ੍ਰਭ ਕੇ ਗੁਨ ਗਾਵਹੁ॥ਸਤਿਗੁਰੁ ਅਪਨਾ ਸਦ ਸਦਾ ਮਨਾਵਹੁ॥੧॥ਰਹਾਉ॥
ਸਤਿਗੁਰ ਕਾ ਸਚੁ ਸਬਦੁ ਕਮਾਵਹੁ॥ ਥਿਰੁ ਘਰਿ ਬੈਠੇ ਪ੍ਰਭੁ ਅਪਨਾ ਪਾਵਹੁ॥੨॥
ਪਰ ਕਾ ਬੁਰਾ ਨ ਰਾਖਹੁ ਚੀਤ॥ ਤੁਮ ਕਉ ਦੁਖੁ ਨਹੀ ਭਾਈ ਮੀਤ॥੩॥
ਹਰਿ ਹਰਿ ਤੰਤੁ ਮੰਤੁ ਗੁਰਿ ਦੀਨ੍ਹਾ॥ ਇਹੁ ਸੁਖੁ ਨਾਨਕ ਅਨਦਿਨੁ ਚੀਨ੍ਹਾ॥੪॥

*(ਆਸਾ ਮ:੫, ੩੮੬-੧੧)*

(ਚ) ਨਾਮ ਵਿਹੂਣੇ ਭਰਮਸਹਿ ਆਵਹਿ ਜਾਵਹਿ ਨੀਤ॥
ਇਕਿ ਬਾਂਧੇ ਇਕਿ ਢੀਲਿਆ ਇਕਿ ਸੁਖੀਏ ਹਰਿ ਪ੍ਰੀਤਿ॥
ਨਾਨਕ ਸਚਾ ਮੰਨਿ ਲੈ ਸਚੁ ਕਰਣੀ ਸਚੁ ਰੀਤਿ॥੨॥

*(ਮਾਰੂ ਵਾਰ ਮ:੪, ੧੦੮੭-੨)*

(ਛ) ਮਨੂਆ ਅਸਥਿਰੁ ਸਬਦੇ ਰਾਤਾ ਏਹਾ ਕਰਣੀ ਸਾਰੀ॥੧੮॥

*(ਰਾਮਕਲੀ ਮ:੧, ੯੦੮-੪)*

(ਜ) ਸੇਵਾ ਸੁਰਤਿ ਸਬਦਿ ਵੀਚਾਰਿ॥ ਜਪੁ ਤਪੁ ਸੰਜਮੁ ਹਉਮੈ ਮਾਰਿ॥
ਜੀਵਨ ਮੁਕਤੁ ਜਾ ਸਬਦੁ ਸੁਣਾਏ॥ ਸਚੀ ਰਹਤ ਸਚਾ ਸੁਖੁ ਪਾਏ॥੭॥

*(ਪ੍ਰਭਾਤੀ ਮ:੧, ੧੩੪੩-੪)*

(ਝ) ਮਾਈ ਮੇਰੇ ਮਨ ਕੀ ਪ੍ਰੀਤਿ॥
ਏਹੀ ਕਰਮ ਧਰਮ ਜਪ ਏਹੀ ਰਾਮ ਨਾਮ ਨਿਰਮਲ ਹੈ ਰੀਤਿ॥ਰਹਾਉ॥

*(ਟੋਡੀ ਮ:੫, ੭੧੬-੬)*

(ਞ) ਰਹਤ ਅਵਰ ਕਛੁ ਅਵਰ ਕਮਾਵਤ॥ ਮਨਿ ਨਹੀ ਪ੍ਰੀਤਿ ਮੁਖਹੁ ਗੰਢ ਲਾਵਤ॥
ਜਾਨਨਹਾਰ ਪ੍ਰਭੂ ਪਰਬੀਨ॥ ਬਾਹਰਿ ਭੇਖ ਨ ਕਾਹੂ ਭੀਨ॥

*(ਗਉੜੀ ਸੁਖਮਨੀ ਮ:੫, ੨੬੯-੭)*

(ਟ) ਜਪਿ ਜਨ ਸਦਾ ਸਦਾ ਦਿਨੁ ਰੈਣੀ॥ ਸਭ ਤੇ ਊਚ ਨਿਰਮਲ ਇਹ ਕਰਣੀ॥

*(ਗਉੜੀ ਸੁਖਮਨੀ ਮ:੫, ੨੮੩-੧੨)*

(ਠ) ਹਰਿ ਹਰਿ ਨਾਮ ਕੀ ਮਨਿ ਪ੍ਰੀਤਿ॥

ਮਿਲਿ ਸਾਧ ਬਚਨ ਗੋਬਿੰਦ ਧਿਆਏ ਮਹਾ ਨਿਰਮਲ ਰੀਤਿ॥੧॥ਰਹਾਉ॥

*(ਗੂਜਰੀ ਮ:੫, ੫੦੨-੧)*

(ਙ) ਤੁਟੜੀਆ ਸਾ ਪ੍ਰੀਤਿ ਜੋ ਲਾਈ ਬਿਅੰਨ ਸਿਉ॥
ਨਾਨਕ ਸਚੀ ਰੀਤਿ ਸਾਂਈ ਸੇਤੀ ਰਤਿਆ॥੨॥

*(ਜੈਤਸਰੀ ਵਾਰ:੫, ੭੦੬-੧੫)*

(ਢ) ਹਰਿ ਸਿਮਰਹੁ ਗੁਰ ਬਚਨ ਸਮਾਰਹੁ ਸੰਗਤਿ ਹਰਿ ਜਨ ਭਾਉ ਕਰੇ॥

*(ਮਾਰੂ ਮ:੧, ੧੦੧੪-੧੧)*

(ਣ) ਪ੍ਰਭੁ ਆਰਾਧਨ ਨਿਰਮਲ ਰੀਤਿ॥ ਸਾਧਸੰਗਿ ਬਿਨਸੀ ਬਿਪਰੀਤਿ॥੨॥

*(ਭੈਰਉ ਮ:੫, ੧੧੩੭-੫)*

(ਤ) ਨਿਰਮਲ ਸੋਭਾ ਨਿਰਮਲ ਰੀਤਿ॥ ਪਾਰਬ੍ਰਹਮੁ ਆਇਆ ਮਨਿ ਚੀਤਿ॥

*(ਭੈਰਉ ਮ:੫, ੧੧੪੯-੧੧)*

(ਥ) ਨੈਨੀ ਦੇਖਉ ਗੁਰ ਦਰਸਨੋ ਗੁਰ ਚਰਣੀ ਮਥਾ॥
ਪੈਰੀ ਮਾਰਗਿ ਗੁਰ ਚਲਦਾ ਪਖਾ ਫੇਰੀ ਹਥਾ॥
ਅਕਾਲ ਮੂਰਤਿ ਰਿਦੈ ਧਿਆਇਦਾ ਦਿਨੁ ਰੈਨਿ ਜਪੰਥਾ॥
ਮੈ ਛਡਿਆ ਸਗਲ ਅਪਾਇਣੋ ਭਰਵਾਸੈ ਗੁਰ ਸਮਰਥਾ॥
ਗੁਰਿ ਬਖਸਿਆ ਨਾਮੁ ਨਿਧਾਨੁ ਸਭੋ ਦੁਖੁ ਲਥਾ॥
ਭੋਗਹੁ ਭੁੰਚਹੁ ਭਾਈਹੋ ਪਲੈ ਨਾਮੁ ਅਗਥਾ॥
ਨਾਮੁ ਦਾਨੁ ਇਸਨਾਨੁ ਦ੍ਰਿੜੁ ਸਦਾ ਕਰਹੁ ਗੁਰ ਕਥਾ॥
ਸਹਜੁ ਭਇਆ ਪ੍ਰਭੁ ਪਾਇਆ ਜਮ ਕਾ ਭਉ ਲਥਾ॥੨੦॥

*(ਮਾਰੂ ਵਾਰ ਮ:੫, ੧੧੦੧-੧੦)*

## ਰਹਾਉ ਅਤੇ ਰਹਾਉ ਦੂਜਾ (੨੦੭੪)

ਜੋ ਕਿਸੇ ਪਦੇ ਵਿਚ, ਸ਼ਬਦ ਵਿਚ, ਅਸਟਪਦੀ ਵਿਚ ॥੧॥ਰਹਾਉ॥ ਹੈ ਇਹ ਉਸ ਸ਼ਬਦ ਦਾ ਤਤਸਾਰ ਹੁੰਦਾ ਹੈ। ਬਾਕੀ ਪਦੇ ਇਸ ਰਹਾਉ ਵਾਲੇ ਤਤਸਾਰ ਦੇ ਪ੍ਰਤਿਕੂਲ ਅਥਵਾ ਅਨੁਕੂਲ ਖਿਆਲਾਂ ਦੀ ਵਿਓਂਤਬੰਦੀ ਨਿਰੂਪਣ ਹੁੰਦੀ ਹੈ। ਅਥਵਾ ਤੱਤਸਾਰ ਦੀ ਪ੍ਰਾਪਤੀ ਵਾਸਤੇ ਸਹਾਇਕ ਵਿਧੀਆਂ ਜਾਂ ਅਨਸਹਾਇਕ ਔਕੜਾਂ ਦਰਸਾਈਆਂ ਹੁੰਦੀਆ ਹਨ। ਪਹਿਲਾ "ਰਹਾਉ" ਕਈ ਦਫ਼ਾ ਇਕ ਪ੍ਰਸ਼ਨ ਹੁੰਦਾ ਹੈ ਅਤੇ "ਰਹਾਉ ਦੂਜਾ" ਉਸ ਪ੍ਰਸ਼ਨ ਦਾ ਉਤਰ ਹੁੰਦਾ ਹੈ। ਨਿਮਨਲਿਖਤ ਪਾਵਨ ਗੁਰਬਾਣੀ ਦੇ ਕੁਝ ਉਦਾਰ੍ਹਣ ਸੁਹਿਰਦ ਪਾਠਕਾਂ ਦੀ ਗਿਆਤ ਵਾਸਤੇ ਉਪਲੱਬਧ ਕੀਤੇ ਗਏ ਹਨ। ਕਈ ਸ਼ਬਦਾਂ ਜਾਂ ਅਸਟਪਦੀਆਂ ਵਿਚ ਰਹਾਉ ਦੀ ਵਰਤੋਂ ਦੋ ਤੋਂ ਅਧਿਕ ਕੀਤੀ ਗਈ ਹੈ। ਇਸ ਦਾ ਭਾਵ ਹੈ ਕਿ ਉਥੇ ਤਤਸਾਰ ਇਕ ਨਹੀ ਹੈ ਬਲਕਿ ਤਤਸਾਰ ਇਕ ਤੋਂ ਬਹੁਤੀ ਸੰਖਿਆ ਵਿਚ ਹਨ।

(ੳ) ਪ੍ਰਸ਼ਨ: ਸੋ ਅਸਥਾਨੁ ਬਤਾਵਹੁ ਮੀਤਾ॥ ਜਾ ਕੈ ਹਰਿ ਹਰਿ ਕੀਰਤਨੁ ਨੀਤਾ॥੧॥ਰਹਾਉ॥
ਉਤਰ: ਸਾਧਸੰਗਿ ਹਰਿ ਕੀਰਤਨੁ ਗਾਈਐ॥
ਇਹੁ ਅਸਥਾਨੁ ਗੁਰੂ ਤੇ ਪਾਈਐ॥੧॥ਰਹਾਉ ਦੂਜਾ॥

*(ਆਸਾ ਮ: ੫, ੩੮੫-੧੪)*

(ਅ) ਪ੍ਰਸ਼ਨ : ਕਵਨ ਬਨੀ ਰੀ ਤੇਰੀ ਲਾਲੀ॥ਕਵਨ ਰੰਗਿ ਤੂੰ ਭਈ ਗੁਲਾਲੀ॥੧॥ ਰਹਾਉ॥?

ਉੱਤਰ: ਸੁਨਿ ਰੀ ਸਖੀ ਇਹ ਹਮਰੀ ਘਾਲ॥
ਪ੍ਰਭ ਆਪਿ ਸੀਗਾਰਿ ਸਵਾਰਨਹਾਰ॥੧॥ਰਹਾਉ ਦੂਜਾ॥੧॥

*(ਆਸਾ ਮ:੫, ੩੮੪-੮)*

(ਏ) ਪ੍ਰਸ਼ਨ: ਮਨ ਬੈਰਾਗੀ ਕਿਉ ਨ ਅਰਾਧੇ॥
ਕਾਚ ਕੋਠਰੀ ਮਾਹਿ ਤੂੰ ਬਸਤਾ ਸੰਗਿ ਸਗਲ ਬਿਖੈ ਕੀ ਬਿਆਧੇ॥੧॥ਰਹਾਉ॥
ਉੱਤਰ: ਇਉ ਜਪਿਓ ਭਾਈ ਪੁਰਖੁ ਬਿਧਾਤੇ॥
ਭਇਓ ਕ੍ਰਿਪਾਲੁ ਦੀਨ ਦੁਖ ਭੰਜਨੁ ਜਨਮ ਮਰਣ ਦੁਖ ਲਾਥੇ॥੧॥ਰਹਾਉ ਦੂਜਾ॥

*(ਆਸਾ ਮ:੫, ੪੦੨-੧੮)*

(ਸ) ਪ੍ਰਸ਼ਨ: ਕਿਨ ਬਿਧਿ ਕੁਸਲੁ ਹੋਤ ਮੇਰੇ ਭਾਈ॥ ਕਿਉ ਪਾਈਐ ਹਰਿ ਰਾਮ ਸਹਾਈ॥੧॥ਰਹਾਉ॥
ਉੱਤਰ: ਇਨਿ ਬਿਧਿ ਕੁਸਲ ਹੋਤ ਮੇਰੇ ਭਾਈ॥
ਇਉ ਪਾਈਐ ਹਰਿ ਰਾਮ ਸਹਾਈ॥੧॥ਰਹਾਉ ਦੂਜਾ॥

*(ਗਉੜੀ ਗੁਆਰੇਰੀ ਮ:੫, ੧੭੫-੧੮)*

(ਹ) ਪ੍ਰਸ਼ਨ: ਸੋ ਸੁਖੁ ਮੋ ਕਉ ਸੰਤ ਬਤਾਵਹੁ॥ ਤ੍ਰਿਸਨਾ ਬੂਝੈ ਮਨੁ ਤ੍ਰਿਪਤਾਵਹੁ॥੧॥ਰਹਾਉ॥
ਉੱਤਰ: ਜਾ ਕੈ ਹਰਿ ਧਨੁ ਸੋਈ ਸੁਹੇਲਾ॥ ਪ੍ਰਭ ਕਿਰਪਾ ਤੇ ਸਾਧਸੰਗਿ ਮੇਲਾ॥੧॥ਰਹਾਉ ਦੂਜਾ॥੧੨॥

*(ਗਉੜੀ ਗੁਆਰੇਰੀ ਮ:੫, ੧੭੯-੧੪)*

(ਹ) ਪ੍ਰਸ਼ਨ: ਕਿਨ ਬਿਧਿ ਹੀਅਰੋ ਧੀਰੈ ਨਿਮਾਨੋ॥ਮਿਲੁ ਸਾਜਨ ਹਉ ਤੁਝੁ ਕੁਰਬਾਨੋ॥੧॥ਰਹਾਉ॥
ਉੱਤਰ: ਜਹ ਦੇਖਾ ਤਹ ਪਿਰੁ ਹੈ ਭਾਈ॥
ਖੋਲ੍ਹਿਓ ਕਪਾਟੁ ਤਾ ਮਨੁ ਠਹਰਾਈ॥੧॥ਰਹਾਉ॥ਦੂਜਾ॥੫॥

*(ਸੂਹੀ ਮ:੫, ੭੩੭-੧੭)*

(ਕ) ਪ੍ਰਸ਼ਨ: ਜੋ ਪ੍ਰਿਅ ਮਾਨੇ ਤਿਨ ਕੀ ਰੀਸਾ॥ ਕੂੜੇ ਮੂਰਖ ਕੀ ਹਾਠੀਸਾ॥੧॥ਰਹਾਉ॥
ਉੱਤਰ: ਦਰਸਨ ਦੇਖੇ ਕੀ ਵਡਿਆਈ॥ਤੁਮ੍ਹ ਸੁਖਦਾਤੇ ਪੁਰਖ ਸੁਭਾਈ॥੧॥ਰਹਾਉ ਦੂਜਾ॥੧॥

*(ਸੂਹੀ ਮ:੫, ੭੩੮-੧੧)*

(ਖ) ਪ੍ਰਸ਼ਨ: ਮੇਰੇ ਮਨ ਅਗਮ ਅਗੋਚਰ॥ ਕਤ ਪਾਈਐ ਪੂਰਨ ਪਰਮੇਸਰ॥੧॥ਰਹਾਉ॥
ਉੱਤਰ: ਭਇਓ ਕ੍ਰਿਪਾਲੁ ਸਾਧਸੰਗੁ ਪਾਇਆ॥
ਨਾਨਕ ਤ੍ਰਿਪਤੇ ਪੂਰਾ ਪਾਇਆ॥੧॥ਰਹਾਉ॥ਦੂਜਾ॥

*(ਸੂਹੀ ਮ:੫, ੭੫੯-੧੨)*

(ਗ) ਪ੍ਰਸ਼ਨ: ਹੁਣਿ ਨਹੀ ਸੰਦੇਸਰੋ ਮਾਇਓ॥
ਏਕ ਕੋਸਰੋ ਸਿਧਿ ਕਰਤ ਲਾਲੁ ਤਬ ਚਤੁਰ ਪਾਤਰੋ ਆਇਓ॥ਰਹਾਉ॥?
ਉੱਤਰ: ਸਭੁ ਰਹਿਓ ਅੰਦੇਸਰੋ ਮਾਇਓ ॥ ਜੋ ਚਾਹਤ ਸੋ ਗੁਰੂ ਮਿਲਾਇਓ॥
ਸਰਬ ਗੁਨਾ ਨਿਧਿ ਰਾਇਓ॥ਰਹਾਉ ਦੂਜਾ॥੧੧॥

*(ਸੋਰਠਿ ਮ:੫, ੬੨੪-੮)*

(ਘ) ਪ੍ਰਸ਼ਨ: ਪਿਆਰੇ ਇਨ ਬਿਧਿ ਮਿਲਣੁ ਨ ਜਾਈ ਮੈ ਕੀਏ ਕਰਮ ਅਨੇਕਾ॥

ਹਾਰਿ ਪਰਿਓ ਸੁਆਮੀ ਕੈ ਦੁਆਰੈ ਦੀਜੈ॥ ਬੁਧਿ ਬਿਬੇਕਾ॥ਰਹਾਉ॥੧॥

ਉੱਤਰ: ਤੇਰੋ ਸੇਵਕੁ ਇਹ ਰੰਗਿ ਮਾਤਾ॥
ਭਇਓ ਕ੍ਰਿਪਾਲੁ ਦੀਨ ਦੁਖ ਭੰਜਨੁ ਹਰਿ ਹਰਿ ਕੀਰਤਨਿ ਇਹੁ ਮਨੁ ਰਾਤਾ॥ਰਹਾਉ॥

*(ਸੋਰਠਿ ਮ:੫, ੬੪੧-੧੮)*

(ਙ) ਪ੍ਰਸ਼ਨ: ਅਨਿਕ ਜਨਮ ਭ੍ਰਮਿ ਥਿਤਿ ਨਹੀ ਪਾਈ॥
ਕਰਉ ਸੇਵਾ ਗੁਰ ਲਾਗਉ ਚਰਨ ਗੋਵਿੰਦ ਜੀ ਕਾ ਮਾਰਗੁ ਦੇਹੁ ਜੀ ਬਤਾਈ॥੧॥ਰਹਾਉ॥?

ਉੱਤਰ: ਸਫਲ ਸਫਲ ਭਈ ਸਫਲ ਜਾਤ੍ਰਾ॥ ਆਵਣ ਜਾਣ ਰਹੇ ਮਿਲੇ ਸਾਧਾ॥੧॥ਰਹਾਉ ਦੂਜਾ॥

*(ਧਨਾਸਰੀ ਮ:੫, ੬੮੬-੧੮)*

(ਚ) ਪ੍ਰਸ਼ਨ: ਮੋਹਨ ਨੀਦ ਨ ਆਵੈ ਹਾਵੈ ਹਾਰ ਕਜਰ ਬਸਤ੍ਰ ਅਭਰਨ ਕੀਨੇ॥
ਉਡੀਨੀ ਉਡੀਨੀ ਉਡੀਨੀ॥ਕਬ ਘਰਿ ਆਵੈ ਰੀ॥੧॥ਰਹਾਉ॥?

ਉੱਤਰ: ਮੋਹਨ ਰੂਪੁ ਦਿਖਾਵੈ॥ ਅਬ ਮੋਹਿ ਨੀਦ ਸੁਹਾਵੈ॥ ਸਭ ਮੇਰੀ ਤਿਖਾ ਬੁਝਾਨੀ॥
ਅਬ ਮੈ ਸਹਜਿ ਸਮਾਨੀ॥ ਮੀਠੀ ਪਿਰਹਿ ਕਹਾਨੀ॥
ਮੋਹਨੁ ਲਾਲਨੁ ਪਾਇਓ ਰੀ॥ਰਹਾਉ ਦੂਜਾ॥੧॥

*(ਬਿਲਾਵਲੁ ਮ:੫, ੮੩੦-੪)*

(ਛ) ਪ੍ਰਸ਼ਨ: ਕਿਨ ਬਿਧਿ ਸਾਗਰੁ ਤਰੀਐ॥ ਜੀਵਤਿਆ ਨਹ ਮਰੀਐ॥੧॥ਰਹਾਉ॥?

ਉੱਤਰ: ਇਨ ਬਿਧਿ ਸਾਗਰੁ ਤਰੀਐ॥ ਜੀਵਤਿਆ ਇਉ ਮਰੀਐ॥੧॥ਰਹਾਉ ਦੂਜਾ॥੩॥

*(ਰਾਮਕਲੀ ਮ:੧, ੮੭੭-੪)*

(ਜ) ਪ੍ਰਸ਼ਨ: ਰੇ ਨਰ ਕਾਇ ਪਰ ਗ੍ਰਿਹਿ ਜਾਇ॥
ਕੁਚਲ ਕਠੋਰ ਕਾਮਿ ਗਰਧਭ ਤੁਮ ਨਹੀ ਸੁਨਿਓ ਧਰਮ ਰਾਇ॥੧॥ਰਹਾਉ॥

ਉੱਤਰ: ਰੇ ਨਰ ਇਨ ਬਿਧਿ ਪਾਰਿ ਪਰਾਇ॥
ਧਿਆਇ ਹਰਿ ਜੀਉ ਹੋਇ ਮਿਰਤਕੁ ਤਿਆਗਿ ਦੂਜਾ ਭਾਉ॥ਰਹਾਉ ਦੂਜਾ॥੨॥

*(ਮਾਰੂ ਮ:੫, ੧੦੦੧-੧੫)*

(ਝ) ਪ੍ਰਸ਼ਨ: ਜੀਅ ਕੀ ਕੈ ਪਹਿ ਬਾਤ ਕਹਾ॥
ਆਪਿ ਮੁਕਤੁ ਮੋ ਕਉ ਪ੍ਰਭੁ ਮੇਲੇ ਐਸੋ ਕਹਾ ਲਹਾ॥੧॥ਰਹਾਉ॥

ਉੱਤਰ: ਮੇਰਾ ਅੰਤਰਜਾਮੀ ਹਰਿ ਰਾਇਆ॥
ਸਭੁ ਕਿਛੁ ਜਾਣੈ ਮੇਰੇ ਜੀਅ ਕਾ ਪ੍ਰੀਤਮੁ ਬਿਸਰਿ ਗਏ
ਬਕਬਾਇਆ॥੧॥ਰਹਾਉ॥ਦੂਜਾ॥੬॥

*(ਮਾਰੂ ਮ:੫, ੧੦੦੩-੨)*

(ਞ) ਪ੍ਰਸ਼ਨ: ਇਤੁ ਸੰਜਮਿ ਪ੍ਰਭੁ ਕਿਨ ਹੀ ਨ ਪਾਇਆ॥
ਭਗਉਤੀ ਮੁਦ੍ਰਾ ਮਨੁ ਮੋਹਿਆ ਮਾਇਆ॥੧॥ਰਹਾਉ॥

ਉੱਤਰ: ਜੇ ਹੋਵੈ ਭਾਗੁ ਤਾ ਦਰਸਨੁ ਪਾਈਐ॥
ਆਪਿ ਤਰੈ ਸਭੁ ਕੁਟੰਬੁ ਤਰਾਈਐ॥੧॥ਰਹਾਉ ਦੂਜਾ॥੨॥

*(ਪ੍ਰਭਾਤੀ ਮ:੫, ੧੩੪੮-੨)*

## ਰਕਤ ਬਿੰਦ (੨੦੭੫)

ਖ਼ੂਨ ਦੀ ਬੂੰਦ, ਲਹੂ ਦਾ ਤੁਬਕਾ, ਮਾਤਾ ਦਾ ਲਹੂ ਅਤੇ ਪਿਤਾ ਦਾ ਵੀਰਯ।

(ੳ) ਜਲ ਕੀ ਭੀਤਿ ਪਵਨ ਕਾ ਥੰਭਾ ਰਕਤ ਬੂੰਦ ਕਾ ਗਾਰਾ॥
ਹਾਡ ਮਾਸ ਨਾੜੀ ਕੋ ਪਿੰਜਰੁ ਪੰਖੀ ਬਸੈ ਬਿਚਾਰਾ॥੧॥

*(ਸੋਰਠਿ ਰਵਿਦਾਸ ੬੫੯-੩)*

(ਅ) ਕਾਚ ਕੋਟੰ ਰਚੰਤਿ ਤੋਯੰ ਲੇਪਨੰ ਰਕਤ ਚਰਮਣਹ॥
ਨਵੰਤ ਦੁਆਰੰ ਭੀਤ ਰਹਿਤੰ ਬਾਇ ਰੂਪੰ ਅਸਥੰਭਨਹ॥
ਗੋਬਿੰਦ ਨਾਮੰ ਨਹ ਸਿਮਰੰਤਿ ਅਗਿਆਨੀ ਜਾਨੰਤਿ ਅਸਥਿਰੰ॥

*(ਸਲੋਕ ਸਹਸ ਕ੍ਰਿਤੀ ਮ:੫, ੧੩੫੪-੪)*

(ੲ) ਰਕਤੁ ਬਿੰਦੁ ਕਰਿ ਨਿੰਮਿਆ ਅਗਨਿ ਉਦਰ ਮਝਾਰਿ॥
ਉਰਧ ਮੁਖੁ ਕੁਚੀਲ ਬਿਕਲੁ ਨਰਕਿ ਘੋਰਿ ਗੁਬਾਰਿ॥
ਹਰਿ ਸਿਮਰਤ ਤੂ ਨਾ ਜਲਹਿ ਮਨਿ ਤਨਿ ਉਰ ਧਾਰਿ॥
ਬਿਖਮ ਥਾਨਹੁ ਜਿਨਿ ਰਖਿਆ ਤਿਸੁ ਤਿਲੁ ਨ ਵਿਸਾਰਿ॥
ਪ੍ਰਭ ਬਿਸਰਤ ਸੁਖੁ ਕਦੇ ਨਾਹਿ ਜਾਸਹਿ ਜਨਮੁ ਹਾਰਿ॥੨॥

*(ਜੈਤਸਰੀ ਵਾਰ ਮ:੫, ੭੦੬-੬)*

(ਸ) ਮਾਤ ਪਿਤਾ ਸੰਜੋਗਿ ਉਪਾਏ ਰਕਤੁ ਬਿੰਦੁ ਮਿਲਿ ਪਿੰਡੁ ਕਰੇ॥
ਅੰਤਰਿ ਗਰਭ ਉਰਧਿ ਲਿਵ ਲਾਗੀ ਸੋ ਪ੍ਰਭੁ ਸਾਰੇ ਦਾਤਿ ਕਰੇ॥੧॥

*(ਮਾਰੂ ਮ:੧, ੧੦੧੩-੧੬)*

(ਹ) ਮਾ ਕੀ ਰਕਤੁ ਪਿਤਾ ਬਿਦੁ ਧਾਰਾ॥ ਮੂਰਤਿ ਸੂਰਤਿ ਕਰਿ ਆਪਾਰਾ॥
ਜੋਤਿ ਦਾਤਿ ਜੇਤੀ ਸਭ ਤੇਰੀ ਤੂ ਕਰਤਾ ਸਭ ਠਾਈ ਹੇ॥੪॥

*(ਮਾਰੂ ਮ:੧, ਸੋਲਹੇ, ੧੦੨੨-੧੪)*

(ਕ) ਬਿੰਦੁ ਰਕਤੁ ਮਿਲਿ ਪਿੰਡੁ ਸਰੀਆ॥ਪਉਣੁ ਪਾਣੀ ਅਗਨੀ ਮਿਲਿ ਜੀਆ॥
ਆਪੇ ਚੋਜ ਕਰੇ ਰੰਗ ਮਹਲੀ ਹੋਰ ਮਾਇਆ ਮੋਹ ਪਸਾਰਾ ਹੇ॥੪॥

*(ਮਾਰੂ ਮ:੧, ਸੋਲਹੇ, ੧੦੨੬-੧੯)*

## ਰਖਣਹਾਰ (੨੦੭੬)

ਜੋ ਰੱਖਿਆ ਕਰਦਾ ਹੈ, ਵਾਹਿਗੁਰੂ ਜੋ ਸੇਵਕਾਂ ਦਾ ਰਾਖਾ ਹੈ। ਰਾਖਨਹਾਰ, ਬਚਾਉ ਕਰਨ ਵਾਲਾ, ਅੰਤ ਦੇ ਸਮੇਂ ਰੱਖਿਆ ਕਰਨ ਵਾਲਾ।

(ੳ) ਸਤਿਗੁਰੁ ਪੁਰਖੁ ਅਗੰਮੁ ਹੈ ਜਿਸੁ ਅੰਦਰਿ ਹਰਿ ਉਰਿ ਧਾਰਿਆ॥
ਸਤਿਗੁਰੂ ਨੋ ਅਪੜਿ ਕੋਇ ਨ ਸਕਈ ਜਿਸੁ ਵਲਿ ਸਿਰਜਣਹਾਰਿਆ॥
ਸਤਿਗੁਰੂ ਕਾ ਖੜਗੁ ਸੰਜੋਉ ਹਰਿ ਭਗਤਿ ਹੈ ਜਿਤੁ ਕਾਲੁ ਕੰਟਕੁ ਮਾਰਿ ਵਿਡਾਰਿਆ॥
ਸਤਿਗੁਰੂ ਕਾ ਰਖਣਹਾਰਾ ਹਰਿ ਆਪਿ ਹੈ ਸਤਿਗੁਰੂ ਕੈ ਪਿਛੈ ਹਰਿ ਸਭਿ ਉਬਾਰਿਆ॥
ਜੋ ਮੰਦਾ ਚਿਤਵੈ ਪੂਰੇ ਸਤਿਗੁਰੂ ਕਾ ਸੋ ਆਪਿ ਉਪਾਵਣਹਾਰੈ ਮਾਰਿਆ॥

ਏਹ ਗਲ ਹੋਵੈ ਹਰਿ ਦਰਗਹ ਸਚੇ ਕੀ ਜਨ ਨਾਨਕ ਅਗਮੁ ਵੀਚਾਰਿਆ॥੨॥

*(ਗਉੜੀ ਵਾਰ, ਮ:੪, ੩੧੨-੧੨)*

(ਅ) ਜਿਨ੍ਾ ਅੰਤਰਿ ਗੁਰਮੁਖਿ ਪ੍ਰੀਤਿ ਹੈ ਤਿਨ੍ ਹਰਿ ਰਖਣਹਾਰਾ ਰਾਮ ਰਾਜੇ॥

*(ਆਸਾ ਮ:੪, ਛੰਤ, ੪੫੧-੧੦)*

(ੲ) ਗੁਰਮੁਖਿ ਸਚੈ ਭਾਵਦੇ ਦਰਿ ਸਚੈ ਸਚਿਆਰ॥
ਸਾਜਨ ਮਨਿ ਆਨੰਦੁ ਹੈ ਗੁਰ ਕਾ ਸਬਦੁ ਵੀਚਾਰ॥
ਅੰਤਰਿ ਸਬਦੁ ਵਸਾਇਆ ਦੁਖੁ ਕਟਿਆ ਚਾਨਣੁ ਕੀਆ ਕਰਤਾਰਿ॥
ਨਾਨਕ ਰਖਣਹਾਰਾ ਰਖਸੀ ਆਪਣੀ ਕਿਰਪਾ ਧਾਰਿ॥੧॥

*(ਬਿਹਾਗੜੇ ਵਾਰ ਮ:੩, ੫੪੯-੯)*

(ਸ) ਜਿਨ ਕੈ ਹਰਿ ਨਾਮੁ ਵਸਿਆ ਸਦ ਹਿਰਦੈ ਹਰਿ ਨਾਮੋ ਤਿਨ ਕੰਉ ਰਖਣਹਾਰਾ॥

*(ਵਡਹੰਸ ਵਾਰ ਮ:੪, ੫੯੨-੪)*

(ਹ) ਰਖੇ ਰਖਣਹਾਰਿ ਆਪਿ ਉਬਾਰਿਅਨੁ ॥ ਗੁਰ ਕੀ ਪੈਰੀ ਪਾਇ ਕਾਜ ਸਵਾਰਿਅਨੁ॥

*(ਗੂਜਰੀ ਵਾਰ ਮ:੫, ੫੧੭-੧੭)*

(ਕ) ਸਤਿਗੁਰ ਵਿਚਿ ਆਪਿ ਵਰਤਦਾ ਹਰਿ ਆਪੇ ਰਖਣਹਾਰੁ॥

*(ਗਉੜੀ ਵਾਰ, ਮ:੪, ੩੦੨-੧੧)*

(ਖ) ਤੂੰ ਗੁਰਮੁਖਿ ਰਖਣਹਾਰੁ ਹਰਿ ਨਾਮੁ ਧਿਆਈਐ॥
ਮੇਲਹਿ ਤੁਝਹਿ ਰਜਾਇ ਸਬਦੁ ਕਮਾਈਐ॥੨॥

*(ਸੂਹੀ ਮ:੧, ੭੫੨-੮)*

(ਗ) ਦੁਨੀਆ ਕੈ ਸਿਰਿ ਕਾਲੁ ਦੂਜਾ ਭਾਇਆ॥ ਰਖੈ ਰਖਣਹਾਰੁ ਜਿਨਿ ਸਬਦੁ ਬੁਝਾਇਆ॥੯॥

*(ਮਲਾਰ ਵਾਰ ਮ:੧, ੧੨੮੨-੧੨)*

(ਘ) ਰਾਖਿ ਲੀਏ ਰਖਣਹਾਰੈ ਸਦਾ ਨਿਰਮਲ ਕਰਣੀ॥
ਨਾਨਕ ਨਰਕਿ ਨ ਜਾਹਿ ਕਬਹੂੰ ਹਰਿ ਸੰਤ ਹਰਿ ਕੀ ਸਰਣੀ ॥੪॥

*(ਆਸਾ ਮ:੫, ੪੬੦-੯)*

(ਙ) ਨਾਨਕ ਪ੍ਰਭ ਸਰਣਾਗਤੀ ਚਰਣ ਬੋਹਿਥ ਪ੍ਰਭ ਦੇਤੁ॥
ਸੇ ਭਾਦੁਇ ਨਰਕਿ ਨ ਪਾਈਅਹਿ ਗੁਰੁ ਰਖਣ ਵਾਲਾ ਹੇਤੁ॥੭॥

*(ਮਾਂਝ ਬਾਰਹ ਮਾਹਾ ਮ:੫, ੧੩੪-੧੮)*

(ਚ) ਤੇਰੇ ਦਾਸ ਧਿਆਇਨਿ ਤੁਧੁ ਤੂੰ ਰਖਣ ਵਾਲਿਆ॥
ਸਿਰਿ ਸਭਨਾ ਸਮਰਥੁ ਨਦਰਿ ਨਿਹਾਲਿਆ॥੧੭॥

*(ਗੂਜਰੀ ਵਾਰ ਮ:੫, ੫੨੨-੧੯)*

(ਛ) ਅਨਿਕ ਕੋਠਰੀ ਬਹੁਤੁ ਭਾਤਿ ਕਰੀਆ ਆਪਿ ਹੋਆ ਰਖਵਾਰਾ॥
ਜੈਸੇ ਮਹਲਿ ਰਾਖੈ ਤੈਸੈ ਰਹਨਾ ਕਿਆ ਇਹੁ ਕਰੈ ਬਿਚਾਰਾ॥੪॥

*(ਗਉੜੀ ਮ:੫, ੨੦੬-੯)*

(ਜ) ਅਚਿੰਤ ਕੰਮ ਕਰਹਿ ਪ੍ਰਭ ਤਿਨ ਕੇ ਜਿਨ ਹਰਿ ਕਾ ਨਾਮੁ ਪਿਆਰਾ॥
ਗੁਰ ਪਰਸਾਦਿ ਸਦਾ ਮਨਿ ਵਸਿਆ ਸਭਿ ਕਾਜ ਸਵਾਰਣਹਾਰਾ॥
ਓਨਾ ਕੀ ਰੀਸ ਕਰੇ ਸੁ ਵਿਗੁਚੈ ਜਿਨ ਹਰਿ ਪ੍ਰਭੁ ਹੈ ਰਖਵਾਰਾ॥੫॥

*(ਸੋਰਠਿ ਮ:੩, ੬੩੮-੨)*

(ਝ) ਪਵਨ ਝੁਲਾਰੇ ਮਾਇਆ ਦੇਇ॥ ਹਰਿ ਕੇ ਭਗਤ ਸਦਾ ਥਿਰੁ ਸੇਇ॥
ਹਰਖ ਸੋਗ ਤੇ ਰਹਹਿ ਨਿਰਾਰਾ॥ ਸਿਰ ਊਪਰਿ ਆਪਿ ਗੁਰੂ ਰਖਵਾਰਾ॥੨॥

*(ਬਿਲਾਵਲੁ ਮ:੫, ੮੦੧-੯)*

(ਞ) ਚੀਤਿ ਨ ਆਵਸਿ ਦੂਜੀ ਬਾਤਾ ਸਿਰ ਊਪਰਿ ਰਖਵਾਰਾ॥
ਬੇਪਰਵਾਹੁ ਰਹਤ ਹੈ ਸੁਆਮੀ ਇਕ ਨਾਮ ਕੈ ਆਧਾਰਾ॥੨॥

*(ਰਾਮਕਲੀ ਮ:੫, ੮੮੪-੩)*

(ਟ) ਹਮ ਗੋਰੂ ਤੁਮ ਗੁਆਰ ਗੁਸਾਈ ਜਨਮ ਜਨਮ ਰਖਵਾਰੇ॥
ਕਬਹੂੰ ਨ ਪਾਰਿ ਉਤਾਰਿ ਚਰਾਇਹੁ ਕੈਸੇ ਖਸਮ ਹਮਾਰੇ॥੨॥

*(ਆਸਾ ਕਬੀਰ, ੪੮੨-੧੩)*

(ਠ) ਰਾਮ ਗੁਰ ਸਰਨਿ ਪ੍ਰਭੂ ਰਖਵਾਰੇ॥
ਜਿਉ ਕੁੰਚਰੁ ਤਦੂਐ ਪਕਰਿ ਚਲਾਇਓ ਕਰਿ ਊਪਰੁ ਕਢਿ ਨਿਸਤਾਰੇ॥੧॥ਰਹਾਉ॥

*(ਨਟ ਮ:੪, ੯੮੨-੪)*

(ਡ) ਜੈ ਜਗਦੀਸ ਪ੍ਰਭੂ ਰਖਵਾਰੇ ਰਾਖੈ ਪਰਖੈ ਸੋਈ॥
ਜੇਤੀ ਹੈ ਤੇਤੀ ਤੁਝ ਹੀ ਤੇ ਤੁਮ੍ ਸਰਿ ਅਵਰੁ ਨ ਕੋਈ॥੨॥

*(ਮਲਾਰ ਮ:੧, ੧੨੭੩-੧੯)*

## ਰਘੁਨਾਥ (੨੦੭੭)

ਜਯੋਤੀ ਸਰੂਪ ਸੁਆਮੀ, ਹਿੰਦੂ ਇਤਿਹਾਸ ਵਿਚ ਰਘੁਨਾਥ, ਰਾਮ ਚੰਦ੍ਰ ਵਾਸਤੇ ਭੀ ਵਰਤਿਆ ਜਾਂਦਾ ਹੈ ਪ੍ਰੰਤੂ ਗੁਰਮਤਿ ਵਿਚ ਰਾਮ ਅਤੇ ਰਘੁਨਾਥ ਕੇਵਲ ਵਾਹਿਗੁਰੂ ਦਾ ਹੀ ਲਖਾਇਕ ਹੈ।

(ੳ) ਕਹਿ ਰਵਿਦਾਸ ਕਹਾ ਕੈਸੇ ਕੀਜੈ॥ ਬਿਨੁ ਰਘੁਨਾਥ ਸਰਨਿ ਕਾ ਕੀ ਲੀਜੈ॥੬॥

*(ਜੈਤਸਰੀ ਰਵਿਦਾਸ, ੭੧੦-੧੯)*

(ਅ) ਕਹਿ ਕੰਬੀਰ ਕੋਊ ਸੰਗ ਨ ਸਾਥ॥ ਜਲ ਥਲ ਰਾਖਨ ਹੈ ਰਘੁਨਾਥ॥੩॥

*(ਭੈਰਉ ਕਬੀਰ, ੧੧੬੨-੪)*

(ੲ) ਸੰਗ ਸਖਾ ਸਭਿ ਤਜਿ ਗਏ ਕੋਊ ਨ ਨਿਬਹਿਓ ਸਾਥਿ॥
ਕਹੁ ਨਾਨਕ ਇਹ ਬਿਪਤਿ ਮੈ ਟੇਕ ਏਕ ਰਘੁਨਾਥ॥੫੫॥

*(ਸਲੋਕ ਮ:੯, ੧੪੨੯-੮)*

(ਸ) ਮਨ ਰੇ ਸਰਿਓ ਨ ਏਕੈ ਕਾਜਾ॥ ਭਜਿਓ ਨ ਰਘੁਪਤਿ ਰਾਜਾ॥੧॥ਰਹਾਉ॥

*(ਸੋਰਠਿ ਕਬੀਰ, ੬੫੪-੧੬)*

(ਹ) ਰਘੁਬੰਸਿ ਤਿਲਕੁ ਸੁੰਦਰੁ ਦਸਰਥ ਘਰਿ ਮੁਨਿ ਬੰਛਹਿ ਜਾ ਕੀ ਸਰਣੰ॥

ਸਤਿਗੁਰੁ ਗੁਰੁ ਸੇਵਿ ਅਲਖ ਗਤਿ ਜਾ ਕੀ ਸ੍ਰੀ ਰਾਮਦਾਸੁ ਤਾਰਣ ਤਰਣੰ॥੨॥

*(ਸਵਈਏ ਮ:੪ ਕੇ, ਗਯੰਦ, ੧੪੦੧-੧੯)*

(ਕ) ਜਤ ਕਤ ਦੇਖਉ ਤਤ ਤਤ ਤੁਮ ਹੀ ਮੋਹਿ ਇਹੁ ਬਿਸੁਆਸੁ ਹੋਇ ਆਇਓ॥
ਕੈ ਪਹਿ ਕਰਉ ਅਰਦਾਸਿ ਬੇਨਤੀ ਜਉ ਸੁਨਤੋ ਹੈ ਰਘੁਰਾਇਓ ॥੧॥

*(ਗਉੜੀ ਮ:੫, ੨੦੫-੮)*

(ਖ) ਕਹੁ ਕਬੀਰ ਭਗਤਿ ਕਰਿ ਪਾਇਆ॥ ਭੋਲੇ ਭਾਇ ਮਿਲੇ ਰਘੁਰਾਇਆ॥੪॥

*(ਗਉੜੀ ਕਬੀਰ, ੩੨੪-੧੫)*

(ਗ) ਪਾਂਚ ਪਚੀਸ ਮੋਹ ਮਦ ਮਤਸਰ ਆਡੀ ਪਰਬਲ ਮਾਇਆ॥
ਜਨ ਗਰੀਬ ਕੋ ਜੋਰੁ ਨ ਪਹੁਚੈ ਕਹਾ ਕਰਉ ਰਘੁਰਾਇਆ॥੧॥

*(ਭੈਰਉ ਕਬੀਰ, ੧੧੬੧-੧੪)*

(ਘ) ਮੁਸਿ ਮੁਸਿ ਰੋਵੈ ਕਬੀਰ ਕੀ ਮਾਈ॥ ਏ ਬਾਰਿਕ ਕੈਸੇ ਜੀਵਹਿ ਰਘੁਰਾਈ॥੧॥

*(ਗੂਜਰੀ ਕਬੀਰ, ੫੨੪-੧੬)*

(ਙ) ਸਤਜੁਗਿ ਤੈ ਮਾਣਿਓ ਛਲਿਓ ਬਲਿ ਬਾਵਨ ਭਾਇਓ॥
ਤ੍ਰੇਤੈ ਤੈ ਮਾਣਿਓ ਰਾਮੁ ਰਘੁਵੰਸੁ ਕਹਾਇਓ॥

*(ਸਵਈਏ ਮ:੧ ਕੇ, ਕਲ੍ਯ੍ਯ ੧੩੯੦-੭)*

## ਰਚਨਾ (੨੦੭੮)

ਇਹ ਸੰਸਕ੍ਰਿਤ ਭਾਸ਼ਾ ਦਾ ਸ਼ਬਦ ਹੈ ਜਿਸ ਦਾ ਅਰਥ ਹੈ, ਰਚਣ ਜਾਂ ਬਨਾਉਣ ਦੀ ਕ੍ਰਿਆ, ਸਿਰਜਣਾ, ਉਤਪਤੀ। ਸਾਹਿਤਕ ਕ੍ਰਿਤ ਵਾਸਤੇ ਭੀ ਰਚਨਾ ਦਾ ਸ਼ਬਦ ਹੀ ਵਰਤਿਆ ਜਾਂਦਾ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਉਤਪਤੀ" "ਕੁਦਰਤ"।

(ੳ) ਧਨ ਅੰਧੀ ਪਿਰੁ ਚਪਲੁ ਸਿਆਨਾ॥ ਪੰਚ ਤਤੁ ਕਾ ਰਚਨੁ ਰਚਾਨਾ॥
ਜਿਸੁ ਵਖਰ ਕਉ ਤੁਮ ਆਏ ਹਹੁ ਸੋ ਪਾਇਓ ਸਤਿਗੁਰ ਪਾਸਾ ਹੇ॥੬॥

*(ਮਾਰੂ ਮ:੫, ਸੋਲਹੇ, ੧੦੭੩-੧)*

(ਅ) ਹੈ ਭੀ ਹੋਸੀ ਜਾਇ ਨ ਜਾਸੀ ਰਚਨਾ ਜਿਨਿ ਰਚਾਈ॥
ਰੰਗੀ ਰੰਗੀ ਭਾਤੀ ਕਰਿ ਕਰਿ ਜਿਨਸੀ ਮਾਇਆ ਜਿਨਿ ਉਪਾਈ॥

*(ਜਪੁ, ੬-੧੩)*

(ੲ) ਸਾਧੋ ਰਚਨਾ ਰਾਮ ਬਨਾਈ॥
ਇਕਿ ਬਿਨਸੈ ਇਕ ਅਸਥਿਰੁ ਮਾਨੈ ਅਚਰਜੁ ਲਖਿਓ ਨ ਜਾਈ॥੧॥ਰਹਾਉ॥

*(ਗਉੜੀ ਮ:੯, ੨੧੯-੪)*

(ਸ) ਅਪਨੇ ਕਰਤਬ ਆਪੇ ਜਾਨੈ ਜਿਨਿ ਇਹੁ ਰਚਨੁ ਰਚਾਇਆ॥
ਕਹੁ ਨਾਨਕ ਕਰਣਹਾਰੁ ਹੈ ਆਪੇ ਸਤਿਗੁਰਿ ਭਰਮੁ ਚੁਕਾਇਆ॥੪॥

*(ਗਉੜੀ ਮਾਲਾ ਮ:੫, ੨੧੬-੭)*

(ਹ) ਆਪੇ ਰਚਨੁ ਰਚਾਇ ਆਪੇ ਹੀ ਪਾਲਿਆ॥ ਸਭੁ ਕਿਛੁ ਆਪੇ ਆਪਿ ਬੇਅੰਤ ਅਪਾਰਿਆ॥
ਗੁਰ ਪੂਰੇ ਕੀ ਟੇਕ ਨਾਨਕ ਸੰਮ੍ਹਾਲਿਆ॥੧੯॥

*(ਗੂਜਰੀ ਵਾਰ ਮ:੫, ੫੨੩-੧੧)*

(ਕ) ਸਭੇ ਗਲਾ ਆਪਿ ਥਾਟਿ ਬਹਾਲੀਓਨੁ॥ ਆਪੇ ਰਚਨੁ ਰਚਾਇ ਆਪੇ ਹੀ ਘਾਲਿਓਨੁ॥
ਆਪੇ ਜੰਤ ਉਪਾਇ ਆਪਿ ਪ੍ਰਤਿਪਾਲਿਓਨੁ॥ ਦਾਸ ਰਖੇ ਕੰਠਿ ਲਾਇ ਨਦਰਿ ਨਿਹਾਲਿਓਨੁ॥
ਨਾਨਕ ਭਗਤਾ ਸਦਾ ਅਨੰਦੁ ਭਾਉ ਦੂਜਾ ਜਾਲਿਓਨੁ॥੨੮॥

*(ਸੋਰਠਿ ਵਾਰ ਮ:੪, ੬੫੩-੧੩)*

(ਖ) ਜਬ ਕਛੁ ਨ ਸੀਓ ਤਬ ਕਿਆ ਕਰਤਾ ਕਵਨ ਕਰਮ ਕਰਿ ਆਇਆ॥
ਅਪਨਾ ਖੇਲੁ ਆਪਿ ਕਰਿ ਦੇਖੈ ਠਾਕੁਰਿ ਰਚਨੁ ਰਚਾਇਆ॥੧॥

*(ਸੂਹੀ ਮ:੫, ੭੪੮-੧੪)*

(ਗ) ਜੀਵਤਿਆ ਅਥਵਾ ਮੁਇਆ ਕਿਛੁ ਕਾਮਿ ਨ ਆਵੈ॥
ਜਿਨਿ ਏਹੁ ਰਚਨੁ ਰਚਾਇਆ ਕੋਊ ਤਿਸ ਸਿਉ ਰੰਗੁ ਲਾਵੈ॥੧॥ਰਹਾਉ॥
ਰੇ ਪ੍ਰਾਣੀ ਉਸਨ ਸੀਤ ਕਰਤਾ ਕਰੈ ਘਾਮ ਤੇ ਕਾਢੈ॥
ਕੀਰੀ ਤੇ ਹਸਤੀ ਕਰੈ ਟੂਟਾ ਲੇ ਗਾਢੈ॥੨॥
ਅੰਡਜ ਜੇਰਜ ਸੇਤਜ ਉਤਭੁਜਾ ਪ੍ਰਭ ਕੀ ਇਹ ਕਿਰਤਿ॥
ਕਿਰਤ ਕਮਾਵਨ ਸਰਬ ਫਲ ਰਵੀਐ ਹਰਿ ਨਿਰਤਿ॥੩॥

*(ਬਿਲਾਵਲੁ ਮ:੫, ੮੧੬-੪)*

(ਙ) ਆਪੇ ਕੀਤੋ ਰਚਨੁ ਆਪੇ ਹੀ ਰਤਿਆ॥ ਆਪੇ ਹੋਇਓ ਇਕੁ ਆਪੇ ਬਹੁ ਭਤਿਆ॥
ਆਪੇ ਸਭਨਾ ਮੰਝਿ ਆਪੇ ਬਾਹਰਾ॥ ਆਪੇ ਜਾਣਹਿ ਦੂਰਿ ਆਪੇ ਹੀ ਜਾਹਰਾ॥
ਆਪੇ ਹੋਵਹਿ ਗੁਪਤੁ ਆਪੇ ਪਰਗਟੀਐ॥ ਕੀਮਤਿ ਕਿਸੈ ਨ ਪਾਇ ਤੇਰੀ ਥਟੀਐ॥
ਗਹਿਰ ਗੰਭੀਰੁ ਅਥਾਹੁ ਅਪਾਰੁ ਅਗਣਤੁ ਤੂੰ॥
ਨਾਨਕ ਵਰਤੈ ਇਕੁ ਇਕੋ ਇਕੁ ਤੂੰ॥੨੨॥

*(ਰਾਮਕਲੀ ਵਾਰ, ਮ:੫, ੯੬੬-੧੦)*

## ਰਜ ਤਮ, ਸਤ (੨੦੭੯)

ਰਜੋ ਗੁਣ, ਤਮੋ ਗੁਣ, ਸਤੋ ਗੁਣ, ਤ੍ਰੈਗੁਣ। ਹੋਰ ਜਾਣਕਾਰੀ ਵਾਸਤੇ ਦੇਖੋ, "ਤ੍ਰੈਗੁਣ"।

(ੳ) ਤੀਨਿ ਸੰਙਿਆ ਕਰਿ ਦੇਹੀ ਕੀਨੀ ਜਲ ਕੂਕਰ ਭਸਮੇਹੀ॥
ਹੋਇ ਆਮਰੋ ਗ੍ਰਿਹ ਮਹਿ ਬੈਠਾ ਕਰਣ ਕਾਰਣ ਬਿਸਰੋਹੀ॥੨॥

*(ਸੋਰਠਿ ਮ:੫, ੬੦੯-੧੧)*

(ਅ) ਤੀਨਿ ਗੁਣਾ ਇਕ ਸਕਤਿ ਉਪਾਇਆ॥ ਮਹਾ ਮਾਇਆ ਤਾ ਕੀ ਹੈ ਛਾਇਆ॥
ਅਛਲ ਅਛੇਦ ਅਭੇਦ ਦਇਆਲ॥ ਦੀਨ ਦਇਆਲ ਸਦਾ ਕਿਰਪਾਲ॥
ਤਾ ਕੀ ਗਤਿ ਮਿਤਿ ਕਛੂ ਨ ਪਾਇ॥ ਨਾਨਕ ਤਾ ਕੈ ਬਲਿ ਬਲਿ ਜਾਇ॥੪॥

*(ਗੋਂਡ ਮ:੫, ੮੬੮-੧੭)*

(ੲ) ਤੀਨਿ ਗੁਣਾ ਮਹਿ ਬਿਆਪਿਆ ਪੂਰਨ ਹੋਤ ਨ ਕਾਮ॥
ਪਤਿਤ ਉਧਾਰਣੁ ਮਨਿ ਬਸੈ ਨਾਨਕ ਛੂਟੈ ਨਾਮ॥੧੩॥

*(ਗਉੜੀ ਮ:੫, ਥਿਤੀ, ੨੯੮-੧੦)*

## ਰੱਜਿਆ ਹੋਇਆ (੨੦੮੦)

ਜੋ ਮੋਹ ਮਾਇਆ, ਆਸਾ ਤ੍ਰਿਸਨਾ ਅਤੇ ਵਿਕਾਰਾਂ ਵਲੋਂ ਤ੍ਰਿਪਤ ਹੋ ਗਿਆ ਹੈ।ਹੋਰ ਜਾਣਕਾਰੀ ਵਾਸਤੇ ਦੇਖੋ, "ਤ੍ਰਿਪਤ ਹੋਣਾ"।

(ੳ) ਵੇਪਰਵਾਹੁ ਅਨੰਦ ਮੈ ਨਾਉ ਮਾਣਕ ਹੀਰਾ॥ ਰਜੀ ਧਾਈ ਸਦਾ ਸੁਖੁ ਜਾ ਕਾ ਤੂੰ ਮੀਰਾ॥੨॥

*(ਆਸਾ ਮ:੫, ੪੦੦-੫)*

(ਅ) ਰਜਿ ਨ ਕੋਈ ਜੀਵਿਆ ਪਹੁਚਿ ਨ ਚਲਿਆ ਕੋਇ॥
ਗਿਆਨੀ ਜੀਵੈ ਸਦਾ ਸਦਾ ਸੁਰਤੀ ਹੀ ਪਤਿ ਹੋਇ॥
ਸਰਫੈ ਸਰਫੈ ਸਦਾ ਸਦਾ ਏਵੈ ਗਈ ਵਿਹਾਇ॥
ਨਾਨਕ ਕਿਸ ਨੋ ਆਖੀਐ ਵਿਣੁ ਪੁਛਿਆ ਹੀ ਲੈ ਜਾਇ॥੩੧॥

*(ਸਲੋਕ ਮ:੧, ੧੪੧੨-੧੬)*

(ੲ) ਗੁਰੁ ਸਾਲਾਹੀ ਆਪਣਾ ਬਹੁ ਬਿਧਿ ਰੰਗਿ ਸੁਭਾਇ॥
ਸਤਿਗੁਰ ਸੇਤੀ ਮਨੁ ਰਤਾ ਰਖਿਆ ਬਣਤ ਬਣਾਇ॥
ਜਿਹਵਾ ਸਾਲਾਹਿ ਨ ਰਜਈ ਹਰਿ ਪ੍ਰੀਤਮ ਚਿਤੁ ਲਾਇ॥
ਨਾਨਕ ਨਾਵੈ ਕੀ ਮਨਿ ਭੁਖ ਹੈ ਮਨੁ ਤ੍ਰਿਪਤੈ ਹਰਿ ਰਸੁ ਖਾਇ॥੨॥

*(ਗਉੜੀ ਵਾਰ ਮ:੪, ੩੧੩-੧੧)*

(ਸ) ਗੁਰਮਤੀ ਨਾਮੁ ਧਿਆਈਐ ਸੁਖਿ ਰਜਾ ਜਾ ਤੁਧੁ ਭਾਇਆ॥

*(ਮਾਝ ਵਾਰ ਮ:੧, ੧੩੮-੧੯)*

(ਹ) ਭੇਖੀ ਅਗਨਿ ਨ ਬੁਝਈ ਚਿੰਤਾ ਹੈ ਮਨ ਮਾਹਿ॥
ਵਰਮੀ ਮਾਰੀ ਸਾਪੁ ਨਾ ਮਰੈ ਤਿਉ ਨਿਗੁਰੇ ਕਰਮ ਕਮਾਹਿ॥
ਸਤਿਗੁਰੁ ਦਾਤਾ ਸੇਵੀਐ ਸਬਦੁ ਵਸੈ ਮਨਿ ਆਇ॥
ਮਨੁ ਤਨੁ ਸੀਤਲੁ ਸਾਂਤਿ ਹੋਇ ਤ੍ਰਿਸਨਾ ਅਗਨਿ ਬੁਝਾਇ॥
ਸੁਖਾ ਸਿਰਿ ਸਦਾ ਸੁਖੁ ਹੋਇ ਜਾ ਵਿਚਹੁ ਆਪੁ ਗਵਾਇ॥
ਗੁਰਮੁਖਿ ਉਦਾਸੀ ਸੋ ਕਰੇ ਜਿ ਸਚਿ ਰਹੈ ਲਿਵ ਲਾਇ॥
ਚਿੰਤਾ ਮੂਲਿ ਨ ਹੋਵਈ ਹਰਿ ਨਾਮਿ ਰਜਾ ਆਘਾਇ॥
ਨਾਨਕ ਨਾਮ ਬਿਨਾ ਨਹ ਛੂਟੀਐ ਹਉਮੈ ਪਚਹਿ ਪਚਾਇ॥੨॥

*(ਵਡਹੰਸ ਵਾਰ ਮ:੩, ੫੮੮-੫)*

(ਕ) ਹਰਿ ਭਗਤਿ ਖਜਾਨਾ ਬਖਸਿਆ ਗੁਰਿ ਨਾਨਕਿ ਕੀਆ ਪਸਾਉ ਜੀਉ॥
ਮੈ ਬਹੁੜਿ ਨ ਤ੍ਰਿਸਨਾ ਭੁਖੜੀ ਹਉ ਰਜਾ ਤ੍ਰਿਪਤਿ ਅਘਾਇ ਜੀਉ॥
ਜੋ ਗੁਰ ਦੀਸੈ ਸਿਖੜਾ ਤਿਸੁ ਨਿਵਿ ਨਿਵਿ ਲਾਗਉ ਪਾਇ ਜੀਉ॥੪॥

*(ਸੂਹੀ ਮ:੧, ਕੁਚਜੀ, ੭੬੩-੭)*

(ਖ) ਸਾਹਿਬੁ ਜਿਸ ਕਾ ਨੰਗਾ ਭੁਖਾ ਹੋਵੈ ਤਿਸ ਦਾ ਨਫਰੁ ਕਿਥਹੁ ਰਜਿ ਖਾਏ॥
ਜਿ ਸਾਹਿਬ ਕੈ ਘਰਿ ਵਥੁ ਹੋਵੈ ਸੁ ਨਫਰੈ ਹਥਿ ਆਵੈ ਅਣਹੋਦੀ ਕਿਥਹੁ ਪਾਏ॥
ਜਿਸ ਦੀ ਸੇਵਾ ਕੀਤੀ ਫਿਰਿ ਲੇਖਾ ਮੰਗੀਐ ਸਾ ਸੇਵਾ ਅਉਖੀ ਹੋਈ॥

ਨਾਨਕ ਸੇਵਾ ਕਰਹੁ ਹਰਿ ਗੁਰ ਸਫਲ ਦਰਸਨ ਕੀ ਫਿਰਿ ਲੇਖਾ ਮੰਗੈ ਨ ਕੋਈ॥੨॥

*(ਗਉੜੀ ਵਾਰ ਮ:੪, ੩੦੬-੧੨)*

(ਗ) ਸਭੁ ਕਿਹੁ ਤੇਰੈ ਵਸਿ ਹੈ ਤੂ ਸਚਾ ਸਾਹੁ॥
ਭਗਤ ਰਤੇ ਰੰਗਿ ਏਕ ਕੈ ਪੂਰਾ ਵੇਸਾਹੁ॥ ਅੰਮ੍ਰਿਤੁ ਭੋਜਨੁ ਨਾਮੁ ਹਰਿ ਰਜਿ ਰਜਿ ਜਨ ਖਾਹੁ॥
ਸਭਿ ਪਦਾਰਥ ਪਾਈਅਨਿ ਸਿਮਰਣੁ ਸਚੁ ਲਾਹੁ॥

*(ਬਿਹਾਗੜਾ ਵਾਰ, ਮ:੪, ੫੫੬-੧੧)*

(ਘ) ਨਾਨਕ ਭੁਸਰੀਆ ਪਕਾਈਆ ਪਾਈਆ ਥਾਲੈ ਮਾਹਿ॥
ਜਿਨੀ ਗੁਰੂ ਮਨਾਇਆ ਰਜਿ ਰਜਿ ਸੇਈ ਖਾਹਿ॥੩॥

*(ਮਾਰੂ ਵਾਰ ਮ:੫, ੧੦੯੬-੬)*

(ਙ) ਆਖਣੁ ਆਖਿ ਨ ਰਜਿਆ ਸੁਨਣਿ ਨ ਰਜੇ ਕੰਨ॥
ਅਖੀ ਦੇਖਿਂ ਨ ਰਜੀਆ ਗੁਣ ਗਾਹਕ ਇਕ ਵੰਨ॥
ਭੁਖਿਆ ਭੁਖ ਨ ਉਤਰੈ ਗਲੀ ਭੁਖ ਨ ਜਾਇ॥
ਨਾਨਕ ਭੁਖਾ ਤਾ ਰਜੈ ਜਾ ਗੁਣ ਕਹਿ ਗੁਣੀ ਸਮਾਇ॥੨॥

*(ਮਾਝ ਵਾਰ ਮ:੨, ੧੪੭-੫)*

(ਚ) ਗੁਣ ਗੋਵਿੰਦ ਗਾਵਹੁ ਸਭਿ ਹਰਿ ਜਨ ਰਾਗ ਰਤਨ ਰਸਨਾ ਆਲਾਪ॥
ਕੋਟਿ ਜਨਮ ਕੀ ਤ੍ਰਿਸਨਾ ਨਿਵਰੀ ਰਾਮ ਰਸਾਇਣਿ ਆਤਮ ਧ੍ਰਾਪ॥੧॥

*(ਬਿਲਾਵਲੁ ਮ:੫, ੮੨੧-੩)*

(ਛ) ਕਰਿ ਕਿਰਪਾ ਹਸਤ ਪ੍ਰਭਿ ਦੀਨੇ ਜਗਤ ਉਧਾਰ ਨਵ ਖੰਡ ਪ੍ਰਤਾਪ॥
ਦੁਖ ਬਿਨਸੇ ਸੁਖ ਅਨਦ ਪ੍ਰਵੇਸਾ ਤ੍ਰਿਸਨ ਬੁਝੀ ਮਨ ਤਨ ਸਚੁ ਧ੍ਰਾਪ॥੧॥

*(ਬਿਲਾਵਲੁ ਮ:੫, ੮੨੫-੧੦)*

(ਜ) ਊਚ ਨੀਚ ਸੂਖ ਦੂਖ॥ ਧ੍ਰਾਪਸਿ ਨਾਹੀ ਤ੍ਰਿਸਨਾ ਭੂਖ॥੨॥

*(ਧਨਾਸਰੀ ਮ:੫, ੬੨੫-੧੩)*

(ਝ) ਦਇਆ ਧਾਰੀ ਸਮਰਥਿ ਚੁਕੇ ਬਿਲ ਬਿਲਾਪ॥
ਨਠੇ ਤਾਪ ਦੁਖ ਰੋਗ ਪੂਰੇ ਗੁਰ ਪ੍ਰਤਾਪਿ॥
ਕੀਤੀਅਨੁ ਆਪਣੀ ਰਖ ਗਰੀਬ ਨਿਵਾਜਿ ਥਾਪਿ॥
ਆਪੇ ਲਇਅਨੁ ਛਡਾਇ ਬੰਧਨ ਸਗਲ ਕਾਪਿ॥
ਤਿਸਨ ਬੁਝੀ ਆਸ ਪੁੰਨੀ ਮਨ ਸੰਤੋਖਿ ਧ੍ਰਾਪਿ॥

*(ਗੂਜਰੀ ਵਾਰ ਮ:੫, ੫੨੧-੧੩)*

(ਞ) ਗੁਰ ਕਾ ਸਬਦੁ ਮਹਾ ਰਸੁ ਮੀਠਾ॥ ਐਸਾ ਅੰਮ੍ਰਿਤੁ ਅੰਤਰਿ ਡੀਠਾ॥
ਜਿਨਿ ਚਾਖਿਆ ਪੂਰਾ ਪਦੁ ਹੋਇ॥ ਨਾਨਕ ਧ੍ਰਾਪਿਓ ਤਨਿ ਸੁਖੁ ਹੋਇ॥੫॥

*(ਪ੍ਰਭਾਤੀ ਮ:੧, ੧੩੩੧-੧੫)*

(ਟ) ਲਖ ਸਿਆਣਪ ਜੇ ਕਰੀ ਲਖ ਸਿਉ ਪ੍ਰੀਤਿ ਮਿਲਾਪੁ॥
ਬਿਨੁ ਸੰਗਤਿ ਸਾਧ ਨ ਧ੍ਰਾਪੀਆ ਬਿਨੁ ਨਾਵੈ ਦੂਖ ਸੰਤਾਪੁ॥

ਹਰਿ ਜਪਿ ਜੀਅਰੇ ਛੁਟੀਐ ਗੁਰਮੁਖਿ ਚੀਨੈ ਆਪੁ॥੩॥

*(ਸਿਰੀ ਮ:੧, ੨੦-੧੪)*

(ਠ) ਸਭੁ ਕਿਛੁ ਬਹੁਤੋ ਬਹੁਤੁ ਉਪਾਇਆ॥ ਕਰਿ ਕਿਰਪਾ ਪ੍ਰਭਿ ਸਗਲ ਰਜਾਇਆ॥
ਦਾਤਿ ਕਰਹੁ ਮੇਰੇ ਦਾਤਾਰਾ ਜੀਅ ਜੰਤ ਸਭਿ ਧ੍ਰਾਪੇ ਜੀਉ॥੨॥

*(ਮਾਝ ਮ:੫, ੧੦੪-੧੧)*

(ਡ) ਮੋਹ ਮਗਨ ਮਹਿ ਰਹਿਆ ਬਿਆਪੇ॥ ਅਤਿ ਤ੍ਰਿਸਨਾ ਕਬਹੂ ਨਹੀ ਧ੍ਰਾਪੇ॥੨॥

*(ਸੂਹੀ ਮ:੫, ੭੫੯-੧੩)*

(ਢ) ਨਾਨਕ ਧ੍ਰਾਪੇ ਹਰਿ ਨਾਮ ਸੁਆਦਿ॥ ਬਿਨੁ ਹਰਿ ਗੁਰ ਪ੍ਰੀਤਮ ਜਨਮੁ ਬਾਦਿ॥੮॥

*(ਬਸੰਤੁ ਮ:੧, ੧੧੯੦-੧੪)*

(ਣ) ਜਪਿ ਮਨ ਹਰਿ ਹਰਿ ਨਾਮ ਰਸਿ ਧ੍ਰਾਪੈ॥
ਅੰਮ੍ਰਿਤ ਨਾਮੁ ਮਹਾ ਰਸੁ ਮੀਠਾ ਗੁਰ ਸਬਦੀ ਚਖਿ ਜਾਪੈ॥ਰਹਾਉ॥

*(ਸੋਰਠਿ ਮ:੪, ੬੦੫-੯)*

(ਤ) ਜਨੁ ਨਾਨਕੁ ਸਹਜਿ ਮਿਲਾਇਆ ਹਰਿ ਰਸਿ ਹਰਿ ਧ੍ਰਾਪੈ ਰਾਮ॥੨॥

*(ਬਿਲਾਵਲੁ ਮ:੪, ਛੰਤ, ੮੪੪-੧੬)*

(ਥ) ਸਦਾ ਹਦੂਰਿ ਗੁਰਮੁਖਿ ਜਾਪੈ॥ ਸਬਦੇ ਸੇਵੈ ਸੋ ਜਨੁ ਧ੍ਰਾਪੈ॥
ਅਨਦਿਨੁ ਸੇਵਹਿ ਸਚੀ ਬਾਣੀ ਸਬਦਿ ਸਚੈ ਓਮਾਹਾ ਹੈ॥੮॥

*(ਮਾਰੂ ਮ:੩, ਸੋਲਹੇ, ੧੦੫੫-੧੮)*

(ਦ) ਅੰਦਰੁ ਅੰਮ੍ਰਿਤਿ ਭਰਪੂਰੁ ਹੈ ਚਾਖਿਆ ਸਾਦੁ ਜਾਪੈ॥
ਜਿਨ ਚਾਖਿਆ ਸੇ ਨਿਰਭਉ ਭਏ ਸੇ ਹਰਿ ਰਸਿ ਧ੍ਰਾਪੈ॥
ਹਰਿ ਕਿਰਪਾ ਧਾਰਿ ਪੀਆਇਆ ਫਿਰਿ ਕਾਲੁ ਨ ਵਿਆਪੈ॥੧੭॥

*(ਮਾਰੂ ਵਾਰ ਮ:੩, ੧੦੯੨-੧੭)*

## ਰਵਾਲ (੨੦੮੧)

ਧੂੜੀ, ਭਸਮ, ਸੁਆਹ, ਮਿੱਟੀ ਜੋ ਬਹੁਤ ਬਾਰੀਕ ਹੋਵੇ, ਜ਼ੱਰਾ ਮਾਤ੍ਰ, ਘੋੜੇ ਦੀ ਟਿਕਵੀਂ ਚਾਲ, ਇਸ ਪ੍ਰਕਰਣ ਦੁਆਰਾ ਧੂੜੀ ਪ੍ਰਥਾਂਇ ਹੀ ਉਦਾਰ੍ਹਣ ਦਿੱਤੇ ਗਏ ਹਨ। ਹੋਰ ਜਾਣਕਾਰੀ ਵਾਸਤੇ ਦੇਖੋ, "ਧੂੜੀ ਦੀ ਜਾਚਨਾ"।

(ੳ) ਪ੍ਰੇਮ ਭਗਤਿ ਰਾਤੇ ਗੋਪਾਲ॥ ਨਾਨਕ ਜਾਚੈ ਸਾਧ ਰਵਾਲ॥੪॥

*(ਗਉੜੀ ਮ:੫, ੧੯੮-੯)*

(ਅ) ਜਿਨਿ ਜਾਨਿਓ ਪ੍ਰਭੁ ਆਪਨਾ ਨਾਨਕ ਤਿਸਹਿ ਰਵਾਲ॥੧੭॥

*(ਗਉੜੀ ਮ:੫, ਥਿਤੀ, ੩੦੦-੧੩)*

(ੲ) ਦਾਮੋਦਰ ਦਇਆਲ ਸੁਆਮੀ ਸਰਬਸੁ ਸੰਤ ਜਨਾ ਧਨ ਮਾਲ॥
ਨਾਨਕ ਜਾਚਿਕ ਦਰਸੁ ਪ੍ਰਭ ਮਾਗੈ ਸੰਤ ਜਨਾ ਕੀ ਮਿਲੈ ਰਵਾਲ॥੨॥

*(ਬਿਲਾਵਲੁ ਮ:੫, ੮੨੪-੧੫)*

(ਸ) ਦੀਨਾ ਨਾਥ ਦਇਆਲ ਮੇਰੇ ਸੁਆਮੀ ਦੀਨਾ ਨਾਥ ਦਇਆਲ॥ ਜਾਚਉ ਸੰਤ ਰਵਾਲ॥੧॥ਰਹਾਉ॥

*(ਬਿਲਾਵਲੁ ਮ:੫, ੮੩੮-੧)*

(ਹ) ਪਾਰਬ੍ਰਹਮੁ ਜਬ ਹੋਇ ਦਇਆਲ॥ ਸਾਧੂ ਜਨ ਕੀ ਕਰੈ ਰਵਾਲ॥
ਕਾਮੁ ਕ੍ਰੋਧੁ ਇਸੁ ਤਨ ਤੇ ਜਾਇ॥ ਰਾਮ ਰਤਨੁ ਵਸੈ ਮਨਿ ਆਇ॥੨॥

*(ਗੋਂਡ ਮ:੫, ੮੬੯-੩)*

(ਕ) ਮੇਰਾ ਮਨੁ ਸਾਧੂ ਧੂਰਿ ਰਵਾਲ॥
ਹਰਿ ਹਰਿ ਨਾਮੁ ਦ੍ਰਿੜਾਇਓ ਗੁਰਿ ਮੀਠਾ ਗੁਰ ਪਗ ਝਾਰਹ ਹਮ ਬਾਲ॥੧॥ਰਹਾਉ॥

*(ਪ੍ਰਭਾਤੀ ਮ:੪, ੧੩੩੫-੧੪)*

(ਖ) ਕਰਿ ਕਿਰਪਾ ਪ੍ਰਭ ਦੀਨ ਦਇਆਲਾ॥ਨਾਨਕ ਦੀਜੈ ਸਾਧ ਰਵਾਲਾ॥੪॥

*(ਗਉੜੀ ਮ:੫, ੧੯੪-੧੯)*

(ਗ) ਕਰਿ ਕਿਰਪਾ ਪ੍ਰਭ ਦੀਨ ਦਇਆਲਾ॥ ਤੇਰੇ ਸੰਤਨ ਕੀ ਮਨੁ ਹੋਇ ਰਵਾਲਾ॥ਰਹਾਉ॥

*(ਗਉੜੀ ਬਾਵਨ ਅਖਰੀ ਮ:੫, ੨੫੦-੧੦)*

(ਘ) ਸਿਮਰਨ ਤੇ ਲਾਗੇ ਜਿਨ ਆਪਿ ਦਇਆਲਾ॥ ਨਾਨਕ ਜਨ ਕੀ ਮੰਗੈ ਰਵਾਲਾ॥੫॥

*(ਗਉੜੀ ਸੁਖਮਨੀ ਮ:੫, ੨੬੩-੭)*

(ਙ) ਕਰਿ ਕਿਰਪਾ ਪ੍ਰਭ ਦੀਨ ਦਇਆਲਾ॥ ਨਾਨਕੁ ਮਾਗੈ ਸੰਤ ਰਵਾਲਾ॥੪॥

*(ਸੂਹੀ ਮ:੫, ੭੪੧-੧੯)*

(ਚ) ਕਰਿ ਕਿਰਪਾ ਮੇਰੇ ਦੀਨ ਦਇਆਲਾ॥ ਸਾਧੂ ਕੀ ਮਨੁ ਮੰਗੈ ਰਵਾਲਾ॥
ਹੋਹੁ ਦਇਆਲ ਦੇਹੁ ਪ੍ਰਭ ਦਾਨੁ॥ ਨਾਨਕੁ ਜਪਿ ਜੀਵੈ ਪ੍ਰਭ ਨਾਮੁ॥੪॥

*(ਗੋਂਡ ਮ:੫, ੮੬੬-੫)*

(ਛ) ਊਤਮ ਬਾਣੀ ਗਾਉ ਗੋੁਪਾਲਾ॥ ਸਾਧਸੰਗਤਿ ਕੀ ਮੰਗਹੁ ਰਵਾਲਾ॥
ਬਾਸਨ ਮੇਟਿ ਨਿਬਾਸਨ ਹੋਈਐ ਕਲਮਲ ਸਗਲੇ ਜਾਲਕਾ॥੭॥

*(ਮਾਰੂ ਮ:੫, ਸੋਲਹੇ ੧੦੮੫-੭)*

## ਰਾਸ ਲੀਲਾ (੨੦੮੨)

ਕ੍ਰਿਸ਼ਨ ਅਤੇ ਗੋਪੀਆਂ ਦਾ ਨਾਚ ਅਤੇ ਸਾਂਗ ਦਿਖਾਵਾ। ਗੁਰਮਤਿ ਐਸੇ ਰਕਸ ਅਤੇ ਸਾਂਗੀ ਕ੍ਰਿਆ ਦਾ ਖੰਡਨ ਕਰਦੀ ਹੈ।

(ੳ) ਘੜੀਆ ਸਭੇ ਗੋਪੀਆ ਪਹਰ ਕੰਨ੍ਹ ਗੋਪਾਲ॥
ਗਹਣੇ ਪਉਣੁ ਪਾਣੀ ਬੈਸੰਤਰੁ ਚੰਦੁ ਸੂਰਜੁ ਅਵਤਾਰ॥
ਸਗਲੀ ਧਰਤੀ ਮਾਲੁ ਧਨੁ ਵਰਤਣਿ ਸਰਬ ਜੰਜਾਲ॥
ਨਾਨਕ ਮੁਸੈ ਗਿਆਨ ਵਿਹੂਣੀ ਖਾਇ ਗਇਆ ਜਮਕਾਲੁ॥੧॥
ਮ:੧॥ ਵਾਇਨਿ ਚੇਲੇ ਨਚਨਿ ਗੁਰ॥ ਪੈਰ ਹਲਾਇਨਿ ਫੇਰਨ੍ਹਿ ਸਿਰ॥
ਉਡਿ ਉਡਿ ਰਾਵਾ ਝਾਟੈ ਪਾਇ॥ਵੇਖੈ ਲੋਕੁ ਹਸੈ ਘਰਿ ਜਾਇ॥
ਰੋਟੀਆ ਕਾਰਣਿ ਪੂਰਹਿ ਤਾਲ ॥ ਆਪੁ ਪਛਾੜਹਿ ਧਰਤੀ ਨਾਲਿ॥
ਗਾਵਨਿ ਗੋਪੀਆ ਗਾਵਨਿ ਕਾਨ੍ਹ॥ ਗਾਵਨਿ ਸੀਤਾ ਰਾਜੇ ਰਾਮ॥
ਨਿਰਭਉ ਨਿਰੰਕਾਰੁ ਸਚੁ ਨਾਮੁ॥ਜਾ ਕਾ ਕੀਆ ਸਗਲ ਜਹਾਨੁ॥
ਸੇਵਕ ਸੇਵਹਿ ਕਰਮਿ ਚੜਾਉ। ਭਿੰਨੀ ਰੈਣਿ ਜਿਨ੍ਹਾ ਮਨਿ ਚਾਉ॥

ਸਿਖੀ ਸਿਖਿਆ ਗੁਰ ਵੀਚਾਰਿ॥ ਨਦਰੀ ਕਰਮਿ ਲਘਾਏ ਪਾਰਿ॥

... ... ...

ਨਚਿ ਨਚਿ ਹਸਹਿ ਚਲਹਿ ਸੇ ਰੋਇ॥ ਉਡਿ ਨ ਜਾਹੀ ਸਿਧ ਨ ਹੋਹਿ॥

ਨਚਣੁ ਕੁਦਣੁ ਮਨ ਕਾ ਚਾਉ॥ ਨਾਨਕ ਜਿਨ੍ ਮਨਿ ਭਉ ਤਿਨ੍ਾ ਮਨਿ ਭਾਉ॥੨॥

*(ਆਸਾ ਵਾਰ ਮ:੧. ੪੬੫-੫)*

(ਅ) ਰਾਸਿ ਮੰਡਲੁ ਕੀਨੋ ਆਖਾਰਾ॥ ਸਗਲੋ ਸਾਜਿ ਰਖਿਓ ਪਾਸਾਰਾ॥੧॥ਰਹਾਉ॥

ਬਹੁ ਬਿਧਿ ਰੂਪ ਰੰਗ ਆਪਾਰਾ॥ ਪੇਖੈ ਖੁਸੀ ਭੋਗ ਨਹੀ ਹਾਰਾ॥

ਸਭਿ ਰਸ ਲੈਤ ਬਸਤ ਨਿਰਾਰਾ॥੧॥

ਬਰਨੁ ਚਿਹਨੁ ਨਾਹੀ ਮੁਖੁ ਨ ਮਾਸਾਰਾ॥ਕਹਨੁ ਨ ਜਾਈ ਖੇਲੁ ਤੁਹਾਰਾ॥

ਨਾਨਕ ਰੇਣ ਸੰਤ ਚਰਨਾਰਾ॥੨॥

*(ਸੂਹੀ ਮ:੫, ੭੪੬-੮)*

## ਰਾਗ ਨਾਦ (੨੦੮੩)

ਆਵਾਜ਼ ਦਾ ਕਿਸੇ ਖਾਸ ਸੁਰ ਅਤੇ ਤਾਲ ਵਿਚ ਜੋੜ ਕੇ ਪ੍ਰਭੂ ਜਸ ਦਾ ਗਾਇਨ ਕਰਨਾ।ਰਾਗ ਅਥਵਾ ਗੁਰਬਾਣੀ ਦਾ ਕੀਰਤਨ ਇਕ ਐਸੀ ਅਮੋਲਕ ਬਖ਼ਸ਼ਸ਼ ਹੈ ਜਿਸ ਦੁਆਰਾ ਇਕ ਦੂਵਿਆ ਹੋਇਆ ਕੀਰਤਨੀਆਂ ਨਿਰਗੁਣ ਨੂੰ ਸਰਗੁਣ ਵਿਚ ਬਦਲੀ ਕਰਦਾ ਹੈ। ਜਿਸ ਦੇ ਰਾਹੀਂ ਸ੍ਰੋਤੇ ਆਪਣੇ ਸ੍ਰਵਣਾਂ ਦੁਆਰਾ ਗੁਰਬਾਣੀ ਧੁਨੀ ਨੂੰ ਸ੍ਰਵਣ ਕਰਕੇ ਆਤਮਕ ਭੋਜਨ ਪ੍ਰਾਪਤ ਕਰਦੇ। ਹੋਰ ਜਾਣਕਾਰੀ ਲਈ ਦੇਖੋ, "ਹਰਿ ਕੀਰਤਨ" "ਗੀਤ ਨਾਦ।" ਮਨਮਤੀ ਰਾਗ ਨਾਦ ਸੁਣਨ ਕਰਕੇ ਸ੍ਰਵਣ ਅਪਵਿੱਤ੍ਰ ਹੁੰਦੇ ਹਨ। ਗੁਰਮਤੀ ਸੰਗੀਤ ਦੁਆਰਾ ਗਾਇਨ ਵਾਲੇ ਦੀ ਰਸਨਾ ਅਤੇ ਸ੍ਰੋਤੇ ਦੇ ਕਰਨ ਪਾਵਨ ਹੁੰਦੇ ਹਨ।

(ੳ) ਰਾਗਾ ਵਿਚਿ ਸ੍ਰੀਰਾਗੁ ਹੈ ਜੇ ਸਚਿ ਧਰੇ ਪਿਆਰੁ॥

ਸਦਾ ਹਰਿ ਸਚੁ ਮਨਿ ਵਸੈ ਨਿਹਚਲ ਮਤਿ ਅਪਾਰੁ॥

ਰਤਨੁ ਅਮੋਲਕੁ ਪਾਇਆ ਗੁਰ ਕਾ ਸਬਦੁ ਬੀਚਾਰੁ॥

ਜਿਹਵਾ ਸਚੀ ਮਨੁ ਸਚਾ ਸਚਾ ਸਰੀਰ ਅਕਾਰੁ॥

ਨਾਨਕ ਸਚੈ ਸਤਿਗੁਰਿ ਸੇਵਿਐ ਸਦਾ ਸਚੁ ਵਾਪਾਰੁ॥੧॥

*(ਸਿਰੀ ਵਾਰ ੩, ੮੩-੨)*

(ਅ) ਇਕਿ ਗਾਵਤ ਰਹੇ ਮਨਿ ਸਾਦੁ ਨ ਪਾਇ॥ ਹਉਮੈ ਵਿਚਿ ਗਾਵਹਿ ਬਿਰਥਾ ਜਾਇ॥

ਗਾਵਣਿ ਗਾਵਹਿ ਜਿਨ ਨਾਮ ਪਿਆਰੁ॥ਸਾਚੀ ਬਾਣੀ ਸਬਦ ਬੀਚਾਰੁ॥੧॥

ਗਾਵਤ ਰਹੈ ਜੇ ਸਤਿਗੁਰ ਭਾਵੈ॥ਮਨੁ ਤਨੁ ਰਾਤਾ ਨਾਮਿ ਸੁਹਾਵੈ॥੧॥ਰਹਾਉ॥

ਇਕਿ ਗਾਵਹਿ ਇਕਿ ਭਗਤਿ ਕਰੇਹਿ॥ ਨਾਮੁ ਨ ਪਾਵਹਿ ਬਿਨੁ ਅਸਨੇਹ॥

ਸਚੀ ਭਗਤਿ ਗੁਰ ਸਬਦ ਪਿਆਰਿ॥ਅਪਨਾ ਪਿਰੁ ਰਾਖਿਆ ਸਦਾ ਉਰਿ ਧਾਰਿ॥੨॥

ਭਗਤਿ ਕਰਹਿ ਮੂਰਖ ਆਪੁ ਜਣਾਵਹਿ ॥ ਨਚਿ ਨਚਿ ਟਪਹਿ ਬਹੁਤੁ ਦੁਖੁ ਪਾਵਹਿ॥

ਨਚਿਐ ਟਪਿਐ ਭਗਤਿ ਨ ਹੋਇ॥ ਸਬਦਿ ਮਰੈ ਭਗਤਿ ਪਾਏ ਜਨੁ ਸੋਇ॥੩॥

ਭਗਤਿ ਵਛਲੁ ਭਗਤਿ ਕਰਾਏ ਸੋਇ॥ਸਚੇ ਭਗਤਿ ਵਿਚਹੁ ਆਪੁ ਖੋਇ॥

ਮੇਰਾ ਪ੍ਰਭੁ ਸਾਚਾ ਸਭ ਬਿਧਿ ਜਾਣੈ॥ਨਾਨਕ ਬਖਸੇ ਨਾਮੁ ਪਛਾਣੈ॥੪॥

*(ਗਉੜੀ ਗੁਆਰੇਰੀ ਮ:੩, ੧੫੮-੧੬)*

(ੲ) ਗਉੜੀ ਰਾਗਿ ਸੁਲਖਣੀ ਜੇ ਖਸਮੈ ਚਿਤਿ ਕਰੇਇ॥
ਭਾਣੈ ਚਲੈ ਸਤਿਗੁਰੂ ਕੈ ਐਸਾ ਸੀਗਾਰੁ ਕਰੇਇ॥

*(ਗਉੜੀ ਵਾਰ ਮ:੩, ੩੧੧-੧੨)*

(ਸ) ਭਗਤਿ ਨਾਰਦੀ ਰਿਦੈ ਨ ਆਈ ਕਾਛਿ ਕੂਛਿ ਤਨੁ ਦੀਨਾ॥
ਰਾਗ ਰਾਗਨੀ ਡਿੰਭ ਹੋਇ ਬੈਠਾ ਉਨਿ ਹਰਿ ਪਹਿ ਕਿਆ ਲੀਨਾ॥੩॥

*(ਸੋਰਠਿ ਕਬੀਰ, ੬੫੪-੧੮)*

(ਹ) ਹਰਿ ਉਤਮੁ ਹਰਿ ਪ੍ਰਭੁ ਗਾਵਿਆ ਕਰਿ ਨਾਦੁ ਬਿਲਾਵਲੁ ਰਾਗੁ॥
ਉਪਦੇਸੁ ਗੁਰੂ ਸੁਣਿ ਮੰਨਿਆ ਧੁਰਿ ਮਸਤਕਿ ਪੂਰਾ ਭਾਗੁ॥
ਸਭ ਦਿਨਸੁ ਰੈਣਿ ਗੁਣ ਉਚਰੈ ਹਰਿ ਹਰਿ ਹਰਿ ਉਰਿ ਲਿਵ ਲਾਗੁ॥
ਸਭੁ ਤਨੁ ਮਨੁ ਹਰਿਆ ਹੋਇਆ ਮਨੁ ਖਿੜਿਆ ਹਰਿਆ ਬਾਗੁ॥
ਅਗਿਆਨੁ ਅੰਧੇਰਾ ਮਿਟਿ ਗਇਆ ਗੁਰ ਚਾਨਣੁ ਗਿਆਨੁ ਚਰਾਗੁ॥
ਜਨੁ ਨਾਨਕੁ ਜੀਵੈ ਦੇਖਿ ਹਰਿ ਇਕ ਨਿਮਖ ਘੜੀ ਮੁਖਿ ਲਾਗੁ॥੧॥

*(ਬਿਲਾਵਲ ਵਾਰ ਮ:੪, ੮੪੯-੨)*

(ਕ) ਬਿਲਾਵਲੁ ਤਬ ਹੀ ਕੀਜੀਐ ਜਬ ਮੁਖਿ ਹੋਵੈ ਨਾਮੁ॥
ਰਾਗ ਨਾਦ ਸਬਦਿ ਸੋਹਣੇ ਜਾ ਲਾਗੈ ਸਹਜਿ ਧਿਆਨੁ॥
ਰਾਗ ਨਾਦ ਛੋਡਿ ਹਰਿ ਸੇਵੀਐ ਤਾ ਦਰਗਹ ਪਾਈਐ ਮਾਨੁ॥
ਨਾਨਕ ਗੁਰਮੁਖਿ ਬ੍ਰਹਮੁ ਬੀਚਾਰੀਐ ਚੂਕੈ ਮਨਿ ਅਭਿਮਾਨੁ॥੨॥

*(ਬਿਲਾਵਲੁ ਵਾਰ ਮ:੩, ੮੪੯-੫)*

(ਖ) ਰਾਗ ਰਤਨ ਪਰੀਆ ਪਰਵਾਰ॥ ਤਿਸੁ ਵਿਚਿ ਉਪਜੈ ਅੰਮ੍ਰਿਤੁ ਸਾਰ॥
ਨਾਨਕ ਕਰਤੇ ਕਾ ਇਹੁ ਧਨੁ ਮਾਲੁ॥ ਜੇ ਕੋ ਬੂਝੈ ਏਹੁ ਬੀਚਾਰੁ॥੪॥

*(ਆਸਾ ਮ:੧, ੩੫੧-੧੧)*

(ਗ) ਗਾਵਹਿ ਗੀਤੇ ਚੀਤਿ ਅਨੀਤੇ॥ ਰਾਗ ਸੁਣਾਇ ਕਹਾਵਹਿ ਬੀਤੇ॥
ਬਿਨੁ ਨਾਵੈ ਮਨਿ ਝੂਠੁ ਅਨੀਤੇ॥੧॥ ਕਹਾ ਚਲਹੁ ਮਨ ਰਹਹੁ ਘਰੇ॥
ਗੁਰਮੁਖਿ ਰਾਮ ਨਾਮਿ ਤ੍ਰਿਪਤਾਸੇ ਖੋਜਤ ਪਾਵਹੁ ਸਹਜਿ ਹਰੇ॥੧॥ਰਹਾਉ॥

*(ਆਸਾ ਮ:੧, ੪੧੪-੧੪)*

(ਘ) ਰਾਗਿ ਨਾਦਿ ਮਨੁ ਦੂਜੈ ਭਾਇ॥ ਅੰਤਰਿ ਕਪਟੁ ਮਹਾ ਦੁਖੁ ਪਾਇ॥
ਸਤਿਗੁਰੁ ਭੇਟੈ ਸੋਝੀ ਪਾਇ॥ਸਚੈ ਨਾਮਿ ਰਹੈ ਲਿਵ ਲਾਇ॥੪॥
ਸਚੈ ਸਬਦਿ ਸਚੁ ਕਮਾਵੈ॥ਸਚੀ ਬਾਣੀ ਹਰਿ ਗੁਣ ਗਾਵੈ॥
ਨਿਜ ਘਰਿ ਵਾਸੁ ਅਮਰ ਪਦੁ ਪਾਵੈ॥ ਤਾ ਦਰਿ ਸਾਚੈ ਸੋਭਾ ਪਾਵੈ॥੫॥

*(ਪ੍ਰਭਾਤੀ ਮ:੧, ੧੩੪੨-੭)*

(ਙ) ਸਭਨਾ ਰਾਗਾਂ ਵਿਚਿ ਸੋ ਭਲਾ ਭਾਈ ਜਿਤੁ ਵਸਿਆ ਮਨਿ ਆਇ॥
ਰਾਗੁ ਨਾਦੁ ਸਭੁ ਸਚੁ ਹੈ ਕੀਮਤਿ ਕਹੀ ਨ ਜਾਇ॥

ਰਾਗੈ ਨਾਦੈ ਬਾਹਰਾ ਇਨੀ ਹੁਕਮੁ ਨ ਬੂਝਿਆ ਜਾਏ॥
ਨਾਨਕ ਹੁਕਮੈ ਬੂਝੈ ਤਿਨਾ ਰਾਸਿ ਹੋਇ ਸਤਿਗੁਰ ਤੇ ਸੋਝੀ ਪਾਇ॥
ਸਭੁ ਕਿਛੁ ਤਿਸ ਤੇ ਹੋਇਆ ਜਿਉ ਤਿਸੈ ਦੀ ਰਜਾਇ॥੨੪॥

*(ਸਲੋਕ ਮ:੪, ੧੪੨੩-੧੭)*

(ਚ) ਗਾਵਹਿ ਰਾਗ ਭਾਤਿ ਬਹੁ ਬੋਲਹਿ ਇਹੁ ਮਨੂਆ ਖੇਲੈ ਖੇਲ॥
ਜੋਵਹਿ ਕੂਪ ਸਿੰਚਨ ਕਉ ਬਸੁਧਾ ਉਠਿ ਬੈਲ ਗਏ ਚਰਿ ਬੇਲ॥੨॥

*(ਆਸਾ ਮ:੪, ੩੬੮-੩)*

(ਛ) ਕਥਾ ਕੀਰਤਨੁ ਰਾਗ ਨਾਦ ਧੁਨਿ ਇਹੁ ਬਨਿਓ ਸੁਆਉ॥
ਨਾਨਕ ਪ੍ਰਭ ਸੁਪ੍ਰਸੰਨ ਭਏ ਬਾਂਛਤ ਫਲ ਪਾਉ॥੨॥

*(ਬਿਲਾਵਲੁ ਮ:੫, ੮੧੮-੮)*

(ਜ) ਰਾਗ ਏਕ ਸੰਗਿ ਪੰਚ ਬਰੰਗਨ ॥ਸੰਗਿ ਅਲਾਪਹਿ ਆਠਉ ਨੰਦਨ॥
ਪ੍ਰਥਮ ਰਾਗ ਭੈਰਉ ਵੈ ਕਰਹੀ॥ ਪੰਚ ਰਾਗਨੀ ਸੰਗਿ ਉਚਰਹੀ॥

(ਪੜ੍ਹੋ ਹੋਰ ਅੱਗੇ)

*(ਰਾਗ ਮਾਲਾ, ੧੪੨੯-੧੯)*

(ਝ) ਕੇਦਾਰਾ ਰਾਗਾ ਵਿਚਿ ਜਾਣੀਐ ਭਾਈ ਸਬਦੇ ਕਰੇ ਪਿਆਰੁ॥
ਸਤਸੰਗਤਿ ਸਿਉ ਮਿਲਦੋ ਰਹੈ ਸਚੇ ਧਰੇ ਪਿਆਰੁ॥
ਵਿਚਹੁ ਮਲੁ ਕਟੇ ਆਪਣੀ ਕੁਲਾ ਕਾ ਕਰੇ ਉਧਾਰੁ॥
ਗੁਣਾ ਕੀ ਰਾਸਿ ਸੰਗ੍ਰਹੈ ਅਵਗਣ ਕਢੈ ਵਿਡਾਰਿ॥
ਨਾਨਕ ਮਿਲਿਆ ਸੋ ਜਾਣੀਐ ਗੁਰੂ ਨ ਛੋਡੈ ਆਪਣਾ ਦੂਜੈ ਨ ਧਰੇ ਪਿਆਰੁ॥੧॥

*(ਮਾਰੂ ਵਾਰ ਮ:੩, ੧੦੮੭-੬)*

(ਞ) ਵਾਦੁ ਪੜੈ ਰਾਗੀ ਜਗੁ ਭੀਜੈ॥ ਤ੍ਰੈ ਗੁਣ ਬਿਖਿਆ ਜਨਮਿ ਮਰੀਜੈ॥
ਰਾਮ ਨਾਮ ਬਿਨੁ ਦੂਖੁ ਸਹੀਜੈ॥੨॥

*(ਰਾਮਕਲੀ ਮ:੧, ੯੦੫-੬)*

(ਟ) ਮਲਾਰੁ ਸੀਤਲ ਰਾਗੁ ਹੈ ਹਰਿ ਧਿਆਇਐ ਸਾਂਤਿ ਹੋਇ॥
ਹਰਿ ਜੀਉ ਅਪਣੀ ਕ੍ਰਿਪਾ ਕਰੇ ਤਾਂ ਵਰਤੈ ਸਭ ਲੋਇ॥
ਵੁਠੈ ਜੀਆ ਜੁਗਤਿ ਹੋਇ ਧਰਣੀ ਨੋ ਸੀਗਾਰੁ ਹੋਇ॥
ਨਾਨਕ ਇਹੁ ਜਗਤੁ ਸਭੁ ਜਲੁ ਹੈ ਜਲ ਹੀ ਤੇ ਸਭ ਕੋਇ॥
ਗੁਰ ਪਰਸਾਦੀ ਕੋ ਵਿਰਲਾ ਬੂਝੈ ਸੋ ਜਨੁ ਮੁਕਤੁ ਸਦਾ ਹੋਇ॥੨॥

*(ਮਲਾਰ ਵਾਰ ਮ:੩, ੧੨੮੩-੪)*

(ਠ) ਘਰ ਮਹਿ ਘਰੁ ਦੇਖਾਇ ਦੇਇ ਸੋ ਸਤਿਗੁਰੁ ਪੁਰਖੁ ਸੁਜਾਣੁ॥
ਪੰਚ ਸਬਦ ਧੁਨਿਕਾਰ ਧੁਨਿ ਤਹ ਬਾਜੈ ਸਬਦੁ ਨੀਸਾਣੁ॥
ਦੀਪ ਲੋਅ ਪਾਤਾਲ ਤਹ ਖੰਡ ਮੰਡਲ ਹੈਰਾਨੁ॥
ਤਾਰ ਘੋਰ ਬਾਜਿੰਤ੍ਰ ਤਹ ਸਾਚਿ ਤਖਤਿ ਸੁਲਤਾਨੁ॥
ਸੁਖਮਨ ਕੈ ਘਰਿ ਰਾਗੁ ਸੁਨਿ ਸੁੰਨਿ ਮੰਡਲਿ ਲਿਵ ਲਾਇ॥

ਅਕਥ ਕਥਾ ਬੀਚਾਰੀਐ ਮਨਸਾ ਮਨਹਿ ਸਮਾਇ॥
ਉਲਟਿ ਕਮਲੁ ਅੰਮ੍ਰਿਤਿ ਭਰਿਆ ਇਹੁ ਮਨੁ ਕਤਹੁ ਨ ਜਾਇ॥
ਅਜਪਾ ਜਾਪੁ ਨ ਵੀਸਰੈ ਆਦਿ ਜੁਗਾਦਿ ਸਮਾਇ॥
ਸਭਿ ਸਖੀਆ ਪੰਚੇ ਮਿਲੇ ਗੁਰਮੁਖਿ ਨਿਜ ਘਰਿ ਵਾਸੁ॥
ਸਬਦੁ ਖੋਜਿ ਇਹੁ ਘਰੁ ਲਹੈ ਨਾਨਕੁ ਤਾ ਕਾ ਦਾਸੁ॥੧॥

*(ਮਲਾਰ ਵਾਰ ਮ:੧, ੧੨੯੧-੧)*

(ਤ) ਗੁਰ ਕੈ ਸਬਦਿ ਅਰਾਧੀਐ ਨਾਮਿ ਰੰਗਿ ਬੈਰਾਗੁ॥
ਜੀਤੇ ਪੰਚ ਬੈਰਾਈਆ ਨਾਨਕ ਸਫਲ ਮਾਰੂ ਇਹੁ ਰਾਗੁ॥੩॥

*(ਸਲੋਕ ਮ:੫, ੧੪੨੫-੪)*

## ਰਾਜ ਸਭਾ ਅਤੇ ਰਾਜਾ (੨੦੮੪)

ਹਕੂਮਤ ਕਰਨ ਵਾਲੀ ਟੋਲੀ ਅਤੇ ਹਕੂਮਤ ਦਾ ਸਿਰਮੌਰ। ਰਾਜਾ ਦਾ ਅਰਥ ਜੋ ਰੱਜਿਆ ਹੋਇਆ ਹੈ। ਜਿਸ ਨੂੰ ਕਿਸੇ ਪ੍ਰਕਾਰ ਦੀ ਭੁਖ ਨਹੀਂ ਸਤਾਉਂਦੀ । ਰਾਜੇ ਜਨਕ ਜੈਸਾ ਜੋ ਮਾਇਆ ਵਿਚ ਉਦਾਸ ਰਹਿੰਦਾ ਹੈ। ਜੋ ਪਰਜਾ ਦੇ ਮਾਲ ਦੀ ਈਮਾਨਦਾਰੀ ਨਾਲ ਵਰਤੋਂ ਕਰਦਾ ਹੈ। ਜੋ ਅਮਾਨਤ ਵਿਚ ਖ਼ਿਆਨਤ ਨਹੀ ਕਰਦਾ ਹੈ। ਰਾਜ ਸਭਾ ਭੀ ਉਕਤ ਗੁਣਾ ਦੀ ਧਰਣੀ ਚਾਹੀਦੀ ਹੈ। ਜੇਕਰ ਐਸਾ ਨਹੀ ਹੈ ਤਦ ਰਾਜ ਸਭਾ ਅਤੇ ਰਾਜਾ ਦੋਨੋ ਹੀ ਪਰਲੋਕ ਦੇ ਬੱਜਰ ਗੁਨਹਗਾਰ ਹਨ। ਦਰਗਹ ਵਿਚ ਢੋਈ ਨਹੀ ਮਿਲੇਗੀ । ਹੋਰ ਜਾਣਕਾਰੀ ਵਾਸਤੇ ਦੇਖੋ, "ਹਕੂਮਤ"।

(ੳ) ਜਿਨਿ ਸੇਵਿਆ ਪ੍ਰਭੁ ਆਪਣਾ ਸੋਈ ਰਾਜ ਨਰਿੰਦੁ॥੨॥

*(ਸਿਰੀ ਮ:੫, ੪੯-੧)*

(ਅ) ਕਟੀਐ ਤੇਰਾ ਅਹੰ ਰੋਗੁ॥ ਤੂੰ ਗੁਰ ਪ੍ਰਸਾਦਿ ਕਰਿ ਰਾਜ ਜੋਗੁ॥੧॥

*(ਗਉੜੀ ਮ:੫, ੨੧੧-੧੭)*

(ੲ) ਤਾਹੂ ਸੰਗਿ ਨ ਧਨੁ ਚਲੈ ਗ੍ਰਿਹ ਜੋਬਨ ਨਹ ਰਾਜ॥
ਸੰਤਸੰਗਿ ਸਿਮਰਤ ਰਹਹੁ ਇਹੈ ਤੁਹਾਰੈ ਕਾਜ॥

*(ਗਉੜੀ ਬਾਵਨ ਅਖਰੀ ਮ:੫, ੨੫੭-੨)*

(ਸ) ਜਿਸ ਕੈ ਅੰਤਰਿ ਰਾਜ ਅਭਿਮਾਨੁ॥ ਸੋ ਨਰਕਪਾਤੀ ਹੋਵਤ ਸੁਆਨੁ॥

*(ਗਉੜੀ ਸੁਖਮਨੀ ਮ:੫, ੨੭੮-੬)*

(ਹ) ਸੰਤ ਕਾ ਨਿੰਦਕੁ ਰਾਜ ਤੇ ਹੀਨੁ॥ ਸੰਤ ਕਾ ਨਿੰਦਕੁ ਦੁਖੀਆ ਅਰੁ ਦੀਨੁ॥

*(ਗਉੜੀ ਸੁਖਮਨੀ ਮ:੫, ੨੮੦-੨)*

(ਕ) ਰਾਜ ਮਹਿ ਰਾਜੁ ਜੋਗ ਮਹਿ ਜੋਗੀ॥ ਤਪ ਮਹਿ ਤਪੀਸਰੁ ਗ੍ਰਿਹਸਤ ਮਹਿ ਭੋਗੀ॥

*(ਗਉੜੀ ਸੁਖਮਨੀ ਮ:੫, ੨੮੪-੩)*

(ਖ) ਰਾਜ ਰੰਗ ਮਾਇਆ ਬਿਸਥਾਰ॥ ਇਨ ਤੇ ਕਹਹੁ ਕਵਨ ਛੁਟਕਾਰ॥
ਅਸੁ ਹਸਤੀ ਰਥ ਅਸਵਾਰੀ॥ ਝੂਠਾ ਡੰਫੁ ਝੂਠੁ ਪਾਸਾਰੀ॥
ਜਿਨਿ ਦੀਏ ਤਿਸੁ ਬੁਝੈ ਨ ਬਿਗਾਨਾ॥ ਨਾਮੁ ਬਿਸਾਰਿ ਨਾਨਕ ਪਛੁਤਾਨਾ॥੫॥

*(ਗਉੜੀ ਸੁਖਮਨੀ ਮ:੫, ੨੮੮-੧੬)*

(ਗ) ਸੋਭਾ ਰਾਜ ਬਿਭੈ ਬਡਿਆਈ॥ ਅੰਤਿ ਨ ਕਾਹੂ ਸੰਗ ਸਹਾਈ॥੨॥

*(ਧਨਾਸਰੀ ਕਬੀਰ, ੬੯੨-੯)*

(ਘ) ਨਚ ਰਾਜ ਸੁਖ ਮਿਸਟੰ ਨਚ ਭੋਗ ਰਸ ਮਿਸਟੰ ਨਚ ਮਿਸਟੰ ਸੁਖ ਮਾਇਆ॥
ਮਿਸਟੰ ਸਾਧਸੰਗਿ ਹਰਿ ਨਾਨਕ ਦਾਸ ਮਿਸਟੰ ਪ੍ਰਭ ਦਰਸਨੰ॥੧॥

*(ਜੈਤਸਰੀ ਵਾਰ ਮ:੫, ੭੦੮-੭)*

(ਙ) ਸੰਤ ਕੈ ਊਪਰਿ ਦੇਇ ਪ੍ਰਭੁ ਹਾਥ॥ ਸੰਤ ਕੈ ਸੰਗਿ ਬਸੈ ਦਿਨੁ ਰਾਤਿ॥
ਸਾਸਿ ਸਾਸਿ ਸੰਤਹ ਪ੍ਰਤਿਪਾਲਿ॥ ਸੰਤ ਕਾ ਦੋਖੀ ਰਾਜ ਤੇ ਟਾਲਿ॥੨॥

*(ਗੋਂਡ ਮ:੫, ੮੬੭-੧੫)*

(ਚ) ਗ੍ਰਿਹ ਰਾਜ ਮਹਿ ਨਰਕੁ ਉਦਾਸ ਕਰੋਧਾ॥ ਬਹੁ ਬਿਧਿ ਬੇਦ ਪਾਠ ਸਭਿ ਸੋਧਾ॥
ਦੇਹੀ ਮਹਿ ਜੋ ਰਹੈ ਅਲਿਪਤਾ ਤਿਸੁ ਜਨ ਕੀ ਪੂਰਨ ਘਾਲੀਐ॥੨॥

*(ਮਾਰੂ ਮ:੫, ੧੦੧੯-੯)*

(ਛ) ਸਤਿਗੁਰਿ ਖੇਮਾ ਤਾਣਿਆ ਜੁਗ ਜੂਥ ਸਮਾਣੇ॥ ਅਨਭਉ ਨੇਜਾ ਨਾਮੁ ਟੇਕ ਜਿਤੁ ਭਗਤ ਅਘਾਣੇ॥
ਗੁਰੁ ਨਾਨਕੁ ਅੰਗਦੁ ਅਮਰੁ ਭਗਤ ਹਰਿ ਸੰਗਿ ਸਮਾਣੇ॥
ਇਹੁ ਰਾਜ ਜੋਗ ਗੁਰ ਰਾਮਦਾਸ ਤੁਮ੍ ਹੂ ਰਸੁ ਜਾਣੇ॥੧੨॥

*(ਸਵਈਏ ਮ:੪ ਕੇ, ਕਲ੍ਯ, ੧੩੯੮-੬)*

(ਜ) ਗੁਰ ਰਾਮਦਾਸ ਤਨੁ ਸਰਬ ਮੈ ਸਹਜਿ ਚੰਦੋਆ ਤਾਣਿਅਉ॥
ਗੁਰ ਅਰਜੁਨ ਕਲੁਚਰੈ ਤੈ ਰਾਜ ਜੋਗ ਰਸੁ ਜਾਣਿਅਉ॥੭॥

*(ਸਵਈਏ ਮ:੫ ਕੇ, ਕਲ੍ਯ, ੧੪੦੭-੧੯)*

(ਝ) ਗੁਰ ਪਰਚੈ ਪਰਵਾਣੁ ਰਾਜ ਮਹਿ ਜੋਗੁ ਕਮਾਯਉ॥
ਧੰਨਿ ਧੰਨਿ ਗੁਰੁ ਧੰਨਿ ਅਭਰ ਸਰ ਸੁਭਰ ਭਰਾਯਉ॥

*(ਸਵਈਏ ਮ:੫ ਕੇ, ਕਲ੍ਯ, ੧੪੦੮-੭)*

(ਞ) ਰਾਜੰ ਤ ਮਾਨੰ ਅਭਿਮਾਨੰ ਤ ਹੀਨੰ॥ ਪ੍ਰਵਿਰਤਿ ਮਾਰਗੰ ਵਰਤੰਤਿ ਬਿਨਾਸਨੰ॥
ਗੋਬਿੰਦ ਭਜਨ ਸਾਧ ਸੰਗੇਣ ਅਸਥਿਰੰ ਨਾਨਕ ਭਗਵੰਤ ਭਜਨਾਸਨੰ॥੧੨॥

*(ਸਲੋਕ ਸਹਸਕ੍ਰਿਤੀ ਮ:੫, ੧੩੫੫-੧)*

(ਟ) ਪੰਚਾਲੀ ਕਉ ਰਾਜ ਸਭਾ ਮਹਿ ਰਾਮ ਨਾਮ ਸੁਧਿ ਆਈ॥
ਤਾ ਕੋ ਦੂਖੁ ਹਰਿਓ ਕਰੁਣਾ ਮੈ ਅਪਨੀ ਪੈਜ ਬਢਾਈ॥੧॥

*(ਮਾਰੂ ਮ:੯, ੧੦੦੮-੬)*

(ਠ) ਖਿਨ ਮਹਿ ਥਾਪਿ ਨਿਵਾਜੇ ਠਾਕੁਰ ਨੀਚ ਕੀਟ ਤੇ ਕਰਹਿ ਰਾਜੰਗਾ॥੧॥

*(ਬਿਲਾਵਲੁ ਮ:੫, ੮੨੪-੧੦)*

(ਡ) ਤਖਤੁ ਸਭਾ ਮੰਡਨ ਦੋਲੀਚੇ॥ ਸਗਲ ਮੇਵੇ ਸੁੰਦਰ ਬਾਗੀਚੇ॥
ਆਖੇੜ ਬਿਰਤਿ ਰਾਜਨ ਕੀ ਲੀਲਾ॥ ਮਨੁ ਨ ਸੁਹੇਲਾ ਪਰਪੰਚੁ ਹੀਲਾ॥੩॥

*(ਗਉੜੀ ਗੁਆਰੇਰੀ ਮ:੫, ੧੭੯-੧੬)*

(ਢ) ਮੈ ਨਾਹੀ ਪ੍ਰਭ ਸਭੁ ਕਿਛੁ ਤੇਰਾ॥
ਈਘੈ ਨਿਰਗੁਨ ਊਘੈ ਸਰਗੁਨ ਕੇਲ ਕਰਤ ਬਿਚਿ ਸੁਆਮੀ ਮੇਰਾ॥੧॥ਰਹਾਉ॥
ਨਗਰ ਮਹਿ ਆਪਿ ਬਾਹਰਿ ਫੁਨਿ ਆਪਨ ਪ੍ਰਭ ਮੇਰੇ ਕੋ ਸਗਲ ਬਸੇਰਾ॥
ਆਪੇ ਹੀ ਰਾਜਨੁ ਆਪੇ ਹੀ ਰਾਇਆ ਕਹ ਕਹ ਠਾਕੁਰੁ ਕਹ ਕਹ ਚੇਰਾ॥੧॥

*(ਬਿਲਾਵਲੁ ਮ:੫, ੮੨੭-੧੬)*

(ਣ) ਆਪੇ ਰਾਜਨੁ ਆਪੇ ਲੋਗਾ॥ ਆਪਿ ਨਿਰਬਾਣੀ ਆਪੇ ਭੋਗਾ॥
ਆਪੇ ਤਖਤਿ ਬਹੈ ਸਚੁ ਨਿਆਈ ਸਭ ਚੂਕੀ ਕੂਕ ਪੁਕਾਰਿਆ ਜੀਉ॥੩॥

*(ਮਾਝ ਮ:੫, ੯੭-੧੨)*

(ਤ) ਅਨਿਕ ਲੀਲਾ ਰਾਜ ਰਸ ਰੂਪੰ ਛਤ੍ਰ ਚਮਰ ਤਖਤ ਆਸਨੰ॥
ਰਚੰਤਿ ਮੂੜ ਅਗਿਆਨ ਅੰਧਹ ਨਾਨਕ ਸੁਪਨ ਮਨੋਰਥ ਮਾਇਆ॥੧॥

*(ਜੈਤਸਰੀ ਵਾਰ ਮ:੫, ੭੦੭-੧੩)*

(ਥ) ਸਗਲ ਸ੍ਰਿਸਟਿ ਕੋ ਰਾਜਾ ਦੁਖੀਆ॥ ਹਰਿ ਕਾ ਨਾਮੁ ਜਪਤ ਹੋਇ ਸੁਖੀਆ॥

*(ਗਉੜੀ ਸੁਖਮਨੀ ਮ:੫, ੨੬੪-੪)*

(ਦ) ਖਿਨ ਮਹਿ ਥਾਪਿ ਉਥਾਪਨਹਾਰਾ ਕੀਮਤਿ ਜਾਇ ਨ ਕਰੀ॥
ਰਾਜਾ ਰੰਕੁ ਕਰੈ ਖਿਨ ਭੀਤਰਿ ਨੀਚਹ ਜੋਤਿ ਧਰੀ॥੧॥

*(ਗੂਜਰੀ ਮ:੫, ੪੯੯-੧੩)*

(ਧ) ਧਨਵੰਤਾ ਅਰੁ ਨਿਰਧਨ ਮਨਈ ਤਾ ਕੀ ਕਛੂ ਨ ਕਾਨੀ ਰੇ॥
ਰਾਜਾ ਪਰਜਾ ਸਮ ਕਰਿ ਮਾਰੈ ਐਸੋ ਕਾਲੁ ਬਡਾਨੀ ਰੇ॥੨॥

*(ਬਿਲਾਵਲੁ ਕਬੀਰ, ੮੫੫-੯)*

(ਨ) ਕਾਇਆ ਨਗਰੀ ਇਹੁ ਮਨੁ ਰਾਜਾ ਪੰਚ ਵਸਹਿ ਵੀਚਾਰੀ॥੯॥
ਸਬਦਿ ਰਵੈ ਆਸਣਿ ਘਰਿ ਰਾਜਾ ਅਦਲੁ ਕਰੇ ਗੁਣਕਾਰੀ॥੧੦॥

*(ਰਾਮਕਲੀ ਮ:੧, ੯੦੨-੧੮)*

(ਪ) ਇਕਿ ਬੈਸਾਇ ਰਖੇ ਗ੍ਰਿਹ ਅੰਤਰਿ॥ ਇਕਿ ਪਠਾਏ ਦੇਸ ਦਿਸੰਤਰਿ॥
ਇਕ ਹੀ ਕਉ ਘਾਸੁ ਇਕ ਹੀ ਕਉ ਰਾਜਾ ਇਨ ਮਹਿ ਕਹੀਐ ਕਿਆ ਕੂੜਾ॥੫॥

*(ਮਾਰੂ ਮ:੫, ਸੋਲਹੇ, ੧੦੮੧-੯)*

(ਫ) ਜਿਸੁ ਨਾਮੁ ਰਿਦੈ ਸੋਈ ਵਡ ਰਾਜਾ॥ ਜਿਸੁ ਨਾਮੁ ਰਿਦੈ ਤਿਸੁ ਪੂਰੇ ਕਾਜਾ॥
ਜਿਸੁ ਨਾਮੁ ਰਿਦੈ ਤਿਨਿ ਕੋਟਿ ਧਨ ਪਾਏ॥ ਨਾਮ ਬਿਨਾ ਜਨਮੁ ਬਿਰਥਾ ਜਾਏ॥੧॥

*(ਭੈਰਉ ਮ:੫, ੧੧੫੫-੧੭)*

(ਬ) ਕਬ ਹੀ ਰਾਜਾ ਕਬ ਮੰਗਨਹਾਰੁ॥ ਦੂਖ ਸੂਖ ਬਾਧੌ ਸੰਸਾਰ॥
ਮਨ ਉਧਰਣ ਕਾ ਸਾਜੁ ਨਾਹਿ॥ ਪਾਪ ਬੰਧਨ ਨਿਤ ਪਉਤ ਜਾਹਿ॥੪॥

*(ਬਸੰਤੁ ਮ:੫, ੧੧੯੨-੧੮)*

(ਭ) ਜੋ ਸੁਖੁ ਪ੍ਰਭ ਗੋਬਿੰਦ ਕੀ ਸੇਵਾ ਸੋ ਸੁਖੁ ਰਾਜਿ ਨ ਲਹੀਐ॥੧॥ਰਹਾਉ॥

*(ਗਉੜੀ ਕਬੀਰ, ੩੩੬-੮)*

(ਮ) ਜੇ ਲਖ ਇਸਤਰੀਆ ਭੋਗ ਕਰਹਿ ਨਵ ਖੰਡ ਰਾਜੁ ਕਮਾਹਿ॥
ਬਿਨੁ ਸਤਗੁਰ ਸੁਖੁ ਨ ਪਾਵਈ ਫਿਰਿ ਫਿਰਿ ਜੋਨੀ ਪਾਹਿ॥੩॥

*(ਸਿਰੀ ਮ:੩, ੨੬-੧੬)*

(ਯ) ਜੇ ਕੋ ਹੋਵੈ ਦੁਬਲਾ ਨੰਗ ਭੁਖ ਕੀ ਪੀਰ॥ ਦਮੜਾ ਪਲੈ ਨਾ ਪਵੈ ਨਾ ਕੋ ਦੇਵੈ ਧੀਰ॥
ਸੁਆਰਥੁ ਸੁਆਉ ਨ ਕੋ ਕਰੇ ਨਾ ਕਿਛੁ ਹੋਵੈ ਕਾਜੁ॥
ਚਿਤਿ ਆਵੈ ਓਸੁ ਪਾਰਬ੍ਰਹਮੁ ਤਾ ਨਿਹਚਲੁ ਹੋਵੈ ਰਾਜੁ॥੨॥

*(ਸਿਰੀ ਮ:੫, ੭੦-੯)*

(ਰ) ਆਪੇ ਤੰਤੁ ਪਰਮ ਤੰਤੁ ਸਭੁ ਆਪੇ ਆਪੇ ਠਾਕੁਰੁ ਦਾਸੁ ਭਇਆ॥
ਆਪੇ ਦਸ ਅਠ ਵਰਨ ਉਪਾਇਅਨੁ ਆਪਿ ਬ੍ਰਹਮੁ ਆਪਿ ਰਾਜੁ ਲਇਆ॥
ਆਪੇ ਮਾਰੇ ਆਪੇ ਛੋਡੈ ਆਪੇ ਬਖਸੇ ਕਰੇ ਦਇਆ॥

*(ਬਿਹਾਗੜਾ ਵਾਰ ਮ:੪, ੫੫੩-੧੬)*

(ਲ) ਜਿਨਿ ਤੁਮ ਭੇਜੇ ਤਿਨਹਿ ਬੁਲਾਏ ਸੁਖ ਸਹਜ ਸੇਤੀ ਘਰਿ ਆਉ॥
ਅਨਦ ਮੰਗਲ ਗੁਨ ਗਾਉ ਸਹਜ ਧੁਨਿ ਨਿਹਚਲ ਰਾਜੁ ਕਮਾਉ॥੧॥

*(ਧਨਾਸਰੀ ਮ:੫, ੬੭੮-੨)*

(ਵ) ਬਿਨੁ ਸਿਮਰਨ ਜੋ ਜੀਵਨੁ ਬਲਨਾ ਸਰਪ ਜੈਸੇ ਅਰਜਾਰੀ॥
ਨਵ ਖੰਡਨ ਕੋ ਰਾਜੁ ਕਮਾਵੈ ਅੰਤਿ ਚਲੈਗੋ ਹਾਰੀ॥੧॥

*(ਟੋਡੀ ਮ:੫, ੭੧੨-੧)*

(ੜ) ਨਾਉ ਕਰਤਾ ਕਾਦਰੁ ਕਰੇ ਕਿਉ ਬੋਲੁ ਹੋਵੈ ਜੋਖੀਵਦੈ॥
ਦੇ ਗੁਨਾ ਸਤਿ ਭੈਣ ਭਰਾਵ ਹੈ ਪਾਰੰਗਤਿ ਦਾਨੁ ਪੜੀਵਦੈ॥
ਨਾਨਕਿ ਰਾਜੁ ਚਲਾਇਆ ਸਚੁ ਕੋਟੁ ਸਤਾਣੀ ਨੀਵ ਦੈ॥
ਲਹਣੇ ਧਰਿਓਨੁ ਛਤੁ ਸਿਰਿ ਕਰਿ ਸਿਫਤੀ ਅੰਮ੍ਰਿਤੁ ਪੀਵਦੈ॥

*(ਰਾਮਕਲੀ ਵਾਰ ਬਲਵੰਡਿ, ੯੬੬-੧੫)*

(ੳੳ) ਸਤਿਗੁਰੂ ਪਰਤਖਿ ਹੋਦੈ ਬਹਿ ਰਾਜੁ ਆਪਿ ਟਿਕਾਇਆ॥
ਸਭਿ ਸਿਖ ਬੰਧਪ ਪੁਤ ਭਾਈ ਰਾਮਦਾਸ ਪੈਰੀ ਪਾਇਆ॥੪॥

*(ਰਾਮਕਲੀ ਸਦੁ, ੯੨੩-੧੪)*

(ੳਅ) ਕਿਰਤ ਸੰਜੋਗੀ ਦੈਤਿ ਰਾਜੁ ਚਲਾਇਆ॥ ਹਰਿ ਨ ਬੂਝੈ ਤਿਨਿ ਆਪਿ ਭੁਲਾਇਆ॥
ਪੁਤ੍ਰ ਪ੍ਰਹਲਾਦ ਸਿਉ ਵਾਦੁ ਰਚਾਇਆ॥ ਅੰਧਾ ਨ ਬੂਝੈ ਕਾਲੁ ਨੇੜੈ ਆਇਆ॥

*(ਭੈਰਉ ਮ:੩, ੧੧੫੪-੧੧)*

(ੳੲ) ਕਾਹੂ ਪਹਿ ਰਾਜੁ ਕਾਹੂ ਪਹਿ ਸੁਰਗਾ ਕੋਟਿ ਮਧੇ ਮੁਕਤਿ ਕਹਉ॥
ਕਹੁ ਨਾਨਕ ਨਾਮ ਰਸੁ ਪਾਈਐ ਸਾਧੂ ਚਰਨ ਗਹਉ॥੨॥

*(ਕਲਿਆਨੁ ਮ:੫, ੧੩੨੨-੧੧)*

(ੳਸ) ਜੇ ਦੇਹੈ ਦੁਖੁ ਲਾਈਐ ਪਾਪ ਗਰਹ ਦੁਇ ਰਾਹੁ॥

ਰਤੁ ਪੀਣੇ ਰਾਜੇ ਸਿਰੈ ਉਪਰਿ ਰਖੀਅਹਿ ਏਵੈ ਜਾਪੈ ਭਾਉ॥
ਭੀ ਤੂੰਹੈ ਸਾਲਾਹਣਾ ਆਖਣ ਲਹੈ ਨ ਚਾਉ॥੩॥

*(ਮਾਝ ਵਾਰ ਮ:੧, ੧੪੨-੩)*

(ੳਹ) ਜਾ ਤੁਧੁ ਭਾਵੈ ਤਾ ਹੋਵਹਿ ਰਾਜੇ ਰਸ ਕਸ ਬਹੁਤੁ ਕਮਾਵਹਿ॥

*(ਮਾਝ ਵਾਰ ਮ:੧, ੧੪੫-੨)*

(ੳਕ) ਪ੍ਰਭ ਕਉ ਸਿਮਰਹਿ ਸਿ ਬੇਮੁਹਤਾਜੇ॥ ਪ੍ਰਭ ਕਉ ਸਿਮਰਹਿ ਸਿ ਸਰਬ ਕੇ ਰਾਜੇ॥

*(ਗਉੜੀ ਸੁਖਮਨੀ ਮ:੫, ੨੬੩-੬)*

(ੳਖ) ਜੁਗਹ ਜੁਗਹ ਕੇ ਰਾਜੇ ਕੀਏ ਗਾਵਹਿ ਕਰਿ ਅਵਤਾਰੀ॥
ਤਿਨ ਭੀ ਅੰਤੁ ਨ ਪਾਇਆ ਤਾ ਕਾ ਕਿਆ ਕਰਿ ਆਖਿ ਵੀਚਾਰੀ॥੭॥

*(ਆਸਾ ਮ:੩, ੪੨੩-੬)*

(ੳਗ) ਬਾਜਾਰੀ ਬਾਜਾਰ ਮਹਿ ਆਇ ਕਢਹਿ ਬਾਜਾਰ॥
ਗਾਵਹਿ ਰਾਜੇ ਰਾਣੀਆ ਬੋਲਹਿ ਆਲ ਪਤਾਲ॥

*(ਆਸਾ ਵਾਰ ਮ:੧, ੪੬੪-੧੮)*

(ੳਘ) ਇਕਿ ਤੁਝ ਹੀ ਕੀਏ ਰਾਜੇ ਇਕਨਾ ਭਿਖ ਭਵਾਈਆ॥

*(ਵਡਹੰਸੁ ਮ:੧, ਛੰਤ, ੫੬੬-੧੨)*

(ੳਙ) ਦਸ ਅਉਤਾਰ ਰਾਜੇ ਹੋਇ ਵਰਤੇ ਮਹਾਦੇਵ ਅਉਧੂਤਾ॥
ਤਿਨ੍ ਭੀ ਅੰਤੁ ਨ ਪਾਇਓ ਤੇਰਾ ਲਾਇ ਥਕੇ ਬਿਭੂਤਾ॥੩॥

*(ਸੂਹੀ ਮ:੫, ੭੪੭-੧੨)*

(ੳਚ) ਰਾਜੇ ਰਾਇ ਰੰਕ ਨਹੀ ਰਹਣਾ ਆਇ ਜਾਇ ਜੁਗ ਚਾਰੇ॥

*(ਰਾਮਕਲੀ ਮ:੧, ਓਅੰਕਾਰੁ ੯੩੧-੫)*

(ੳਛ) ਹਉ ਬਲਿਹਾਰੀ ਸਾਚੇ ਨਾਵੈ॥ ਰਾਜੁ ਤੇਰਾ ਕਬਹੁ ਨ ਜਾਵੈ॥
ਰਾਜੋ ਤ ਤੇਰਾ ਸਦਾ ਨਿਹਚਲੁ ਏਹੁ ਕਬਹੁ ਨ ਜਾਵਏ॥

*(ਵਡਹੰਸੁ ਮ:੧, ਛੰਤ, ੫੬੬-੧੯)*

(ੳਜ) ਗੁਸਾਂਈ ਪਰਤਾਪੁ ਤੁਹਾਰੋ ਡੀਠਾ॥
ਕਰਨ ਕਰਾਵਨ ਉਪਾਇ ਸਮਾਵਨ ਸਗਲ ਛਤ੍ਰਪਤਿ ਬੀਠਾ॥੧॥ਰਹਾਉ॥
ਰਾਣਾ ਰਾਉ ਰਾਜ ਭਏ ਰੰਕਾ ਉਨਿ ਝੂਠੇ ਕਹਣੁ ਕਹਾਇਓ॥
ਹਮਰਾ ਰਾਜਨੁ ਸਦਾ ਸਲਾਮਤਿ ਤਾ ਕੋ ਸਗਲ ਘਟਾ ਜਸੁ ਗਾਇਓ॥੧॥
ਉਪਮਾ ਸੁਨਹੁ ਰਾਜਨ ਕੀ ਸੰਤਹੁ ਕਹਤ ਜੇਤ ਪਾਹੂਚਾ॥
ਬੇਸੁਮਾਰ ਵਡ ਸਾਹ ਦਾਤਾਰਾ ਊਚੇ ਹੀ ਤੇ ਊਚਾ॥੨॥
ਪਵਨਿ ਪਰੋਇਓ ਸਗਲ ਅਕਾਰਾ ਪਾਵਕ ਕਾਸਟ ਸੰਗੇ॥
ਨੀਰੁ ਧਰਣਿ ਕਰਿ ਰਾਖੇ ਏਕਤ ਕੋਇ ਨ ਕਿਸ ਹੀ ਸੰਗੇ॥੩॥
ਘਟਿ ਘਟਿ ਕਥਾ ਰਾਜਨ ਕੀ ਚਾਲੈ ਘਰਿ ਘਰਿ ਤੁਝਹਿ ਉਮਾਹਾ॥

ਜੀਅ ਜੰਤ ਸਭਿ ਪਾਛੈ ਕਰਿਆ ਪ੍ਰਥਮੇ ਰਿਜਕੁ ਸਮਾਹਾ॥੪॥
ਜੋ ਕਿਛੁ ਕਰਣਾ ਸੁ ਆਪੇ ਕਰਣਾ ਮਸਲਤਿ ਕਾਹੂ ਦੀਨ੍ਹੀ॥
ਅਨਿਕ ਜਤਨ ਕਰਿ ਕਰਹ ਦਿਖਾਏ ਸਾਚੀ ਸਾਖੀ ਚੀਨ੍ਹੀ॥੫॥
ਹਰਿ ਭਗਤਾ ਕਰਿ ਰਾਖੇ ਅਪਨੇ ਦੀਨੀ ਨਾਮੁ ਵਡਾਈ॥
ਜਿਨਿ ਜਿਨਿ ਕਰੀ ਅਵਗਿਆ ਜਨ ਕੀ ਤੇ ਤੈਂ ਦੀਏ ਰੁੜ੍ਹਾਈ॥੬॥
ਮੁਕਤਿ ਭਏ ਸਾਧਸੰਗਤਿ ਕਰਿ ਤਿਨ ਕੇ ਅਵਗਨ ਸਭਿ ਪਰਹਰਿਆ॥
ਤਿਨ ਕਉ ਦੇਖਿ ਭਏ ਕਿਰਪਾਲਾ ਤਿਨ ਭਵ ਸਾਗਰੁ ਤਰਿਆ॥੭॥
ਹਮ ਨਾਨ੍ਹੇ ਨੀਚ ਤੁਮ੍ਹੇ ਬਡ ਸਾਹਿਬ ਕੁਦਰਤਿ ਕਉਣ ਬੀਚਾਰਾ॥
ਮਨੁ ਤਨੁ ਸੀਤਲੁ ਗੁਰ ਦਰਸ ਦੇਖੇ ਨਾਨਕ ਨਾਮੁ ਅਧਾਰਾ॥੮॥

*(ਹਕੂਮਤ ਦਾ ਬੁਨਿਆਦੀ ਢਾਂਚਾ ਬਣਾਉਣ ਵਾਸਤੇ ਇਹ ਸ਼ਬਦ ਸਹਾਇਕ ਹੋ ਸਕਦਾ ਹੈ)*

*(ਸਾਰਗ ਮ:੫, ੧੨੩੫-੮)*

## ਰਾਂਡ ਅਤੇ ਰੰਡੇਪਾ (੨੦੮੫)

ਉਹ ਇਸਤ੍ਰੀ ਜਿਸ ਦਾ ਪਤੀ ਮਰ ਗਿਆ ਹੋਵੇ, ਵਿਧਵਾ, ਪੇਸ਼ਾ ਕਰਨ ਵਾਲੀ ਔਰਤ, ਵੇਸਵਾ, ਕੰਜਰੀ, ਰੰਡੇਪਾ : ਰੰਡੀ ਹੋਣ ਦਾ ਭਾਵ, ਵਿਧਵਾਪਣ। ਹੋਰ ਜਾਣਕਾਰੀ ਵਾਸਤੇ ਦੇਖੋ, "ਸੋਹਾਗਣਿ ਦੋਹਾਗਣਿ", "ਦੁਹਾਗਣਿ"।

(ੳ) ਹਰਿ ਨਾਰਿ ਸੁਹਾਗਣੇ ਸਭਿ ਰੰਗ ਮਾਣੇ॥ ਰਾਂਡ ਨ ਬੈਸਈ ਪ੍ਰਭ ਪੁਰਖ ਚਿਰਾਣੇ॥

*(ਬਿਹਾਗੜਾ ਮ:੫, ਛੰਤ, ੫੪੪-੧੨)*

(ਅ) ਜਿਨੀ ਆਪਣਾ ਕੰਤੁ ਪਛਾਣਿਆ ਹਉ ਤਿਨ ਪੂਛਉ ਸੰਤਾ ਜਾਏ॥
ਆਪੁ ਛੋਡਿ ਸੇਵਾ ਕਰੀ ਪਿਰੁ ਸਚੜਾ ਮਿਲੈ ਸਹਜਿ ਸੁਭਾਏ॥
ਪਿਰੁ ਸਚਾ ਮਿਲੈ ਆਏ ਸਾਚੁ ਕਮਾਏ ਸਾਚਿ ਸਬਦਿ ਧਨ ਰਾਤੀ॥
ਕਦੇ ਨ ਰਾਂਡ ਸਦਾ ਸੋਹਾਗਣਿ ਅੰਤਰਿ ਸਹਜ ਸਮਾਧੀ॥
ਪਿਰੁ ਰਹਿਆ ਭਰਪੂਰੇ ਵੇਖੁ ਹਦੂਰੇ ਰੰਗੁ ਮਾਣੇ ਸਹਜਿ ਸੁਭਾਏ॥
ਜਿਨੀ ਆਪਣਾ ਕੰਤੁ ਪਛਾਣਿਆ ਹਉ ਤਿਨ ਪੂਛਉ ਸੰਤਾ ਜਾਏ॥੩॥

*(ਵਡਹੰਸੁ ਮ:੩, ੫੮੨-੧੯)*

(ੲ) ਹਰਿ ਕੀ ਨਾਰਿ ਸੁ ਸਰਬ ਸੁਹਾਗਣਿ ਰਾਂਡ ਨ ਮੈਲੈ ਵੇਸੇ॥
ਨਾਨਕ ਮੈ ਵਰੁ ਸਾਚਾ ਭਾਵੈ ਜੁਗਿ ਜੁਗਿ ਪ੍ਰੀਤਮ ਤੈਸੇ॥੨॥

*(ਸੂਹੀ ਮ:੧, ਛੰਤ, ੭੬੩-੧੬)*

(ਸ) ਭਰਿ ਜੋਬਨਿ ਮੈ ਮਤ ਪੇਈਅੜੈ ਘਰਿ ਪਾਹੁਣੀ ਬਲਿ ਰਾਮ ਜੀਉ॥
ਮੈਲੀ ਅਵਗਣਿ ਚਿਤਿ ਬਿਨੁ ਗੁਰ ਗੁਣ ਨ ਸਮਾਵਨੀ ਬਲਿ ਰਾਮ ਜੀਉ॥
ਗੁਣ ਸਾਰ ਨ ਜਾਣੀ ਭਰਮਿ ਭੁਲਾਣੀ ਜੋਬਨੁ ਬਾਦਿ ਗਵਾਇਆ॥
ਵਰੁ ਘਰੁ ਦਰੁ ਦਰਸਨੁ ਨਹੀ ਜਾਤਾ ਪਿਰ ਕਾ ਸਹਜੁ ਨ ਭਾਇਆ॥
ਸਤਿਗੁਰ ਪੂਛਿ ਨ ਮਾਰਗਿ ਚਾਲੀ ਸੂਤੀ ਰੈਣਿ ਵਿਹਾਣੀ॥
ਨਾਨਕ ਬਾਲਤਣਿ ਰਾਡੇਪਾ ਬਿਨੁ ਪਿਰ ਧਨ ਕੁਮਲਾਣੀ॥੧॥

*(ਸੂਹੀ ਮ:੧, ਛੰਤ, ੭੬੩-੯)*

(ਹ) ਸੋ ਪਿਰੁ ਸਚਾ ਸਦ ਹੀ ਸਾਚਾ ਹੈ ਨਾ ਓਹੁ ਮਰੈ ਨ ਜਾਏ॥
ਭੂਲੀ ਫਿਰੈ ਧਨ ਇਆਣੀਆ ਰੰਡ ਬੈਠੀ ਦੂਜੈ ਭਾਏ॥
ਰੰਡ ਬੈਠੀ ਦੂਜੈ ਭਾਏ ਮਾਇਆ ਮੋਹਿ ਦੁਖੁ ਪਾਏ ਆਵ ਘਟੈ ਤਨੁ ਛੀਜੈ॥

*(ਵਡਹੰਸੁ ਮ:੩, ੫੮੩-੧੪)*

(ਕ) ਸਾ ਧਨ ਰੰਡ ਨ ਬੈਸਈ ਜੇ ਸਤਿਗੁਰ ਮਾਹਿ ਸਮਾਇ॥
ਪਿਰੁ ਰੀਸਾਲੂ ਨਉਤਨੋ ਸਾਚਉ ਮਰੈ ਨ ਜਾਇ॥ ਨਿਤ ਰਵੈ ਸੋਹਾਗਣੀ ਸਾਚੀ ਨਦਰਿ ਰਜਾਇ॥੪॥

*(ਸਿਰੀ ਮ:੧, ੫੪-੬)*

(ਖ) ਪ੍ਰਭੁ ਸਚੜਾ ਹਰਿ ਸਾਲਾਹੀਐ ਕਾਰਜੁ ਸਭੁ ਕਿਛੁ ਕਰਣੈ ਜੋਗੁ॥
ਸਾ ਧਨ ਰੰਡ ਨ ਕਬਹੂ ਬੈਸਈ ਨਾ ਕਦੇ ਹੋਵੈ ਸੋਗੁ॥

*(ਵਡਹੰਸੁ ਮ:੩, ੫੮੨-੧੩)*

## ਰਾਮ ਚੰਦੂ ਅਤੇ ਲਸਟਿਕਾ (੨੦੮੬)

ਸੂਰਜ ਬੰਸੀ ਮਹਾਰਾਜਾ ਦਸਰਥ ਦੇ ਵੱਡੇ ਪੁੱਤਰ ਦਾ ਨਾਂ। ਹਿੰਦੂਆਂ ਵਿਚ ਇਨ੍ਹਾਂ ਨੂੰ ਅਵਤਾਰ ਮੰਨਿਆ ਜਾਂਦਾ ਹੈ। ਰਾਮਚੰਦੂ ਦਾ ਰਾਜਦੰਡ ਜੋ ਪਰਜਾ ਦੇ ਸੁਧਾਰ ਵਾਸਤੇ ਦਿੱਤਾ ਜਾਂਦਾ ਸੀ ਨੂੰ 'ਲਸਟਿਕਾ' ਕਿਹਾ ਜਾਂਦਾ ਸੀ। ਕਈ ਥਾਂਈ ਰਾਮਚੰਦੂ ਸ਼ਬਦ ਵਾਹਿਗੁਰੂ ਵਾਸਤੇ ਭੀ ਵਰਤਿਆ ਗਿਆ ਹੈ।

(ੳ) ਮੇਰੀ ਜਾਤਿ ਕਮੀਨੀ ਪਾਂਤਿ ਕਮੀਨੀ ਓਛਾ ਜਨਮੁ ਹਮਾਰਾ॥
ਤੁਮ ਸਰਨਾਗਤਿ ਰਾਜਾ ਰਾਮ ਚੰਦ ਕਹਿ ਰਵਿਦਾਸ ਚਮਾਰਾ॥੫॥

*(ਸੋਰਠਿ ਰਵਿਦਾਸ, ੬੫੯-੬)*

(ਅ) ਹਰਿ ਹਰਿ ਹਰਿ ਆਰਾਧੀਐ ਹੋਈਐ ਆਰੋਗ॥
ਰਾਮਚੰਦ ਕੀ ਲਸਟਿਕਾ ਜਿਨਿ ਮਾਰਿਆ ਰੋਗੁ॥੧॥ਰਹਾਉ॥

*(ਬਿਲਾਵਲੁ ਮ:੫, ੮੧੭-੪)*

(ੲ) ਸ੍ਰੀ ਰਾਮਚੰਦ ਜਿਸੁ ਰੂਪੁ ਨ ਰੇਖਿਆ॥ ਬਨਵਾਲੀ ਚਕ੍ਰਪਾਣਿ ਦਰਸਿ ਅਨੂਪਿਆ॥
ਸਹਸ ਨੇਤ੍ਰ ਮੂਰਤਿ ਹੈ ਸਹਸਾ ਇਕੁ ਦਾਤਾ ਸਭ ਹੈ ਮੰਗਾ॥੪॥

*(ਮਾਰੂ ਮ:੫, ਸੋਲਹੇ, ੧੦੮੨-੯)*

(ਸ) ਗੁਰਮੁਖਿ ਬਾਂਧਿਓ ਸੇਤੁ ਬਿਧਾਤੈ॥ ਲੰਕਾ ਲੂਟੀ ਦੈਤ ਸੰਤਾਪੈ॥
ਰਾਮਚੰਦਿ ਮਾਰਿਓ ਅਹਿ ਰਾਵਣੁ॥ ਭੇਦੁ ਬਭੀਖਣ ਗੁਰਮੁਖਿ ਪਰਚਾਇਣੁ॥
ਗੁਰਮੁਖਿ ਸਾਇਰਿ ਪਾਹਣ ਤਾਰੇ॥ ਗੁਰਮੁਖਿ ਕੋਟਿ ਤੇਤੀਸ ਉਧਾਰੇ॥੪੦॥

*(ਰਾਮਕਲੀ ਮ:੧, ਸਿਧ ਗੋਸਟਿ, ੯੪੨-੧੨)*

(ਹ) ਪਾਂਡੇ ਤੁਮਰਾ ਰਾਮਚੰਦੁ ਸੋ ਭੀ ਆਵਤੁ ਦੇਖਿਆ ਥਾ॥
ਰਾਵਨ ਸੇਤੀ ਸਰਬਰ ਹੋਈ ਘਰ ਕੀ ਜੋਇ ਗਵਾਈ ਥੀ॥੩॥

*(ਬਿਲਾਵਲੁ ਨਾਮਦੇਉ, ੮੭੫-੧)*

(ਕ) ਮਨਹਿ ਨ ਕੀਜੈ ਰੋਸੁ ਜਮਹਿ ਨ ਦੀਜੈ ਦੋਸੁ ਨਿਰਮਲ ਨਿਰਬਾਣ ਪਦੁ ਚੀਨ੍ਹਿ ਲੀਜੈ॥
ਜਸਰਥ ਰਾਇ ਨੰਦੁ ਰਾਜਾ ਮੇਰਾ ਰਾਮ ਚੰਦੁ ਪ੍ਰਣਵੈ ਨਾਮਾ ਤਤੁ ਰਸੁ ਅੰਮ੍ਰਿਤੁ ਪੀਜੈ॥੪॥

*(ਰਾਮਕਲੀ ਨਾਮਦੇਉ, ੯੭੩-੧੫)*

(ਖ) ਮਨ ਮਹਿ ਝੂਰੈ ਰਾਮਚੰਦੁ ਸੀਤਾ ਲਛਮਣ ਜੋਗੁ॥ ਹਣਵੰਤਰੁ ਆਰਾਧਿਆ ਆਇਆ ਕਰਿ ਸੰਜੋਗੁ॥
ਭੂਲਾ ਦੈਤੁ ਨ ਸਮਝਈ ਤਿਨਿ ਪ੍ਰਭ ਕੀਏ ਕਾਮ॥
ਨਾਨਕ ਵੇਪਰਵਾਹੁ ਸੋ ਕਿਰਤੁ ਨ ਮਿਟਈ ਰਾਮ॥੨੬॥

*(ਸਲੋਕ ਮ:੧, ੧੪੧੨-੮)*

## ਰਾਮ ਜਨਾਂ ਕੀ ਗਾਥਾ (੨੦੮੭)

ਭਾਵ ਵਾਹਿਗੁਰੂ ਦੇ ਸੇਵਕਾਂ ਦੀ ਕਹਾਣੀ। ਵਾਹਿਗੁਰੂ ਦੇ ਭਗਤਾਂ ਦੀ ਜੀਵਨੀ। ਭਗਤ ਜਨਾਂ ਦੀ ਮਰਿਯਾਦਾ, ਸੇਵਕ ਜਨਾਂ ਦੀ ਰਹੁ ਰੀਤੀ। ਹੋਰ ਜਾਣਕਾਰੀ ਵਾਸਤੇ ਦੇਖੋ, "ਸਾਧ ਕੀ ਮਹਿਮਾ, "ਵਾਹਿਗੁਰੂ ਦੇ ਸੇਵਕ"।

(ੳ) ਰਾਮ ਜਨਾ ਮਿਲਿ ਭਇਆ ਅਨੰਦਾ ਹਰਿ ਨੀਕੀ ਕਥਾ ਸੁਨਾਇ॥
ਦੁਰਮਤਿ ਮੈਲੁ ਗਈ ਸਭ ਨੀਕਲਿ ਸਤਸੰਗਤਿ ਮਿਲਿ ਬੁਧਿ ਪਾਇ॥੧॥
ਰਾਮ ਜਨ ਗੁਰਮਤਿ ਰਾਮੁ ਬੋਲਾਇ॥
ਜੋ ਜੋ ਸੁਣੈ ਕਹੈ ਸੋ ਮੁਕਤਾ ਰਾਮ ਜਪਤ ਸੋਹਾਇ॥੧॥ਰਹਾਉ॥
ਜੇ ਵਡ ਭਾਗ ਹੋਵਹਿ ਮੁਖਿ ਮਸਤਕਿ ਹਰਿ ਰਾਮ ਜਨਾ ਭੇਟਾਇ॥
ਦਰਸਨੁ ਸੰਤ ਦੇਹੁ ਕਰਿ ਕਿਰਪਾ ਸਭੁ ਦਾਲਦੁ ਦੁਖੁ ਲਹਿ ਜਾਇ॥੨॥
ਹਰਿ ਕੇ ਲੋਗ ਰਾਮ ਜਨ ਨੀਕੇ ਭਾਗਹੀਣ ਨ ਸੁਖਾਇ॥
ਜਿਉ ਜਿਉ ਰਾਮ ਕਹਹਿ ਜਨ ਊਚੇ ਨਰ ਨਿੰਦਕ ਡੰਸੁ ਲਗਾਇ॥੩॥

*(ਰਾਮਕਲੀ ਮ:੪, ੮੮੦-੧੯)*

(ਅ) ਹਮਰੀ ਚਿਤਵਨੀ ਹਰਿ ਪ੍ਰਭੁ ਜਾਨੈ॥
ਅਉਰੁ ਕੋਈ ਨਿੰਦ ਕਰੈ ਹਰਿ ਜਨ ਕੀ ਪ੍ਰਭੁ ਤਾ ਕਾ ਕਹਿਆ ਇਕੁ ਤਿਲੁ ਨਹੀ ਮਾਨੈ॥੧॥ਰਹਾਉ॥

*(ਕਲਿਆਨ ਮ:੪, ੧੩੨੦-੧੩)*

(ੲ) ਗੁਰ ਕੈ ਸੰਗਿ ਰਹੈ ਦਿਨੁ ਰਾਤੀ ਰਾਮੁ ਰਸਨਿ ਰੰਗਿ ਰਾਤਾ॥
ਅਵਰੁ ਨ ਜਾਣਸਿ ਸਬਦੁ ਪਛਾਣਸਿ ਅੰਤਰਿ ਜਾਣਿ ਪਛਾਤਾ॥੧॥
ਜੋ ਜਨੁ ਐਸਾ ਮੈ ਮਨਿ ਭਾਵੈ॥ ਆਪੁ ਮਾਰਿ ਅਪਰੰਪਰਿ ਰਾਤਾ ਗੁਰ ਕੀ ਕਾਰ ਕਮਾਵੈ॥੧॥ਰਹਾਉ॥
ਅੰਤਰਿ ਬਾਹਰਿ ਪੁਰਖੁ ਨਿਰੰਜਨੁ ਆਦਿ ਪੁਰਖੁ ਆਦੇਸੋ॥
ਘਟ ਘਟ ਅੰਤਰਿ ਸਰਬ ਨਿਰੰਤਰਿ ਰਵਿ ਰਹਿਆ ਸਚੁ ਵੇਸੋ॥੨॥
ਸਾਚਿ ਰਤੇ ਸਚੁ ਅੰਮ੍ਰਿਤੁ ਜਿਹਵਾ ਮਿਥਿਆ ਮੈਲੁ ਨ ਰਾਈ॥
ਨਿਰਮਲ ਨਾਮੁ ਅੰਮ੍ਰਿਤ ਰਸੁ ਚਾਖਿਆ ਸਬਦਿ ਰਤੇ ਪਤਿ ਪਾਈ॥੩॥
ਗੁਣੀ ਗੁਣੀ ਮਿਲਿ ਲਾਹਾ ਪਾਵਸਿ ਗੁਰਮੁਖਿ ਨਾਮਿ ਵਡਾਈ॥
ਸਗਲੇ ਦੂਖ ਮਿਟਹਿ ਗੁਰ ਸੇਵਾ ਨਾਨਕ ਨਾਮੁ ਸਖਾਈ॥੪॥

*(ਭੈਰਉ ਮ:੧, ੧੧੨੬-੧੭)*

(ਸ) ਸੰਤ ਤੁਝੀ ਤਨੁ ਸੰਗਤਿ ਪ੍ਰਾਨ॥ ਸਤਿਗੁਰ ਗਿਆਨ ਜਾਨੈ ਸੰਤ ਦੇਵਾ ਦੇਵ॥੧॥
ਸੰਤ ਚੀ ਸੰਗਤਿ ਸੰਤ ਕਥਾ ਰਸੁ॥ ਸੰਤ ਪ੍ਰੇਮ ਮਾਝੈ ਦੀਜੈ ਦੇਵਾ ਦੇਵ॥੧॥ਰਹਾਉ॥
ਸੰਤ ਆਚਰਣ ਸੰਤ ਚੋ ਮਾਰਗੁ ਸੰਤ ਚ ਓਲ੍ਹਗ ਓਲ੍ਹਗਣੀ॥੨॥

ਅਉਰ ਇਕ ਮਾਗਉ ਭਗਤਿ ਚਿੰਤਾਮਣਿ॥ ਜਣੀ ਲਖਾਵਹੁ ਅਸੰਤ ਪਾਪੀ ਸਣਿ॥੩॥
ਰਵਿਦਾਸੁ ਭਣੈ ਜੋ ਜਾਣੈ ਸੋ ਜਾਣੁ॥ ਸੰਤ ਅਨੰਤਹਿ ਅੰਤਰੁ ਨਾਹੀ॥੪॥

*(ਆਸਾ ਰਵਿਦਾਸ, ੪੮੬-੧੦)*

(ਹ) ਐ ਜੀ ਨਾ ਹਮ ਉਤਮ ਨੀਚ ਨ ਮਧਿਮ ਹਰਿ ਸਰਣਾਗਤਿ ਹਰਿ ਕੇ ਲੋਗ॥
ਨਾਮ ਰਤੇ ਕੇਵਲ ਬੈਰਾਗੀ ਸੋਗ ਬਿਜੋਗ ਬਿਸਰਜਿਤ ਰੋਗ॥੧॥
ਭਾਈ ਰੇ ਗੁਰ ਕਿਰਪਾ ਤੇ ਭਗਤਿ ਠਾਕੁਰ ਕੀ॥
ਸਤਿਗੁਰ ਵਾਕਿ ਹਿਰਦੈ ਹਰਿ ਨਿਰਮਲੁ ਨਾ ਜਮ ਕਾਣਿ ਨ ਜਮ ਕੀ ਬਾਕੀ॥੧॥ਰਹਾਉ॥

*(ਗੂਜਰੀ ਮ:੧, ੫੦੪-੧੮)*

(ਕ) ਹਰਿ ਕਾ ਸੰਤੁ ਸਤਗੁਰੁ ਸਤ ਪੁਰਖਾ ਜੋ ਬੋਲੈ ਹਰਿ ਹਰਿ ਬਾਨੀ॥
ਜੋ ਜੋ ਕਹੈ ਸੁਣੈ ਸੋ ਮੁਕਤਾ ਹਮ ਤਿਸ ਕੈ ਸਦ ਕੁਰਬਾਨੀ॥੧॥
ਹਰਿ ਕੇ ਸੰਤ ਸੁਨਹੁ ਜਸੁ ਕਾਨੀ॥
ਹਰਿ ਹਰਿ ਕਥਾ ਸੁਨਹੁ ਇਕ ਨਿਮਖ ਪਲ ਸਭਿ ਕਿਲਵਿਖ ਪਾਪ ਲਹਿ ਜਾਨੀ॥੧॥ਰਹਾਉ॥
ਐਸਾ ਸੰਤੁ ਸਾਧੁ ਜਿਨ ਪਾਇਆ ਤੇ ਵਡ ਪੁਰਖ ਵਡਾਨੀ॥
ਤਿਨ ਕੀ ਧੂਰਿ ਮੰਗਹ ਪ੍ਰਭ ਸੁਆਮੀ ਹਮ ਹਰਿ ਲੋਚ ਲੁਚਾਨੀ॥੨॥

*(ਧਨਾਸਰੀ ਮ:੪, ੬੬੭-੮)*

(ਖ) ਹਰਿ ਜਨ ਰਾਖੇ ਗੁਰ ਗੋਵਿੰਦ॥
ਕੰਠਿ ਲਾਇ ਅਵਗੁਣ ਸਭਿ ਮੇਟੇ ਦਇਆਲ ਪੁਰਖ ਬਖਸੰਦ॥ਰਹਾਉ॥

*(ਧਨਾਸਰੀ ਮ:੫, ੬੮੧-੧੮)*

(ਗ) ਕਬੀਰ ਪਾਟਨ ਤੇ ਊਜਰੁ ਭਲਾ ਰਾਮ ਭਗਤ ਜਿਹ ਠਾਇ॥
ਰਾਮ ਸਨੇਹੀ ਬਾਹਰਾ ਜਮ ਪੁਰੁ ਮੇਰੇ ਭਾਂਇ॥੧੫੧॥

*(ਸਲੋਕ ਕਬੀਰ, ੧੩੭੨-੧੧)*

(ਘ) ਰਾਮ ਜਨਾ ਕਉ ਰਾਮ ਭਰੋਸਾ॥ ਨਾਮੁ ਜਪਤ ਸਭੁ ਮਿਟਿਓ ਅੰਦੇਸਾ॥੧॥ਰਹਾਉ॥

*(ਗਉੜੀ ਮ:੫, ੧੯੪-੧੦)*

(ਙ) ਮੁਖਿ ਬੇਰਾਵੈ ਅੰਤਿ ਠਗਾਵੈ॥ ਇਕਤੁ ਠਉਰ ਓਹ ਕਹੀ ਨ ਸਮਾਵੈ॥
ਉਨਿ ਮੋਹੇ ਬਹੁਤੇ ਬ੍ਰਹਮੰਡ॥ ਰਾਮ ਜਨੀ ਕੀਨੀ ਖੰਡ ਖੰਡ॥੩॥

*(ਰਾਮਕਲੀ ਮ:੫, ੮੯੨-੨)*

(ਚ) ਹਰਿ ਕੇ ਭਗਤ ਸਦਾ ਜਨ ਨਿਰਮਲ ਜੁਗਿ ਜੁਗਿ ਸਦ ਹੀ ਜਾਤੇ॥

*(ਸੂਹੀ ਮ:੩, ੭੭੧-੮)*

(ਛ) ਏਕੋ ਕਰਤਾ ਆਪੇ ਆਪ॥ ਹਰਿ ਕੇ ਭਗਤ ਜਾਣਹਿ ਪਰਤਾਪ॥
ਨਾਵੈ ਕੀ ਪੈਜ ਰਖਦਾ ਆਇਆ॥ ਨਾਨਕੁ ਬੋਲੈ ਤਿਸ ਕਾ ਬੋਲਾਇਆ॥੪॥

*(ਮਲਾਰ ਮ:੫, ੧੨੭੧-੬)*

(ਜ) ਹਰਿ ਹਰਿ ਜਨ ਕੈ ਮਾਲੁ ਖਜੀਨਾ॥ ਹਰਿ ਧਨੁ ਜਨ ਕਉ ਆਪਿ ਪ੍ਰਭਿ ਦੀਨਾ॥

ਹਰਿ ਹਰਿ ਜਨ ਕੈ ਓਟ ਸਤਾਣੀ॥ ਹਰਿ ਪ੍ਰਤਾਪਿ ਜਨ ਅਵਰ ਨ ਜਾਣੀ॥
ਓਤਿ ਪੋਤਿ ਜਨ ਹਰਿ ਰਸਿ ਰਾਤੇ॥ ਸੁੰਨ ਸਮਾਧਿ ਨਾਮ ਰਸ ਮਾਤੇ॥
ਆਠ ਪਹਰ ਜਨੁ ਹਰਿ ਹਰਿ ਜਪੈ॥ ਹਰਿ ਕਾ ਭਗਤੁ ਪ੍ਰਗਟ ਨਹੀ ਛਪੈ॥
ਹਰਿ ਕੀ ਭਗਤਿ ਮੁਕਤਿ ਬਹੁ ਕਰੇ॥ ਨਾਨਕ ਜਨ ਸੰਗਿ ਕੇਤੇ ਤਰੇ॥੭॥

*(ਗਉੜੀ ਸੁਖਮਨੀ ਮ:੫, ੨੬੫-੨)*

(ਝ) ਹਰਿ ਜਨ ਊਚੇ ਸਦ ਹੀ ਊਚੇ ਗੁਰ ਕੈ ਸਬਦਿ ਸੁਹਾਇਆ॥
ਨਾਨਕ ਆਪੇ ਬਖਸਿ ਮਿਲਾਏ ਜੁਗਿ ਜੁਗਿ ਸੋਭਾ ਪਾਇਆ॥੪॥

*(ਸੂਹੀ ਮ:੩, ੭੬੯-੪)*

(ਞ) ਹਰਿ ਜਨੁ ਊਤਮੁ ਭਗਤੁ ਸਦਾਵੈ ਆਗਿਆ ਮਨਿ ਸੁਖੁ ਪਾਈ॥
ਜੋ ਤਿਸੁ ਭਾਵੈ ਸਤਿ ਕਰਿ ਮਾਨੈ ਭਾਣਾ ਮੰਨਿ ਵਸਾਈ॥੪॥

*(ਆਸਾ ਕਬੀਰ ੪੮੦-੨)*

(ਟ) ਭਉ ਖਾਣਾ ਪੀਣਾ ਸੁਖੁ ਸਾਰੁ॥ ਹਰਿ ਜਨ ਸੰਗਤਿ ਪਾਵੈ ਪਾਰੁ॥
ਸਚੁ ਬੋਲੈ ਬੋਲਾਵੈ ਪਿਆਰੁ॥ ਗੁਰ ਕਾ ਸਬਦੁ ਕਰਣੀ ਹੈ ਸਾਰੁ॥੭॥

*(ਪ੍ਰਭਾਤੀ ਮ:੧, ੧੩੪੫-੧)*

(ਠ) ਹਰਿ ਜਨ ਸਗਲ ਉਧਾਰੇ ਸੰਗ ਕੇ॥
ਭਏ ਪੁਨੀਤ ਪਵਿਤ੍ਰ ਮਨ ਜਨਮ ਜਨਮ ਕੇ ਦੁਖ ਹਰੇ॥੧॥ਰਹਾਉ॥
ਮਾਰਗਿ ਚਲੇ ਤਿਨ੍ਹੀ ਸੁਖੁ ਪਾਇਆ ਜਿਨ੍ਹ ਸਿਉ ਗੋਸਟਿ ਸੇ ਤਰੇ॥
ਬੂਡਤ ਘੋਰ ਅੰਧ ਕੂਪ ਮਹਿ ਤੇ ਸਾਧੂ ਸੰਗਿ ਪਾਰਿ ਪਰੇ॥੧॥
ਜਿਨ੍ਹ ਕੇ ਭਾਗ ਬਡੇ ਹੈ ਭਾਈ ਤਿਨ੍ਹ ਸਾਧੂ ਸੰਗਿ ਮੁਖ ਜੁਰੇ॥
ਤਿਨ੍ਹ ਕੀ ਧੂਰਿ ਬਾਂਛੈ ਨਿਤ ਨਾਨਕੁ ਪ੍ਰਭੁ ਮੇਰਾ ਕਿਰਪਾ ਕਰੇ॥੨॥

*(ਸਾਰਗ ਮ:੫, ੧੨੦੮-੧੩)*

(ਡ) ਹਰਿ ਜਨ ਸਾਚੇ ਸਾਚੁ ਕਮਾਵਹਿ ਗੁਰ ਕੈ ਸਬਦਿ ਵੀਚਾਰੀ॥
ਆਪੇ ਮੇਲਿ ਲਏ ਪ੍ਰਭਿ ਸਾਚੈ ਸਾਚੁ ਰਖਿਆ ਉਰ ਧਾਰੀ॥
ਨਾਨਕ ਨਾਵਹੁ ਗਤਿ ਮਤਿ ਪਾਈ ਏਹਾ ਰਾਸਿ ਹਮਾਰੀ॥੪॥

*(ਸੋਰਠਿ ਮ:੩, ੬੦੦-੨)*

(ਢ) ਜਿਨ ਹਰਿ ਹਿਰਦੈ ਪ੍ਰੀਤਿ ਲਗਾਨੀ ਤਿਨਾ ਮਸਤਕਿ ਊਜਲ ਟੀਕ॥
ਹਰਿ ਜਨ ਸੋਭਾ ਸਭ ਜਗ ਊਪਰਿ ਜਿਉ ਵਿਚਿ ਉਡਵਾ ਸਸਿ ਕੀਕ॥੨॥

*(ਪ੍ਰਭਾਤੀ ਮ:੪, ੧੩੩੬-੩)*

(ਣ) ਹਰਿ ਜਨ ਸਿਮਰਹੁ ਹਿਰਦੈ ਰਾਮ॥
ਹਰਿ ਜਨ ਕਉ ਅਪਦਾ ਨਿਕਟਿ ਨ ਆਵੈ ਪੂਰਨ ਦਾਸ ਕੇ ਕਾਮ॥੧॥ਰਹਾਉ॥

*(ਜੈਤਸਰੀ ਮ:੫, ੭੦੨-੧੩)*

(ਤ) ਜਿਤਨੇ ਜੀਅ ਜੰਤ ਪ੍ਰਭਿ ਕੀਨੇ ਤਿਤਨੇ ਸਿਰਿ ਕਾਰ ਲਿਖਾਵੈ॥

ਹਰਿ ਜਨ ਕਉ ਹਰਿ ਦੀਨ੍ਹ ਵਡਾਈ ਹਰਿ ਜਨੁ ਹਰਿ ਕਾਰੈ ਲਾਵੈ॥੧॥

*(ਮਲਾਰ ਮ:੪, ੧੨੬੩-੧੮)*

(ਥ) ਹਰਿ ਜਨੁ ਗੁਨ ਗਾਵਤ ਹਸਿਆ॥
ਹਰਿ ਹਰਿ ਭਗਤਿ ਬਨੀ ਮਤਿ ਗੁਰਮਤਿ ਧੁਰਿ ਮਸਤਕਿ ਪ੍ਰਭਿ ਲਿਖਿਆ॥੧॥ਰਹਾਉ॥

*(ਕਲਿਆਨੁ ਮ:੪, ੧੩੧੯-੧੦)*

(ਦ) ਹਰਿ ਜਨ ਛੋਡਿਆ ਸਗਲਾ ਆਪੁ॥
ਜਿਉ ਜਾਨਹੁ ਤਿਉ ਰਖਹੁ ਗੁਸਾਈ ਪੇਖਿ ਜੀਵਾਂ ਪਰਤਾਪੁ॥੧॥ਰਹਾਉ॥

*(ਸਾਰਗ ਮ:੫, ੧੨੧੨-੧੨)*

(ਧ) ਹਰਿ ਜਨ ਕਉ ਇਹੀ ਸੁਹਾਵੈ॥
ਪੇਖਿ ਨਿਕਟਿ ਕਰਿ ਸੇਵਾ ਸਤਿਗੁਰ ਹਰਿ ਕੀਰਤਨਿ ਹੀ ਤ੍ਰਿਪਤਾਵੈ॥ਰਹਾਉ॥

*(ਸੋਰਠਿ ਮ:੫, ੬੧੩-੬)*

(ਨ) ਹਰਿ ਜਨ ਕਉ ਹਰਿ ਭੂਖ ਲਗਾਨੀ ਜਨੁ ਤ੍ਰਿਪਤੈ ਜਾ ਹਰਿ ਗੁਨ ਬਿਚਰੈ॥
ਹਰਿ ਕਾ ਜਨੁ ਹਰਿ ਜਲ ਕਾ ਮੀਨਾ ਹਰਿ ਬਿਸਰਤ ਫੂਟਿ ਮਰੈ॥੩॥

*(ਮਲਾਰ ਮ:੪, ੧੨੬੩-੧੫)*

(ਪ) ਹਰਿ ਜਨ ਕਾ ਰਾਖਾ ਏਕੁ ਹੈ ਕਿਆ ਮਾਣਸ ਹਉਮੈ ਰੋਇ॥
ਜੋ ਹਰਿ ਜਨ ਭਾਵੈ ਸੋ ਕਰੇ ਦਰਿ ਫੇਰੁ ਨ ਪਾਵੈ ਕੋਇ॥

*(ਸਿਰੀ ਮ:੫, ੪੨-੧੩)*

(ਫ) ਜਿਉ ਮਿਲਿ ਬਛਰੇ ਗਊ ਪ੍ਰੀਤਿ ਲਗਾਵੈ॥ ਕਾਮਨਿ ਪ੍ਰੀਤਿ ਜਾ ਪਿਰੁ ਘਰਿ ਆਵੈ॥
ਹਰਿ ਜਨ ਪ੍ਰੀਤਿ ਜਾ ਹਰਿ ਜਸੁ ਗਾਵੈ॥੨॥

*(ਗਉੜੀ ਗੁਆਰੇਰੀ ਮ:੪, ੧੬੪-੧੧)*

(ਬ) ਹਰਿ ਜਨ ਪ੍ਰਭੁ ਰਲਿ ਏਕੋ ਹੋਏ ਹਰਿ ਜਨ ਪ੍ਰਭੁ ਏਕ ਸਮਾਨਿ ਜੀਉ॥
ਧੁਰਿ ਮਰਣੁ ਲਿਖਾਇਆ ਗੁਰਮੁਖਿ ਸੋਹਾਇਆ ਜਨ ਉਬਰੇ ਹਰਿ ਹਰਿ ਧਿਆਨਿ ਜੀਉ॥੩॥

*(ਆਸਾ ਮ:੪, ਛੰਤ, ੪੪੨-੧੪)*

(ਭ) ਹਰਿ ਜਨੁ ਰਾਮ ਨਾਮ ਗੁਨ ਗਾਵੈ॥
ਜੇ ਕੋਈ ਨਿੰਦ ਕਰੇ ਹਰਿ ਜਨ ਕੀ ਅਪੁਨਾ ਗੁਨੁ ਨ ਗਵਾਵੈ॥੧॥ਰਹਾਉ॥

*(ਬੈਰਾੜੀ ਮ:੪, ੭੧੯-੧੧)*

(ਮ) ਹਰਿ ਜਨ ਨਾਮੁ ਅਧਾਰੁ ਹੈ ਧੁਰਿ ਪੂਰਬਿ ਲਿਖੇ ਵਡ ਕਰਮਾ॥
ਗੁਰਿ ਸਤਿਗੁਰਿ ਨਾਮੁ ਦ੍ਰਿੜਾਇਆ ਜਨ ਨਾਨਕ ਸਫਲੁ ਜਨੰਮਾ॥੪॥

*(ਬਿਲਾਵਲੁ ਮ:੪, ੭੯੯-੧੦)*

## ਰਾਮਰਾਜ (੨੦੮੮)

ਉਹ ਰਾਜ ਜੋ ਸਾਰੇ ਰਮਿਆ ਹੋਵੇ, ਜਿਸ ਰਾਜ ਵਿਚ ਸੁਖ, ਸ਼ਾਂਤੀ ਅਤੇ ਰੱਖਿਆ ਦੇ ਪੂਰੇ ਪ੍ਰਬੰਧ ਹੋਣ। ਜਿਸ ਰਾਜ ਵਿਚ ਖੈਰ, ਤਸਕੀਨ ਅਤੇ ਸਲਾਮਤੀ ਹੋਵੇ। ਦੇਖੋ, "ਰਿਸ਼ਵਤ"।

(ੳ) ਚਰਣ ਕਮਲ ਕਾ ਆਸਰਾ ਦੀਨੋ ਪ੍ਰਭਿ ਆਪਿ॥
ਪ੍ਰਭ ਸਰਣਾਗਤਿ ਜਨ ਪਰੇ ਤਾ ਕਾ ਸਦ ਪਰਤਾਪੁ॥੧॥
ਰਾਖਨਹਾਰ ਅਪਾਰ ਪ੍ਰਭ ਤਾ ਕੀ ਨਿਰਮਲ ਸੇਵ॥
ਰਾਮ ਰਾਜ ਰਾਮਦਾਸ ਪੁਰਿ ਕੀਨ੍ਹੇ ਗੁਰਦੇਵ॥੧॥ਰਹਾਉ॥
ਸਦਾ ਸਦਾ ਹਰਿ ਧਿਆਈਐ ਕਿਛੁ ਬਿਘਨੁ ਨ ਲਾਗੈ॥
ਨਾਨਕ ਨਾਮੁ ਸਲਾਹੀਐ ਭਇ ਦੁਸਮਨ ਭਾਗੈ॥੨॥

*(ਬਿਲਾਵਲੁ ਮ:੫, ੮੧੭-੧੫)*

## ਰਿਸ਼ਵਤ (੨੦੮੯)

ਵੱਢੀ ਲੈਣੀ, ਬਿਸਟਾਲਾ ਲੈਣਾ। ਇਹ ਅਰਬੀ ਭਾਸ਼ਾ ਦਾ ਸ਼ਬਦ ਹੈ ਜਿਸ ਤੋਂ ਭਾਵ ਉਹ ਪੈਸਾ ਜਾਂ ਚੀਜ਼ ਹੈ ਜੋ ਕਿਸੇ ਕੰਮ ਕਰਨ ਬਦਲੇ ਨਾਜਾਇਜ਼ ਤੌਰ ਤੇ ਲਈ ਜਾਵੇ। ਦੇਖੋ, "ਰਾਮਰਾਜ"।

(ੳ) ਏਕੁ ਕੋਟੁ ਪੰਚ ਸਿਕਦਾਰਾ ਪੰਚੇ ਮਾਗਹਿ ਹਾਲਾ॥
ਜਿਮੀ ਨਾਹੀ ਮੈ ਕਿਸੀ ਕੀ ਬੋਈ ਐਸਾ ਦੇਨੁ ਦੁਖਾਲਾ॥੧॥
ਹਰਿ ਕੇ ਲੋਗਾ ਮੋ ਕਉ ਨੀਤਿ ਡਸੈ ਪਟਵਾਰੀ॥
ਊਪਰਿ ਭੁਜਾ ਕਰਿ ਮੈ ਗੁਰ ਪਹਿ ਪੁਕਾਰਿਆ ਤਿਨਿ ਹਉ ਲੀਆ ਉਬਾਰੀ॥੧॥ਰਹਾਉ॥
ਨਉ ਡਾਡੀ ਸਦ ਮੁੰਸਫ ਧਾਵਹਿ ਰਈਅਤਿ ਬਸਨ ਨ ਦੇਹੀ॥
ਡੋਰੀ ਪੂਰੀ ਮਾਪਹਿ ਨਾਹੀ ਬਹੁ ਬਿਸਟਾਲਾ ਲੇਹੀ॥੨॥
ਬਹਤਰਿ ਘਰਿ ਇਕੁ ਪੁਰਖੁ ਸਮਾਇਆ ਉਨਿ ਦੀਆ ਨਾਮੁ ਲਿਖਾਈ॥
ਧਰਮ ਰਾਇ ਕਾ ਦਫਤਰੁ ਸੋਧਿਆ ਬਾਕੀ ਰਿਜਮ ਨ ਕਾਈ॥੩॥
ਸੰਤਾ ਕਉ ਮਤਿ ਕੋਈ ਨਿੰਦਹੁ ਸੰਤ ਰਾਮੁ ਹੈ ਏਕੋੁ॥
ਕਹੁ ਕਬੀਰ ਮੈ ਸੋ ਗੁਰੁ ਪਾਇਆ ਜਾ ਕਾ ਨਾਉ ਬਿਬੇਕੋੁ॥੪॥

*(ਸੂਹੀ ਕਬੀਰ, ੭੯੩-੬)*

(ਅ) ਦਰਸਨਿ ਦੇਖਿਐ ਦਇਆ ਨ ਹੋਇ॥ ਲਏ ਦਿਤੇ ਵਿਣੁ ਰਹੈ ਨ ਕੋਇ॥
ਰਾਜਾ ਨਿਆਉ ਕਰੇ ਹਥਿ ਹੋਇ॥ ਕਹੈ ਖੁਦਾਇ ਨ ਮਾਨੈ ਕੋਇ॥੩॥
ਮਾਣਸ ਮੂਰਤਿ ਨਾਨਕੁ ਨਾਮੁ॥ ਕਰਣੀ ਕੁਤਾ ਦਰਿ ਫੁਰਮਾਨੁ॥
ਗੁਰ ਪਰਸਾਦਿ ਜਾਣੈ ਮਿਹਮਾਨੁ॥ ਤਾ ਕਿਛੁ ਦਰਗਹ ਪਾਵੈ ਮਾਨੁ॥੪॥

*(ਆਸਾ ਮ:੧, ੩੫੦-੧)*

## ਰਿਜ਼ਕ (੨੦੯੦)

ਰੋਜ਼ੀ, ਖ਼ੁਰਾਕ, ਜੀਵਕਾ, ਰੋਟੀ, ਆਦਿ। ਇਹ ਅਰਬੀ ਭਾਸ਼ਾ ਦਾ ਸ਼ਬਦ ਹੈ। ਜੀਵਨ ਬਤੀਤ ਕਰਨ ਹਿਤ ਜੋ ਭੋਜਨ ਖਾਧਾ ਜਾਵੇ, ਉਸ ਦੀ ਸੰਗਯਾ ਰਿਜ਼ਕ ਹੈ। ਜੋ ਵਾਹਿਗੁਰੂ ਹਰ ਜੀਵ ਮਾਤ੍ਰ ਵਾਸਤੇ ਬਿਨਾ ਕਿਸੇ ਭਿੰਨ ਭੇਦ ਦੇ ਦੇ ਰਿਹਾ ਹੈ।

(ੳ) ਨ ਰਿਜਕੁ ਦਸਤ ਆ ਕਸੇ॥ ਹਮਾ ਰਾ ਏਕੁ ਆਸ ਵਸੇ॥
ਅਸਤਿ ਏਕੁ ਦਿਗਰ ਕੁਈ॥ ਏਕ ਤੁਈ ਏਕੁ ਤੁਈ॥੫॥
ਮ:੧॥ ਪਰੰਦਏ ਨ ਗਿਰਾਹ ਜਰ॥ ਦਰਖਤ ਆਬ ਆਸ ਕਰ॥

ਦਿਹੰਦ ਸੁਈ॥ ਏਕ ਤੁਈ ਏਕ ਤੁਈ॥੬॥

*(ਮਾਝ ਵਾਰ ਮ:੧, ੧੪੪-੩)*

(ਅ) ਪੂਰਨ ਪੂਰਿ ਰਹਿਓ ਸ੍ਰਬ ਥਾਈ ਆਨ ਨ ਕਤਹੂੰ ਜਾਤਾ॥
ਘਟ ਘਟ ਅੰਤਰਿ ਸਰਬ ਨਿਰੰਤਰਿ ਰੰਗਿ ਰਵਿਓ ਰੰਗਿ ਰਾਤਾ॥੩॥

*(ਗੂਜਰੀ ਮ:੫, ੪੯੬-੧੮)*

(ੲ) ਕਉਨ ਉਪਮਾ ਦੇਉ ਕਵਨ ਬਡਾਈ॥ ਪੂਰਨ ਪੂਰਿ ਰਹਿਓ ਸ੍ਰਬ ਠਾਈ॥

*(ਸਾਰਗ ਮ:੫, ਛੰਤ, ੧੨੩੬-੧੯)*

(ਸ) ਪੇਖਿਓ ਮੋਹਨੁ ਸਭ ਕੈ ਸੰਗੇ ਊਨ ਨ ਕਾਹੂ ਸਗਲ ਭਰੀ॥
ਪੂਰਨ ਪੂਰਿ ਰਹਿਓ ਕਿਰਪਾ ਨਿਧਿ ਕਹੁ ਨਾਨਕ ਮੇਰੀ ਪੂਰੀ ਪਰੀ॥੨॥

*(ਬਿਲਾਵਲੁ ਮ:੫, ੮੨੩-੧)*

(ਹ) ਪੂਰਨ ਪੂਰਿ ਰਹਿਆ ਸਭ ਆਪੇ ਗੁਰਮਤਿ ਨਦਰੀ ਆਵਣਿਆ॥੭॥

*(ਮਾਝ ਮ:੩, ੧੧੯-੧੪)*

(ਕ) ਪੂਰਨ ਪੂਰਿ ਰਹੇ ਦਇਆਲ॥ ਸਭ ਊਪਰਿ ਹੋਵਤ ਕਿਰਪਾਲ॥
ਅਪਨੇ ਕਰਤਬ ਜਾਨੈ ਆਪਿ॥ ਅੰਤਰਜਾਮੀ ਰਹਿਓ ਬਿਆਪਿ॥
ਪ੍ਰਤਿਪਾਲੈ ਜੀਅਨ ਬਹੁ ਭਾਤਿ॥ ਜੋ ਜੋ ਰਚਿਓ ਸੁ ਤਿਸਹਿ ਧਿਆਤਿ॥

*(ਗਉੜੀ ਸੁਖਮਨੀ ਮ:੫, ੨੯੨-੧੪)*

(ਖ) ਖਾਤ ਖਰਚਤ ਨਿਬਹਤ ਰਹੈ ਗੁਰ ਸਬਦੁ ਅਖੂਟ॥
ਪੂਰਨ ਭਈ ਸਮਗਰੀ ਕਬਹੂ ਨਹੀ ਤੂਟ॥੧॥

*(ਬਿਲਾਵਲੁ ਮ:੫, ੮੧੬-੧੪)*

(ਗ) ਕਾਹੇ ਰੇ ਮਨ ਚਿਤਵਹਿ ਉਦਮੁ ਜਾ ਆਹਰਿ ਹਰਿ ਜੀਉ ਪਰਿਆ॥
ਸੈਲ ਪਥਰ ਮਹਿ ਜੰਤ ਉਪਾਏ ਤਾ ਕਾ ਰਿਜਕੁ ਆਗੈ ਕਰਿ ਧਰਿਆ॥੧॥
ਮੇਰੇ ਮਾਧਉ ਜੀ ਸਤਸੰਗਤਿ ਮਿਲੇ ਸੁ ਤਰਿਆ॥
ਗੁਰ ਪਰਸਾਦਿ ਪਰਮ ਪਦੁ ਪਾਇਆ ਸੂਕੇ ਕਾਸਟ ਹਰਿਆ॥੧॥ਰਹਾਉ॥
ਜਨਨਿ ਪਿਤਾ ਲੋਕ ਸੁਤ ਬਨਿਤਾ ਕੋਇ ਨ ਕਿਸ ਕੀ ਧਰਿਆ॥
ਸਿਰਿ ਸਿਰਿ ਰਿਜਕੁ ਸੰਬਾਹੇ ਠਾਕੁਰੁ ਕਾਹੇ ਮਨ ਭਉ ਕਰਿਆ॥੨॥
ਊਡੇ ਊਡਿ ਆਵੈ ਸੈ ਕੋਸਾ ਤਿਸੁ ਪਾਛੈ ਬਚਰੇ ਛਰਿਆ॥
ਤਿਨ ਕਵਣੁ ਖਲਾਵੈ ਕਵਣੁ ਚੁਗਾਵੈ ਮਨ ਮਹਿ ਸਿਮਰਨੁ ਕਰਿਆ॥੩॥

*(ਗੂਜਰੀ ਮ:੫, ੧੦-੯)*

(ਘ) ਪਹਿਲੋ ਦੇ ਤੈਂ ਰਿਜਕੁ ਸਮਾਹਾ॥ ਪਿਛੋ ਦੇ ਤੈਂ ਜੰਤੁ ਉਪਾਹਾ॥
ਤੁਧੁ ਜੇਵਡੁ ਦਾਤਾ ਅਵਰੁ ਨ ਸੁਆਮੀ ਲਵੈ ਨ ਕੋਈ ਲਾਵਣਿਆ॥੬॥

*(ਮਾਝ ਮ:੫, ੧੩੦-੧੮)*

(ਙ) ਸਭਨਾ ਰਿਜਕੁ ਸਮਾਹਦਾ ਪਿਆਰਾ ਦੂਜਾ ਅਵਰੁ ਨ ਕੋਇ॥

ਆਪੇ ਖੇਲ ਖੇਲਾਇਦਾ ਪਿਆਰਾ ਆਪੇ ਕਰੇ ਸੁ ਹੋਇ॥੨॥

*(ਸੋਰਠਿ ਮ:੪, ੬੦੫-੩)*

(ਚ) ਬਹੁ ਗੁਣ ਮੇਰੇ ਸਾਹਿਬੈ ਭਾਈ ਹਉ ਤਿਸ ਕੈ ਬਲਿ ਜਾਉ॥
ਓਹੁ ਨਿਰਗੁਣੀਆਰੇ ਪਾਲਦਾ ਭਾਈ ਦੇਇ ਨਿਥਾਵੇ ਥਾਉ॥
ਰਿਜਕੁ ਸੰਬਾਹੇ ਸਾਸਿ ਸਾਸਿ ਭਾਈ ਗੂੜਾ ਜਾ ਕਾ ਨਾਉ॥
ਜਿਸੁ ਗੁਰੁ ਸਾਚਾ ਭੇਟੀਐ ਭਾਈ ਪੂਰਾ ਤਿਸੁ ਕਰਮਾਉ॥੨॥

*(ਸੋਰਠਿ ਮ:੫, ੬੪੦-੨)*

(ਛ) ਤੂ ਦਾਤਾ ਦਾਤਾਰੁ ਤੇਰਾ ਦਿਤਾ ਖਾਵਣਾ॥ ਭਗਤ ਜਨਾ ਕੈ ਸੰਗਿ ਪਾਪ ਗਵਾਵਣਾ॥

*(ਸੋਰਠਿ ਵਾਰ ਮ:੪, ੬੫੨-੧੧)*

(ਜ) ਰੇ ਚਿਤ ਚੇਤਸਿ ਕੀ ਨ ਦਯਾਲ ਦਮੋਦਰ ਬਿਬਹਿ ਨ ਜਾਨਸਿ ਕੋਈ॥
ਜੇ ਧਾਵਹਿ ਬ੍ਰਹਮੰਡ ਖੰਡ ਕਉ ਕਰਤਾ ਕਰੈ ਸੁ ਹੋਈ॥੧॥ਰਹਾਉ॥
ਜਨਨੀ ਕੇਰੇ ਉਦਰ ਉਦਕ ਮਹਿ ਪਿੰਡੁ ਕੀਆ ਦਸ ਦੁਆਰਾ॥
ਦੇਇ ਅਹਾਰੁ ਅਗਨਿ ਮਹਿ ਰਾਖੈ ਐਸਾ ਖਸਮੁ ਹਮਾਰਾ॥੧॥
ਕੁੰਮੀ ਜਲ ਮਾਹਿ ਤਨ ਤਿਸੁ ਬਾਹਰਿ ਪੰਖ ਖੀਰੁ ਤਿਨ ਨਾਹੀ॥
ਪੂਰਨ ਪਰਮਾਨੰਦ ਮਨੋਹਰ ਸਮਝਿ ਦੇਖੁ ਮਨ ਮਾਹੀ॥੨॥
ਪਾਖਣਿ ਕੀਟੁ ਗੁਪਤੁ ਹੋਇ ਰਹਤਾ ਤਾ ਚੋ ਮਾਰਗੁ ਨਾਹੀ॥
ਕਹੈ ਧੰਨਾ ਪੂਰਨ ਤਾਹੂ ਕੋ ਮਤ ਰੇ ਜੀਅ ਡਰਾਂਹੀ॥੩॥

*(ਆਸਾ ਧੰਨਾ, ੪੮੮-੨)*

(ਝ) ਸਿਸਟਿ ਉਪਾਈ ਸਭ ਤੁਧੁ ਆਪੇ ਰਿਜਕੁ ਸੰਬਾਹਿਆ॥
ਇਕਿ ਵਲੁ ਛਲੁ ਕਰਿ ਕੈ ਖਾਵਦੇ ਮੁਹਹੁ ਕੂੜੁ ਕੁਸਤੁ ਤਿਨੀ ਢਾਹਿਆ॥
ਤੁਧੁ ਆਪੇ ਭਾਵੈ ਸੋ ਕਰਹਿ ਤੁਧੁ ਓਤੈ ਕੰਮਿ ਓਇ ਲਾਇਆ॥
ਇਕਨਾ ਸਚੁ ਬੁਝਾਇਓਨੁ ਤਿਨਾ ਅਤੁਟ ਭੰਡਾਰ ਦੇਵਾਇਆ॥
ਹਰਿ ਚੇਤਿ ਖਾਹਿ ਤਿਨਾ ਸਫਲੁ ਹੈ ਅਚੇਤਾ ਹਥ ਤਡਾਇਆ॥੮॥

*(ਸਿਰੀ ਵਾਰ ਮ:੪, ੮੫-੧੨)*

(ਞ) ਹਰਿ ਪ੍ਰਭੁ ਠਾਕੁਰੁ ਰਵਿਆ ਸਭ ਠਾਈ ਸਭੁ ਚੇਰੀ ਜਗਤੁ ਸਮਾਰੇ॥
ਆਪਿ ਦਇਆਲੁ ਦਇਆ ਦਾਨੁ ਦੇਵੈ ਵਿਚਿ ਪਾਥਰ ਕੀਰੇ ਕਾਰੇ॥੩॥

*(ਨਟ ਮ:੪, ੯੮੨-੮)*

(ਟ) ਹੈ ਭੀ ਸਾਚਾ ਹੋਸੀ ਸੋਈ॥ ਆਪੇ ਸਾਜੇ ਅਵਰੁ ਨ ਕੋਈ॥
ਸਭਨਾ ਸਾਰ ਕਰੇ ਸੁਖਦਾਤਾ ਆਪੇ ਰਿਜਕੁ ਪਹੁਚਾਇਦਾ॥੩॥

*(ਮਾਰੂ ਮ:੩, ਸੋਲਹੇ, ੧੦੬੦-੧੨)*

(ਠ) ਘਟਿ ਘਟਿ ਕਥਾ ਰਾਜਨ ਕੀ ਚਾਲੈ ਘਰਿ ਘਰਿ ਤੁਝਹਿ ਉਮਾਹਾ॥
ਜੀਅ ਜੰਤ ਸਭਿ ਪਾਛੈ ਕਰਿਆ ਪ੍ਰਥਮੇ ਰਿਜਕੁ ਸਮਾਹਾ॥੪॥

*(ਸਾਰਗ ਮ:੫, ੧੨੩੫-੮)*

(ਡ) ਦੇਸੀ ਰਿਜਕੁ ਸੰਬਾਹਿ ਜਿਨਿ ਉਪਾਈ ਮੇਦਨੀ॥ ਏਕੋ ਹੈ ਦਾਤਾਰੁ ਸਚਾ ਆਪਿ ਧਣੀ॥੧੦॥

*(ਸੂਹੀ ਮ:੩, ੭੫੫-੧੦)*

(ਢ) ਸਮਰਥ ਅਕਥ ਅਗੋਚਰ ਦੇਵਾ॥ ਜੀਅ ਜੰਤ ਸਭਿ ਤਾ ਕੀ ਸੇਵਾ॥
ਅੰਡਜ ਜੇਰਜ ਸੇਤਜ ਉਤਭੁਜ ਬਹੁ ਪਰਕਾਰੀ ਪਾਲਕਾ॥੪॥

*(ਮਾਰੂ ਮ:੫, ਸੋਲਹੇ, ੧੦੮੪-੧੮)*

(ਣ) ਆਸਣੁ ਲੋਇ ਲੋਇ ਭੰਡਾਰ॥ ਜੋ ਕਿਛੁ ਪਾਇਆ ਸੁ ਏਕਾ ਵਾਰ॥
ਕਰਿ ਕਰਿ ਵੇਖੈ ਸਿਰਜਣਹਾਰੁ॥ ਨਾਨਕ ਸਚੇ ਕੀ ਸਾਚੀ ਕਾਰ॥

*(ਜਪੁ, ੭-੪)*

(ਤ) ਹਾਹੈ ਹੋਰੁ ਨ ਕੋਈ ਦਾਤਾ ਜੀਅ ਉਪਾਇ ਜਿਨਿ ਰਿਜਕੁ ਦੀਆ॥
ਹਰਿ ਨਾਮੁ ਧਿਆਵਹੁ ਹਰਿ ਨਾਮਿ ਸਮਾਵਹੁ ਅਨਦਿਨੁ ਲਾਹਾ ਹਰਿ ਨਾਮੁ ਲੀਆ॥੩੪॥

*(ਆਸਾ ਮ:੧, ਪਟੀ, ੪੩੪-੯)*

(ਥ) ਵਡੇ ਕੀਆ ਵਡਿਆਈਆ ਕਿਛੁ ਕਹਣਾ ਕਹਣੁ ਨ ਜਾਇ॥
ਸੋ ਕਰਤਾ ਕਾਦਰ ਕਰੀਮੁ ਦੇ ਜੀਆ ਰਿਜਕੁ ਸੰਬਾਹਿ॥

*(ਆਸਾ ਵਾਰ ਮ:੧, ੪੭੫-੯)*

(ਦ) ਵਾਹੁ ਵਾਹੁ ਤਿਸ ਨੋ ਆਖੀਐ ਜਿ ਦੇਦਾ ਰਿਜਕੁ ਸਬਾਹਿ॥

*(ਗੂਜਰੀ ਵਾਰ ਮ:੩, ੫੧੫-੧)*

(ਧ) ਸਭਨਾ ਰਿਜਕੁ ਸੰਬਾਹਿਦਾ ਤੇਰਾ ਹੁਕਮੁ ਨਿਰਾਲਾ॥ ਆਪੇ ਆਪਿ ਵਰਤਦਾ ਆਪੇ ਪ੍ਰਤਿਪਾਲਾ॥੧॥

*(ਸੂਹੀ ਵਾਰ ਮ:੩, ੭੮੫-੧੪)*

(ਨ) ਜਿਨਿ ਜੀਉ ਦੀਆ ਸੁ ਰਿਜਕੁ ਅੰਬਰਾਵੈ॥ ਸਭ ਘਟ ਭੀਤਰਿ ਹਾਟੁ ਚਲਾਵੈ॥
ਕਰਿ ਬੰਦਿਗੀ ਛਾਡਿ ਮੈ ਮੇਰਾ॥ ਹਿਰਦੈ ਨਾਮੁ ਸਮ੍ਹਾਰਿ ਸਵੇਰਾ॥੨॥

*(ਸੂਹੀ ਰਵਿਦਾਸ, ੭੯੪-੧)*

(ਪ) ਆਪੇ ਕਰਤਾ ਆਪੇ ਭੁਗਤਾ ਦੇਦਾ ਰਿਜਕੁ ਸਬਾਈ॥੨॥

*(ਰਾਮਕਲੀ ਮ:੩, ੯੧੨-੧)*

(ਫ) ਦੇਵਣਹਾਰੁ ਦਾਤਾਰੁ ਕਿਤੁ ਮੁਖਿ ਸਾਲਾਹੀਐ॥ ਜਿਸੁ ਰਖੈ ਕਿਰਪਾ ਧਾਰਿ ਰਿਜਕੁ ਸਮਾਹੀਐ॥
ਕੋਇ ਨ ਕਿਸ ਹੀ ਵਸਿ ਸਭਨਾ ਇਕ ਧਰ॥ ਪਾਲੇ ਬਾਲਕ ਵਾਗਿ ਦੇ ਕੈ ਆਪਿ ਕਰ॥

*(ਰਾਮਕਲੀ ਵਾਰ ਮ:੫ ੯੫੭-੧੩)*

(ਬ) ਕੁਦਰਤਿ ਕਰਨੈਹਾਰ ਅਪਾਰਾ॥ ਕੀਤੇ ਕਾ ਨਾਹੀ ਕਿਹੁ ਚਾਰਾ॥
ਜੀਅ ਉਪਾਇ ਰਿਜਕੁ ਦੇ ਆਪੇ ਸਿਰਿ ਸਿਰਿ ਹੁਕਮੁ ਚਲਾਇਆ॥੧॥

*(ਮਾਰੂ ਮ:੧, ਸੋਲਹੇ, ੧੦੪੨-੧੪)*

(ਭ) ਸਭ ਮਹਿ ਵਰਤੈ ਏਕੋ ਸੋਈ॥ ਗੁਰ ਪਰਸਾਦੀ ਪਰਗਟੁ ਹੋਈ॥
ਸਭਨਾ ਪ੍ਰਤਿਪਾਲ ਕਰੇ ਜਗਜੀਵਨੁ ਦੇਦਾ ਰਿਜਕੁ ਸੰਬਾਹਾ ਹੇ॥੨॥

*(ਮਾਰੂ ਮ:੩, ਸੋਲਹੇ, ੧੦੫੫-੧੧)*

(ਮ) ਜੀਅ ਜੰਤ ਕਉ ਰਿਜਕੁ ਸੰਬਾਹੇ॥ ਕਰਣ ਕਾਰਣ ਸਮਰਥ ਆਪਾਹੇ॥
ਖਿਨ ਮਹਿ ਥਾਪਿ ਉਥਾਪਨਹਾਰਾ ਸੋਈ ਤੇਰਾ ਸਹਾਈ ਹੇ॥੨॥

*(ਮਾਰੂ ਮ:੫, ਸੋਲਹੇ, ੧੦੭੧-੧੨)*

(ਯ) ਰਿਜਕੁ ਸਮਾਹੇ ਸਭਸੈ ਕਿਆ ਮਾਣਸੁ ਡੋਲੈ॥

*(ਮਾਰੂ ਵਾਰ ਮ:੫, ੧੧੦੨-੧੫)*

(ਰ) ਕਲਮਲਿ ਹੋਈ ਮੇਦਨੀ ਅਰਦਾਸਿ ਕਰੇ ਲਿਵ ਲਾਇ॥
ਸਚੈ ਸੁਣਿਆ ਕੰਨੁ ਦੇ ਧੀਰਕ ਦੇਵੈ ਸਹਜਿ ਸੁਭਾਇ॥
ਇੰਦ੍ਰੈ ਨੋ ਫੁਰਮਾਇਆ ਵੁਠਾ ਛਹਬਰ ਲਾਇ॥
ਅਨੁ ਧਨੁ ਉਪਜੈ ਬਹੁ ਘਣਾ ਕੀਮਤਿ ਕਹਣੁ ਨ ਜਾਇ॥
ਨਾਨਕ ਨਾਮੁ ਸਲਾਹਿ ਤੂ ਸਭਨਾ ਜੀਆ ਦੇਦਾ ਰਿਜਕੁ ਸੰਬਾਹਿ॥
ਜਿਤੁ ਖਾਧੈ ਸੁਖੁ ਊਪਜੈ ਫਿਰਿ ਦੂਖੁ ਨ ਲਾਗੈ ਆਇ॥੨॥

*(ਮਲਾਰ ਵਾਰ ਮ:੩, ੧੨੮੧-੬)*

(ਲ) ਆਪੇ ਭਾਂਤਿ ਬਣਾਏ ਬਹੁ ਰੰਗੀ ਸਿਸਟਿ ਉਪਾਇ ਪ੍ਰਭਿ ਖੇਲੁ ਕੀਆ॥
ਕਰਿ ਕਰਿ ਵੇਖੈ ਕਰੇ ਕਰਾਏ ਸਰਬ ਜੀਆ ਨੋ ਰਿਜਕੁ ਦੀਆ॥੧॥

*(ਪ੍ਰਭਾਤੀ ਮ:੩, ੧੩੩੪-੧੨)*

(ਵ) ਚਵਰਾਸੀਹ ਲਖ ਜੋਨਿ ਉਪਾਈ ਰਿਜਕੁ ਦੀਆ ਸਭ ਹੂ ਕਉ ਤਦ ਕਾ॥
ਸੇਵਕ ਕੈ ਭਰਪੂਰ ਜੁਗੁ ਜੁਗੁ ਵਾਹਗੁਰੂ ਤੇਰਾ ਸਭੁ ਸਦਕਾ॥੧॥

*(ਸਵਈਏ ਮ:੪, ਗਯੰਦ, ੧੪੦੩-੧੪)*

## ਰਿਧਿ ਸਿਧਿ (੨੦੯੧)

ਹਿੰਦੂ ਮਿਥਿਹਾਸ ਅਨੁਸਾਰ ਸਿਰੀ ਗਣੇਸ਼ ਦੀ ਇਕ ਦਾਸੀ ਜੋ ਖੁਸ਼ਹਾਲੀ ਅਤੇ ਧਨ ਦੌਲਤ ਦੀ ਦੇਵੀ ਮੰਨੀ ਜਾਂਦੀ ਹੈ ਨੂੰ 'ਰਿਧੀ' ਕਿਹਾ ਜਾਂਦਾ ਹੈ। ਸਿਧੀ ਦਾ ਅਰਥ ਸਿਧਯਤਾ ਅਥਵਾ ਪੂਰਣਤਾ ਹੈ। ਵਿਭੂਤੀ ਤੇ ਸੰਪਦਾ ਸ਼ਬਦ 'ਰਿਧੀ' ਵਾਸਤੇ ਵਰਤੇ ਜਾਂਦੇ ਹਨ।

ਸਿਧਿ :-ਕਰਾਮਾਤ ਔਲਕਿਕ ਸ਼ਕਤੀ ਕੰਮ ਵਿਚ ਕਾਮਯਾਬੀ, ਸਫਲਤਾ, ਜਿੱਤ, ਵਿਜਯ। ਹੋਰ ਜਾਣਕਾਰੀ ਵਾਸਤੇ ਦੇਖੋ, "ਕਰਾਮਾਤ"।

(ੳ) ਸਿਧੁ ਹੋਵਾ ਸਿਧਿ ਲਾਈ ਰਿਧਿ ਆਖਾ ਆਉ॥
ਗੁਪਤੁ ਪਰਗਟੁ ਹੋਇ ਬੈਸਾ ਲੋਕੁ ਰਾਖੈ ਭਾਉ॥
ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ॥੩॥

*(ਸਿਰੀ ਮ:੧, ੧੪-੬)*

(ਅ) ਨਿਧਿ ਸਿਧਿ ਰਿਧਿ ਹਰਿ ਹਰਿ ਹਰਿ ਮੇਰੈ॥ ਜਨਮੁ ਪਦਾਰਥੁ ਗਹਿਰ ਗੰਭੀਰੈ॥
ਲਾਖ ਕੋਟ ਖੁਸੀਆ ਰੰਗ ਰਾਵੈ ਜੋ ਗੁਰ ਲਾਗਾ ਪਾਈ ਜੀਉ॥੧॥

*(ਮਾਝ ਮ:੫, ੧੦੧-੫)*

(ੲ) ਪ੍ਰਭ ਕੈ ਸਿਮਰਨਿ ਰਿਧਿ ਸਿਧਿ ਨਉ ਨਿਧਿ॥

*(ਗਉੜੀ ਸੁਖਮਨੀ ਮ:੫, ੨੬੨-੧੨)*

(ਸ) ਰਿਧਿ ਸਿਧਿ ਨਿਧਿ ਕਰ ਤਲ ਜਗਜੀਵਨ ਸ੍ਰਬ ਨਾਥ ਅਨੇਕੈ ਨਾਉ॥
ਦਇਆ ਮਇਆ ਕਿਰਪਾ ਨਾਨਕ ਕਉ ਸੁਨਿ ਸੁਨਿ ਜਸੁ ਜੀਵਾਉ॥੨॥

*(ਦੇਵਗੰਧਾਰੀ ਮ:੫, ੫੩੬-੫)*

(ਹ) ਨਵ ਨਿਧਿ ਸਿਧਿ ਰਿਧਿ ਦੀਨੇ ਕਰਤੇ ਤੋਟਿ ਨ ਆਵੈ ਕਾਈ ਰਾਮ॥
ਖਾਤ ਖਰਚਤ ਬਿਲਛਤ ਸੁਖੁ ਪਾਇਆ ਕਰਤੇ ਕੀ ਦਾਤਿ ਸਵਾਈ ਰਾਮ॥

*(ਸੂਹੀ ਮ:੫, ਛੰਤ, ੭੮੩-੧੯)*

(ਕ) ਤਹ ਰੋਗ ਸੋਗ ਨ ਦੂਖੁ ਬਿਆਪੈ ਜਨਮ ਮਰਣੁ ਨ ਤਾਹਾ॥
ਰਿਧਿ ਸਿਧਿ ਸੁਧਾ ਰਸੁ ਅੰਮ੍ਰਿਤੁ ਭਗਤਿ ਭਰੇ ਭੰਡਾਰਾ॥
ਬਿਨਵੰਤਿ ਨਾਨਕ ਬਲਿਹਾਰਿ ਵੰਞਾ ਪਾਰਬ੍ਰਹਮ ਪ੍ਰਾਨ ਅਧਾਰਾ॥੧॥

*(ਬਿਲਾਵਲੁ ਮ:੫, ਛੰਤ, ੮੪੬-੮)*

(ਖ) ਕੋਟਿ ਜਾਪ ਤਾਪ ਬਿਸ੍ਰਾਮ॥ ਰਿਧਿ ਬੁਧਿ ਸਿਧਿ ਸੁਰ ਗਿਆਨ॥
ਅਨਿਕ ਰੂਪ ਰੰਗ ਭੋਗ ਰਸੈ॥ ਗੁਰਮੁਖਿ ਨਾਮੁ ਨਿਮਖ ਰਿਦੈ ਵਸੈ॥੧॥

*(ਰਾਮਕਲੀ ਮ:੫, ੮੯੦-੧੨)*

(ਗ) ਰਿਧਿ ਨ ਬੁਧਿ ਨ ਸਿਧਿ ਪ੍ਰਗਾਸੁ॥ ਬਿਖੈ ਬਿਆਧਿ ਕੇ ਗਾਵ ਮਹਿ ਬਾਸੁ॥
ਕਰਣਹਾਰ ਮੇਰੇ ਪ੍ਰਭ ਏਕ॥ ਨਾਮ ਤੇਰੇ ਕੀ ਮਨ ਮਹਿ ਟੇਕ॥੨॥

*(ਰਾਮਕਲੀ ਮ:੫, ੮੯੪-੧੨)*

(ਘ) ਊਤਮ ਸਤਿਗੁਰ ਪੁਰਖ ਨਿਰਾਲੇ॥ ਸਬਦਿ ਰਤੇ ਹਰਿ ਰਸਿ ਮਤਵਾਲੇ॥
ਰਿਧਿ ਬੁਧਿ ਸਿਧਿ ਗਿਆਨੁ ਗੁਰੂ ਤੇ ਪਾਈਐ ਪੂਰੈ ਭਾਗਿ ਮਿਲਾਇਦਾ॥੧੫॥

*(ਮਾਰੂ ਮ:੧, ਸੋਲਹੇ, ੧੦੩੮-੯)*

(ਙ) ਰਿਧਿ ਸਿਧਿ ਜਾ ਕਉ ਫੁਰੀ ਤਬ ਕਾਹੂ ਸਿਉ ਕਿਆ ਕਾਜ॥
ਤੇਰੇ ਕਹਨੇ ਕੀ ਗਤਿ ਕਿਆ ਕਹਉ ਮੈ ਬੋਲਤ ਹੀ ਬਡ ਲਾਜ॥੧॥

*(ਮਾਰੂ ਕਬੀਰ, ੧੧੦੩-੧੦)*

(ਚ) ਅਕਥ ਕੀ ਕਥਾ ਸੁਣੇਇ॥ ਰਿਧਿ ਬੁਧਿ ਸਿਧਿ ਗਿਆਨੁ ਸਦਾ ਸੁਖੁ ਹੋਇ॥੧॥

*(ਮਲਾਰ ਵਾਰ ਮ:੧, ੧੨੮੯-੫)*

(ਛ) ਬਾਸਉ ਸੰਗਿ ਗੁਪਾਲ ਸਗਲ ਸੁਖ ਰਾਸਿ ਹਰਿ॥
ਹਰਿਹਾਂ ਰਿਧਿ ਸਿਧਿ ਨਵ ਨਿਧਿ ਬਸਹਿ ਜਿਸੁ ਸਦਾ ਕਰਿ॥੭॥

*(ਫੁਨਹੇ ਮ:੫, ੧੩੬੨-੫)*

(ਜ) ਬਾਰਿਜੁ ਕਰਿ ਦਾਹਿਣੈ ਸਿਧਿ ਸਨਮੁਖ ਮੁਖੁ ਜੋਵੈ॥
ਰਿਧਿ ਬਸੈ ਬਾਂਵਾਂਗਿ ਜੁ ਤੀਨਿ ਲੋਕਾਂਤਰ ਮੋਹੈ॥

*(ਸਵਈਏ ਮ:੩ ਕੇ, ਕਲੁ, ੧੩੯੪-੧)*

(ਝ) ਜਗੁ ਜਿਤਉ ਸਤਿਗੁਰ ਪ੍ਰਮਾਣਿ ਮਨਿ ਏਕੁ ਧਿਆਯਉ॥
ਧਨਿ ਧਨਿ ਸਤਿਗੁਰ ਅਮਰਦਾਸੁ ਜਿਨਿ ਨਾਮੁ ਦ੍ਰਿੜਾਯਉ॥

ਨਵ ਨਿਧਿ ਨਾਮੁ ਨਿਧਾਨੁ ਰਿਧਿ ਸਿਧਿ ਤਾ ਕੀ ਦਾਸੀ॥
ਸਹਜ ਸਰੋਵਰੁ ਮਿਲਿਓ ਪੁਰਖੁ ਭੇਟਿਓ ਅਬਿਨਾਸੀ॥

*(ਸਵਈਏ ਮ:੪ ਕੇ, ਕਲ੍ਯ, ੧੩੯੭-੧੦)*

(ਵ) ਜਉ ਹਰਿ ਬੁਧਿ ਰਿਧਿ ਸਿਧਿ ਚਾਹਤ ਗੁਰੂ ਗੁਰੂ ਗੁਰੁ ਕਰੁ ਮਨ ਮੇਰੇ॥੫॥

*(ਸਵਈਏ ਮ:੪ ਕੇ, ਨਲ੍ਯ, ੧੪੦੦-੩)*

(ਟ) ਤਾਰ੍ਯਉ ਸੰਸਾਰੁ ਮਾਯਾ ਮਦ ਮੋਹਿਤ ਅੰਮ੍ਰਿਤ ਨਾਮੁ ਦੀਅਉ ਸਮਰਥੁ॥
ਫੁਨਿ ਕੀਰਤਿਵੰਤ ਸਦਾ ਸੁਖ ਸੰਪਤਿ ਰਿਧਿ ਅਰੁ ਸਿਧਿ ਨ ਛੋਡਇ ਸਥੁ॥

*(ਸਵਈਏ ਮ:੪ ਕੇ, ਮਥੁਰਾ, ੧੪੦੫-੧)*

(ਠ) ਜਿਹ ਸਤਿਗੁਰ ਸਿਮਰੰਥਿ ਰਿਧਿ ਸਿਧਿ ਨਵ ਨਿਧਿ ਪਾਵੈ॥

*(ਸਵਈਏ ਮ:੪ ਕੇ, ਬਲ੍ਯ, ੧੪੦੫-੧੭)*

(ਡ) ਸੁਖ ਸਾਗਰ ਹਰਿ ਭਗਤਿ ਹੈ ਗੁਰਮਤਿ ਕਉਲਾ ਰਿਧਿ ਸਿਧਿ ਲਾਗੈ ਪਗਿ ਓਹੈ॥
ਜਨ ਕਉ ਰਾਮ ਨਾਮੁ ਆਧਾਰਾ ਹਰਿ ਨਾਮੁ ਜਪਤ ਹਰਿ ਨਾਮੇ ਸੋਹੈ॥੨॥

*(ਗੂਜਰੀ ਮ:੪, ੪੯੨-੧੯)*

(ਢ) ਰਿਧਿ ਸਿਧਿ ਸਭ ਭਗਤਾ ਚਰਣੀ ਲਾਗੀ ਗੁਰ ਕੈ ਸਹਜਿ ਸੁਭਾਈ॥੨॥

*(ਸੋਰਠਿ ਮ:੩, ੬੩੭-੧੬)*

(ਣ) ਸੁਨਿ ਮਨ ਅਕਥ ਕਥਾ ਹਰਿ ਨਾਮ॥
ਰਿਧਿ ਬੁਧਿ ਸਿਧਿ ਸੁਖ ਪਾਵਹਿ ਭਜੁ ਗੁਰਮਤਿ ਹਰਿ ਰਾਮ ਰਾਮ॥੧॥ਰਹਾਉ॥

*(ਬੈਰਾੜੀ ਮ:੪, ੭੧੯-੩)*

## ਰਿਨ/ਰਿਣ (੨੦੯੨)

ਕਰਜ਼ਾ, ਦੇਣਹਾਰੀ ਵਸਤੂ, ਲਹਿਣਾ, ਸੂਦ ਤੇ ਦਿੱਤਾ ਗਿਆ ਕਰਜ਼ਾ। ਹੋਰ ਜਾਣਕਾਰੀ ਵਾਸਤੇ ਦੇਖੋ, "ਕਰਜ਼ਾ"।

(ੳ) ਮੇਰੈ ਹੀਅਰੈ ਰਤਨੁ ਨਾਮੁ ਹਰਿ ਬਸਿਆ ਗੁਰਿ ਹਾਥੁ ਧਰਿਓ ਮੇਰੈ ਮਾਥਾ॥
ਜਨਮ ਜਨਮ ਕੇ ਕਿਲਬਿਖ ਦੁਖ ਉਤਰੇ ਗੁਰਿ ਨਾਮੁ ਦੀਓ ਰਿਨੁ ਲਾਥਾ॥੧॥

*(ਜੈਤਸਰੀ ਮ:੪, ੬੯੬-੩)*

## ਰੀਝ ਅਤੇ ਰੀਝਵਾਨ (੨੦੯੩)

ਇੱਛਾ ਅਤੇ ਇੱਛਾ ਕਰਨ ਵਾਲਾ, ਖ਼ਾਹਿਸ਼ ਅਤੇ ਖ਼ਾਹਿਸ਼ ਕਰਨ ਵਾਲਾ, ਸੱਧਰ ਅਤੇ ਸੱਧਰ ਕਰਨ ਵਾਲਾ। ਖ਼ੁਸ਼ੀ, ਦ੍ਰਵਣਾ, ਉਤਸ਼ਾਹ, ਸ਼ੌਕ, ਉਮੰਗ, ਤੁਠਣਾ, ਦਇਆਲਤਾ ਅਤੇ ਪ੍ਰਸੰਨਤਾ।

(ੳ) ਗਾਇਓ ਰੀ ਮੈ ਗੁਣ ਨਿਧਿ ਮੰਗਲ ਗਾਇਓ॥
ਭਲੇ ਸੰਜੋਗ ਭਲੇ ਦਿਨ ਅਉਸਰ ਜਉ ਗੋਪਾਲ ਰੀਝਾਇਓ॥੧॥ਰਹਾਉ॥

*(ਸਾਰਗ ਮ:੫, ੧੨੦੬-੧੩)*

(ਅ) ਜਿਨੀ ਮੈਡਾ ਲਾਲੁ ਰੀਝਾਇਆ ਹਉ ਤਿਸੁ ਆਗੈ ਮਨੁ ਡੇਂਹੀਆ॥
ਨਾਨਕੁ ਕਹੈ ਸੁਣਿ ਬਿਨਉ ਸੁਹਾਗਣਿ ਮੂ ਦਸਿ ਡਿਖਾ ਪਿਰੁ ਕੇਹੀਆ॥੨॥

*(ਜੈਤਸਰੀ ਮ:੫, ਛੰਤ, ੭੦੩-੧੮)*

(ੲ) ਗੁਣ ਕਾਮਣ ਕਰਿ ਕੰਤੁ ਰੀਝਾਇਆ॥ ਵਸਿ ਕਰਿ ਲੀਨਾ ਗੁਰਿ ਭਰਮੁ ਚੁਕਾਇਆ॥
ਸਭ ਤੇ ਊਚਾ ਮੰਦਰੁ ਮੇਰਾ॥ ਸਭ ਕਾਮਣਿ ਤਿਆਗੀ ਪ੍ਰਿਉ ਪ੍ਰੀਤਮੁ ਮੇਰਾ॥੩॥

*(ਸੂਹੀ ਮ:੫, ੭੩੭-੧੨)*

(ਸ) ਮਾਈ ਮੋਰੋ ਪ੍ਰੀਤਮੁ ਰਾਮੁ ਬਤਾਵਹੁ ਰੀ ਮਾਈ॥
ਹਉ ਹਰਿ ਬਿਨੁ ਖਿਨੁ ਪਲੁ ਰਹਿ ਨ ਸਕਉ ਜੈਸੇ ਕਰਹਲੁ ਬੇਲਿ ਰੀਝਾਈ॥੧॥ਰਹਾਉ॥

*(ਆਸਾਵਰੀ ਮ:੪, ੩੬੯-੧੮)*

(ਹ) ਕਵਨ ਉਪਮਾ ਕਉਨ ਬਡਾਈ ਕਿਆ ਗੁਨ ਕਹਉ ਰੀਝਾਏ॥
ਹੋਤ ਕ੍ਰਿਪਾਲ ਦੀਨ ਦਇਆ ਪ੍ਰਭ ਜਨ ਨਾਨਕ ਦਾਸ ਦਸਾਏ॥੪॥

*(ਸਾਰਗ ਮ:੫, ੧੨੦੫-੨)*

(ਕ) ਕਵਨ ਗੁਨੁ ਜੋ ਤੁਝੁ ਲੈ ਗਾਵਉ॥ ਕਵਨ ਬੋਲ ਪਾਰਬ੍ਰਹਮ ਰੀਝਾਵਉ॥੧॥ਰਹਾਉ॥...
ਗੁਣ ਪੂਜਾ ਗਿਆਨ ਧਿਆਨ ਨਾਨਕ ਸਗਲ ਘਾਲ॥
ਜਿਸੁ ਕਰਿ ਕਿਰਪਾ ਸਤਿਗੁਰੁ ਮਿਲੈ ਦਇਆਲ॥੪॥
ਤਿਸ ਹੀ ਗੁਨੁ ਤਿਨ ਹੀ ਪ੍ਰਭੁ ਜਾਤਾ॥ ਜਿਸ ਕੀ ਮਾਨਿ ਲੇਇ ਸੁਖਦਾਤਾ॥੧॥ਰਹਾਉ ਦੂਜਾ॥

*(ਗਉੜੀ ਮ:੫, ੧੮੭-੧)*

(ਖ) ਕਿਆ ਸੇਵ ਕਮਾਵਉ ਕਿਆ ਕਹਿ ਰੀਝਾਵਉ ਬਿਧਿ ਕਿਤੁ ਪਾਵਉ ਦਰਸਾਰੇ॥
ਮਿਤਿ ਨਹੀ ਪਾਈਐ ਅੰਤੁ ਨ ਲਹੀਐ ਮਨੁ ਤਰਸੈ ਚਰਨਾਰੇ॥੩॥
ਪਾਵਉ ਦਾਨੁ ਢੀਠੁ ਹੋਇ ਮਾਗਉ ਮੁਖਿ ਲਾਗੈ ਸੰਤ ਰੇਨਾਰੇ॥
ਜਨ ਨਾਨਕ ਕਉ ਗੁਰਿ ਕਿਰਪਾ ਧਾਰੀ ਪ੍ਰਭਿ ਹਾਥ ਦੇਇ ਨਿਸਤਾਰੇ॥੪॥

*(ਸੂਹੀ ਮ:੫, ੭੩੮-੭)*

(ਗ) ਮੋਹਿ ਅਨਾਥ ਪ੍ਰਿਅ ਨਾਥ ਜਿਉ ਜਾਨਹੁ ਤਿਉ ਰਖਹੁ॥
ਚਤੁਰਾਈ ਮੋਹਿ ਨਾਹਿ ਰੀਝਾਵਉ ਕਹਿ ਮੁਖਹੁ॥
ਨਹ ਚਤੁਰਿ ਸੁਘਰਿ ਸੁਜਾਨ ਬੇਤੀ ਮੋਹਿ ਨਿਰਗੁਨਿ ਗੁਨੁ ਨਹੀ॥
ਨਹ ਰੂਪ ਧੂਪ ਨ ਨੈਣ ਬੰਕੇ ਜਹ ਭਾਵੈ ਤਹ ਰਖੁ ਤੁਹੀ॥

*(ਬਿਲਾਵਲੁ ਮ:੫, ਛੰਤ, ੮੪੭-੮)*

(ਘ) ਤੁਝ ਬਿਨੁ ਕਵਨੁ ਰੀਝਾਵੈ ਤੋਹੀ॥ ਤੇਰੋ ਰੂਪੁ ਸਗਲ ਦੇਖਿ ਮੋਹੀ॥੧॥ਰਹਾਉ॥...
ਪਤਿਤ ਪਾਵਨ ਠਾਕੁਰ ਨਾਮੁ ਤੁਮਰਾ ਸੁਖਦਾਈ ਨਿਰਮਲ ਸੀਤਲੋਹੀ॥
ਗਿਆਨ ਧਿਆਨ ਨਾਨਕ ਵਡਿਆਈ ਸੰਤ ਤੇਰੇ ਸਿਉ ਗਾਲ ਗਲੋਹੀ॥੨॥

*(ਗਉੜੀ ਮ:੫, ੨੦੭-੬)*

(ਙ) ਕਵਨ ਜੋਗ ਕਵਨ ਗਿਆਨ ਧਿਆਨਾ ਕਵਨ ਗੁਨੀ ਰੀਝਾਵੈ॥
ਸੋਈ ਜਨੁ ਸੋਈ ਨਿਜ ਭਗਤਾ ਜਿਸੁ ਊਪਰਿ ਰੰਗੁ ਲਾਵੈ॥੨॥

*(ਨਟ ਨਾਰਾਇਨ ਮ:੫, ੯੭੮-੯)*

(ਚ) ਸ੍ਵਾਂਗੀ ਸਿਉ ਜੋ ਮਨੁ ਰੀਝਾਵੈ॥ ਸ੍ਵਾਗਿ ਉਤਾਰਿਐ ਫਿਰਿ ਪਛੁਤਾਵੈ॥

ਮੇਘ ਕੀ ਛਾਇਆ ਜੈਸੇ ਬਰਤਨਹਾਰ॥ ਤੈਸੋ ਪਰਪੰਚੁ ਮੋਹ ਬਿਕਾਰ॥੩॥

*(ਭੈਰਉ ਮ:੫, ੧੧੪੫-੫)*

(ਛ) ਮਨੁ ਮਾਰਿ ਰੀਝੈ ਸਬਦਿ ਸੀਝੈ ਤ੍ਰੈ ਲੋਕ ਨਾਥੁ ਪਛਾਣਏ॥
ਮਨੁ ਡੀਗਿ ਡੋਲਿ ਨ ਜਾਇ ਕਤ ਹੀ ਆਪਣਾ ਪਿਰੁ ਜਾਣਏ॥

*(ਬਿਲਾਵਲੁ ਮ:੧, ਛੰਤ, ੮੪੪-੯)*

(ਜ) ਮਨਮੁਖਿ ਕਦੇ ਨ ਦਰਗਹ ਸੀਝੈ॥ ਬਿਨੁ ਸਬਦੈ ਕਿਉ ਅੰਤਰੁ ਰੀਝੈ॥
ਬਾਧੇ ਆਵਹਿ ਬਾਧੇ ਜਾਵਹਿ ਸੋਝੀ ਬੂਝ ਨ ਕਾਈ ਹੇ॥੭॥

*(ਮਾਰੂ ਮ:੧, ਸੋਲਹੇ, ੧੦੨੩-੧੮)*

(ਝ) ਹਮਾਰੈ ਏਹ ਕਿਰਪਾ ਕੀਜੈ॥ ਅਲਿ ਮਕਰੰਦ ਚਰਨ ਕਮਲ ਸਿਉ ਮਨੁ ਫੇਰਿ ਫੇਰਿ ਰੀਝੈ॥੧॥

*(ਕਲਿਆਨੁ ਮ:੫, ੧੩੨੧-੧੫)*

## ਰੀਤਿ ਰਿਵਾਜ (੨੦੯੪)

ਰਸਮੋ-ਰਿਵਾਜ, ਕਿਸੇ ਕੰਮ ਦਾ ਢੰਗ ਤਰੀਕਾ, ਰਸਮ, ਦਸਤੂਰ, ਧਰਮ ਜਾਂ ਸਮਾਜਿਕ ਕਾਰਜ ਵਿਧੀ, ਚਾਲ, ਖ਼ਾਨਦਾਨੀ ਰਵਾਇਤ, ਪਰੰਪਰਾ, ਕੁਲ ਢੰਗ, ਖ਼ਾਨਦਾਨੀ ਪਰੰਪਰਾ, ਪੈਰਵੀ, ਢੰਗ, ਸ਼ਰਾਅ। ਹੋਰ ਦੇਖੋ, "ਰਹਿਤ ਅਤੇ ਰਹਿਣੀ"।

(ੳ) ਪ੍ਰਭ ਕਉ ਸਿਮਰਹਿ ਤਿਨ ਨਿਰਮਲ ਰੀਤਾ॥

*(ਗਉੜੀ ਸੁਖਮਨੀ ਮ:੫, ੨੬੩-੧੦)*

(ਅ) ਬਹੁਤੁ ਧਨਾਢਿ ਅਚਾਰਵੰਤੁ ਸੋਭਾ ਨਿਰਮਲ ਰੀਤਿ॥
ਮਾਤ ਪਿਤਾ ਸੁਤ ਭਾਈਆ ਸਾਜਨ ਸੰਗਿ ਪਰੀਤਿ॥
ਲਸਕਰ ਤਰਕਸਬੰਦ ਬੰਦ ਜੀਉ ਜੀਉ ਸਗਲੀ ਕੀਤ॥
ਚਿਤਿ ਨ ਆਇਓ ਪਾਰਬ੍ਰਹਮੁ ਤਾ ਖੜਿ ਰਸਾਤਲਿ ਦੀਤ॥੭॥

*(ਸਿਰੀ ਮ:੫, ੭੦-੧੮)*

(ੲ) ਚਰਨ ਕਮਲ ਸਿਉ ਪ੍ਰੀਤਿ ਰੀਤਿ ਸੰਤਨ ਮਨਿ ਆਵਏ ਜੀਉ॥
ਦੁਤੀਆ ਭਾਉ ਬਿਪਰੀਤਿ ਅਨੀਤਿ ਦਾਸਾ ਨਹ ਭਾਵਏ ਜੀਉ॥

*(ਸਿਰੀ ਮ:੫, ਛੰਤ, ੮੦-੯)*

(ਸ) ਪਾਰਬ੍ਰਹਮ ਸਿਉ ਲਾਗੀ ਪ੍ਰੀਤਿ॥ ਨਿਰਮਲ ਕਰਣੀ ਸਾਚੀ ਰੀਤਿ॥
ਗੁਰਿ ਪੂਰੈ ਮੇਟਿਆ ਅੰਧਿਆਰਾ॥ ਨਾਨਕ ਕਾ ਪ੍ਰਭੁ ਅਪਰ ਅਪਾਰਾ॥੪॥

*(ਗਉੜੀ ਗੁਆਰੇਰੀ ਮ:੫, ੧੮੪-੧)*

(ਹ) ਠਾਕੁਰ ਕਾ ਸੇਵਕੁ ਆਗਿਆਕਾਰੀ॥ ਠਾਕੁਰ ਕਾ ਸੇਵਕੁ ਸਦਾ ਪੂਜਾਰੀ॥
ਠਾਕੁਰ ਕੇ ਸੇਵਕ ਕੈ ਮਨਿ ਪਰਤੀਤਿ॥ ਠਾਕੁਰ ਕੇ ਸੇਵਕ ਕੀ ਨਿਰਮਲ ਰੀਤਿ॥
ਠਾਕੁਰ ਕਉ ਸੇਵਕੁ ਜਾਨੈ ਸੰਗਿ॥ ਪ੍ਰਭ ਕਾ ਸੇਵਕੁ ਨਾਮ ਕੈ ਰੰਗਿ॥
ਸੇਵਕ ਕਉ ਪ੍ਰਭ ਪਾਲਨਹਾਰਾ॥ ਸੇਵਕ ਕੀ ਰਾਖੈ ਨਿਰੰਕਾਰਾ॥
ਸੋ ਸੇਵਕੁ ਜਿਸੁ ਦਇਆ ਪ੍ਰਭੁ ਧਾਰੈ॥ ਨਾਨਕ ਸੋ ਸੇਵਕੁ ਸਾਸਿ ਸਾਸਿ ਸਮਾਰੈ॥੩॥

*(ਗਉੜੀ ਸੁਖਮਨੀ ਮ:੫, ੨੮੫-੧੨)*

(ਕ) ਸਫਲ ਦਰਸਨੁ ਪੇਖਤ ਪੁਨੀਤ॥ ਪਰਸਤ ਚਰਨ ਗਤਿ ਨਿਰਮਲ ਰੀਤਿ॥

*(ਗਉੜੀ ਸੁਖਮਨੀ ਮ:੫, ੨੮੭-੫)*

(ਖ) ਨਿਰਮਲ ਰੀਤਿ ਨਿਰੋਧਰ ਮੰਤ॥

*(ਗਉੜੀ ਮ:੫, ਥਿਤੀ ੨੯੮-੧੧)*

(ਗ) ਮੇਰੇ ਮਨ ਹਰਿ ਸਿਉ ਲਾਗੀ ਪ੍ਰੀਤਿ॥
ਸਾਧਸੰਗਿ ਹਰਿ ਹਰਿ ਜਪਤ ਨਿਰਮਲ ਸਾਚੀ ਰੀਤਿ॥੧॥ਰਹਾਉ॥

*(ਆਸਾਵਾਰੀ ਮ:੫, ੪੩੧-੨)*

(ਘ) ਜਲ ਦੁਧ ਨਿਆਈ ਰੀਤਿ ਅਬ ਦੁਧ ਆਚ ਨਹੀ ਮਨ ਐਸੀ ਪ੍ਰੀਤਿ ਹਰੇ॥
ਅਬ ਉਰਝਿਓ ਅਲਿ ਕਮਲੇਹ ਬਾਸਨ ਮਹਿ ਮਗਨ ਇਕੁ ਖਿਨੁ ਭੀ ਨਾਹਿ ਟਰੈ॥

*(ਆਸਾ ਮ:੫, ਛੰਤ, ੪੫੪-੧੫)*

(ਙ) ਹਰਿ ਮੇਰੀ ਪ੍ਰੀਤਿ ਰੀਤਿ ਹੈ ਹਰਿ ਮੇਰੀ ਹਰਿ ਮੇਰੀ ਕਥਾ ਕਹਾਨੀ ਜੀ॥
ਗੁਰ ਪ੍ਰਸਾਦਿ ਮੇਰਾ ਮਨੁ ਭੀਜੈ ਏਹਾ ਸੇਵ ਬਨੀ ਜੀਉ॥੧॥ਰਹਾਉ॥

*(ਗੂਜਰੀ ਮ:੩, ੪੯੦-੧੦)*

(ਚ) ਹਰਿ ਹਰਿ ਨਾਮ ਕੀ ਮਨਿ ਪ੍ਰੀਤਿ॥
ਮਿਲਿ ਸਾਧ ਬਚਨ ਗੋਬਿੰਦ ਧਿਆਏ ਮਹਾ ਨਿਰਮਲ ਰੀਤਿ॥੧॥ਰਹਾਉ॥

*(ਗੂਜਰੀ ਮ:੫, ੫੦੨-੧)*

(ਛ) ਜੀਵਨ ਮੁਕਤ ਜਗਦੀਸ ਜਪਿ ਮਨ ਧਾਰਿ ਰਿਦ ਪਰਤੀਤਿ॥
ਜੀਅ ਦਇਆ ਮਇਆ ਸਰਬਤ੍ਰ ਰਮਣੰ ਪਰਮ ਹੰਸਹ ਰੀਤਿ॥੭॥

*(ਗੂਜਰੀ ਮ:੫, ੫੦੮-੧੧)*

(ਜ) ਜਾਲਉ ਐਸੀ ਰੀਤਿ ਜਿਤੁ ਮੈ ਪਿਆਰਾ ਵੀਸਰੈ॥
ਨਾਨਕ ਸਾਈ ਭਲੀ ਪਰੀਤਿ ਜਿਤੁ ਸਾਹਿਬ ਸੇਤੀ ਪਤਿ ਰਹੈ॥੨॥

*(ਵਡਹੰਸ ਵਾਰ ਮ:੧, ੫੯੦-੨)*

(ਝ) ਜਿਹ ਕਰਣੀ ਹੋਵਹਿ ਸਰਮਿੰਦਾ ਇਹਾ ਕਮਾਨੀ ਰੀਤਿ॥
ਸੰਤ ਕੀ ਨਿੰਦਾ ਸਾਕਤ ਕੀ ਪੂਜਾ ਐਸੀ ਦ੍ਰਿੜੀ ਬਿਪਰੀਤਿ॥੧॥

*(ਧਨਾਸਰੀ ਮ:੫, ੬੭੩-੧)*

(ਞ) ਕਿਤੈ ਪ੍ਰਕਾਰਿ ਨ ਤੂਟਉ ਪ੍ਰੀਤਿ॥ ਦਾਸ ਤੇਰੇ ਕੀ ਨਿਰਮਲ ਰੀਤਿ॥੧॥ਰਹਾਉ॥

*(ਧਨਾਸਰੀ ਮ:੫, ੬੮੪-੧੦)*

(ਟ) ਕੋਈ ਜਾਨੈ ਕਵਨੁ ਈਹਾ ਜਗਿ ਮੀਤੁ॥
ਜਿਸੁ ਹੋਇ ਕ੍ਰਿਪਾਲੁ ਸੋਈ ਬਿਧਿ ਬੂਝੈ ਤਾ ਕੀ ਨਿਰਮਲ ਰੀਤਿ॥੧॥ਰਹਾਉ॥

*(ਜੈਤਸਰੀ ਮ:੫, ੭੦੦-੨)*

(ਠ) ਤੁਟੜੀਆ ਸਾ ਪ੍ਰੀਤਿ ਜੋ ਲਾਈ ਬਿਅੰਨ ਸਿਉ॥ ਨਾਨਕ ਸਚੀ ਰੀਤਿ ਸਾਂਈ ਸੇਤੀ ਰਤਿਆ॥੨॥

*(ਜੈਤਸਰੀ ਵਾਰ ਮ:੫, ੭੦੬-੧੫)*

(ਡ) ਚਰਣ ਕਮਲ ਸਿਉ ਲਾਗੀ ਪ੍ਰੀਤਿ॥ ਸਾਚੀ ਪੂਰਨ ਨਿਰਮਲ ਰੀਤਿ॥੨॥
ਮਨ ਤਨ ਅੰਤਰਿ ਹਰਿ ਹਰਿ ਮੰਤ॥ ਨਾਨਕ ਭਗਤਨ ਕੈ ਘਰਿ ਸਦਾ ਅਨੰਦ॥੪॥

*(ਸੂਹੀ ਮ:੫, ੭੪੧-੧੮)*

(ਢ) ਚਰਨ ਕਮਲ ਸੰਗਿ ਲਾਗੀ ਪ੍ਰੀਤਿ॥ ਬਿਸਰਿ ਗਈ ਸਭ ਦੁਰਮਤਿ ਰੀਤਿ॥

*(ਬਿਲਾਵਲੁ ਮ:੫, ੮੦੨-੫)*

(ਣ) ਕਵਨੁ ਕਵਨੁ ਨਹੀ ਪਤਰਿਆ ਤੁਮ੍ਰੀ ਪਰਤੀਤਿ॥
ਮਹਾ ਮੋਹਨੀ ਮੋਹਿਆ ਨਰਕ ਕੀ ਰੀਤਿ॥੧॥
ਮਨ ਖੁਟਹਰ ਤੇਰਾ ਨਹੀ ਬਿਸਾਸੁ ਤੂ ਮਹਾ ਉਦਮਾਦਾ॥
ਖਰ ਕਾ ਪੈਖਰੁ ਤਉ ਛੁਟੈ ਜਉ ਊਪਰਿ ਲਾਦਾ॥੧॥ਰਹਾਉ॥

*(ਬਿਲਾਵਲੁ ਮ:੫, ੮੧੫-੧੧)*

(ਤ) ਮਨਿ ਡੋਰਿ ਪ੍ਰੇਮ ਪਰੀਤਿ॥ ਇਹ ਸੰਤ ਨਿਰਮਲ ਰੀਤਿ॥
ਤਜਿ ਗਏ ਪਾਪ ਬਿਕਾਰ॥ ਹਰਿ ਮਿਲੇ ਪ੍ਰਭ ਨਿਰੰਕਾਰ॥੩॥

*(ਬਿਲਾਵਲੁ ਮ:੫, ੮੩੭-੧੨)*

(ਥ) ਚਰਨ ਕਮਲ ਸਿਉ ਲਾਗੀ ਪ੍ਰੀਤਿ॥ ਗੁਰ ਪੂਰੇ ਕੀ ਨਿਰਮਲ ਰੀਤਿ॥
ਭਉ ਭਾਗਾ ਨਿਰਭਉ ਮਨਿ ਬਸੈ॥ ਅੰਮ੍ਰਿਤ ਨਾਮੁ ਰਸਨਾ ਨਿਤ ਜਪੈ॥੩॥

*(ਰਾਮਕਲੀ ਮ:੫, ੮੯੩-੧੪)*

(ਦ) ਮੇਰੇ ਮਨ ਨਾਮ ਸਿਉ ਕਰਿ ਪ੍ਰੀਤਿ॥
ਚੇਤਿ ਮਨ ਮਹਿ ਹਰਿ ਹਰਿ ਨਿਧਾਨਾ ਏਹ ਨਿਰਮਲ ਰੀਤਿ॥੧॥ਰਹਾਉ॥

*(ਮਾਰੂ ਮ:੫, ੧੦੦੬-੧੬)*

(ਧ) ਮਨ ਮੇਰੇ ਰਾਮ ਰਉ ਨਿਤ ਨੀਤਿ॥
ਦਇਆਲ ਦੇਵ ਕ੍ਰਿਪਾਲ ਗੋਬਿੰਦ ਸੁਨਿ ਸੰਤਨਾ ਕੀ ਰੀਤਿ॥੧॥ਰਹਾਉ॥

*(ਮਾਰੂ ਮ:੫, ੧੦੧੭-੧੮)*

(ਨ) ਸੰਤਾ ਕੀ ਇਹ ਰੀਤਿ ਨਿਰਾਲੀ॥ ਪਾਰਬ੍ਰਹਮੁ ਕਰਿ ਦੇਖਹਿ ਨਾਲੀ॥
ਸਾਸਿ ਸਾਸਿ ਆਰਾਧਨਿ ਹਰਿ ਹਰਿ ਕਿਉ ਸਿਮਰਤ ਕੀਜੈ ਆਲਕਾ॥੮॥

*(ਮਾਰੂ ਮ:੫, ਸੋਲਹੇ, ੧੦੮੫-੩)*

(ਪ) ਜਾਪ ਨ ਤਾਪ ਨ ਕਰਮ ਕੀਤਿ॥ ਆਵੈ ਨਾਹੀ ਕਛੂ ਰੀਤਿ॥
ਮਨ ਮਹਿ ਰਾਖਉ ਆਸ ਏਕ॥ ਨਾਮ ਤੇਰੇ ਕੀ ਤਰਉ ਟੇਕ॥੨॥

*(ਬਸੰਤੁ ਮ:੫, ੧੧੮੨-੧)*

(ਫ) ਨਾਨਕ ਭਗਤਾ ਭਲੀ ਰੀਤਿ॥ ਸੁਖਦਾਤਾ ਜਪਦੇ ਨੀਤ ਨੀਤਿ॥੪॥

*(ਬਸੰਤੁ ਮ:੫, ੧੧੮੪-੧੭)*

(ਬ) ਰਾਮ ਨਾਮੁ ਰਮੁ ਰਵਿ ਰਹੇ ਰਮੁ ਰਾਮੋ ਰਾਮੁ ਰਮੀਤਿ॥
ਘਟਿ ਘਟਿ ਆਤਮ ਰਾਮੁ ਹੈ ਪ੍ਰਭਿ ਖੇਲੁ ਕੀਓ ਰੰਗਿ ਰੀਤਿ॥

*(ਕਾਨੜਾ ਵਾਰ ਮ:੪, ੧੩੧੬-੧੮)*

(ਭ) ਹਰਿ ਹਰਿ ਨਾਮੁ ਜਪਹੁ ਮਨ ਮੀਤ॥
ਗੁਰੁ ਪੂਰਾ ਪਾਈਐ ਵਡਭਾਗੀ ਨਿਰਮਲ ਪੂਰਨ ਰੀਤਿ॥੧॥ਰਹਾਉ॥

*(ਪ੍ਰਭਾਤੀ ਮ:੫, ੧੩੩੯-੧੬)*

## ਰੁਸਣਾ (੨੦੯੫)

ਗੁੱਸੇ ਹੋਣਾ, ਨਰਾਜ਼ ਹੋਣਾਂ, ਰੁਸ਼ਟ ਹੋਣਾ, ਰੁੱਠਣਾ, ਮੂੰਹ ਮੋੜ ਲੈਣਾ।

(ੳ) ਨਾਨਕ ਜਿਸੁ ਬਿਨੁ ਘੜੀ ਨ ਜੀਵਣਾ ਵਿਸਰੇ ਸਰੈ ਨ ਬਿੰਦ॥
ਤਿਸੁ ਸਿਉ ਕਿਉ ਮਨ ਰੂਸੀਐ ਜਿਸਹਿ ਹਮਾਰੀ ਚਿੰਦ॥੨॥

*(ਸਾਰੰਗ ਵਾਰ ਮ:੪, ੧੨੫੦-੧੧)*

(ਅ) ਖਾਲਕ ਥਾਵਹੁ ਭੁਲਾ ਮੁਠਾ॥ ਦੁਨੀਆ ਖੇਲੁ ਬੁਰਾ ਰੁਠ ਤੁਠਾ॥
ਸਿਦਕੁ ਸਬੂਰੀ ਸੰਤੁ ਨ ਮਿਲਿਓ ਵਤੈ ਆਪਣ ਭਾਣੀਆ॥੬॥

*(ਮਾਰੂ ਮ:੫, ੧੦੨੦-੫)*

(ੲ) ਨਹ ਦ੍ਰਿਸਟਿ ਆਵੈ ਮਰਤ ਹਾਵੈ ਮਹਾ ਗਾਰਬਿ ਮੁਠੀਆ॥
ਜਲ ਬਾਝੁ ਮਛੁਲੀ ਤੜਫੜਾਵੈ ਸੰਗਿ ਮਾਇਆ ਰੁਠੀਆ॥

*(ਰਾਮਕਲੀ ਰੁਤੀ ਸਲੋਕ ਮ:੫, ੯੨੮-੫)*

## ਰੁਖ, ਬਿਰਖ (੨੦੯੬)

ਦਰਖ਼ਤ ਅਤੇ ਬਿਰਛ, ਰੁਖੜਾ, ਆਦਿ।

(ੳ) ਕਤ ਕੀ ਮਾਈ ਬਾਪੁ ਕਤ ਕੇਰਾ ਕਿਦੂ ਥਾਵਹੁ ਹਮ ਆਏ॥
ਅਗਨਿ ਬਿੰਬ ਜਲ ਭੀਤਰਿ ਨਿਪਜੇ ਕਾਹੇ ਕੰਮਿ ਉਪਾਏ॥੧॥
ਮੇਰੇ ਸਾਹਿਬਾ ਕਉਣੁ ਜਾਣੈ ਗੁਣ ਤੇਰੇ॥ ਕਹੇ ਨ ਜਾਨੀ ਅਉਗਣ ਮੇਰੇ॥੧॥ਰਹਾਉ॥
ਕੇਤੇ ਰੁਖ ਬਿਰਖ ਹਮ ਚੀਨੇ ਕੇਤੇ ਪਸੂ ਉਪਾਏ॥
ਕੇਤੇ ਨਾਗ ਕੁਲੀ ਮਹਿ ਆਏ ਕੇਤੇ ਪੰਖ ਉਡਾਏ॥੨॥
ਹਟ ਪਟਣ ਬਿਜ ਮੰਦਰ ਭੰਨੈ ਕਰਿ ਚੋਰੀ ਘਰਿ ਆਵੈ॥
ਅਗਹੁ ਦੇਖੈ ਪਿਛਹੁ ਦੇਖੈ ਤੁਝ ਤੇ ਕਹਾ ਛਪਾਵੈ॥੩॥
ਤਟ ਤੀਰਥ ਹਮ ਨਵ ਖੰਡ ਦੇਖੇ ਹਟ ਪਟਣ ਬਾਜਾਰਾ॥
ਲੈ ਕੇ ਤਕੜੀ ਤੋਲਣਿ ਲਾਗਾ ਘਟ ਹੀ ਮਹਿ ਵਣਜਾਰਾ॥੪॥
ਜੇਤਾ ਸਮੁੰਦੁ ਸਾਗਰੁ ਨੀਰਿ ਭਰਿਆ ਤੇਤੇ ਅਉਗਣ ਹਮਾਰੇ॥
ਦਇਆ ਕਰਹੁ ਕਿਛੁ ਮਿਹਰ ਉਪਾਵਹੁ ਡੁਬਦੇ ਪਥਰ ਤਾਰੇ॥੫॥
ਜੀਅੜਾ ਅਗਨਿ ਬਰਾਬਰਿ ਤਪੈ ਭੀਤਰਿ ਵਗੈ ਕਾਤੀ॥
ਪ੍ਰਣਵਤਿ ਨਾਨਕੁ ਹੁਕਮੁ ਪਛਾਣੈ ਸੁਖੁ ਹੋਵੈ ਦਿਨੁ ਰਾਤੀ॥੬॥

*(ਗਉੜੀ ਚੇਤੀ ਮ:੧, ੧੫੬-੯)*

(ਅ) ਜਾ ਕੇ ਰੁਖ ਬਿਰਖ ਆਰਾਉ॥ ਜੇਹੀ ਧਾਤੁ ਤੇਹਾ ਤਿਨ ਨਾਉ॥
ਫੁਲੁ ਭਾਉ ਫਲੁ ਲਿਖਿਆ ਪਾਇ॥ ਆਪਿ ਬੀਜਿ ਆਪੇ ਹੀ ਖਾਇ॥੨॥

*(ਸਿਰੀ ਮ:੧, ੨੫-੧੩)*

(ੲ) ਸਾਹਿਬੁ ਸਫਲਿਓ ਰੁਖੜਾ ਅੰਮ੍ਰਿਤੁ ਜਾ ਕਾ ਨਾਉ॥
ਜਿਨ ਪੀਆ ਤੇ ਤ੍ਰਿਪਤ ਭਏ ਹਉ ਤਿਨ ਬਲਿਹਾਰੈ ਜਾਉ॥੨॥

*(ਵਡਹੰਸੁ ਮ:੧, ੫੫੭-੫)*

(ਸ) ਕੰਧੀ ਉਤੈ ਰੁਖੜਾ ਕਿਚਰਕੁ ਬੰਨੈ ਧੀਰੁ॥
ਫਰੀਦਾ ਕਚੈ ਭਾਂਡੈ ਰਖੀਐ ਕਿਚਰੁ ਤਾਈ ਨੀਰੁ॥੯੬॥

*(ਸਲੋਕ ਫਰੀਦ, ੧੩੮੨-੧੮)*

(ਹ) ਸਿੰਮਲ ਰੁਖੁ ਸਰੀਰੁ ਮੈ ਮੈਜਨ ਦੇਖਿ ਭੁਲੰਨ੍ਹਿ॥
ਸੇ ਫਲ ਕੰਮਿ ਨ ਆਵਨ੍ਹੀ ਤੇ ਗੁਣ ਮੈ ਤਨਿ ਹੰਨ੍ਹਿ॥੪॥

*(ਸੂਹੀ ਮ:੧, ੭੨੯-੫)*

(ਕ) ਸਿੰਮਲ ਰੁਖੁ ਸਰਾਇਰਾ ਅਤਿ ਦੀਰਘ ਅਤਿ ਮੁਚੁ॥
ਓਇ ਜਿ ਆਵਹਿ ਆਸ ਕਰਿ ਜਾਹਿ ਨਿਰਾਸੇ ਕਿਤੁ॥
ਫਲ ਫਿਕੇ ਫੁਲ ਬਕਬਕੇ ਕੰਮਿ ਨ ਆਵਹਿ ਪਤ॥
ਮਿਠਤੁ ਨੀਵੀ ਨਾਨਕਾ ਗੁਣ ਚੰਗਿਆਈਆ ਤਤੁ॥

*(ਆਸਾ ਵਾਰ ਮ:੧, ੪੭੦-੧੨)*

## ਰੁਖੀ ਰੋਟੀ (੨੦੯੭)

ਬਿਨਾ ਚੋਪੜੀ ਰੋਟੀ, ਖ਼ੁਸ਼ਕ ਰੋਟੀ।

(ੳ) ਫਰੀਦਾ ਸਕਰ ਖੰਡੁ ਨਿਵਾਤ ਗੁੜੁ ਮਾਖਿਉ ਮਾਂਝਾ ਦੁਧੁ॥
ਸਭੇ ਵਸਤੂ ਮਿਠੀਆਂ ਰਬ ਨ ਪੁਜਨਿ ਤੁਧੁ॥੨੭॥
ਫਰੀਦਾ ਰੋਟੀ ਮੇਰੀ ਕਾਠ ਕੀ ਲਾਵਣੁ ਮੇਰੀ ਭੁਖ॥
ਜਿਨਾ ਖਾਧੀ ਚੋਪੜੀ ਘਣੇ ਸਹਨਿਗੇ ਦੁਖ॥੨੮॥
ਰੁਖੀ ਸੁਖੀ ਖਾਇ ਕੈ ਠੰਢਾ ਪਾਣੀ ਪੀਉ॥
ਫਰੀਦਾ ਦੇਖਿ ਪਰਾਈ ਚੋਪੜੀ ਨਾ ਤਰਸਾਏ ਜੀਉ॥੨੯॥

*(ਸਲੋਕ ਫਰੀਦ, ੧੩੭੯-੬)*

## ਰੁਣਝੁਣਕਾਰ (੨੦੯੮)

ਪੰਛੀਆਂ ਦੇ ਚਹਿਕਣ ਦੀ ਆਵਾਜ਼, ਗੁਣਗੁਣਾਹਟ, ਗੁੰਜਾਰ, ਛਣਕਾਰ, ਇਕ ਰਸ ਮੰਗਲ ਗਾਇਨ ਕਰਨਾ।

(ੳ) ਮੋਰੀ ਰੁਣ ਝੁਣ ਲਾਇਆ ਭੈਣੇ ਸਾਵਣੁ ਆਇਆ॥
ਤੇਰੇ ਮੁੰਧ ਕਟਾਰੇ ਜੇਵਡਾ ਤਿਨਿ ਲੋਭੀ ਲੋਭ ਲੁਭਾਇਆ॥

*(ਵਡਹੰਸੁ ਮੰ:੧, ੫੫੭-੧੩)*

(ਅ) ਬੰਧਨ ਤੋੜਿ ਲੀਏ ਪ੍ਰਭਿ ਮੋਲੇ॥ ਕਰਿ ਕਿਰਪਾ ਕੀਨੇ ਘਰ ਗੋਲੇ॥
ਅਨਹਦ ਰੁਣ ਝੁਣਕਾਰੁ ਸਹਜ ਧੁਨਿ ਸਾਚੀ ਕਾਰ ਕਮਾਈ ਹੇ॥੧੨॥

*(ਮਾਰੂ ਮ:੫, ਸੋਲਹੇ, ੧੦੭੨-੫)*

(ੲ) ਸਹਜੇ ਆਸਣੁ ਅਸਥਿਰੁ ਭਾਇਆ॥ ਸਹਜੇ ਅਨਹਤ ਸਬਦੁ ਵਜਾਇਆ॥
ਸਹਜੇ ਰੁਣ ਝੁਣਕਾਰੁ ਸੁਹਾਇਆ॥ ਤਾ ਕੈ ਘਰਿ ਪਾਰਬ੍ਰਹਮੁ ਸਮਾਇਆ॥੭॥

*(ਗਉੜੀ ਮ:੫, ੨੩੭-੩)*

(ਸ) ਪਸਰੀ ਕਿਰਣਿ ਜੋਤਿ ਉਜਿਆਲਾ॥ ਕਰਿ ਕਰਿ ਦੇਖੈ ਆਪਿ ਦਇਆਲਾ॥
ਅਨਹਦ ਰੁਣ ਝੁਣਕਾਰੁ ਸਦਾ ਧੁਨਿ ਨਿਰਭਉ ਕੈ ਘਰਿ ਵਾਇਦਾ॥੯॥

*(ਮਾਰੂ ਮ:੧, ਸੋਲਹੇ, ੧੦੩੩-੧੮)*

(ਹ) ਅਨਹਦੋ ਅਨਹਦੁ ਵਾਜੈ ਰੁਣ ਝੁਣਕਾਰੇ ਰਾਮ॥
ਮੇਰਾ ਮਨੋ ਮੇਰਾ ਮਨੁ ਰਾਤਾ ਲਾਲ ਪਿਆਰੇ ਰਾਮ॥
ਅਨਦਿਨੁ ਰਾਤਾ ਮਨੁ ਬੈਰਾਗੀ ਸੁੰਨ ਮੰਡਲਿ ਘਰੁ ਪਾਇਆ॥
ਆਦਿ ਪੁਰਖੁ ਅਪਰੰਪਰੁ ਪਿਆਰਾ ਸਤਿਗੁਰਿ ਅਲਖੁ ਲਖਾਇਆ॥
ਆਸਣਿ ਬੈਸਣਿ ਥਿਰੁ ਨਾਰਾਇਣੁ ਤਿਤੁ ਮਨੁ ਰਾਤਾ ਵੀਚਾਰੇ॥
ਨਾਨਕ ਨਾਮਿ ਰਤੇ ਬੈਰਾਗੀ ਅਨਹਦ ਰੁਣ ਝੁਣਕਾਰੇ॥੧॥

*(ਆਸਾ ਮ:੧, ਛੰਤ, ੪੩੬-੧੩)*

(ਕ) ਤਹ ਅਨਦ ਬਿਨੋਦ ਸਦਾ ਅਨਹਦ ਝੁਣਕਾਰੋ ਰਾਮ॥
ਮਿਲਿ ਗਾਵਹਿ ਸੰਤ ਜਨਾ ਪ੍ਰਭ ਕਾ ਜੈਕਾਰੋ ਰਾਮ॥
ਮਿਲਿ ਸੰਤ ਗਾਵਹਿ ਖਸਮ ਭਾਵਹਿ ਹਰਿ ਪ੍ਰੇਮ ਰਸ ਰੰਗਿ ਭਿੰਨੀਆ॥
ਹਰਿ ਲਾਭੁ ਪਾਇਆ ਆਪੁ ਮਿਟਾਇਆ ਮਿਲੇ ਚਿਰੀ ਵਿਛੁੰਨਿਆ॥
ਗਹਿ ਭੁਜਾ ਲੀਨੇ ਦਇਆ ਕੀਨ੍ਹੇ ਪ੍ਰਭ ਏਕ ਅਗਮ ਅਪਾਰੋ॥
ਬਿਨਵੰਤਿ ਨਾਨਕ ਸਦਾ ਨਿਰਮਲ ਸਚੁ ਸਬਦੁ ਰੁਣ ਝੁਣਕਾਰੋ॥੨॥

*(ਬਿਹਾਗੜਾ ਮ:੫, ਛੰਤ, ੫੪੫-੩)*

(ਖ) ਰੁਣ ਝੁਣੋ ਸਬਦੁ ਅਨਾਹਦੁ ਨਿਤ ਉਠਿ ਗਾਈਐ ਸੰਤਨ ਕੈ॥
ਕਿਲਵਿਖ ਸਭਿ ਦੋਖ ਬਿਨਾਸਨੁ ਹਰਿ ਨਾਮੁ ਜਪੀਐ ਗੁਰ ਮੰਤਨ ਕੈ॥

*(ਰਾਮਕਲੀ ਮ:੫, ਛੰਤ, ੯੨੫-੧੪)*

(ਗ) ਮੰਦਰਿ ਭਾਗੁ ਸੋਭ ਦੁਆਰੈ ਅਨਹਤ ਰੁਣੁ ਝੁਣੁ ਲਾਏ॥
ਕਹੁ ਨਾਨਕ ਸਦਾ ਰੰਗੁ ਮਾਣੇ ਗ੍ਰਿਹ ਪ੍ਰਿਅ ਥੀਤੇ ਸਦ ਥਾਏ॥੨॥

*(ਦੇਵਗੰਧਾਰੀ ਮ:੫, ੫੩੩-੧੬)*

## ਰੁਤ/ਮੌਸਮ (੨੦੯੯)

ਮੌਸਮ, ਸਮਾ, ਵੇਲਾ, ਵਕਤ, ਸਾਲ ਦੀਆ ਚਾਰ ਰੁਤਾਂ : ਗਰਮੀ, ਪਤਝੜ, ਸਰਦੀ, ਬਹਾਰ। ਜੀਵਨ ਦੀਆਂ ਰੁਤਾਂ : ਬਾਲਪਨ, ਜਵਾਨੀ, ਅਤੇ ਬੁਢਾਪਾ ਆਦਿ। ਕਿਸੇ ਕੰਮ ਕਰਨ ਦੀ ਵੱਤ੍ਰ।

(ੳ) ਜਿਸਹਿ ਸਾਜਿ ਨਿਵਾਜਿਆ ਤਿਸਹਿ ਸਿਉ ਰੁਚ ਨਾਹਿ॥
ਆਨ ਰੂਤੀ ਆਨ ਬੋਈਐ ਫਲੁ ਨ ਫੂਲੈ ਤਾਹਿ॥੧॥
ਰੇ ਮਨ ਵਤ੍ਰ ਬੀਜਣ ਨਾਉ॥
ਬੋਇ ਖੇਤੀ ਲਾਇ ਮਨੂਆ ਭਲੋ ਸਮਉ ਸੁਆਉ॥੧॥ਰਹਾਉ॥
ਖੋਇ ਖਹੜਾ ਭਰਮੁ ਮਨ ਕਾ ਸਤਿਗੁਰ ਸਰਣੀ ਜਾਇ॥
ਕਰਮੁ ਜਿਸ ਕਉ ਧੁਰਹੁ ਲਿਖਿਆ ਸੋਈ ਕਾਰ ਕਮਾਇ॥੨॥
ਭਾਉ ਲਾਗਾ ਗੋਬਿਦ ਸਿਉ ਘਾਲ ਪਾਈ ਥਾਇ॥
ਖੇਤਿ ਮੇਰੈ ਜੰਮਿਆ ਨਿਖੁਟਿ ਨ ਕਬਹੂ ਜਾਇ॥੩॥
ਪਾਇਆ ਅਮੋਲੁ ਪਦਾਰਥੋ ਛੋਡਿ ਨ ਕਤਹੂ ਜਾਇ॥
ਕਹੁ ਨਾਨਕ ਸੁਖੁ ਪਾਇਆ ਤ੍ਰਿਪਤਿ ਰਹੇ ਆਘਾਇ॥੪॥

*(ਮਾਰੂ ਮ:੫, ੧੦੦੨-੧੦)*

(ਅ) ਸਾ ਰੁਤਿ ਸੁਹਾਵੀ ਜਿਤੁ ਤੁਧੁ ਸਮਾਲੀ॥ ਸੋ ਕੰਮੁ ਸੁਹੇਲਾ ਜੋ ਤੇਰੀ ਘਾਲੀ॥
ਸੋ ਰਿਦਾ ਸੁਹੇਲਾ ਜਿਤੁ ਰਿਦੈ ਤੂੰ ਵੁਠਾ ਸਭਨਾ ਕੇ ਦਾਤਾਰਾ ਜੀਉ॥੧॥

*(ਮਾਝ ਮ:੫, ੯੭-੪)*

(ੲ) ਸਚਿ ਕਾਲੁ ਕੂੜੁ ਵਰਤਿਆ ਕਲਿ ਕਾਲਖ ਬੇਤਾਲ॥
ਬੀਉ ਬੀਜਿ ਪਤਿ ਲੈ ਗਏ ਅਬ ਕਿਉ ਉਗਵੈ ਦਾਲਿ॥
ਜੇ ਇਕੁ ਹੋਇ ਤ ਉਗਵੈ ਰੁਤੀ ਹੂ ਰੁਤਿ ਹੋਇ॥ ਨਾਨਕ ਪਾਹੈ ਬਾਹਰਾ ਕੋਰੈ ਰੰਗੁ ਨ ਸੋਇ॥

*(ਆਸਾ ਵਾਰ ਮ:੧, ੪੬੮-੧੬)*

(ਸ) ਪਿਰੀ ਮਿਲਾਵਾ ਜਾ ਥੀਐ ਸਾਈ ਸੁਹਾਵੀ ਰੁਤਿ॥
ਘੜੀ ਮੁਹਤੁ ਨਹ ਵੀਸਰੈ ਨਾਨਕ ਰਵੀਐ ਨਿਤ॥੨॥

*(ਗੂਜਰੀ ਵਾਰ ਮ:੫, ੫੨੨-੪)*

(ਹ) ਚੰਦਨ ਚੰਦੁ ਨ ਸਰਦ ਰੁਤਿ ਮੂਲਿ ਨ ਮਿਟਈ ਘਾਂਮ॥
ਸੀਤਲੁ ਥੀਵੈ ਨਾਨਕਾ ਜਪੰਦੜੋ ਹਰਿ ਨਾਮੁ॥੨॥

*(ਜੈਤਸਰੀ ਵਾਰ ਮ:੫, ੭੦੯-੧੬)*

(ਕ) ਰੁਤਿ ਸਰਸ ਬਸੰਤ ਮਾਹ ਚੇਤੁ ਵੈਸਾਖ ਸੁਖ ਮਾਸੁ ਜੀਉ॥
ਹਰਿ ਜੀਉ ਨਾਹੁ ਮਿਲਿਆ ਮਉਲਿਆ ਮਨੁ ਤਨੁ ਸਾਸੁ ਜੀਉ॥੨॥

*(ਰਾਮਕਲੀ ਮ:੫, ਰੁਤੀ, ੯੨੭-੧੮)*

(ਖ) ਗ੍ਰੀਖਮ ਰੁਤਿ ਅਤਿ ਗਾਖੜੀ ਜੇਠ ਅਖਾੜੈ ਘਾਮ ਜੀਉ॥
ਪ੍ਰੇਮ ਬਿਛੋਹੁ ਦੁਹਾਗਣੀ ਦ੍ਰਿਸਟਿ ਨ ਕਰੀ ਰਾਮ ਜੀਉ॥
ਨਹ ਦ੍ਰਿਸਟਿ ਆਵੈ ਮਰਤ ਹਾਵੈ ਮਹਾ ਗਾਰਬਿ ਮੁਠੀਆ॥
ਜਲ ਬਾਝੁ ਮਛੁਲੀ ਤੜਫੜਾਵੈ ਸੰਗਿ ਮਾਇਆ ਰੁਠੀਆ॥
ਕਰਿ ਪਾਪ ਜੋਨੀ ਭੈ ਭੀਤ ਹੋਈ ਦੇਇ ਸਾਸਨ ਜਾਮ ਜੀਉ॥

ਬਿਨਵੰਤਿ ਨਾਨਕ ਓਟ ਤੇਰੀ ਰਾਖੁ ਪੂਰਨ ਕਾਮ ਜੀਉ॥੩॥

*(ਰਾਮਕਲੀ ਮ:੫, ਰੁਤੀ, ੯੨੮-੪)*

(ਗ) ਰੁਤਿ ਬਰਸੁ ਸੁਹੇਲੀਆ ਸਾਵਣ ਭਾਦਵੇ ਆਨੰਦ ਜੀਉ॥
ਘਣ ਉਨਵਿ ਵੁਠੇ ਜਲ ਥਲ ਪੂਰਿਆ ਮਕਰੰਦ ਜੀਉ॥
ਪ੍ਰਭੁ ਪੂਰਿ ਰਹਿਆ ਸਰਬ ਠਾਈ ਹਰਿ ਨਾਮ ਨਵ ਨਿਧਿ ਗ੍ਰਿਹ ਭਰੇ॥
ਸਿਮਰਿ ਸੁਆਮੀ ਅੰਤਰਜਾਮੀ ਕੁਲ ਸਮੂਹਾ ਸਭਿ ਤਰੇ॥

*(ਰਾਮਕਲੀ ਮ:੫, ਰੁਤੀ, ੯੨੮-੧੦)*

(ਘ) ਰੁਤਿ ਸਰਦ ਅਡੰਬਰੋ ਅਸੂ ਕਤਕੇ ਹਰਿ ਪਿਆਸ ਜੀਉ॥
ਖੋਜੰਤੀ ਦਰਸਨੁ ਫਿਰਤ ਕਬ ਮਿਲੀਐ ਗੁਣਤਾਸ ਜੀਉ॥
ਬਿਨੁ ਕੰਤ ਪਿਆਰੇ ਨਹ ਸੂਖ ਸਾਰੇ ਹਾਰ ਕੰਙਣ ਧ੍ਰਿਗੁ ਬਨਾ॥
ਸੁੰਦਰਿ ਸੁਜਾਣਿ ਚਤੁਰਿ ਬੇਤੀ ਸਾਸ ਬਿਨੁ ਜੈਸੇ ਤਨਾ॥
ਈਤ ਉਤ ਦਹ ਦਿਸ ਅਲੋਕਨ ਮਨਿ ਮਿਲਨ ਕੀ ਪ੍ਰਭ ਪਿਆਸ ਜੀਉ॥
ਬਿਨਵੰਤਿ ਨਾਨਕ ਧਾਰਿ ਕਿਰਪਾ ਮੇਲਹੁ ਪ੍ਰਭ ਗੁਣਤਾਸ ਜੀਉ॥

*(ਰਾਮਕਲੀ ਮ:੫, ਰੁਤੀ, ੯੨੮-੧੫)*

(ਙ) ਰੁਤਿ ਸਿਸੀਅਰ ਸੀਤਲ ਹਰਿ ਪ੍ਰਗਟੇ ਮੰਘਰ ਪੋਹਿ ਜੀਉ॥
ਜਲਨਿ ਬੁਝੀ ਦਰਸੁ ਪਾਇਆ ਬਿਨਸੇ ਮਾਇਆ ਧ੍ਰੋਹ ਜੀਉ॥

*(ਰਾਮਕਲੀ ਮ:੫, ਰੁਤੀ, ੯੨੯-੨)*

(ਚ) ਹਿਮਕਰ ਰੁਤਿ ਮਨਿ ਭਾਵਤੀ ਮਾਘੁ ਫਗਣੁ ਗੁਣਵੰਤ ਜੀਉ॥
ਸਖੀ ਸਹੇਲੀ ਗਾਉ ਮੰਗਲੋ ਗ੍ਰਿਹਿ ਆਏ ਹਰਿ ਕੰਤ ਜੀਉ॥

*(ਰਾਮਕਲੀ ਮ:੫, ਰੁਤੀ, ੯੨੯-੭)*

(ਛ) ਰੁਤਿ ਆਈਲੇ ਸਰਸ ਬਸੰਤ ਮਾਹਿ॥ ਰੰਗਿ ਰਾਤੇ ਰਵਹਿ ਸਿ ਤੇਰੈ ਚਾਇ॥
ਕਿਸੁ ਪੂਜ ਚੜਾਵਉ ਲਗਉ ਪਾਇ॥੧॥

*(ਬਸੰਤੁ ਮ:੧, ੧੧੬੮-੧੦)*

(ਜ) ਸਾ ਰੁਤਿ ਸੁਹਾਵੀ ਜਿਤੁ ਹਰਿ ਚਿਤਿ ਆਵੈ॥
ਬਿਨੁ ਸਤਿਗੁਰ ਦੀਸੈ ਬਿਲਲਾਂਤੀ ਸਾਕਤੁ ਫਿਰਿ ਫਿਰਿ ਆਵੈ ਜਾਵੈ॥੧॥ਰਹਾਉ॥

*(ਬਸੰਤੁ ਮ:੫, ੧੧੮੩-੧੯)*

(ਝ) ਸਘਨ ਬਾਸੁ ਕੂਲੇ॥ ਇਕਿ ਰਹੇ ਸੂਕਿ ਕਠੂਲੇ॥ ਬਸੰਤ ਰੁਤਿ ਆਈ॥ ਪਰਫੂਲਤਾ ਰਹੇ॥੧॥
ਅਬ ਕਲੂ ਆਇਓ ਰੇ॥ ਇਕੁ ਨਾਮੁ ਬੋਵਹੁ ਬੋਵਹੁ॥
ਅਨ ਰੂਤਿ ਨਾਹੀ ਨਾਹੀ॥ ਮਤੁ ਭਰਮਿ ਭੂਲਹੁ ਭੂਲਹੁ॥

*(ਬਸੰਤੁ ਮ:੫, ੧੧੮੫-੫)*

(ਞ) ਹਰਿ ਕਾ ਨਾਮੁ ਧਿਆਇ ਕੈ ਹੋਹੁ ਹਰਿਆ ਭਾਈ॥ ਕਰਮਿ ਲਿਖੰਤੈ ਪਾਈਐ ਇਹ ਰੁਤਿ ਸੁਹਾਈ॥

*(ਬਸੰਤੁ ਵਾਰ ਮ:੫, ੧੧੯੩-੭)*

(ਟ) ਜੇਹੀ ਰੁਤਿ ਕਾਇਆ ਸੁਖੁ ਤੇਹਾ ਤੇਹੋ ਜੇਹੀ ਦੇਹੀ॥
ਨਾਨਕ ਰੁਤਿ ਸੁਹਾਵੀ ਸਾਈ ਬਿਨੁ ਨਾਵੈ ਰੁਤਿ ਕੇਹੀ॥੪॥

*(ਮਲਾਰ ਮ:੧, ੧੨੫੪-੮)*

(ਠ) ਫਰੀਦਾ ਰੁਤਿ ਫਿਰੀ ਵਣੁ ਕੰਬਿਆ ਪਤ ਝੜੇ ਝੜਿ ਪਾਹਿ॥
ਚਾਰੇ ਕੁੰਡਾ ਢੂੰਢੀਆਂ ਰਹਣੁ ਕਿਥਾਊ ਨਾਹਿ॥੧੦੨॥

*(ਸਲੋਕ ਫਰੀਦ, ੧੩੮੩-੯)*

(ਡ) ਪੰਦ੍ਰਹ ਥਿਤੀ ਤੈ ਸਤ ਵਾਰ॥ ਮਾਹਾ ਰੁਤੀ ਆਵਹਿ ਵਾਰ ਵਾਰ॥
ਦਿਨਸੁ ਰੈਣਿ ਤਿਵੈ ਸੰਸਾਰੁ॥ ਆਵਾ ਗਉਣੁ ਕੀਆ ਕਰਤਾਰਿ॥
ਨਿਹਚਲੁ ਸਾਚੁ ਰਹਿਆ ਕਲ ਧਾਰਿ॥ ਨਾਨਕ ਗੁਰਮੁਖਿ ਬੂਝੈ ਕੋ ਸਬਦੁ ਵੀਚਾਰਿ॥੧੦॥

*(ਬਿਲਾਵਲ ਮ:੩, ਵਾਰ ਸਤ, ੮੪੨-੧)*

(ਢ) ਜਸੁ ਗਾਵਹੁ ਵਡਭਾਗੀਹੋ ਕਰਿ ਕਿਰਪਾ ਭਗਵੰਤ ਜੀਉ॥
ਰੁਤੀ ਮਾਹ ਮੂਰਤ ਘੜੀ ਗੁਣ ਉਚਰਤ ਸੋਭਾਵੰਤ ਜੀਉ॥

*(ਰਾਮਕਲੀ ਮ:੫, ਰੁਤੀ, ੯੨੭-੧੨)*

(ਣ) ਸਭੇ ਰੁਤੀ ਚੰਗੀਆ ਜਿਤੁ ਸਚੇ ਸਿਉ ਨੇਹੁ॥ ਸਾ ਧਨ ਕੰਤੁ ਪਛਾਣਿਆ ਸੁਖਿ ਸੁਤੀ ਨਿਸਿ ਡੇਹੁ॥

*(ਮਾਰੂ ਮ:੧, ਕਾਫੀ, ੧੦੧੫-੧੦)*

(ਤ) ਬੇ ਦਸ ਮਾਹ ਰੁਤੀ ਥਿਤੀ ਵਾਰ ਭਲੇ॥ ਘੜੀ ਮੂਰਤ ਪਲ ਸਾਚੇ ਆਏ ਸਹਜਿ ਮਿਲੇ॥

*(ਤੁਖਾਰੀ ਬਾਰਹ ਮਾਹਾ ਮ:੧, ੧੧੦੯-੧੭)*

(ਥ) ਸਭੇ ਰਾਤੀ ਸਭਿ ਦਿਹ ਸਭਿ ਥਿਤੀ ਸਭਿ ਵਾਰ॥
ਸਭੇ ਰੁਤੀ ਮਾਹ ਸਭਿ ਸਭਿ ਧਰਤੀ ਸਭਿ ਭਾਰ॥

*(ਸਾਰੰਗ ਵਾਰ ਮ:੧, ੧੨੪੧-੧੬)*

(ਦ) ਕੀਤਾ ਪਾਇਨਿ ਆਪਣਾ ਦੁਖ ਸੇਤੀ ਜੁਤੇ॥ ਨਾਨਕ ਨਾਇ ਵਿਸਾਰਿਐ ਸਭ ਮੰਦੀ ਰੁਤੇ॥੧੨॥

*(ਗਉੜੀ ਵਾਰ ਮ:੫, ੩੨੧-੩)*

(ਧ) ਚੜਿ ਚੇਤੁ ਬਸੰਤੁ ਮੇਰੇ ਪਿਆਰੇ ਭਲੀਅ ਰੁਤੇ॥
ਪਿਰ ਬਾਝੜਿਅਹੁ ਮੇਰੇ ਪਿਆਰੇ ਆਂਗਣਿ ਧੂੜਿ ਲੁਤੇ॥

*(ਆਸਾ ਮ:੪, ਛੰਤ, ੪੫੨-੩)*

## ਰੁਲਦੇ ਫਿਰਨਾ (੨੧੦੦)

ਇਧਰ ਉਧਰ ਫਿਰਨਾ, ਕਦਰ ਨਾ ਹੋਣਾ, ਧੱਕੇ ਖਾਣਾ, ਖ਼ਰਾਬ ਹੋਣਾ, ਗੁਆਚ ਜਾਣਾ, ਗੁੰਮ ਹੋਣਾ, ਕੁਰਾਹੇ ਪੈ ਜਾਣਾ, ਵਿਅਰਥ ਚਲੇ ਜਾਣਾ, ਘੱਟੇ ਮਿਟੀ ਵਿਚ ਖ਼ਰਾਬ ਹੋਣਾ, ਪੈਰਾਂ ਵਿਚ ਦੱਬੇ ਜਾਣਾ, ਬੇਕਦਰੀ ਹੋਣਾ, ਇਜ਼ਤ ਨਾ ਮਿਲਣਾ, ਜੀਵਨ ਦੀ ਸੇਧ ਵਲੋਂ ਭਟਕ ਜਾਣਾ, ਅਸਲੀ ਮਾਰਗ ਤੋਂ ਖੁੰਝ ਜਾਣਾ, ਹਨੇਰੇ ਵਿਚ ਟੱਕਰਾਂ ਖਾਣੀਆਂ, ਖੇਹ ਖਰਾਬੀ ਹੋਣੀ।

(ੳ) ਜੋ ਹਮਰੀ ਬਿਧਿ ਹੋਤੀ ਮੇਰੇ ਸਤਿਗੁਰਾ ਸਾ ਬਿਧਿ ਤੁਮ ਹਰਿ ਜਾਣਹੁ ਆਪੇ॥
ਹਮ ਰੁਲਤੇ ਫਿਰਤੇ ਕੋਈ ਬਾਤ ਨ ਪੂਛਤਾ ਗੁਰ ਸਤਿਗੁਰ ਸੰਗਿ ਕੀਰੇ ਹਮ ਥਾਪੇ॥
ਧੰਨੁ ਧੰਨੁ ਗੁਰੂ ਨਾਨਕ ਜਨ ਕੇਰਾ ਜਿਤੁ ਮਿਲਿਐ ਚੂਕੇ ਸਭਿ ਸੋਗ ਸੰਤਾਪੇ॥੪॥

*(ਗਉੜੀ ਬੈਰਾਗਣਿ ਮ:੪, ੧੬੭-੧੦)*

(ਅ) ਜੋ ਜੋ ਸਰਣਿ ਪਇਆ ਹਰਿ ਰਾਇ॥ ਸੋ ਦਾਸੁ ਰਖਿਆ ਅਪਣੈ ਕੰਠਿ ਲਾਇ॥
ਜੇ ਕੋ ਬਹੁਤੁ ਕਰੇ ਅਹੰਕਾਰੁ॥ ਓਹੁ ਖਿਨ ਮਹਿ ਰੁਲਤਾ ਖਾਕੂ ਨਾਲਿ॥੩॥

*(ਗੋਂਡ ਮ:੫, ੮੬੮-੧੦)*

(ੲ) ਦੇਹੀ ਭਸਮ ਰੁਲਾਇ ਨ ਜਾਪੀ ਕਹ ਗਇਆ॥
ਆਪੇ ਰਹਿਆ ਸਮਾਇ ਸੋ ਵਿਸਮਾਦੁ ਭਇਆ॥੬॥

*(ਸੂਹੀ ਮ:੧, ੭੫੩-੧)*

(ਸ) ਕੋਟੀ ਹੂ ਪੀਰ ਵਰਜਿ ਰਹਾਏ ਜਾ ਮੀਰੁ ਸੁਣਿਆ ਧਾਇਆ॥
ਥਾਨ ਮੁਕਾਮ ਜਲੇ ਬਿਜ ਮੰਦਰ ਮੁਛਿ ਮੁਛਿ ਕੁਇਰ ਰੁਲਾਇਆ॥
ਕੋਈ ਮੁਗਲੁ ਨ ਹੋਆ ਅੰਧਾ ਕਿਨੈ ਨ ਪਰਚਾ ਲਾਇਆ॥੪॥

*(ਆਸਾ ਮ:੧, ੪੧੭-੧੮)*

(ਹ) ਇਹੁ ਤਨੁ ਰੁਲੈ ਰੁਲਾਇਆ ਕਾਮਿ ਨ ਆਇਆ ਜਿਨਿ ਖਸਮੁ ਨ ਜਾਤਾ ਹਦੂਰੇ॥
ਨਾਨਕ ਸਾ ਧਨ ਮਿਲੈ ਮਿਲਾਈ ਪਿਰੁ ਅੰਤਰਿ ਸਦਾ ਸਮਾਲੇ॥
ਇਕਿ ਰੋਵਹਿ ਪਿਰਹਿ ਵਿਛੁੰਨੀਆ ਅੰਧੀ ਨ ਜਾਣੈ ਪਿਰੁ ਹੈ ਨਾਲੇ॥੪॥

*(ਵਡਹੰਸੁ ਮ:੩, ੫੮੩-੧੯)*

(ਕ) ਸੁਣਿ ਨਾਹ ਪਿਆਰੇ ਇਕ ਬੇਨੰਤੀ ਮੇਰੀ॥ ਤੂ ਨਿਜ ਘਰਿ ਵਸਿਅੜਾ ਹਉ ਰੁਲਿ ਭਸਮੈ ਢੇਰੀ॥
ਬਿਨੁ ਅਪਨੇ ਨਾਹੈ ਕੋਇ ਨ ਚਾਹੈ ਕਿਆ ਕਹੀਐ ਕਿਆ ਕੀਜੈ॥
ਅੰਮ੍ਰਿਤ ਨਾਮੁ ਰਸਨ ਰਸੁ ਰਸਨਾ ਗੁਰ ਸਬਦੀ ਰਸੁ ਪੀਜੈ॥

*(ਤੁਖਾਰੀ ਮ:੧, ਛੰਤ, ੧੧੧੧-੧੩)*

(ਖ) ਮੁਆ ਪਿਆਰੁ ਪ੍ਰੀਤਿ ਮੁਈ ਮੁਆ ਵੈਰੁ ਵਾਦੀ॥
ਵੰਨੁ ਗਇਆ ਰੂਪੁ ਵਿਣਸਿਆ ਦੁਖੀ ਦੇਹ ਰੁਲੀ॥
ਕਿਥਹੁ ਆਇਆ ਕਹ ਗਇਆ ਕਿਹੁ ਨ ਸੀਓ ਕਿਹੁ ਸੀ॥
ਮਨਿ ਮੁਖਿ ਗਲਾ ਗੋਈਆ ਕੀਤਾ ਚਾਉ ਰਲੀ॥
ਨਾਨਕ ਸਚੇ ਨਾਮ ਬਿਨੁ ਸਿਰ ਖੁਰ ਪਤਿ ਪਾਟੀ॥੨॥

*(ਮਲਾਰ ਵਾਰ ਮ:੧, ੧੨੮੭-੪)*

(ਗ) ਬਸੁਧਾ ਤਲੈ ਤਲੈ ਸਭ ਊਪਰਿ ਮਿਲਿ ਸਾਧੂ ਚਰਨ ਰੁਲੀਜੈ॥
ਅਤਿ ਊਤਮ ਅਤਿ ਊਤਮ ਹੋਵਹੁ ਸਭ ਸਿਸਟਿ ਚਰਨ ਤਲ ਦੀਜੈ॥੨॥

*(ਕਲਿਆਨੁ ਮ:੪, ੧੩੨੪-੧੫)*

## ਰੂਹ (੨੧੦੧)

ਆਤਮਾ, ਜਿੰਦ, ਜਾਨ, ਜੀਵ, ਸਰੀਰ ਦੀ ਚੇਤਨ ਸੱਤਾ, ਜੀਵ ਆਤਮਾ। ਹੋਰ ਜਾਣਕਾਰੀ ਵਾਸਤੇ ਦੇਖੋ, "ਕਾਇਆ ਅਤੇ ਹੰਸ", "ਜੀਵਾਤਮਾ ਅਤੇ ਪਰਮਾਤਮਾ"।

(ੳ) ਫਰੀਦਾ ਮੈ ਭੋਲਾਵਾ ਪਗ ਦਾ ਮਤੁ ਮੈਲੀ ਹੋਇ ਜਾਇ॥
ਗਹਿਲਾ ਰੂਹੁ ਨ ਜਾਣਈ ਸਿਰੁ ਭੀ ਮਿਟੀ ਖਾਇ॥੨੬॥

*(ਸਲੋਕ ਫਰੀਦ, ੧੩੭੯-੫)*

## ਰੂਪ ਰੂਪਵੰਤਿ (੨੧੦੨)

ਰੂਪ: ਸੁੰਦਰਤਾ, ਖ਼ੂਬਸੂਰਤੀ, ਹੁਸਨ, ਸੋਹਣੀ ਸ਼ਕਲ ਸੂਰਤ, ਸੋਹਣੀ ਨੁਹਾਰ, ਸੋਹਣੇ ਨੈਣ ਨਕਸ਼, ਸੋਹਣਾ ਮੁਹਾਂਦਰਾ, ਸੋਹਣੀ ਜਿਸਮਾਨੀ ਬਨਾਵਟ, ਸੋਹਣੀ ਸ਼ਕਲ ਸੂਰਤ, ਰੰਗ ਭੇਸ।

ਰੂਪਵੰਤਿ : ਜੋ ਸੁੰਦਰਤਾ ਰਖਦੀ ਜਾਂ ਰਖਦਾ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਸੁੰਦਰਤਾ", "ਸੀਂਗਾਰ"।

(ੳ) ਕੇਤੀਆ ਤੇਰੀਆ ਕੁਦਰਤੀ ਕੇਵਡ ਤੇਰੀ ਦਾਤਿ॥
ਕੇਤੇ ਤੇਰੇ ਜੀਅ ਜੰਤ ਸਿਫਤਿ ਕਰਹਿ ਦਿਨੁ ਰਾਤਿ॥
ਕੇਤੇ ਤੇਰੇ ਰੂਪ ਰੰਗ ਕੇਤੇ ਜਾਤਿ ਅਜਾਤਿ॥੩॥

*(ਸਿਰੀ ਮ:੧, ੧੮-੧)*

(ਅ) ਏਕਸੁ ਤੇ ਸਭਿ ਰੂਪ ਹਹਿ ਰੰਗਾ॥ ਪਉਣੁ ਪਾਣੀ ਬੈਸੰਤਰੁ ਸਭਿ ਸਹਲੰਗਾ॥
ਭਿੰਨ ਭਿੰਨ ਵੇਖੈ ਹਰਿ ਪ੍ਰਭੁ ਰੰਗਾ॥੧॥

*(ਗਉੜੀ ਗੁਆਰੇਰੀ ਮ:੩, ੧੬੦-੧੦)*

(ੲ) ਇਸਤਰੀ ਪੁਰਖ ਹੋਇ ਕੈ ਕਿਆ ਓਇ ਕਰਮ ਕਮਾਹੀ॥
ਨਾਨਾ ਰੂਪ ਸਦਾ ਹਹਿ ਤੇਰੇ ਤੁਝ ਹੀ ਮਾਹਿ ਸਮਾਹੀ॥੨॥

*(ਗਉੜੀ ਬੈਰਾਗਣਿ ਮ:੩, ੧੬੨-੨)*

(ਸ) ਹਰਿ ਕਾ ਨਾਮੁ ਜਨ ਕਾ ਰੂਪ ਰੰਗੁ॥

*(ਗਉੜੀ ਸੁਖਮਨੀ ਮ:੫, ੨੬੪-੧੮)*

(ਹ) ਡਿਠਾ ਸਭੁ ਸੰਸਾਰੁ ਸੁਖੁ ਨ ਨਾਮ ਬਿਨੁ॥ ਤਨੁ ਧਨੁ ਹੋਸੀ ਛਾਰੁ ਜਾਣੈ ਕੋਇ ਜਨੁ॥
ਰੰਗ ਰੂਪ ਰਸ ਬਾਦਿ ਕਿ ਕਰਹਿ ਪਰਾਣੀਆ॥
ਜਿਸੁ ਭੁਲਾਏ ਆਪਿ ਤਿਸੁ ਕਲ ਨਹੀ ਜਾਣੀਆ॥

*(ਗਉੜੀ ਵਾਰ ਮ:੫, ੩੨੨-੧)*

(ਕ) ਕੁਲ ਰੂਪ ਧੂਪ ਗਿਆਨਹੀਨੀ ਤੁਝ ਬਿਨਾ ਮੋਹਿ ਕਵਨ ਮਾਤ॥
ਕਰ ਜੋੜਿ ਨਾਨਕੁ ਸਰਣਿ ਆਇਓ ਪ੍ਰਿਅ ਨਾਥ ਨਰਹਰ ਕਰਹੁ ਗਾਤ॥੧॥

*(ਆਸਾ ਮ:੫, ਛੰਤ, ੪੬੨-੨)*

(ਖ) ਰੂਪ ਧੂਪ ਸੋਗੰਧਤਾ ਕਾਪਰ ਭੋਗਾਦਿ॥
ਮਿਲਤ ਸੰਗਿ ਪਾਪਿਸਟ ਤਨ ਹੋਏ ਦੁਰਗਾਦਿ॥੨॥
ਫਿਰਤ ਫਿਰਤ ਮਾਨੁਖੁ ਭਇਆ ਖਿਨ ਭੰਗਨ ਦੇਹਾਦਿ॥
ਇਹ ਅਉਸਰ ਤੇ ਚੂਕਿਆ ਬਹੁ ਜੋਨਿ ਭ੍ਰਮਾਦਿ॥੩॥
ਪ੍ਰਭ ਕਿਰਪਾ ਤੇ ਗੁਰ ਮਿਲੇ ਹਰਿ ਹਰਿ ਬਿਸਮਾਦ॥
ਸੂਖ ਸਹਜ ਨਾਨਕ ਅਨੰਦ ਤਾ ਕੈ ਪੂਰਨ ਨਾਦ॥੪॥

*(ਬਿਲਾਵਲੁ ਮ:੫, ੮੧੦-੫)*

(ਗ) ਪੇਖਤ ਲੀਲਾ ਰੰਗ ਰੂਪ ਚਲਨੈ ਦਿਨੁ ਆਇਆ॥
ਸੁਪਨੇ ਕਾ ਸੁਪਨਾ ਭਇਆ ਸੰਗਿ ਚਲਿਆ ਕਮਾਇਆ॥੩॥

*(ਬਿਲਾਵਲੁ ਮ:੫, ੮੧੩-੧੧)*

(ਘ) ਰੂਪ ਨ ਧੂਪ ਨ ਗੰਧ ਨ ਦੀਪਾ ਓਤਿ ਪੋਤਿ ਅੰਗ ਅੰਗ ਸੰਗਿ ਮਉਲੀ॥
ਕਹੁ ਨਾਨਕ ਪ੍ਰਿਅ ਰਵੀ ਸੁਹਾਗਨਿ ਅਤਿ ਨੀਕੀ ਮੇਰੀ ਬਨੀ ਖਟੋਲੀ॥੨॥

*(ਬਿਲਾਵਲੁ ਮ:੫, ੮੨੨-੫)*

(ਙ) ਨਹ ਰੂਪ ਧੂਪ ਨ ਨੈਣ ਬੰਕੇ ਜਹ ਭਾਵੈ ਤਹ ਰਖੁ ਤੁਹੀ॥

*(ਬਿਲਾਵਲੁ ਮ:੫, ਛੰਤ, ੮੪੭-੯)*

(ਚ) ਕੋਟਿ ਜਾਪ ਤਾਪ ਬਿਸ੍ਰਾਮ॥ ਰਿਧਿ ਬੁਧਿ ਸਿਧਿ ਸੁਰ ਗਿਆਨ॥
ਅਨਿਕ ਰੂਪ ਰੰਗ ਭੋਗ ਰਸੈ॥ ਗੁਰਮੁਖਿ ਨਾਮੁ ਨਿਮਖ ਰਿਦੈ ਵਸੈ॥੧॥

*(ਰਾਮਕਲੀ ਮ:੫, ੮੯੦-੧੭)*

(ਛ) ਰੂਪ ਰੰਗ ਸੁਗੰਧ ਭੋਗ ਤਿਆਗਿ ਚਲੇ ਮਾਇਆ ਛਲੇ ਕਨਿਕ ਕਾਮਿਨੀ॥੧॥ਰਹਾਉ॥

*(ਰਾਮਕਲੀ ਮ:੫, ਪੜਤਾਲ, ੯੦੧-੧੩)*

(ਜ) ਚਰਨ ਕਮਲ ਆਧਾਰੁ ਜਨ ਕਾ ਆਸਰਾ॥
ਰੰਗ ਅਨੰਤ ਬੀਠਲ ਸਾਸਿ ਸਾਸਿ ਧਿਆਇਣਾ॥
ਕਿਲਵਿਖ ਹਰਣਾ ਨਾਮ ਪੁਨਹਚਰਣਾ ਨਾਮੁ ਜਮ ਕੀ ਤ੍ਰਾਸ ਹਰਾ॥
ਬਿਨਵੰਤਿ ਨਾਨਕ ਰਾਸਿ ਜਨ ਕੀ ਚਰਨ ਕਮਲਹ ਆਸਰਾ॥੨॥

*(ਰਾਮਕਲੀ ਮ:੫, ਛੰਤ, ੯੨੫-੪)*

(ਝ) ਹਰਿ ਹਰਿ ਰੂਪ ਰੰਗ ਸਭਿ ਤੇਰੇ ਮੇਰੇ ਲਾਲਨ ਲਾਲ ਗੁਲਾਰੇ॥
ਜੈਸਾ ਰੰਗੁ ਦੇਹਿ ਸੋ ਹੋਵੈ ਕਿਆ ਨਾਨਕ ਜੰਤ ਵਿਚਾਰੇ॥੮॥

*(ਨਟ ਮ:੪, ੯੮੨-੩)*

(ਞ) ਰੂਪ ਰੰਗ ਖੁਸੀਆ ਮਨ ਭੋਗਣ ਤੇ ਤੇ ਛਿਦ੍ਰ ਵਿਕਾਰਾ॥
ਹਰਿ ਕਾ ਨਾਮੁ ਨਿਧਾਨੁ ਕਲਿਆਣਾ ਸੂਖ ਸਹਜੁ ਇਹੁ ਸਾਰਾ॥੨॥

*(ਮਾਰੂ ਮ:੫, ੧੦੦੩-੧੧)*

(ਟ) ਕਉਨੁ ਕਹੈ ਤੁਮ ਤੇ ਕਛੁ ਨਾਹੀ ਤੁਮ ਸਮਰਥ ਅਥਾਹਿਓ॥
ਕ੍ਰਿਪਾ ਨਿਧਾਨ ਰੰਗ ਰੂਪ ਰਸ ਨਾਮੁ ਨਾਨਕ ਲੈ ਲਾਹਿਓ॥

*(ਕਾਨੜਾ ਮ:੫, ੧੩੦੩-੪)*

(ਠ) ਘਟੰਤ ਰੂਪੰ ਘਟੰਤ ਦੀਪੰ ਘਟੰਤ ਰਵਿ ਸਸੀਅਰ ਨਖ੍ਹਤ੍ਰ ਗਗਨੰ॥

*(ਸਲੋਕ ਸਹਸਕ੍ਰਿਤੀ ਮ:੫, ੧੩੫੪-੧੩)*

(ਡ) ਰੂਪਵੰਤਿ ਸਾ ਸੁਘੜਿ ਬਿਚਖਣਿ ਜੋ ਧਨ ਕੰਤ ਪਿਆਰੀ ਜੀਉ॥੨॥

*(ਮਾਝ ਮ:੫, ੯੭-੧੭)*

(ਢ) ਰੂਪਵੰਤੁ ਸੋ ਚਤੁਰੁ ਸਿਆਣਾ॥ ਜਿਨਿ ਜਨਿ ਮਾਨਿਆ ਪ੍ਰਭ ਕਾ ਭਾਣਾ॥੨॥

*(ਗਉੜੀ ਮ:੫, ੧੯੮-੧)*

(ਣ) ਕੇਤਾ ਤਾਣੁ ਸੁਆਲਿਹੁ ਰੂਪੁ॥ ਕੇਤੀ ਦਾਤਿ ਜਾਣੈ ਕੌਣੁ ਕੂਤੁ॥

*(ਜਪੁ, ੩-੧੬)*

(ਤ) ਸਰਬ ਨਿਧਾਨ ਮੰਗਲ ਰਸ ਰੂਪਾ ਹਰਿ ਕਾ ਨਾਮੁ ਅਧਾਰੋ॥
ਨਾਨਕ ਪਤਿ ਰਾਖੀ ਪਰਮੇਸਰਿ ਉਧਰਿਆ ਸਭੁ ਸੰਸਾਰੋ॥੨॥

*(ਸੋਰਠਿ ਮ:੫, ੬੨੦-੧੫)*

(ਥ) ਨਿਜ ਭਗਤੀ ਸੀਲਵੰਤੀ ਨਾਰਿ॥ ਰੂਪਿ ਅਨੂਪ ਪੂਰੀ ਆਚਾਰਿ॥
ਜਿਤੁ ਗ੍ਰਿਹਿ ਵਸੈ ਸੋ ਗ੍ਰਿਹੁ ਸੋਭਾਵੰਤਾ॥ ਗੁਰਮੁਖਿ ਪਾਈ ਕਿਨੈ ਵਿਰਲੈ ਜੰਤਾ॥੧॥
ਸੁਕਰਣੀ ਕਾਮਣਿ ਗੁਰ ਮਿਲਿ ਹਮ ਪਾਈ॥ ਜਜਿ ਕਾਜਿ ਪਰਥਾਇ ਸੁਹਾਈ॥੧॥ਰਹਾਉ॥

*(ਆਸਾ ਮ:੫, ੩੭੦-੧੮)*

(ਦ) ਜਹ ਜਹ ਦੇਖਾ ਤਹ ਜੋਤਿ ਤੁਮਾਰੀ ਤੇਰਾ ਰੂਪੁ ਕਿਨੇਹਾ॥
ਇਕਤੁ ਰੂਪਿ ਫਿਰਹਿ ਪਰਛੰਨਾ ਕੋਇ ਨ ਕਿਸ ਹੀ ਜੇਹਾ॥੨॥

*(ਸੋਰਠਿ ਮ:੧, ੫੯੬-੧੪)*

(ਧ) ਦੁਖੀ ਦੁਨੀ ਸਹੇੜੀਐ ਜਾਇ ਤ ਲਗਹਿ ਦੁਖ॥ ਨਾਨਕ ਸਚੇ ਨਾਮ ਬਿਨੁ ਕਿਸੈ ਨ ਲਥੀ ਭੁਖ॥
ਰੂਪੀ ਭੁਖ ਨ ਉਤਰੈ ਜਾਂ ਦੇਖਾਂ ਤਾਂ ਭੁਖ॥ ਜੇਤੇ ਰਸ ਸਰੀਰ ਕੇ ਤੇਤੇ ਲਗਹਿ ਦੁਖ॥੨॥

*(ਮਲਾਰ ਵਾਰ ਮ:੧, ੧੨੮੭-੧੩)*

(ਨ) ਤੁਝ ਬਿਨੁ ਅਵਰੁ ਨ ਕੋਈ ਮੇਰੇ ਪਿਆਰੇ ਤੁਝ ਬਿਨੁ ਅਵਰੁ ਨ ਕੋਇ ਹਰੇ॥
ਸਰਬੀ ਰੰਗੀ ਰੂਪੀ ਤੂੰਹੈ ਤਿਸੁ ਬਖਸੇ ਜਿਸੁ ਨਦਰਿ ਕਰੇ॥੧॥

*(ਆਸਾ ਮ:੧, ੩੫੫-੧੭)*

(ਪ) ਜਿਹ ਪ੍ਰਸਾਦਿ ਤੇਰਾ ਸੁੰਦਰ ਰੂਪੁ॥ ਸੋ ਪ੍ਰਭੁ ਸਿਮਰਹੁ ਸਦਾ ਅਨੂਪੁ॥

*(ਗਉੜੀ ਸੁਖਮਨੀ ਮ:੫, ੨੭੦-੧੧)*

(ਫ) ਨਾਮੁ ਧਨੁ ਨਾਮੋ ਰੂਪੁ ਰੰਗੁ॥

*(ਗਉੜੀ ਸੁਖਮਨੀ ਮ:੫, ੨੮੬-੪)*

(ਬ) ਕਹੁ ਕਬੀਰ ਸੁਨਹੁ ਰੇ ਗੁਨੀਆ॥ ਬਿਨਸੈਗੋ ਰੂਪੁ ਦੇਖੈ ਸਭ ਦੁਨੀਆ॥੪॥

*(ਗਉੜੀ ਕਬੀਰ, ੩੨੫-੧੫)*

(ਭ) ਜੇਤਾ ਸਬਦੁ ਸੁਰਤਿ ਧੁਨਿ ਤੇਤੀ ਜੇਤਾ ਰੂਪੁ ਕਾਇਆ ਤੇਰੀ॥
ਤੂੰ ਆਪੇ ਰਸਨਾ ਆਪੇ ਬਸਨਾ ਅਵਰੁ ਨ ਦੂਜਾ ਕਹਉ ਮਾਈ॥੧॥

*(ਆਸਾ ਮ:੧, ੩੫੦-੪)*

(ਮ) ਸਰਬ ਜੋਤਿ ਰੂਪੁ ਤੇਰਾ ਦੇਖਿਆ ਸਗਲ ਭਵਨ ਤੇਰੀ ਮਾਇਆ॥
ਰਾਰੈ ਰੂਪਿ ਨਿਰਾਲਮੁ ਬੈਠਾ ਨਦਰਿ ਕਰੇ ਵਿਚਿ ਛਾਇਆ॥੩॥

*(ਆਸਾ ਮ:੧, ੩੫੧-੫)*

(ਯ) ਕੂੜੁ ਕਾਇਆ ਕੂੜੁ ਕਪੜੁ ਕੂੜੁ ਰੂਪੁ ਅਪਾਰੁ॥

*(ਆਸਾ ਵਾਰ ਮ:੧, ੪੬੮-੬)*

(ਰ) ਕਪੜੁ ਰੂਪੁ ਸੁਹਾਵਣਾ ਛਡਿ ਦੁਨੀਆ ਅੰਦਰਿ ਜਾਵਣਾ॥

*(ਆਸਾ ਵਾਰ ਮ:੧, ੪੭੦-੧੯)*

(ਲ) ਰੂਪੁ ਨ ਜਾਣੈ ਸੋਹਣੀਐ ਹੁਕਮਿ ਬਧੀ ਸਿਰਿ ਕਾਰੋ॥
ਬਾਲਕ ਬਿਰਧਿ ਨ ਜਾਣਨੀ ਤੋੜਨਿ ਹੇਤੁ ਪਿਆਰੋ॥੪॥

*(ਵਡਹੰਸੁ ਮ:੧, ੫੮੦-੧੪)*

(ਵ) ਐਸੋ ਗੁਨੁ ਮੇਰੋ ਪ੍ਰਭ ਜੀ ਕੀਨ॥
ਪੰਚ ਦੋਖ ਅਰੁ ਅਹੰ ਰੋਗ ਇਹ ਤਨ ਤੇ ਸਗਲ ਦੂਰਿ ਕੀਨ॥ਰਹਾਉ॥
ਬੰਧਨ ਤੋਰਿ ਛੋਰਿ ਬਿਖਿਆ ਤੇ ਗੁਰ ਕੋ ਸਬਦੁ ਮੇਰੈ ਹੀਅਰੈ ਦੀਨਾ॥
ਰੂਪੁ ਅਨਰੂਪੁ ਮੋਰੋ ਕਛੁ ਨ ਬੀਚਾਰਿਓ ਪ੍ਰੇਮ ਗਹਿਓ ਮੋਹਿ ਹਰਿ ਰੰਗ ਭੀਨ॥੧॥

*(ਟੋਡੀ ਮ:੫, ੭੧੬-੭)*

(ੜ) ਸੂਹਬ ਤਾ ਸੋਹਾਗਣੀ ਜਾ ਮੰਨਿ ਲੈਹਿ ਸਚੁ ਨਾਉ॥
ਸਤਿਗੁਰੁ ਅਪਣਾ ਮਨਾਇ ਲੈ ਰੂਪੁ ਚੜੀ ਤਾ ਅਗਲਾ ਦੂਜਾ ਨਾਹੀ ਥਾਉ॥

*(ਸੂਹੀ ਵਾਰ ਮ:੩, ੭੮੫-੧੫)*

(ੳੳ) ਰਾਜੁ ਰੂਪੁ ਝੂਠਾ ਦਿਨ ਚਾਰਿ॥ ਨਾਮੁ ਮਿਲੈ ਚਾਨਣੁ ਅੰਧਿਆਰਿ॥੨॥

*(ਬਿਲਾਵਲੁ ਮ:੧, ੭੯੬-੭)*

(ੳਅ) ਤਿਸ ਨੋ ਰੂਪੁ ਅਤਿ ਅਗਲਾ ਜਿਸੁ ਹਰਿ ਨਾਲਿ ਪਿਆਰੁ॥

*(ਰਾਮਕਲੀ ਵਾਰ, ਮ:੩, ੯੫੦-੪)*

(ੳੲ) ਰੂਪੁ ਰੰਗੁ ਪਿਆਰੁ ਹਰਿ ਸਿਉ ਹਰਿ ਆਪਿ ਕਿਰਪਾ ਧਾਰਏ॥੩॥

*(ਤੁਖਾਰੀ ਮ:੧, ਛੰਤ, ੧੧੧੩-੬)*

(ੳਸ) ਸੁਰਤਿ ਮਤਿ ਚਤੁਰਾਈ ਸੋਭਾ ਰੂਪੁ ਰੰਗੁ ਧਨੁ ਮਾਣੁ॥
ਸਰਬ ਸੂਖ ਆਨੰਦ ਨਾਨਕ ਜਪਿ ਰਾਮ ਨਾਮੁ ਕਲਿਆਣੁ॥੨॥

*(ਕਲਿਆਨੁ ਮ:੫, ੧੩੨੩-੪)*

(ੳਹ) ਜਾ ਕੈ ਰੂਪੁ ਨਾਹੀ ਜਾਤਿ ਨਾਹੀ ਨਾਹੀ ਮੁਖੁ ਮਾਸਾ॥
ਸਤਿਗੁਰਿ ਮਿਲੇ ਨਿਰੰਜਨੁ ਪਾਇਆ ਤੇਰੈ ਨਾਮਿ ਹੈ ਨਿਵਾਸਾ॥੧॥

*(ਪ੍ਰਭਾਤੀ ਮ:੧, ੧੩੨੮-੯)*

(ੳਕ) ਰੂਪੈ ਕਾਮੈ ਦੋਸਤੀ ਭੁਖੈ ਸਾਦੈ ਗੰਢੁ॥ ਲਬੈ ਮਾਲੈ ਘੁਲਿ ਮਿਲਿ ਮਿਚਲਿ ਊਂਘੈ ਸਉੜਿ ਪਲੰਘੁ॥
ਭੰਉਕੈ ਕੋਪੁ ਖੁਆਰੁ ਹੋਇ ਫਕੜੁ ਪਿਟੇ ਅੰਧੁ॥ ਚੁਪੈ ਚੰਗਾ ਨਾਨਕਾ ਵਿਣੁ ਨਾਵੈ ਮੁਹਿ ਗੰਧੁ॥੧॥

*(ਮਲਾਰ ਵਾਰ ਮ:੧, ੧੨੮੮-੧੩)*

## ਰੇਖ ਰੂਪ ਤੋਂ ਨਿਆਰਾ (੨੧੦੩)

ਵਾਹਿਗੁਰੂ ਰੂਪ ਰੇਖ ਤੋਂ ਰਹਿਤ ਹੈ। ਕਿਸੇ ਪ੍ਰਕਾਰ ਦੀ ਨਿਸ਼ਾਨੀ ਅਤੇ ਸ਼ਕਲੋ-ਸੂਰਤ ਤੋਂ ਭਿੰਨ ਹੈ। ਦੇਖੋ, "ਨਿਰਗੁਣ"।

(ੳ) ਰੂਪੁ ਨ ਰੇਖ ਨ ਰੰਗੁ ਕਿਛੁ ਤ੍ਰਿਹੁ ਗੁਣ ਤੇ ਪ੍ਰਭ ਭਿੰਨ॥
ਤਿਸਹਿ ਬੁਝਾਏ ਨਾਨਕਾ ਜਿਸੁ ਹੋਵੈ ਸੁਪ੍ਰਸੰਨ॥੧॥

*(ਗਉੜੀ ਸੁਖਮਨੀ ਮ:੫, ੨੮੩-੧੬)*

(ਅ) ਤਿਸੁ ਰੂਪੁ ਨ ਰੇਖ ਅਦਿਸਟੁ ਅਗੋਚਰੁ ਗੁਰਮੁਖਿ ਅਲਖੁ ਲਖਾਇਆ॥

*(ਆਸਾ ਮ:੪, ਛੰਤ, ੪੪੮-੬)*

(ੲ) ਸੋ ਹਰਿ ਪੁਰਖੁ ਅਗੰਮੁ ਹੈ ਕਹੁ ਕਿਤੁ ਬਿਧਿ ਪਾਈਐ॥
ਤਿਸੁ ਰੂਪੁ ਨ ਰੇਖ ਅਦ੍ਰਿਸਟੁ ਕਹੁ ਜਨ ਕਿਉ ਧਿਆਈਐ॥
ਨਿਰੰਕਾਰੁ ਨਿਰੰਜਨੁ ਹਰਿ ਅਗਮੁ ਕਿਆ ਕਹਿ ਗੁਣ ਗਾਈਐ॥
ਜਿਸੁ ਆਪਿ ਬੁਝਾਏ ਆਪਿ ਸੁ ਹਰਿ ਮਾਰਗਿ ਪਾਈਐ॥
ਗੁਰਿ ਪੂਰੈ ਵੇਖਾਲਿਆ ਗੁਰ ਸੇਵਾ ਪਾਈਐ॥੪॥

*(ਸੋਰਠਿ ਵਾਰ ਮ:੪, ੬੪੪-੭)*

(ਸ) ਜਾ ਕਉ ਜੋਗੀ ਖੋਜਤ ਹਾਰੇ ਪਾਇਓ ਨਾਹਿ ਤਿਹ ਪਾਰਾ॥
ਸੋ ਸੁਆਮੀ ਤੁਮ ਨਿਕਟਿ ਪਛਾਨੋ ਰੂਪ ਰੇਖ ਤੇ ਨਿਆਰਾ॥੧॥

*(ਜੈਤਸਰੀ ਮ:੯, ੭੦੩-੮)*

(ਹ) ਬਰਨ ਆਸ੍ਰਮ ਸਾਸਤ੍ਰ ਸੁਨਉ ਦਰਸਨ ਕੀ ਪਿਆਸ॥
ਰੂਪੁ ਨ ਰੇਖ ਨ ਪੰਚ ਤਤ ਠਾਕੁਰ ਅਬਿਨਾਸ॥੨॥

*(ਬਿਲਾਵਲੁ ਮ:੫, ੮੧੬-੧੦)*

(ਕ) ਬੋਲੈ ਗੋਰਖੁ ਸਤਿ ਸਰੂਪੁ॥ ਪਰਮ ਤੰਤ ਮਹਿ ਰੇਖ ਨ ਰੂਪੁ॥੩॥

*(ਰਾਮਕਲੀ ਵਾਰ ਮ:੧, ੯੫੨-੧੬)*

(ਖ) ਨਾ ਤਿਸੁ ਰੂਪੁ ਨ ਰੇਖ ਵਰਨ ਸਬਾਇਆ॥ ਨਾ ਤਿਸੁ ਭੁਖ ਪਿਆਸ ਰਜਾ ਧਾਇਆ॥

*(ਮਲਾਰ ਵਾਰ ਮ:੧, ੧੨੭੯-੧੨)*

(ਗ) ਭਜੁ ਰਾਮੋ ਮਨਿ ਰਾਮ॥ ਜਿਸੁ ਰੂਪ ਨ ਰੇਖ ਵਡਾਮ॥੧੨॥ਰਹਾਉ॥

*(ਕਾਨੜਾ ਮ:੪, ੧੨੯੭-੩)*

(ਘ) ਹਉ ਵਾਰੀ ਜੀਉ ਵਾਰੀ ਰਾਮ ਨਾਮੁ ਮੰਨਿ ਵਸਾਵਣਿਆ॥
ਤਿਸੁ ਰੂਪੁ ਨ ਰੇਖਿਆ ਵਰਨੁ ਨ ਕੋਈ ਗੁਰਮਤੀ ਆਪਿ ਬੁਝਾਵਣਿਆ॥੧॥ਰਹਾਉ॥

*(ਮਾਝ ਮ:੩, ੧੨੦-੧੦)*

(ਙ) ਹਉ ਵਾਰੀ ਜੀਉ ਵਾਰੀ ਨਿਰੰਕਾਰੀ ਨਾਮੁ ਧਿਆਵਣਿਆ॥
ਤਿਸੁ ਰੂਪੁ ਨ ਰੇਖਿਆ ਘਟਿ ਘਟਿ ਦੇਖਿਆ ਗੁਰਮੁਖਿ ਅਲਖੁ ਲਖਾਵਣਿਆ॥੧॥ਰਹਾਉ॥

*(ਮਾਝ ਮ:੪, ੧੨੯-੧੯)*

(ਚ) ਇਸੁ ਮਨ ਕਉ ਰੂਪੁ ਨ ਰੇਖਿਆ ਕਾਈ॥ ਹੁਕਮੇ ਹੋਇਆ ਹੁਕਮੁ ਬੂਝਿ ਸਮਾਈ॥੭॥

*(ਗਉੜੀ ਗੁਆਰੇਰੀ ਕਬੀਰ, ੩੩੦-੧੧)*

(ਛ) ਰਾਮ ਨਾਮੁ ਧਿਆਏ ਪਵਿਤੁ ਹੋਇ ਆਏ ਤਿਸੁ ਰੂਪੁ ਨ ਰੇਖਿਆ ਕਾਈ॥

*(ਆਸਾ ਮ:੪, ਛੰਤ, ੪੪੩-੮)*

(ਜ) ਸਾਚੇ ਸਚਿਆਰ ਵਿਟਹੁ ਕੁਰਬਾਣੁ॥
ਨਾ ਤਿਸੁ ਰੂਪ ਵਰਨੁ ਨਹੀ ਰੇਖਿਆ ਸਾਚੈ ਸਬਦਿ ਨੀਸਾਣੁ॥ਰਹਾਉ॥

*(ਸੋਰਠਿ ਮ:੧, ੫੯੭-੫)*

(ਝ) ਨਾ ਤਿਸੁ ਰੂਪੁ ਨ ਰੇਖਿਆ ਕਾਈ॥ ਅੰਤਿ ਨ ਸਾਹਿਬੁ ਸਿਮਰਿਆ ਜਾਈ॥੩॥

*(ਸੂਹੀ ਮ:੧, ੭੫੦-੧੫)*

(ਞ) ਏਕਮ ਏਕੰਕਾਰੁ ਨਿਰਾਲਾ॥ ਅਮਰੁ ਅਜੋਨੀ ਜਾਤਿ ਨ ਜਾਲਾ॥
ਅਗਮ ਅਗੋਚਰੁ ਰੂਪੁ ਨ ਰੇਖਿਆ॥ ਖੋਜਤ ਖੋਜਤ ਘਟਿ ਘਟਿ ਦੇਖਿਆ॥
ਜੋ ਦੇਖਿ ਦਿਖਾਵੈ ਤਿਸ ਕਉ ਬਲਿ ਜਾਈ॥ ਗੁਰ ਪਰਸਾਦਿ ਪਰਮ ਪਦੁ ਪਾਈ॥੧॥

*(ਬਿਲਾਵਲੁ ਮ:੧, ਥਿਤੀ, ੮੩੮-੧੯)*

(ਟ) ਆਪੇ ਸੁਰਗੁ ਮਛੁ ਪਇਆਲਾ॥ ਆਪੇ ਜੋਤਿ ਸਰੂਪੀ ਬਾਲਾ॥
ਜਟਾ ਬਿਕਟ ਬਿਕਰਾਲ ਸਰੂਪੀ ਰੂਪੁ ਨ ਰੇਖਿਆ ਕਾਈ ਹੇ॥੫॥

*(ਮਾਰੂ ਮ:੧, ਸੋਲਹੇ, ੧੦੨੧-੧੫)*

(ਠ) ਅਟਲੁ ਅਡੋਲੁ ਅਤੋਲੁ ਮੁਰਾਰੇ॥ ਖਿਨ ਮਹਿ ਢਾਹੇ ਫੇਰਿ ਉਸਾਰੇ॥
ਰੂਪੁ ਨ ਰੇਖਿਆ ਮਿਤਿ ਨਹੀ ਕੀਮਤਿ ਸਬਦਿ ਭੇਦਿ ਪਤੀਆਇਦਾ॥੯॥

*(ਮਾਰੂ ਮ:੧, ਸੋਲਹੇ, ੧੦੩੪-੧੯)*

(ਡ) ਜਿਸੁ ਰੂਪੁ ਨ ਰੇਖਿਆ ਕੁਲੁ ਨਹੀ ਜਾਤੀ॥ ਪੂਰਨ ਪੂਰਿ ਰਹਿਆ ਦਿਨੁ ਰਾਤੀ॥
ਜੋ ਜੋ ਜਪੈ ਸੋਈ ਵਡਭਾਗੀ ਬਹੁੜਿ ਨ ਜੋਨੀ ਪਾਵਣਾ॥੬॥

*(ਮਾਰੂ ਮ:੫, ਸੋਲਹੇ, ੧੦੮੬-੪)*

(ਢ) ਤੁਧੁ ਰੂਪੁ ਨ ਰੇਖਿਆ ਜਾਤਿ ਤੂ ਵਰਨਾ ਬਾਹਰਾ॥
ਏ ਮਾਣਸ ਜਾਣਹਿ ਦੂਰਿ ਤੂ ਵਰਤਹਿ ਜਾਹਰਾ॥

*(ਮਾਰੂ ਵਾਰ ਮ:੫, ੧੦੯੬-੧)*

(ਣ) ਹਉ ਵਾਰਿਆ ਤਿਨ ਕਉ ਸਦਾ ਸਦਾ ਜਿਨਾ ਸਤਿਗੁਰੁ ਮੇਰਾ ਪਿਆਰਾ ਦੇਖਿਆ॥
ਤਿਨ ਕਉ ਮਿਲਿਆ ਮੇਰਾ ਸਤਿਗੁਰੂ ਜਿਨ ਕਉ ਧੁਰਿ ਮਸਤਕਿ ਲੇਖਿਆ॥
ਹਰਿ ਅਗਮੁ ਧਿਆਇਆ ਗੁਰਮਤੀ ਤਿਸੁ ਰੂਪੁ ਨਹੀ ਪ੍ਰਭ ਰੇਖਿਆ॥
ਗੁਰ ਬਚਨਿ ਧਿਆਇਆ ਜਿਨਾ ਅਗਮੁ ਹਰਿ ਤੇ ਠਾਕੁਰ ਸੇਵਕ ਰਲਿ ਏਕਿਆ॥

*(ਕਾਨੜਾ ਵਾਰ ਮ:੪, ੧੩੧੬-੧੪)*

## ਰੇਣ ਪਗ (੨੧੦੪)

ਪੈਰਾਂ ਦੀ ਧੂੜੀ, ਚਰਣਾਂ ਦੀ ਖ਼ਾਕ, ਜੋ ਸਤਸੰਗੀਆਂ ਨਾਲ ਮਿਲਕੇ ਤੁਰਿਆਂ ਖ਼ਾਕ ਉਡ-ਉਡ ਕੇ ਉਪਰ ਪੈਂਦੀ ਹੈ। ਭਾਵ ਵਡੀ ਨਿਮਰਤਾ।

(ੳ) ਨਾ ਕੋ ਜਾਣੈ ਆਪਣੋ ਏਕਹਿ ਟੇਕ ਅਧਾਰ॥
ਰੈਣਿ ਦਿਣਸੁ ਸਿਮਰਤ ਰਹੈ ਸੋ ਪ੍ਰਭੁ ਪੁਰਖੁ ਅਪਾਰ॥
ਰੇਣ ਸਗਲ ਇਆ ਮਨੁ ਕਰੈ ਏਊ ਕਰਮ ਕਮਾਇ॥
ਹੁਕਮੈ ਬੂਝੈ ਸਦਾ ਸੁਖੁ ਨਾਨਕ ਲਿਖਿਆ ਪਾਇ॥੩੧॥

*(ਗਉੜੀ ਬਾਵਨ ਅਖਰੀ ਮ:੫, ੨੫੬-੧੬)*

(ਅ) ਹਰਿ ਦੇਹੁ ਬਿਮਲ ਮਤਿ ਗੁਰ ਸਾਧ ਪਗ ਸੇਵਹ ਹਮ ਹਰਿ ਮੀਠ ਲਗਾਇਬਾ॥

ਜਨੁ ਨਾਨਕੁ ਰੇਣ ਸਾਧ ਪਗ ਮਾਗੈ ਹਰਿ ਹੋਇ ਦਇਆਲੁ ਦਿਵਾਇਬਾ॥੪॥

(ਜੈਤਸਰੀ ਮ:੪, ੬੯੭-੧੩)

(ੲ) ਸਦ ਹੀ ਨਿਕਟਿ ਜਾਨਉ ਪ੍ਰਭ ਸੁਆਮੀ ਸਗਲ ਰੇਣ ਹੋਇ ਰਹੀਐ॥
ਸਾਧੂ ਸੰਗਤਿ ਹੋਇ ਪਰਾਪਤਿ ਤਾ ਪ੍ਰਭੁ ਅਪੁਨਾ ਲਹੀਐ॥੩॥

(ਟੋਡੀ ਮ:੫, ੭੧੩-੭)

(ਸ) ਗਰਬੁ ਨ ਕੀਜੈ ਰੇਣ ਹੋਵੀਜੈ ਤਾ ਗਤਿ ਜੀਅਰੇ ਤੇਰੀ॥
ਸਭ ਊਪਰਿ ਨਾਨਕ ਕਾ ਠਾਕੁਰੁ ਮੈ ਜੇਹੀ ਘਣ ਚੇਰੀ ਰਾਮ॥੧॥

(ਸੂਹੀ ਮ:੫, ਛੰਤ ੭੭੯-੧੧)

(ਹ) ਸਰਬ ਕੀ ਰੇਣ ਹੋਵੀਜੈ॥ ਆਪੁ ਮਿਟਾਇ ਮਿਲੀਜੈ॥
ਅਨਦਿਨੁ ਧਿਆਈਐ ਨਾਮੁ॥ ਸਫਲ ਨਾਨਕ ਇਹੁ ਕਾਮੁ॥੪॥

(ਰਾਮਕਲੀ ਮ:੫, ੮੯੬-੧੭)

(ਕ) ਤਾ ਕੈ ਚਰਣਿ ਪਰਉ ਤਾ ਜੀਵਾ ਜਨ ਕੈ ਸੰਗਿ ਨਿਹਾਲਾ॥
ਭਗਤਨ ਕੀ ਰੇਣੁ ਹੋਇ ਮਨੁ ਮੇਰਾ ਹੋਹੁ ਪ੍ਰਭੂ ਕਿਰਪਾਲਾ॥੩॥

(ਗਉੜੀ ਮ:੫, ੨੦੭-੧੭)

(ਖ) ਗੁਰ ਕੀ ਰੇਣੁ ਨਿਤ ਮਜਨੁ ਕਰਉ॥ ਜਨਮ ਜਨਮ ਕੀ ਹਉਮੈ ਮਲੁ ਹਰਉ॥੨॥

(ਗਉੜੀ ਮ:੫, ੨੩੯-੧੭)

(ਗ) ਸਤਿਗੁਰ ਕੀ ਰੇਣੁ ਵਡਭਾਗੀ ਪਾਵੈ॥ ਨਾਨਕ ਗੁਰ ਕਉ ਸਦ ਬਲਿ ਜਾਵੈ॥੪॥

(ਸੂਹੀ ਮ:੫, ੭੪੧-੧੫)

(ਘ) ਸੁਣਿ ਬਾਵਰੇ ਮਤੁ ਜਾਣਹਿ ਪ੍ਰਭੁ ਮੈ ਪਾਇਆ॥ ਸੁਣਿ ਬਾਵਰੇ ਥੀਉ ਰੇਣੁ ਜਿਨੀ ਪ੍ਰਭੁ ਧਿਆਇਆ॥

(ਸੂਹੀ ਮ:੫, ਛੰਤ, ੭੭੭-੧੬)

(ਙ) ਹਰਿ ਸਿਮਰਹੁ ਗੁਰ ਬਚਨ ਸਮਾਰਹੁ ਸੰਗਤਿ ਹਰਿ ਜਨ ਭਾਉ ਕਰੇ॥
ਹਰਿ ਜਨ ਗੁਰੁ ਪਰਧਾਨੁ ਦੁਆਰੈ ਨਾਨਕ ਤਿਨ ਜਨ ਕੀ ਰੇਣੁ ਹਰੇ॥੧੨॥

(ਮਾਰੂ ਮ:੧, ੧੦੧੪-੧੧)

(ਚ) ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥
ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥੧॥

(ਮਾਰੂ ਵਾਰ ਮ:੫, ੧੧੦੨-੧੦)

(ਛ) ਸਾਧਸੰਗਿ ਹੋਇ ਸਭ ਕੀ ਰੇਨ॥ ਸਾਧ ਕੈ ਸੰਗਿ ਮਨੋਹਰ ਬੈਨ॥

(ਗਉੜੀ ਸੁਖਮਨੀ ਮ:੫, ੨੭੧-੯)

(ਜ) ਸਰਬ ਕੀ ਰੇਨ ਜਾ ਕਾ ਮਨੁ ਹੋਇ॥ ਕਹੁ ਨਾਨਕ ਤਾ ਕੀ ਨਿਰਮਲ ਸੋਇ॥੩॥

(ਗਉੜੀ ਸੁਖਮਨੀ ਮ:੫, ੨੭੮-੧੫)

(ਝ) ਕਹੁ ਨਾਨਕ ਸਭ ਕੀ ਹੋਇ ਰੇਨਾ ਹਰਿ ਹਰਿ ਦਰਸਿ ਸਮਾਵੈ॥੨॥

(ਸਾਰਗ ਮ:੫, ੧੨੧੮-੮)

(ਞ) ਸੰਤਹੁ ਇਹਾ ਬਤਾਵਹੁ ਕਾਰੀ॥ ਜਿਤੁ ਹਉਮੈ ਗਰਬੁ ਨਿਵਾਰੀ॥੧॥ਰਹਾਉ॥
ਸਰਬ ਭੂਤ ਪਾਰਬ੍ਰਹਮੁ ਕਰਿ ਮਾਨਿਆ ਹੋਵਾਂ ਸਗਲ ਰੇਨਾਰੀ॥੨॥

*(ਸੋਰਠਿ ਮ:੫, ੬੧੬-੧੬)*

(ਟ) ਪਾਵਉ ਦਾਨੁ ਢੀਠੁ ਹੋਇ ਮਾਗਉ ਮੁਖਿ ਲਾਗੈ ਸੰਤ ਰੇਨਾਰੇ॥
ਜਨ ਨਾਨਕ ਕਉ ਗੁਰਿ ਕਿਰਪਾ ਧਾਰੀ ਪ੍ਰਭਿ ਹਾਥ ਦੇਇ ਨਿਸਤਾਰੇ॥੪॥

*(ਸੂਹੀ ਮ:੫, ੭੩੮-੮)*

(ਠ) ਸਭ ਕੀ ਰੇਨੁ ਹੋਇ ਰਹੈ ਮਨੂਆ ਸਗਲੇ ਦੀਸਹਿ ਮੀਤ ਪਿਆਰੇ॥
ਸਭ ਮਧੇ ਰਵਿਆ ਮੇਰਾ ਠਾਕੁਰੁ ਦਾਨੁ ਦੇਤ ਸਭਿ ਜੀਅ ਸਮ੍ਹਾਰੇ॥੨॥

*(ਆਸਾ ਮ:੫, ੩੭੯-੫)*

(ਡ) ਸਭ ਕੀ ਰੇਨੁ ਹੋਇ ਹਾਂ॥ ਨਿਰਭਉ ਕਹਉ ਸੋਇ ਹਾਂ॥

*(ਆਸਾਵਰੀ ਮ:੫, ੪੧੦-੪)*

(ਢ) ਸੰਤ ਮਾਰਗਿ ਚਲਤ ਪ੍ਰਾਨੀ ਪਤਿਤ ਉਧਰੇ ਮੁਚੈ॥
ਰੇਨੁ ਜਨ ਕੀ ਲਗੀ ਮਸਤਕਿ ਅਨਿਕ ਤੀਰਥ ਸੁਚੈ॥੧॥

*(ਕੇਦਾਰਾ ਮ:੫, ੧੧੨੨-੧)*

## ਰੈਣ ਅੰਧਾਰੀ (੨੧੦੫)

ਹੰਨ੍ਹੇਰੀ ਰਾਤ ਬੇਸਮਝੀ ਦੀ ਉਮਰ, ਅਗਿਆਤ ਆਯੂ, ਅਸੂਝ ਉਮਰ ਬਤੀਤ ਕਰਨੀ।

(ੳ) ਰੈਣਿ ਅੰਧੇਰੀ ਕਿਆ ਪਤਿ ਤੇਰੀ ਚੋਰੁ ਪੜੈ ਘਰੁ ਮੂਸਏ॥
ਰਾਖਣਹਾਰਾ ਅਗਮ ਅਪਾਰਾ ਸੁਣਿ ਬੇਨੰਤੀ ਮੇਰੀਆ॥
ਨਾਨਕ ਮੂਰਖੁ ਕਬਹਿ ਨ ਚੇਤੈ ਕਿਆ ਸੂਝੈ ਰੈਣਿ ਅੰਧੇਰੀਆ॥੧॥

*(ਤੁਖਾਰੀ ਮ:੧, ਛੰਤ, ੧੧੧੦-੩)*

(ਅ) ਅਗਿਆਨੀ ਮਾਨੁਖੁ ਭਇਆ ਜੋ ਨਾਹੀ ਸੋ ਲੋਰੈ॥
ਰੈਣਿ ਅੰਧਾਰੀ ਕਾਰੀਆ ਕਵਨ ਜੁਗਤਿ ਜਿਤੁ ਭੋਰੈ॥੧॥
ਭ੍ਰਮਤੋ ਭ੍ਰਮਤੋ ਹਾਰਿਆ ਅਨਿਕ ਬਿਧੀ ਕਰਿ ਟੋਰੈ॥
ਕਹੁ ਨਾਨਕ ਕਿਰਪਾ ਭਈ ਸਾਧਸੰਗਤਿ ਨਿਧਿ ਮੋਰੈ॥੨॥

*(ਗਉੜੀ ਮ:੫, ੨੧੨-੧੧)*

(ੲ) ਰੈਣਿ ਅੰਧਾਰੀ ਨਿਰਮਲ ਜੋਤਿ॥ ਨਾਮ ਬਿਨਾ ਝੂਠੇ ਕੁਚਲ ਕਛੋਤਿ॥
ਬੇਦੁ ਪੁਕਾਰੈ ਭਗਤਿ ਸਰੋਤਿ॥ ਸੁਣਿ ਸੁਣਿ ਮਾਨੈ ਵੇਖੈ ਜੋਤਿ॥੬॥

*(ਬਿਲਾਵਲੁ ਮ:੧, ੮੩੧-੧੬)*

## ਰੋਸ ਕਰਨਾ (੨੧੦੬)

ਇਹ ਸੰਸਕ੍ਰਿਤ ਭਾਸ਼ਾ ਦਾ ਸ਼ਬਦ ਹੈ ਜਿਸ ਦਾ ਭਾਵ ਹੈ ਰੁਸ ਜਾਣਾ, ਗੁੱਸਾ ਕਰਨਾ, ਗਿਲ੍ਹਾ ਕਰਨਾ, ਨਰਾਜ਼ਗੀ ਕਰਨਾ, ਕਰੋਧਿਤ ਹੋਣਾ, ਸ਼ਿਕਵਾ ਸ਼ਿਕਾਇਤ ਕਰਨਾ। ਦੇਖੋ, "ਸ਼ਿਕਵਾ ਸ਼ਿਕਾਇਤ"।

(ੳ) ਸੁਣਿ ਸੁਆਮੀ ਅਰਦਾਸਿ ਹਮਾਰੀ ਪੂਛਉ ਸਾਚੁ ਬੀਚਾਰੋ॥
ਰੋਸੁ ਨ ਕੀਜੈ ਉਤਰੁ ਦੀਜੈ ਕਿਉ ਪਾਈਐ ਗੁਰ ਦੁਆਰੋ॥

ਇਹੁ ਮਨੁ ਚਲਤਉ ਸਚ ਘਰਿ ਬੈਸੈ ਨਾਨਕ ਨਾਮੁ ਅਧਾਰੋ॥
ਆਪੇ ਮੇਲਿ ਮਿਲਾਏ ਕਰਤਾ ਲਾਗੈ ਸਾਚਿ ਪਿਆਰੋ॥੬॥

*(ਰਾਮਕਲੀ ਮ:੧, ਸਿਧ ਗੋਸਟਿ, ੯੩੮-੧੧)*

(ਅ) ਰੋਸੁ ਨ ਕੀਜੈ ਅੰਮ੍ਰਿਤੁ ਪੀਜੈ ਰਹਣੁ ਨਹੀ ਸੰਸਾਰੇ॥
ਰਾਜੇ ਰਾਇ ਰੰਕ ਨਹੀ ਰਹਣਾ ਆਇ ਜਾਇ ਜੁਗ ਚਾਰੇ॥

*(ਰਾਮਕਲੀ ਮ:੧, ਓਅੰਕਾਰੁ, ੯੩੧-੪)*

(ੲ) ਕਬੀਰ ਨਿਰਗੁਣ ਨਾਮ ਨ ਰੋਸੁ॥ ਇਸੁ ਪਰਚਾਇ ਪਰਚਿ ਰਹੁ ਏਸੁ॥੪॥

*(ਗਉੜੀ ਕਬੀਰ, ੩੨੫-੭)*

(ਸ) ਤਪਿ ਤਪਿ ਲੁਹਿ ਲੁਹਿ ਹਾਥ ਮਰੋਰਉ॥ ਬਾਵਲਿ ਹੋਈ ਸੋ ਸਹੁ ਲੋਰਉ॥
ਤੈ ਸਹਿ ਮਨ ਮਹਿ ਕੀਆ ਰੋਸੁ॥ ਮੁਝੁ ਅਵਗਨ ਸਹ ਨਾਹੀ ਦੋਸੁ॥੧॥

*(ਸੂਹੀ ਫਰੀਦ, ੭੯੪-੧੦)*

(ਹ) ਸਪੁ ਪਿੜਾਈ ਪਾਈਐ ਬਿਖੁ ਅੰਤਰਿ ਮਨਿ ਰੋਸੁ॥
ਪੂਰਬਿ ਲਿਖਿਆ ਪਾਈਐ ਕਿਸ ਨੋ ਦੀਜੈ ਦੋਸੁ॥ ਗੁਰਮੁਖਿ ਗਾਰੜੁ ਜੇ ਸੁਣੇ ਮੰਨੇ ਨਾਉ ਸੰਤੋਸੁ॥੪॥

*(ਮਾਰੂ ਮ:੧, ੧੦੦੯-੧੬)*

(ਕ) ਸਸਤ੍ਰਿ ਤੀਖਣਿ ਕਾਟਿ ਡਾਰਿਓ ਮਨਿ ਨ ਕੀਨੋ ਰੋਸੁ॥
ਕਾਜੁ ਉਆ ਕੋ ਲੇ ਸਵਾਰਿਓ ਤਿਲੁ ਨ ਦੀਨੋ ਦੋਸੁ॥੧॥

*(ਮਾਰੂ ਮ:੫, ੧੦੧੭-੧੬)*

(ਖ) ਸੁਖਿ ਸਹਜਿ ਮਿਲੀਜੈ ਰੋਸੁ ਨ ਕੀਜੈ ਗਰਬੁ ਨਿਵਾਰਿ ਸਮਾਣੀ॥
ਸਾਚੈ ਰਾਤੀ ਮਿਲੈ ਮਿਲਾਈ ਮਨਮੁਖਿ ਆਵਣ ਜਾਣੀ॥

*(ਤੁਖਾਰੀ ਮ:੧, ਛੰਤ, ੧੧੧੨-੧)*

(ਗ) ਦਿਲ ਖਲਹਲੁ ਜਾ ਕੈ ਜਰਦ ਰੂ ਬਾਨੀ॥ ਛੋਡਿ ਕਤੇਬ ਕਰੈ ਸੈਤਾਨੀ॥
ਦੁਨੀਆ ਦੋਸੁ ਰੋਸੁ ਹੈ ਲੋਈ॥ ਅਪਨਾ ਕੀਆ ਪਾਵੈ ਸੋਈ॥੩॥

*(ਭੈਰਉ ਕਬੀਰ, ੧੧੬੧-੮)*

(ਘ) ਮੇਰੇ ਮਨ ਕਾਹੇ ਰੋਸੁ ਕਰੀਜੈ॥
ਲਾਹਾ ਕਲਜੁਗਿ ਰਾਮ ਨਾਮੁ ਹੈ ਗੁਰਮਤਿ ਅਨਦਿਨੁ ਹਿਰਦੈ ਰਵੀਜੈ॥੧॥ਰਹਾਉ॥

*(ਮਲਾਰ ਮ:੩, ੧੨੬੨-੯)*

## ਰੋਗ ਅਤੇ ਰੋਗੀ (੨੧੦੨)

ਮਰਜ਼ ਅਤੇ ਮਰੀਜ਼, ਬੀਮਾਰ ਅਤੇ ਬੀਮਾਰੀ। ਇਸ ਪ੍ਰਕਰਣ ਦੁਆਰਾ ਮਾਨਸਿਕ ਅਤੇ ਆਤਮਿਕ ਰੋਗਾਂ ਪਰਥਾਇ ਤਜ਼ਕਰਾ ਕੀਤਾ ਗਿਆ ਹੈ ਅਤੇ ਇਨ੍ਹਾਂ ਰੋਗਾਂ ਦੇ ਅਉਖਧ ਭੀ ਦਰਸਾਏ ਗਏ ਹਨ।

(ੳ) ਹਉਮੈ ਰੋਗੁ ਮਾਨੁਖ ਕਉ ਦੀਨਾ॥ ਕਾਮ ਰੋਗਿ ਮੈਗਲੁ ਬਸਿ ਲੀਨਾ॥
ਦ੍ਰਿਸਟਿ ਰੋਗਿ ਪਚਿ ਮੁਏ ਪਤੰਗਾ॥ ਨਾਦ ਰੋਗਿ ਖਪਿ ਗਏ ਕੁਰੰਗਾ॥੧॥
ਜੋ ਜੋ ਦੀਸੈ ਸੋ ਸੋ ਰੋਗੀ॥ ਰੋਗ ਰਹਿਤ ਮੇਰਾ ਸਤਿਗੁਰੁ ਜੋਗੀ॥੧॥ਰਹਾਉ॥
ਜਿਹਵਾ ਰੋਗਿ ਮੀਨੁ ਗ੍ਰਸਿਆਨੋ॥ ਬਾਸਨ ਰੋਗਿ ਭਵਰੁ ਬਿਨਸਾਨੋ॥

ਹੋਤ ਰੋਗ ਕਾ ਸਗਲ ਸੰਸਾਰਾ॥ ਤ੍ਰਿਬਿਧਿ ਰੋਗ ਮਹਿ ਬਧੇ ਬਿਕਾਰਾ॥੨॥
ਰੋਗੇ ਮਰਤਾ ਰੋਗੇ ਜਨਮੈ॥ ਰੋਗੇ ਫਿਰਿ ਫਿਰਿ ਜੋਨੀ ਭਰਮੈ॥
ਰੋਗ ਬੰਧ ਰਹਨੁ ਰਤੀ ਨ ਪਾਵੈ॥ ਬਿਨੁ ਸਤਿਗੁਰ ਰੋਗੁ ਕਤਹਿ ਨ ਜਾਵੈ॥੩॥
ਪਾਰਬ੍ਰਹਮਿ ਜਿਸੁ ਕੀਨੀ ਦਇਆ॥ ਬਾਹ ਪਕੜਿ ਰੋਗਹੁ ਕਢਿ ਲਇਆ॥
ਤੂਟੇ ਬੰਧਨ ਸਾਧਸੰਗੁ ਪਾਇਆ॥ ਕਹੁ ਨਾਨਕ ਗੁਰਿ ਰੋਗੁ ਮਿਟਾਇਆ॥੪॥

*(ਭੈਰਉ ਮ:੫, ੧੧੪੦-੧੬)*

(ਅ) ਰੋਗੁ ਗਇਆ ਪ੍ਰਭਿ ਆਪਿ ਗਵਾਇਆ॥
ਨੀਦ ਪਈ ਸੁਖ ਸਹਜ ਘਰੁ ਆਇਆ॥੧॥ਰਹਾਉ॥

*(ਬਿਲਾਵਲੁ ਮ:੫, ੮੦੭-੮)*

(ੲ) ਖਸਮੁ ਵਿਸਾਰਿ ਕੀਏ ਰਸ ਭੋਗ॥ ਤਾਂ ਤਨਿ ਉਠਿ ਖਲੋਏ ਰੋਗ॥
ਮਨ ਅੰਧੇ ਕਉ ਮਿਲੈ ਸਜਾਇ॥ ਵੈਦ ਨ ਭੋਲੇ ਦਾਰੂ ਲਾਇ॥੨॥

*(ਮਲਾਰ ਮ:੧, ੧੨੫੬-੧੫)*

(ਸ) ਇਕੁ ਤਿਲੁ ਪਿਆਰਾ ਵੀਸਰੈ ਰੋਗੁ ਵਡਾ ਮਨ ਮਾਹਿ॥
ਕਿਉ ਦਰਗਹ ਪਤਿ ਪਾਈਐ ਜਾ ਹਰਿ ਨ ਵਸੈ ਮਨ ਮਾਹਿ॥
ਗੁਰਿ ਮਿਲਿਐ ਸੁਖੁ ਪਾਈਐ ਅਗਨਿ ਮਰੈ ਗੁਣ ਮਾਹਿ॥੧॥

*(ਸਿਰੀ ਮ:੧, ੨੧-੧੪)*

(ਹ) ਬਿਨੁ ਗੁਰ ਰੋਗੁ ਨ ਤੁਟਈ ਹਉਮੈ ਪੀੜ ਨ ਜਾਇ॥ ਗੁਰ ਪਰਸਾਦੀ ਮਨਿ ਵਸੈ ਨਾਮੇ ਰਹੈ ਸਮਾਇ॥
ਗੁਰ ਸਬਦੀ ਹਰਿ ਪਾਈਐ ਬਿਨੁ ਸਬਦੈ ਭਰਮਿ ਭੁਲਾਇ॥੧॥

*(ਸਿਰੀ ਮ:੩, ੩੬-੩)*

(ਕ) ਜਿਸੁ ਗੁਰ ਪ੍ਰਸਾਦਿ ਤੂਟੈ ਹਉ ਰੋਗੁ॥ ਨਾਨਕ ਸੋ ਜਨੁ ਸਦਾ ਅਰੋਗੁ॥੨॥

*(ਗਉੜੀ ਸੁਖਮਨੀ ਮ:੫, ੨੮੨-੧੫)*

(ਖ) ਇਹੁ ਜਗਤੁ ਮਿਟੀ ਕਾ ਪੁਤਲਾ ਜੋਗੀ ਇਸੁ ਮਹਿ ਰੋਗੁ ਵਡਾ ਤ੍ਰਿਸਨਾ ਮਾਇਆ॥
ਅਨੇਕ ਜਤਨ ਭੇਖ ਕਰੇ ਜੋਗੀ ਰੋਗੁ ਨ ਜਾਇ ਗਵਾਇਆ॥੯॥
ਹਰਿ ਕਾ ਨਾਮੁ ਅਉਖਧੁ ਹੈ ਜੋਗੀ ਜਿਸ ਨੋ ਮੰਨਿ ਵਸਾਏ॥
ਗੁਰਮੁਖਿ ਹੋਵੈ ਸੋਈ ਬੂਝੈ ਜੋਗ ਜੁਗਤਿ ਸੋ ਪਾਏ॥੧੦॥

*(ਰਾਮਕਲੀ ਮ:੩, ੯੦੯-੨)*

(ਗ) ਜੋ ਜਨਮੇ ਸੇ ਰੋਗਿ ਵਿਆਪੇ॥ ਹਉਮੈ ਮਾਇਆ ਦੂਖਿ ਸੰਤਾਪੇ॥
ਸੇ ਜਨ ਬਾਚੇ ਜੋ ਪ੍ਰਭਿ ਰਾਖੇ॥ ਸਤਿਗੁਰੁ ਸੇਵਿ ਅੰਮ੍ਰਿਤ ਰਸੁ ਚਾਖੇ॥੩॥

*(ਆਸਾ ਮ:੧, ੩੫੨-੧੫)*

(ਘ) ਮ੍ਰਿਗ ਮੀਨ ਭ੍ਰਿੰਗ ਪਤੰਗ ਕੁੰਚਰ ਏਕ ਦੋਖ ਬਿਨਾਸ॥
ਪੰਚ ਦੋਖ ਅਸਾਧ ਜਾ ਮਹਿ ਤਾ ਕੀ ਕੇਤਕ ਆਸ॥੧॥

ਮਾਧੋ ਅਬਿਦਿਆ ਹਿਤ ਕੀਨ॥ ਬਿਬੇਕ ਦੀਪ ਮਲੀਨ॥੧॥ਰਹਾਉ॥

*(ਆਸਾ ਰਵਿਦਾਸ, ੪੮੬-੬)*

(ਙ) ਆਤਮ ਮਹਿ ਰਾਮੁ ਰਾਮ ਮਹਿ ਆਤਮੁ ਚੀਨਸਿ ਗੁਰ ਬੀਚਾਰਾ॥
ਅੰਮ੍ਰਿਤ ਬਾਣੀ ਸਬਦਿ ਪਛਾਣੀ ਦੁਖ ਕਾਟੈ ਹਉ ਮਾਰਾ॥੧॥
ਨਾਨਕ ਹਉਮੈ ਰੋਗ ਬੁਰੇ॥
ਜਹ ਦੇਖਾਂ ਤਹ ਏਕਾ ਬੇਦਨ ਆਪੇ ਬਖਸੈ ਸਬਦਿ ਧੁਰੇ॥੧॥ਰਹਾਉ॥
ਆਪੇ ਪਰਖੇ ਪਰਖਣਹਾਰੈ ਬਹੁਰਿ ਸੂਲਾਕੁ ਨ ਹੋਈ॥
ਜਿਨ ਕਉ ਨਦਰਿ ਭਈ ਗੁਰਿ ਮੇਲੇ ਪ੍ਰਭ ਭਾਣਾ ਸਚੁ ਸੋਈ॥੨॥
ਪਉਣੁ ਪਾਣੀ ਬੈਸੰਤਰੁ ਰੋਗੀ ਰੋਗੀ ਧਰਤਿ ਸਭੋਗੀ॥
ਮਾਤ ਪਿਤਾ ਮਾਇਆ ਦੇਹ ਸਿ ਰੋਗੀ ਰੋਗੀ ਕੁਟੰਬ ਸੰਜੋਗੀ॥੩॥
ਰੋਗੀ ਬ੍ਰਹਮਾ ਬਿਸਨੁ ਸਰੁਦ੍ਰਾ ਰੋਗੀ ਸਗਲ ਸੰਸਾਰਾ॥
ਹਰਿ ਪਦੁ ਚੀਨਿ ਭਏ ਸੇ ਮੁਕਤੇ ਗੁਰ ਕਾ ਸਬਦੁ ਵੀਚਾਰਾ॥੪॥
ਰੋਗੀ ਸਾਤ ਸਮੁੰਦ ਸਨਦੀਆ ਖੰਡ ਪਤਾਲ ਸਿ ਰੋਗਿ ਭਰੇ॥
ਹਰਿ ਕੇ ਲੋਕ ਸਿ ਸਾਚਿ ਸੁਹੇਲੇ ਸਰਬੀ ਥਾਈ ਨਦਰਿ ਕਰੇ॥੫॥
ਰੋਗੀ ਖਟ ਦਰਸਨ ਭੇਖਧਾਰੀ ਨਾਨਾ ਹਠੀ ਅਨੇਕਾ॥
ਬੇਦ ਕਤੇਬ ਕਰਹਿ ਕਹ ਬਪੁਰੇ ਨਹ ਬੂਝਹਿ ਇਕ ਏਕਾ॥੬॥
ਮਿਠ ਰਸੁ ਖਾਇ ਸੁ ਰੋਗਿ ਭਰੀਜੈ ਕੰਦ ਮੂਲਿ ਸੁਖੁ ਨਾਹੀ॥
ਨਾਮੁ ਵਿਸਾਰਿ ਚਲਹਿ ਅਨ ਮਾਰਗਿ ਅੰਤ ਕਾਲਿ ਪਛੁਤਾਹੀ॥੭॥
ਤੀਰਥਿ ਭਰਮੈ ਰੋਗੁ ਨ ਛੂਟਸਿ ਪੜਿਆ ਬਾਦੁ ਬਿਬਾਦੁ ਭਇਆ॥
ਦੁਬਿਧਾ ਰੋਗੁ ਸੁ ਅਧਿਕ ਵਡੇਰਾ ਮਾਇਆ ਕਾ ਮੁਹਤਾਜੁ ਭਇਆ॥੮॥
ਗੁਰਮੁਖਿ ਸਾਚਾ ਸਬਦਿ ਸਲਾਹੈ ਮਨਿ ਸਾਚਾ ਤਿਸੁ ਰੋਗੁ ਗਇਆ॥
ਨਾਨਕ ਹਰਿ ਜਨ ਅਨਦਿਨੁ ਨਿਰਮਲ ਜਿਨ ਕਉ ਕਰਮਿ ਨੀਸਾਣੁ ਪਇਆ॥੯॥

*(ਭੈਰਉ ਮ:੧, ੧੧੫੩-੮)*

(ਚ) ਸੋਗ ਰੋਗ ਬਿਪਤਿ ਅਤਿ ਭਾਰੀ॥ ਦੂਰਿ ਭਈ ਜਪਿ ਨਾਮੁ ਮੁਰਾਰੀ॥੩॥

*(ਸੂਹੀ ਮ:੫, ੭੪੨-੧੯)*

(ਛ) ਏਹਾ ਕਾਇਆ ਰੋਗਿ ਭਰੀ ਬਿਨੁ ਸਬਦੈ ਦੁਖੁ ਹਉਮੈ ਰੋਗੁ ਨ ਜਾਇ॥
ਸਤਿਗੁਰੁ ਮਿਲੈ ਤਾ ਨਿਰਮਲ ਹੋਵੈ ਹਰਿ ਨਾਮੋ ਮੰਨਿ ਵਸਾਇ॥
ਨਾਨਕ ਨਾਮੁ ਧਿਆਇਆ ਸੁਖਦਾਤਾ ਦੁਖੁ ਵਿਸਰਿਆ ਸਹਜਿ ਸੁਭਾਇ॥੨॥

*(ਵਡਹੰਸ ਵਾਰ ਮ:੩, ੫੮੮-੧੫)*

(ਜ) ਰੋਗ ਸੋਗ ਦੂਖ ਤਿਸੁ ਨਾਹੀ॥ ਸਾਧਸੰਗਿ ਹਰਿ ਕੀਰਤਨੁ ਗਾਹੀ॥
ਆਪਣਾ ਨਾਮੁ ਦੇਹਿ ਪ੍ਰਭ ਪ੍ਰੀਤਮ ਸੁਣਿ ਬੇਨੰਤੀ ਖਾਲਕਾ॥੧੧॥

*(ਮਾਰੂ ਮ:੫, ਸੋਲਹੇ, ੧੦੮੫-੭)*

## ਰੋਜ਼ੀ (੨੧੦੮)

ਰੋਜ਼ਾਨਾ ਖਾਣ ਪੀਣ ਦੀ ਵਸਤੂ, ਅੰਨ ਪਾਣੀ, ਖ਼ੁਰਾਕ, ਖਾਣਾ, ਰਿਜ਼ਕ, ਰੋਜ਼ਗਾਰ, ਕਮਾਈ, ਧੰਦਾ, ਜੀਵਕਾ, ਕਮਾਈ ਦਾ ਵਸੀਲਾ। ਹੋਰ ਜਾਣਕਾਰੀ ਵਾਸਤੇ ਦੇਖੋ, "ਰਿਜ਼ਕ"।

(ੳ) ਨਾਨਕ ਚਿੰਤਾ ਮਤਿ ਕਰਹੁ ਚਿੰਤਾ ਤਿਸ ਹੀ ਹੇਇ॥
ਜਲ ਮਹਿ ਜੰਤ ਉਪਾਇਅਨੁ ਤਿਨਾ ਭਿ ਰੋਜੀ ਦੇਇ॥
ਓਥੈ ਹਟੁ ਨ ਚਲਈ ਨਾ ਕੋ ਕਿਰਸ ਕਰੇਇ॥
ਸਉਦਾ ਮੂਲਿ ਨ ਹੋਵਈ ਨਾ ਕੋ ਲਏ ਨ ਦੇਇ॥
ਜੀਆ ਕਾ ਆਹਾਰੁ ਜੀਅ ਖਾਣਾ ਏਹੁ ਕਰੇਇ॥
ਵਿਚਿ ਉਪਾਏ ਸਾਇਰਾ ਤਿਨਾ ਭਿ ਸਾਰ ਕਰੇਇ॥
ਨਾਨਕ ਚਿੰਤਾ ਮਤ ਕਰਹੁ ਚਿੰਤਾ ਤਿਸ ਹੀ ਹੇਇ॥੧॥

*(ਰਾਮਕਲੀ ਵਾਰ ਮ:੨, ੯੫੫-੧੦)*

## ਰੋਟੀ (੨੧੦੯)

ਗੁੰਝੇ ਹੋਏ ਆਟੇ ਦੀ ਅੱਗ ਤੇ ਸੇਕੀ ਹੋਈ ਗੋਲ ਟਿੱਕੀ, ਚਪਾਤੀ, ਫੁਲਕਾ, ਪ੍ਰਸ਼ਾਦਾ, ਡੁਡਈ। ਹੋਰ ਜਾਣਕਾਰੀ ਵਾਸਤੇ ਦੇਖੋ, "ਰਿਜ਼ਕ", "ਰੁਖੀ ਰੋਟੀ"।

(ੳ) ਹਰਿ ਰੁਖੀ ਰੋਟੀ ਖਾਇ ਸਮਾਲੇ॥ ਹਰਿ ਅੰਤਰਿ ਬਾਹਰਿ ਨਦਰਿ ਨਿਹਾਲੇ॥
ਖਾਂਇ ਖਾਇ ਕਰੇ ਬਦਫੈਲੀ ਜਾਣੁ ਵਿਸੂ ਕੀ ਵਾੜੀ ਜੀਉ॥੨॥

*(ਮਾਝ ਮ:੫, ੧੦੫-੮)*

(ਅ) ਇਕ ਦੁਇ ਮੰਦਰਿ ਇਕ ਦੁਇ ਬਾਟ॥ ਹਮ ਕਉ ਸਾਥਰੁ ਉਨ ਕਉ ਖਾਟ॥
ਮੂਡ ਪਲੋਸਿ ਕਮਰ ਬਧਿ ਪੋਥੀ॥ ਹਮ ਕਉ ਚਾਬਨੁ ਉਨ ਕਉ ਰੋਟੀ॥੩॥

*(ਗੋਂਡ ਕਬੀਰ, ੮੭੧-੧੧)*

(ੲ) ਕਬੀਰ ਖੂਬੁ ਖਾਨਾ ਖੀਚਰੀ ਜਾ ਮਹਿ ਅੰਮ੍ਰਿਤੁ ਲੋਨੁ॥
ਹੇਰਾ ਰੋਟੀ ਕਾਰਨੇ ਗਲਾ ਕਟਾਵੈ ਕਉਨੁ॥੧੮੮॥

*(ਸਲੋਕ ਕਬੀਰ, ੧੩੭੪-੧੨)*

(ਸ) ਘੂੰਘਰ ਬਾਧਿ ਭਏ ਰਾਮਦਾਸਾ ਰੋਟੀਅਨ ਕੇ ਓਪਾਵਾ॥
ਬਰਤ ਨੇਮ ਕਰਮ ਖਟ ਕੀਨੇ ਬਾਹਰਿ ਭੇਖ ਦਿਖਾਵਾ॥
ਗੀਤ ਨਾਦ ਮੁਖਿ ਰਾਗ ਅਲਾਪੇ ਮਨਿ ਨਹੀ ਹਰਿ ਹਰਿ ਗਾਵਾ॥੩॥

*(ਮਾਰੂ ਮ:੫, ੧੦੦੩-੫)*

(ਹ) ਰੋਟੀਆ ਕਾਰਣਿ ਪੂਰਹਿ ਤਾਲ॥ ਆਪੁ ਪਛਾੜਹਿ ਧਰਤੀ ਨਾਲਿ॥

*(ਆਸਾ ਵਾਰ ਮ:੧, ੪੬੫-੮)*

## ਰੋਣਾ (੨੧੧੦)

ਇਹ ਸੰਸਕ੍ਰਿਤ ਭਾਸ਼ਾ ਦਾ ਸ਼ਬਦ ਹੈ ਜਿਸਦਾ ਭਾਵ ਹੈ: ਰੁਦਨ ਕਰਨਾ, ਵਿਰਲਾਪ ਕਰਨਾ, ਮਨ ਭਰ ਆਉਣਾ, ਰੋਣ ਪਿਟਣ ਕਰਨਾ, ਮਾਤਮ ਸੋਗ ਵਿਚ ਹੋਣ ਕਰਕੇ ਰੋਣ ਹੱਕਾ ਹੋ ਜਾਣਾ, ਦੁਖ ਨਾਲ ਕੁਰਲਾਉਣਾ, ਵਿਲਕਣਾ। ਕਿਸੇ ਘਾਟੇ ਜਾਂ ਦੁਖ ਦੇ ਕਾਰਣ ਵਿਲਕਣਾ, ਕਿਸੇ ਉਦਾਸੀ ਦੇ ਕਾਰਣ ਅੱਖੀਆਂ ਦਾ ਭਰ ਆਉਣਾ, ਉੱਚੀ-ਉੱਚੀ ਧਾਹਾਂ ਮਾਰ-ਮਾਰ ਕੇ ਚਿੱਲਾਉਣਾ, ਮੁਰਦੇ ਦੀ ਅਰਥੀ ਪਿੱਛੇ ਦੋਹੱਥੜ ਮਾਰਕੇ ਧਾਹਾਂ ਮਾਰਨੀਆਂ।

(ੳ) ਜਿਨ੍ਹੀ ਪਛਾਤਾ ਹੁਕਮੁ ਤਿਨ੍ਹ ਕਦੇ ਨ ਰੋਵਣਾ॥ ਨਾਉ ਨਾਨਕ ਬਖਸੀਸ ਮਨ ਮਾਹਿ ਪਰੋਵਣਾ॥

*(ਗੂਜਰੀ ਵਾਰ ਮ:੫, ੫੨੩-੬)*

(ਅ) ਬਾਬਾ ਰੋਵਹਿ ਰਵਹਿ ਸੁ ਜਾਣੀਅਹਿ ਮਿਲਿ ਰੋਵੈ ਗੁਣ ਸਾਰੇਵਾ॥
ਰੋਵੈ ਮਾਇਆ ਮੁਠੜੀ ਧੰਧੜਾ ਰੋਵਣਹਾਰੇਵਾ॥
ਧੰਧਾ ਰੋਵੈ ਮੈਲੁ ਨ ਧੋਵੈ ਸੁਪਨੰਤਰੁ ਸੰਸਾਰੋ॥
ਜਿਉ ਬਾਜੀਗਰੁ ਭਰਮੈ ਭੂਲੈ ਝੂਠਿ ਮੁਠੀ ਅਹੰਕਾਰੋ॥
ਆਪੇ ਮਾਰਗਿ ਪਾਵਣਹਾਰਾ ਆਪੇ ਕਰਮ ਕਮਾਏ॥
ਨਾਮਿ ਰਤੇ ਗੁਰਿ ਪੂਰੈ ਰਾਖੇ ਨਾਨਕ ਸਹਜਿ ਸੁਭਾਏ॥੪॥

*(ਵਡਹੰਸੁ ਮ:੧, ੫੮੧-੧੪)*

(ੲ) ਸਜੁ ਕਾਇਆ ਪਟੁ ਹਢਾਏ॥ ਫੁਰਮਾਇਸਿ ਬਹੁਤੁ ਚਲਾਏ॥
ਕਰਿ ਸੇਜ ਸੁਖਾਲੀ ਸੋਵੈ॥ ਹਥੀ ਪਉਦੀ ਕਾਹੇ ਰੋਵੈ॥੩॥

*(ਮਾਰੂ ਮ:੧, ੯੮੯-੧੩)*

(ਸ) ਖਿਨ ਮਹਿ ਹਸੈ ਖਿਨ ਮਹਿ ਰੋਵੈ॥ ਦੂਜੀ ਦੁਰਮਤਿ ਕਾਰਜੁ ਨ ਹੋਵੈ॥
ਸੰਜੋਗੁ ਵਿਜੋਗੁ ਕਰਤੈ ਲਿਖਿ ਪਾਏ ਕਿਰਤੁ ਨ ਚਲੈ ਚਲਾਹਾ ਹੇ॥੮॥

*(ਮਾਰੂ ਮ:੩, ਸੋਲਹੇ, ੧੦੫੮-੧)*

(ਹ) ਕਬੀਰ ਸੰਤ ਮੂਏ ਕਿਆ ਰੋਈਐ ਜੋ ਅਪੁਨੇ ਗ੍ਰਿਹਿ ਜਾਇ॥
ਰੋਵਹੁ ਸਾਕਤ ਬਾਪੁਰੇ ਜੁ ਹਾਟੈ ਹਾਟ ਬਿਕਾਇ॥੧੬॥

*(ਸਲੋਕ ਕਬੀਰ, ੧੩੬੫-੬)*

(ਕ) ਨਾਨਕ ਰੁੰਨਾ ਬਾਬਾ ਜਾਣੀਐ ਜੇ ਰੋਵੈ ਲਾਇ ਪਿਆਰੋ॥
ਵਾਲੇਵੇ ਕਾਰਣਿ ਬਾਬਾ ਰੋਈਐ ਰੋਵਣੁ ਸਗਲ ਬਿਕਾਰੋ॥
ਰੋਵਣੁ ਸਗਲ ਬਿਕਾਰੋ ਗਾਫਲੁ ਸੰਸਾਰੋ ਮਾਇਆ ਕਾਰਣਿ ਰੋਵੈ॥
ਚੰਗਾ ਮੰਦਾ ਕਿਛੁ ਸੂਝੈ ਨਾਹੀ ਇਹੁ ਤਨੁ ਏਵੈ ਖੋਵੈ॥
ਐਥੈ ਆਇਆ ਸਭੁ ਕੋ ਜਾਸੀ ਕੂੜਿ ਕਰਹੁ ਅਹੰਕਾਰੋ॥
ਨਾਨਕ ਰੁੰਨਾ ਬਾਬਾ ਜਾਣੀਐ ਜੇ ਰੋਵੈ ਲਾਇ ਪਿਆਰੋ॥੪॥

*(ਵਡਹੰਸੁ ਮ:੧, ੫੭੯-੯)*

(ਖ) ਇਸੁ ਮਰਤੇ ਕਉ ਜੇ ਕੋਊ ਰੋਵੈ॥ ਜੋ ਰੋਵੈ ਸੋਈ ਪਤਿ ਖੋਵੈ॥੩॥

*(ਗੋਂਡ ਕਬੀਰ, ੮੭੧-੫)*

(ਗ) ਬਾਲਕੁ ਮਰੈ ਬਾਲਕ ਕੀ ਲੀਲਾ॥ ਕਹਿ ਕਹਿ ਰੋਵਹਿ ਬਾਲੁ ਰੰਗੀਲਾ॥
ਜਿਸ ਕਾ ਸਾ ਸੋ ਤਿਨ ਹੀ ਲੀਆ ਭੂਲਾ ਰੋਵਣਹਾਰਾ ਹੇ॥੭॥
ਭਰਿ ਜੋਬਨਿ ਮਰਿ ਜਾਹਿ ਕਿ ਕੀਜੈ॥ ਮੇਰਾ ਮੇਰਾ ਕਰਿ ਰੋਵੀਜੈ॥
ਮਾਇਆ ਕਾਰਣਿ ਰੋਇ ਵਿਗੂਚਹਿ ਧ੍ਰਿਗੁ ਜੀਵਣੁ ਸੰਸਾਰਾ ਹੇ॥੮॥
ਕਾਲੀ ਹੂ ਫੁਨਿ ਧਉਲੇ ਆਏ॥ ਵਿਣੁ ਨਾਵੈ ਗਥੁ ਗਇਆ ਗਵਾਏ॥
ਦੁਰਮਤਿ ਅੰਧੁਲਾ ਬਿਨਸਿ ਬਿਨਾਸੈ ਮੂਠੇ ਰੋਇ ਪੂਕਾਰਾ ਹੇ॥੯॥
ਆਪੁ ਵੀਚਾਰਿ ਨ ਰੋਵੈ ਕੋਈ॥ ਸਤਿਗੁਰੁ ਮਿਲੈ ਤ ਸੋਝੀ ਹੋਈ॥
ਬਿਨੁ ਗੁਰ ਬਜਰ ਕਪਾਟ ਨ ਖੂਲਹਿ ਸਬਦਿ ਮਿਲੈ ਨਿਸਤਾਰਾ ਹੇ॥੧੦॥

*(ਮਾਰੂ ਮ:੧, ਸੋਲਹੇ, ੧੦੨੭-੨)*

(ਘ) ਤਜਿ ਗੋੁਪਾਲ ਜਿ ਆਨ ਲਾਗੇ ਸੇ ਬਹੁ ਪ੍ਰਕਾਰੀ ਰੋਤ॥
ਕਰ ਜੋਰਿ ਨਾਨਕ ਦਾਨੁ ਮਾਗੈ ਹਰਿ ਰਖਉ ਕੰਠਿ ਪਰੋਤ॥੨॥

*(ਕੇਦਾਰਾ ਮ:੫, ੧੧੨੧-੧੪)*

(ਙ) ਮੈ ਰੋਵੰਦੀ ਸਭੁ ਜਗੁ ਰੁਨਾ ਰੁੰਨੜੇ ਵਣਹੁ ਪੰਖੇਰੂ॥
ਇਕੁ ਨ ਰੁਨਾ ਮੇਰੇ ਤਨ ਕਾ ਬਿਰਹਾ ਜਿਨਿ ਹਉ ਪਿਰਹੁ ਵਿਛੋੜੀ॥

*(ਵਡਹੰਸੁ ਮ:੧, ੫੫੮-੪)*

(ਚ) ਏਕੁ ਮਰੈ ਪੰਚੇ ਮਿਲਿ ਰੋਵਹਿ॥ ਹਉਮੈ ਜਾਇ ਸਬਦਿ ਮਲੁ ਧੋਵਹਿ॥॥
ਸਮਝਿ ਸੂਝਿ ਸਹਜ ਘਰਿ ਹੋਵਹਿ॥ ਬਿਨੁ ਬੂਝੇ ਸਗਲੀ ਪਤਿ ਖੋਵਹਿ॥੧॥
ਕਉਣੁ ਮਰੈ ਕਉਣੁ ਰੋਵੈ ਓਹੀ॥ ਕਰਣ ਕਾਰਣ ਸਭਸੈ ਸਿਰਿ ਤੋਹੀ॥੧॥ਰਹਾਉ॥
ਮੂਏ ਕਉ ਰੋਵੈ ਦੁਖੁ ਕੋਇ॥ ਸੋ ਰੋਵੈ ਜਿਸੁ ਬੇਦਨ ਹੋਇ॥
ਜਿਸੁ ਬੀਤੀ ਜਾਣੈ ਪ੍ਰਭ ਸੋਇ॥ ਆਪੇ ਕਰਤਾ ਕਰੇ ਸੁ ਹੋਇ॥੨॥···
ਮੂਏ ਕਉ ਸਚੁ ਰੋਵਹਿ ਮੀਤ॥ ਤ੍ਰੈ ਗੁਣ ਰੋਵਹਿ ਨੀਤਾ ਨੀਤ॥
ਦੁਖੁ ਸੁਖੁ ਪਰਹਰਿ ਸਹਜਿ ਸੁਚੀਤ॥ ਤਨੁ ਮਨੁ ਸਉਪਉ ਕ੍ਰਿਸਨ ਪਰੀਤਿ॥੫॥

*(ਆਸਾ ਮ:੧, ੪੧੩-੫)*

(ਛ) ਓਹੀ ਓਹੀ ਕਿਆ ਕਰਹੁ ਹੈ ਹੋਸੀ ਸੋਈ॥ ਤੁਮ ਰੋਵਹੁਗੇ ਓਸ ਨੋ ਤੁਮ੍ ਕਉ ਕਉਣੁ ਰੋਈ॥੩॥
ਧੰਧਾ ਪਿਟਿਹੁ ਭਾਈਹੋ ਤੁਮ੍ ਕੂੜੁ ਕਮਾਵਹੁ॥ ਓਹੁ ਨ ਸੁਣਈ ਕਤ ਹੀ ਤੁਮ੍ ਲੋਕ ਸੁਣਾਵਹੁ॥੪॥

*(ਆਸਾ ਮ:੧, ਕਾਫੀ, ੪੧੮-੯)*

(ਜ) ਮੋਇਆ ਕਉ ਕਿਆ ਰੋਵਹੁ ਰੋਇ ਨ ਜਾਣਹੂ॥ ਰੋਵਹੁ ਸਚੁ ਸਲਾਹਿ ਹੁਕਮੁ ਪਛਾਣਹੂ॥੩॥

*(ਆਸਾ ਮ:੧, ੪੧੯-੧੮)*

(ਝ) ਜਿਨ੍ ਪਟੁ ਅੰਦਰਿ ਬਾਹਰਿ ਗੁਦੜੁ ਤੇ ਭਲੇ ਸੰਸਾਰਿ॥
ਤਿਨ੍ ਨੇਹੁ ਲਗਾ ਰਬ ਸੇਤੀ ਦੇਖਨ੍ਹੇ ਵੀਚਾਰਿ॥
ਰੰਗਿ ਹਸਹਿ ਰੰਗਿ ਰੋਵਹਿ ਚੁਪ ਭੀ ਕਰਿ ਜਾਹਿ॥
ਪਰਵਾਹ ਨਾਹੀ ਕਿਸੈ ਕੇਰੀ ਬਾਝੁ ਸਚੇ ਨਾਹ॥

*(ਆਸਾ ਵਾਰ ਮ:੧, ੪੭੩-੧੬)*

(ਞ) ਅੰਧਕਾਰ ਸੁਖਿ ਕਬਹਿ ਨ ਸੋਈ ਹੈ॥ ਰਾਜਾ ਰੰਕ ਦੋਊ ਮਿਲਿ ਰੋਈ ਹੈ॥੧॥

*(ਗਉੜੀ ਕਬੀਰ ੩੨੫-੧)*

(ਟ) ਅਉਰ ਮੁਏ ਕਿਆ ਰੋਈਐ ਜਉ ਆਪਾ ਥਿਰੁ ਨ ਰਹਾਇ॥
ਜੋ ਉਪਜੈ ਸੋ ਬਿਨਸਿ ਹੈ ਦੁਖੁ ਕਰਿ ਰੋਵੈ ਬਲਾਇ॥੨॥

*(ਗਉੜੀ ਕਬੀਰ ੩੩੨-੧੭)*

(ਠ) ਰੋਵਨਹਾਰੈ ਝੂਠੁ ਕਮਾਨਾ॥ ਹਸਿ ਹਸਿ ਸੋਗੁ ਕਰਤ ਬੇਗਾਨਾ॥੧॥
ਕੋ ਮੂਆ ਕਾ ਕੈ ਘਰਿ ਗਾਵਨੁ॥ ਕੋ ਰੋਵੈ ਕੋ ਹਸਿ ਹਸਿ ਪਾਵਨੁ॥੧॥ਰਹਾਉ॥

*(ਆਸਾ ਮ:੫, ੩੮੯-੫)*

(ਙ) ਤੁਸੀ ਰੋਵਹੁ ਰੋਵਣ ਆਈਹੋ ਝੂਠਿ ਮੁਠੀ ਸੰਸਾਰੇ॥
ਹਉ ਮੁਠੜੀ ਧੰਧੈ ਧਾਵਣੀਆ ਪਿਰਿ ਛੋਡਿਅੜੀ ਵਿਧਣਕਾਰੇ॥
ਘਰਿ ਘਰਿ ਕੰਤੁ ਮਹੇਲੀਆ ਰੂੜੈ ਹੇਤਿ ਪਿਆਰੇ॥
ਮੈ ਪਿਰੁ ਸਚੁ ਸਾਲਾਹਣਾ ਹਉ ਰਹਸਿਅੜੀ ਨਾਮਿ ਭਤਾਰੇ॥੭॥

*(ਵਡਹੰਸੁ ਮ:੧, ੫੮੦-੧੯)*

(ਢ) ਆਵਹੁ ਮਿਲਹੁ ਸਹੇਲੀਹੋ ਸਚੜਾ ਨਾਮੁ ਲਏਹਾਂ॥
ਰੋਵਹ ਬਿਰਹਾ ਤਨ ਕਾ ਆਪਣਾ ਸਾਹਿਬੁ ਸੰਮ੍ਹਾਲੇਹਾਂ॥

*(ਵਡਹੰਸੁ ਮ:੧, ੫੭੮-੧੩)*

(ਣ) ਇਕਿ ਰੋਵਹਿ ਪਿਰਹਿ ਵੁਛੁੰਨੀਆ ਅੰਧੀ ਨਾ ਜਾਣੈ ਪਿਰੁ ਨਾਲੇ॥
ਗੁਰ ਪਰਸਾਦੀ ਸਾਚਾ ਪਿਰੁ ਮਿਲੈ ਅੰਤਰਿ ਸਦਾ ਸਮਾਲੇ॥
ਪਿਰੁ ਅੰਤਰਿ ਸਮਾਲੇ ਸਦਾ ਹੈ ਨਾਲੇ ਮਨਮੁਖਿ ਜਾਤਾ ਦੂਰੇ॥
ਇਹੁ ਤਨੁ ਰੁਲੈ ਰੁਲਾਇਆ ਕਾਮਿ ਨ ਆਇਆ ਜਿਨਿ ਖਸਮੁ ਨ ਜਾਤਾ ਹਦੂਰੇ॥
ਨਾਨਕ ਸਾ ਧਨ ਮਿਲੈ ਮਿਲਾਈ ਪਿਰੁ ਅੰਤਰਿ ਸਦਾ ਸਮਾਲੇ॥
ਇਕਿ ਰੋਵਹਿ ਪਿਰਹਿ ਵਿਛੁੰਨੀਆ ਅੰਧੀ ਨ ਜਾਣੈ ਪਿਰੁ ਹੈ ਨਾਲੇ॥੪॥

*(ਵਡਹੰਸੁ ਮ:੩, ੫੮੩-੧੭)*

(ਤ) ਮੋਹਿ ਬਾਦਿ ਅਹੰਕਾਰਿ ਸਰਪਰ ਰੁੰਨਿਆ॥
ਸੁਖੁ ਨ ਪਾਇਨ੍ਹਿ ਮੂਲਿ ਨਾਮ ਵਿਛੁੰਨਿਆ॥੨॥

*(ਸੂਹੀ ਮ:੫, ੭੬੧-੧੭)*

(ਥ) ਸਤਿਗੁਰਿ ਭਾਣੈ ਆਪਣੈ ਬਹਿ ਪਰਵਾਰੁ ਸਦਾਇਆ॥
ਮਤ ਮੈ ਪਿਛੈ ਕੋਈ ਰੋਵਸੀ ਸੋ ਮੈ ਮੂਲਿ ਨ ਭਾਇਆ॥

*(ਰਾਮਕਲੀ ਸਦੁ, ੯੨੩-੧੨)*

(ਦ) ਬਿਨੁ ਸਬਦੈ ਪਿਰੁ ਨ ਪਾਇਓ ਜਨਮੁ ਗਵਾਇਓ ਰੋਵੈ ਅਵਗੁਣਿਆਰੀ ਝੂਠੀ॥

*(ਵਡਹੰਸੁ ਮ:੩, ੫੮੩-੧੨)*

(ਧ) ਆਵਤ ਕਉ ਹਰਖ ਜਾਤ ਕਉ ਰੋਵਹਿ ਇਹੁ ਦੁਖੁ ਸੁਖੁ ਨਾਲੇ ਲਾਗਾ॥
ਆਪੇ ਦੁਖ ਸੁਖ ਭੋਗਿ ਭੋਗਾਵੈ ਗੁਰਮੁਖਿ ਸੋ ਅਨਰਾਗਾ॥੨॥

*(ਸੋਰਠਿ ਮ:੧ ੫੯੮-੧੩)*

## ਰੋਮ ਰੋਮ ਸਿਮਰਨ (੨੧੧੧)

ਸਰੀਰ ਦੇ ਹਰ ਇਕ ਮੁਸਾਮ ਵਿਚੋਂ ਹਰੀ ਸਿਮਰਨ ਦੀ ਲਗਾਤਾਰ ਚਲਦੀ ਵੇਗ, ਇਕ ਸਾਧਿਕ ਦਾ ਸਰੀਰ ਤਦੀ/ਤਦੋਂ ਹੀ ਸੁਗੰਧਿਤ ਹੁੰਦਾ ਹੈ, ਜਦੋਂ ਰੋਮ ਰੋਮ ਹਰਿ ਸਿਮਰਨ ਦੀ ਵਿਧੀ ਗੁਰਪ੍ਰਸਾਦਿ ਬਣਿ ਆਵੇ। ਹੋਰ ਜਾਣਕਾਰੀ ਵਾਸਤੇ ਦੇਖੋ,"ਨਾਮ ਅਤੇ ਨਾਮ ਸਿਮਰਨ ਜੁਗਤੀ ਭਿੰਨ ਭਿੰਨ ਅੰਸੁ"।

(ੳ) ਰੋਮਿ ਰੋਮਿ ਮਨਿ ਤਨਿ ਇਕ ਬੇਦਨ ਮੈ ਪ੍ਰਭ ਦੇਖੇ ਬਿਨੁ ਨੀਦ ਨ ਪਈਆ॥
ਬੈਦਕ ਨਾਟਿਕ ਦੇਖਿ ਭੁਲਾਨੇ ਮੈ ਹਿਰਦੈ ਮਨਿ ਤਨਿ ਪ੍ਰੇਮ ਪੀਰ ਲਗਈਆ॥੨॥

*(ਬਿਲਾਵਲੁ ਮ:੪, ੮੩੬-੧੬)*

(ਅ) ਬਾਣੀ ਰਾਮ ਨਾਮ ਸੁਣੀ ਸਿਧਿ ਕਾਰਜ ਸਭਿ ਸੁਹਾਏ ਰਾਮ॥
ਰੋਮੇ ਰੋਮਿ ਰੋਮਿ ਰੋਮੇ ਮੈ ਗੁਰਮੁਖਿ ਰਾਮੁ ਧਿਆਏ ਰਾਮ॥

*(ਆਸਾ ਮ:੪, ਛੰਤ, ੪੪੩-੭)*

(ੲ) ਗੁਰਮੁਖਿ ਸਾਚੇ ਕਾ ਭਉ ਪਾਵੈ॥ ਗੁਰਮੁਖਿ ਬਾਣੀ ਅਘੜੁ ਘੜਾਵੈ॥
ਗੁਰਮੁਖਿ ਨਿਰਮਲ ਹਰਿ ਗੁਣ ਗਾਵੈ॥ ਗੁਰਮੁਖਿ ਪਵਿਤ੍ਰੁ ਪਰਮ ਪਦੁ ਪਾਵੈ॥
ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ॥ਨਾਨਕ ਗੁਰਮੁਖਿ ਸਾਚਿ ਸਮਾਵੈ॥੨੭॥

*(ਰਾਮਕਲੀ ਮ:੧, ਸਿਧ ਗੋਸਟਿ, ੯੪੧-੪)*

(ਸ) ਨਾਮੁ ਹਮਾਰੈ ਅੰਤਰਜਾਮੀ ॥ ਨਾਮੁ ਹਮਾਰੈ ਆਵੈ ਕਾਮੀ॥
ਰੋਮਿ ਰੋਮਿ ਰਵਿਆ ਹਰਿ ਨਾਮੁ॥ ਸਤਿਗੁਰ ਪੂਰੈ ਕੀਨੋ ਦਾਨੁ॥੧॥

*(ਭੈਰਉ ਮ:੫, ੧੧੪੪-੩)*

(ਹ) ਚਉਦਸਿ ਚਉਦਹ ਲੋਕ ਮਝਾਰਿ॥ ਰੋਮ ਰੋਮ ਮਹਿ ਬਸਹਿ ਮੁਰਾਰਿ॥
ਸਤ ਸੰਤੋਖ ਕਾ ਧਰਹੁ ਧਿਆਨ॥ਕਥਨੀ ਕਥੀਐ ਬ੍ਰਹਮ ਗਿਆਨ॥੧੨੫॥

*(ਗਉੜੀ ਕਬੀਰ, ਥਿਤੀ, ੩੪੪-੬)*

(ਕ) ਨਾਮੁ ਸਲਾਹਨਿ ਨਾਮੁ ਮੰਨਿ ਅਸਥਿਰੁ ਜਗਿ ਸੋਈ॥
ਹਿਰਦੈ ਹਰਿ ਹਰਿ ਚਿਤਵੈ ਦੂਜਾ ਨਹੀ ਕੋਈ॥ ਰੋਮਿ ਰੋਮਿ ਹਰਿ ਉਚਰੈ ਖਿਨੁ ਖਿਨੁ ਹਰਿ ਸੋਈ॥
ਗੁਰਮੁਖਿ ਜਨਮੁ ਸਕਾਰਥਾ ਨਿਰਮਲੁ ਮਲੁ ਖੋਈ॥
ਨਾਨਕ ਜੀਵਦਾ ਪੁਰਖੁ ਧਿਆਇਆ ਅਮਰਾ ਪਦੁ ਹੋਈ॥੨੫॥

*(ਸਾਰੰਗ ਵਾਰ ਮ:੪, ੧੨੪੭-੭)*

## ਰੋਲ ਘਚੋਲਾ (੨੧੧੨)

ਸੱਚ ਵਿਚ ਝੂਠ ਦੀ ਮਿਲਾਵਟ ਮਿਲਾਕੇ ਉਸਨੂੰ ਗੰਧਲਾ ਦੇਣਾ, ਸੱਚ ਸੁਣਨ ਤੋ ਰੌਲਾ ਗੌਲਾ ਪਾ ਦੇਣਾ। ਇਨਸਾਫ਼ ਵਿਚ ਬੇ-ਇਨਸਾਫ਼ੀ ਕਰਨ ਹਿਤ ਝਗੜਾ ਖੜਾ ਕਰਨਾ।

(ੳ) ਨਾਮੁ ਰਤਨੁ ਹੀਰਾ ਨਿਰਮੋਲੁ॥ ਸਾਚਾ ਸਾਹਿਬੁ ਅਮਰੁ ਅਤੋਲੁ॥
ਜਿਹਵਾ ਸੂਚੀ ਸਾਚਾ ਬੋਲੁ॥ ਘਰਿ ਦਰਿ ਸਾਚਾ ਨਾਹੀ ਰੋਲੁ॥੨॥

*(ਰਾਮਕਲੀ ਮ:੧, ੯੦੫-੧੬)*

(ਅ) ਜਿਨ ਧਿਆਇਆ ਹਿਰਦੈ ਦਿਨਸੁ ਰਾਤਿ ਤੇ ਮਿਲੇ ਨਹੀ ਹਰਿ ਰੋਲੁ॥
ਵਡਭਾਗੀ ਸੰਗਤਿ ਮਿਲੈ ਗੁਰ ਸਤਿਗੁਰ ਪੂਰਾ ਬੋਲੁ॥
ਸਭਿ ਧਿਆਵਹੁ ਨਰ ਨਾਰਾਇਣ ਨਾਰਾਇਣੋ ਜਿਤੁ ਚੂਕਾ ਜਮ ਝਗੜੁ ਝਗੋਲੁ॥੧੨॥

*(ਕਾਨੜਾ ਵਾਰ ਮ:੪, ੧੩੧੭-੧੬)*

## ਰੰਕ ਅਤੇ ਰਾਉ (੨੧੧੩)

ਕੰਗਾਲ ਅਤੇ ਬਾਦਸ਼ਾਹ, ਗ਼ਰੀਬ ਅਤੇ ਅਮੀਰ।

(ੳ) ਛਿਨ ਮਹਿ ਰਾਉ ਰੰਕ ਕਉ ਕਰਈ ਰਾਉ ਰੰਕ ਕਰਿ ਡਾਰੇ॥
ਰੀਤੇ ਭਰੇ ਭਰੇ ਸਖਨਾਵੈ ਯਹ ਤਾ ਕੋ ਬਿਵਹਾਰੇ॥੧॥

*(ਬਿਹਾਗੜਾ ਮ:੯, ੫੩੭-੧੦)*

(ਅ) ਇਨ ਤੇ ਕਾਢਿ ਲੇਹੁ ਮੇਰੇ ਸੁਆਮੀ ਹਾਰਿ ਪਰੇ ਤੁਮ੍ ਸਾਰਨ॥

ਨਾਨਕ ਕੀ ਬੇਨੰਤੀ ਪ੍ਰਭ ਪਹਿ ਸਾਧਸੰਗਿ ਰੰਕ ਤਾਰਨ॥੨॥

*(ਬਿਲਾਵਲੁ ਮ:੫, ੮੨੦-੧੬)*

(ਣ) ਰੰਕ ਤੇ ਰਾਉ ਕਰਤ ਖਿਨ ਭੀਤਰਿ ਪ੍ਰਭੁ ਮੇਰੋ ਅਨਾਥ ਕੋ ਨਾਥ ॥
ਜਲਤ ਅਗਨਿ ਮਹਿ ਜਨ ਆਪਿ ਉਧਾਰੇ ਕਰਿ ਅਪੁਨੇ ਦੇ ਰਾਖੇ ਹਾਥ॥੧॥

*(ਬਿਲਾਵਲੁ ਮ:੫, ੮੨੮-੧੭)*

(ਸ) ਤੁਮ ਧਨ ਧਨੀ ਉਦਾਰ ਤਿਆਗੀ ਸ੍ਰਵਨਨ੍ਹ ਸੁਨੀਅਤੁ ਸੁਜਸੁ ਤੁਮ੍ਹਾਰ॥
ਮਾਗਉ ਕਾਹਿ ਰੰਕ ਸਭ ਦੇਖਉ ਤੁਮ੍ਹ ਹੀ ਤੇ ਮੇਰੋ ਨਿਸਤਾਰੁ॥੧॥

*(ਬਿਲਾਵਲੁ ਕਬੀਰ, ੮੫੬-੧੭)*

(ਹ) ਰੰਕੁ ਰਾਉ ਜਾ ਕੈ ਏਕ ਸਮਾਨਿ॥ ਕੀਟ ਹਸਤਿ ਸਗਲ ਪੂਰਾਨ॥
ਬੀਓ ਪੂਛਿ ਨ ਮਸਲਤਿ ਧਰੈ॥ ਜੋ ਕਿਛੁ ਕਰੈ ਸੁ ਆਪਹਿ ਕਰੈ॥੨॥

*(ਗੋਂਡ ਮ:੫, ੮੬੩-੧੧)*

(ਕ) ਕਬੀਰ ਹੰਸੁ ਉਡਿਓ ਤਨੁ ਗਾਡਿਓ ਸੋਝਾਈ ਸੈਨਾਹ॥
ਅਜਹੂ ਜੀਉ ਨ ਛੋਡਈ ਰੰਕਾਈ ਨੈਨਾਹ॥੧੧੮॥

*(ਸਲੋਕ ਕਬੀਰ, ੧੩੭੦-੧੫)*

(ਖ) ਖਿਨ ਮਹਿ ਥਾਪਿ ਉਥਾਪਨਹਾਰਾ ਕੀਮਤਿ ਜਾਇ ਨ ਕਰੀ॥
ਰਾਜਾ ਰੰਕੁ ਨਹੀ ਕਰੈ ਖਿਨ ਭੀਤਰਿ ਨੀਚਹ ਜੋਤਿ ਧਰੀ॥੧॥

*(ਗੂਜਰੀ ਮ:੫, ੪੯੮-੧੩)*

(ਗ) ਜਿਹ ਕੁਲ ਸਾਧੁ ਬੈਸਨੌ ਹੋਇ॥
ਬਰਨ ਅਬਰਨ ਰੰਕੁ ਈਸੁਰੁ ਬਿਮਲ ਬਾਸੁ ਜਾਨੀਐ ਜਗਿ ਸੋਇ॥੧॥ਰਹਾਉ॥

*(ਬਿਲਾਵਲੁ ਰਵਿਦਾਸ, ੮੫੮-੭)*

## ਰੰਗਣਾ (੨੧੧੪)

ਨਾਮ ਦੀ ਰੰਙਣਾ, ਨਾਮ ਦੇ ਹੁਸਨ ਵਿਚ ਰੰਗੇ ਜਾਣਾ। ਹੋਰ ਜਾਣਕਾਰੀ ਵਾਸਤੇ ਦੇਖੋ, "ਹਰਿ ਰੰਗ", "ਹਰਿ ਰਸ"।

(ੳ) ਸੰਜੋਗੀ ਧਨ ਪਿਰ ਮੇਲਾ ਹੋਵੈ॥ ਗੁਰਮਤਿ ਵਿਚਹੁ ਦੁਰਮਤਿ ਖੋਵੈ॥
ਰੰਗ ਸਿਉ ਨਿਤ ਰਲੀਆ ਮਾਣੈ ਅਪਣੇ ਕੰਤ ਪਿਆਰੀ ਜੀਉ॥੩॥

*(ਮਾਰੂ ਮ:੩, ੧੦੧੬-੮)*

(ਅ) ਰੰਗੇ ਕਾ ਕਿਆ ਰੰਗੀਐ ਜੋ ਰਤੇ ਰੰਗੁ ਲਾਇ ਜੀਉ॥
ਰੰਗਣ ਵਾਲਾ ਸੇਵੀਐ ਸਚੇ ਸਿਉ ਚਿਤੁ ਲਾਇ ਜੀਉ॥੧॥ਰਹਾਉ॥

*(ਸੂਹੀ ਮ:੧, ੭੫੧-੩)*

(ੲ) ਜਿਨ ਸਤਿਗੁਰ ਸਿਉ ਚਿਤੁ ਲਾਇਆ ਤਿਨ੍ਹ ਸੁਖੁ ਵਸਿਆ ਮਨਿ ਆਇ॥
ਹਰਿ ਨਾਮੁ ਧਿਆਵਹਿ ਰੰਗ ਸਿਉ ਹਰਿ ਨਾਮਿ ਰਹੇ ਲਿਵ ਲਾਇ॥
ਨਾਨਕ ਸਤਿਗੁਰ ਸੋ ਧਨੁ ਸਉਪਿਆ ਜਿ ਜੀਅ ਮਹਿ ਰਹਿਆ ਸਮਾਇ॥

ਰੰਗੁ ਤਿਸੈ ਕਉ ਅਗਲਾ ਵੰਨੀ ਚੜੈ ਚੜਾਇ॥੧॥

*(ਗੂਜਰੀ ਵਾਰ ਮ:੩, ੫੧੦-੬)*

(ਸ) ਸੰਤ ਤੁਮਾਰੇ ਤੁਮਰੇ ਪ੍ਰੀਤਮ ਤਿਨ ਕਉ ਕਾਲ ਨ ਖਾਤੇ॥
ਰੰਗਿ ਤੁਮਾਰੈ ਲਾਲ ਭਏ ਹੈ ਰਾਮ ਨਾਮ ਰਸਿ ਮਾਤੇ॥੧॥

*(ਦੇਵਗੰਧਾਰੀ ਮ:੫, ੫੨੯-੧੯)*

(ਹ) ਊਂਨਵਿ ਊਂਨਵਿ ਆਇਆ ਅਵਰਿ ਕਰੇਂਦਾ ਵੰਨ॥
ਕਿਆ ਜਾਣਾ ਤਿਸੁ ਸਾਹ ਸਿਉ ਕੇਵ ਰਹਸੀ ਰੰਗੁ॥
ਰੰਗੁ ਰਹਿਆ ਤਿਨ੍ਹ ਕਾਮਣੀ ਜਿਨ੍ਹ ਮਨਿ ਭਉ ਭਾਉ ਹੋਇ॥
ਨਾਨਕ ਭੈ ਭਾਇ ਬਾਹਰੀ ਤਿਨ ਤਨਿ ਸੁਖੁ ਨ ਹੋਇ॥੧॥ਮ:੩॥
ਊਂਨਵਿ ਊਂਨਵਿ ਆਇਆ ਵਰਸੈ ਨੀਰੁ ਨਿਪੰਗੁ॥
ਨਾਨਕ ਦੁਖੁ ਲਾਗਾ ਤਿਨ੍ਹ ਕਾਮਣੀ ਜਿਨ੍ਹ ਕੰਤੈ ਸਿਉ ਮਨਿ ਭੰਗੁ॥੨॥

*(ਮਲਾਰ ਵਾਰ ਮ:੩, ੧੨੮੦-੭)*

(ਕ) ਗਾਉ ਮੰਗਲੋ ਨਿਤ ਹਰਿ ਜਨਹੁ ਪੁੰਨੀ ਇਛ ਸਬਾਈ ਰਾਮ॥
ਰੰਗਿ ਰਤੇ ਅਪੁਨੇ ਸੁਆਮੀ ਸੇਤੀ ਮਰੈ ਨ ਆਵੈ ਜਾਈ ਰਾਮ॥

*(ਸੂਹੀ ਮ:੫, ਛੰਤ, ੭੮੦-੧੩)*

(ਖ) ਰੰਗਿ ਰਤੌ ਨਾਮ ਸਿਉ ਕਲ ਨਾਮੁ ਸੁਰਿ ਨਰਹ ਬੋਹੈ॥

*(ਸਵਈਏ ਮ:੨ ਕੇ, ਕਲ੍ਹ,੧੩੯੨-੮)*

(ਗ) ਰੰਗਿ ਰਤੇ ਨਿਰਬਾਣੁ ਸਚਾ ਗਾਵਹੀ॥ ਨਾਨਕ ਸਰਣਿ ਦੁਆਰਿ ਜੇ ਤੁਧੁ ਭਾਵਹੀ॥੨॥

*(ਗਉੜੀ ਵਾਰ, ਮ:੫, ੩੨੨-੩)*

(ਘ) ਭਗਤ ਸਚੇ ਦਰਿ ਸੋਹਦੇ ਅਨਦ ਕਰਹਿ ਦਿਨ ਰਾਤਿ॥
ਰੰਗਿ ਰਤੇ ਪਰਮੇਸਰੈ ਜਨ ਨਾਨਕ ਤਿਨ ਬਲਿ ਜਾਤ॥੪॥

*(ਗਉੜੀ ਮਾਝ ਮ:੫, ੨੧੮-੭)*

(ਙ) ਰੰਗਿ ਰਤੜੇ ਮਨ ਕਰਹਲੇ ਹਰਿ ਰੰਗੁ ਸਦਾ ਸਮਾਲਿ॥
ਹਰਿ ਰੰਗੁ ਕਦੇ ਨ ਉਤਰੈ ਗੁਰ ਸੇਵਾ ਸਬਦੁ ਸਮਾਲਿ॥੯॥

*(ਗਉੜੀ ਪੂਰਬੀ ਮ:੪, ਕਰਹਲੇ, ੨੩੫-੬)*

(ਚ) ਸਾਰ ਸੁਖੁ ਪਾਈਐ ਰਾਮਾ॥ ਰੰਗਿ ਰਵਹੁ ਆਤਮੈ ਰਾਮ॥੧॥ਰਹਾਉ॥

*(ਮਾਰੂ ਕਬੀਰ, ੧੧੦੩-੬)*

## ਰੰਗ ਤਮਾਸ਼ੇ (੨੧੧੫)

ਦੁਨਿਆਵੀ ਮੌਜ ਮੇਲੇ, ਮਾਇਕ ਪਿਆਰ ਦੀਆਂ ਝਲਕਾਂ, ਦੁਨਿਆਵੀ ਖੇਡ ਤਮਾਸ਼ਾ, ਸੰਸਾਰੀ ਰਾਗ ਰੌਣਕ।

(ੳ) ਅੰਮ੍ਰਿਤੁ ਪੀਵਹੁ ਸਦਾ ਚਿਰੁ ਜੀਵਹੁ ਹਰਿ ਸਿਮਰਤ ਅਨਦ ਅਨੰਤਾ॥
ਰੰਗ ਤਮਾਸਾ ਪੂਰਨ ਆਸਾ ਕਬਹਿ ਨ ਬਿਆਪੈ ਚਿੰਤਾ॥੩॥

*(ਗੂਜਰੀ ਮ:੫, ੪੯੬-੭)*

(ਅ) ਰੰਗਿ ਰਲੀਆ ਮਾਣਹੁ ਮੇਰੇ ਪਿਆਰੇ ਹਰਿ ਕਿਰਪਾ ਕਰੇ॥
ਗੁਰੁ ਨਾਨਕੁ ਤੁਠਾ ਮੇਰੇ ਪਿਆਰੇ ਮੇਲੇ ਹਰੈ॥

*(ਆਸਾ ਮ:੪, ਛੰਤ ੪੫੧-੧੭)*

## ਰੰਗ ਪਰੰਗ (੨੧੧੬)

ਭਾਂਤ ਭਾਂਤ ਦੀ ਸ੍ਰਿਸਟੀ, ਮੁਖਤਲਿਫ ਰੰਗਾਂ ਦੀ ਦੁਨੀਆਂ, ਨਿਆਰੇ ਨਿਆਰੇ ਰੂਪ ਰੰਗ।

(ੳ) ਤੂੰ ਕਰਤਾ ਪੁਰਖੁ ਅਗੰਮੁ ਹੈ ਆਪਿ ਸ੍ਰਿਸਟਿ ਉਪਾਤੀ॥
ਰੰਗ ਪਰੰਗ ਉਪਾਰਜਨਾ ਬਹੁ ਬਹੁ ਬਿਧਿ ਭਾਤੀ॥
ਤੂੰ ਜਾਣਹਿ ਜਿਨਿ ਉਪਾਈਐ ਸਭੁ ਖੇਲੁ ਤੁਮਾਤੀ॥
ਇਕਿ ਆਵਹਿ ਇਕਿ ਜਾਹਿ ਉਠਿ ਬਿਨੁ ਨਾਵੈ ਮਰਿ ਜਾਤੀ ॥

*(ਮਾਝ ਵਾਰ ਮ:੧, ੧੩੮-੫)*

(ਅ) ਵਡੀ ਹੂ ਵਡਾ ਅਪਾਰੁ ਤੇਰਾ ਮਰਤਬਾ॥ ਰੰਗ ਪਰੰਗ ਅਨੇਕ ਨ ਜਾਪਨ੍ਹਿ ਕਰਤਬਾ॥
ਜੀਆ ਅੰਦਰਿ ਜੀਉ ਸਭੁ ਕਿਛੁ ਜਾਣਲਾ॥ ਸਭੁ ਕਿਛੁ ਤੇਰੈ ਵਸਿ ਤੇਰਾ ਘਰੁ ਭਲਾ॥

*(ਰਾਮਕਲੀ ਵਾਰ ਮ:੫, ੯੬੫-੬)*

(ੲ) ਤੂੰ ਥਾਨ ਥਨੰਤਰਿ ਭਰਪੂਰੁ ਹਹਿ ਕਰਤੇ ਸਭ ਤੇਰੀ ਬਣਤ ਬਣਾਵਣੀ॥
ਰੰਗ ਪਰੰਗ ਸਿਸਟਿ ਸਭ ਸਾਜੀ ਬਹੁ ਬਹੁ ਬਿਧਿ ਭਾਂਤਿ ਉਪਾਵਣੀ॥

*(ਕਾਨੜਾ ਵਾਰ ਮ:੪, ੧੩੧੪-੧)*

(ਸ) ਮਾਈ ਧੀਰਿ ਰਹੀ ਪ੍ਰਿਅ ਬਹੁਤੁ ਬਿਰਾਗਿਓ॥
ਅਨਿਕ ਭਾਂਤਿ ਆਨੂਪ ਰੰਗ ਰੇ ਤਿਨ੍ਹ ਸਿਉ ਰੁਚੈ ਨ ਲਾਗਿਓ॥੧॥ਰਹਾਉ॥

*(ਸਾਰਗ ਮ:੫, ੧੨੦੩-੧੭)*

(ਹ) ਜਲਿ ਥਲਿ ਮਹੀਅਲਿ ਪੂਰਿਆ ਸੁਆਮੀ ਸਿਰਜਨਹਾਰੁ॥
ਅਨਿਕ ਭਾਂਤਿ ਹੋਇ ਪਸਰਿਆ ਨਾਨਕ ਏਕੰਕਾਰੁ॥੧॥

*(ਗਉੜੀ ਮ:੫, ਥਿਤੀ, ੨੯੬-੧੧)*

(ਕ) ਅਨਿਕ ਭਾਤਿ ਕਰਿ ਮਣੀਏ ਸਾਜੇ ਕਾਚੈ ਤਾਗਿ ਪਰੋਹੀ॥
ਤੂਟਿ ਜਾਇਗੋ ਸੂਤੁ ਬਾਪੁਰੇ ਫਿਰਿ ਪਾਛੈ ਪਛੁਤੋਹੀ॥੩॥

*(ਸੋਰਠਿ ਮ:੫, ੬੦੯-੧੨)*

(ਖ) ਰਾਸਿ ਮੰਡਲੁ ਕੀਨੋ ਆਖਾਰਾ॥ ਸਗਲੋ ਸਾਜਿ ਰਖਿਓ ਪਾਸਾਰਾ॥੧॥ਰਹਾਉ॥
ਬਹੁ ਬਿਧਿ ਰੂਪ ਰੰਗ ਆਪਾਰਾ॥ ਪੇਖੈ ਖੁਸੀ ਭੋਗ ਨਹੀ ਹਾਰਾ॥
ਸਭਿ ਰਸ ਲੈਤ ਬਸਤ ਨਿਰਾਰਾ॥੧॥
ਬਰਨੁ ਚਿਹਨੁ ਨਾਹੀ ਮੁਖੁ ਨ ਮਾਸਾਰਾ॥ ਕਹਨੁ ਨ ਜਾਈ ਖੇਲੁ ਤੁਹਾਰਾ॥
ਨਾਨਕ ਰੇਣ ਸੰਤ ਚਰਨਾਰਾ॥੨॥

*(ਸੂਹੀ ਮ:੫, ੭੪੬-੮)*

(ਗ) ਮਾਟੀ ਏਕ ਸਗਲ ਸੰਸਾਰਾ॥ ਬਹੁ ਬਿਧਿ ਭਾਂਡੇ ਘੜੈ ਕੁਮ੍ਹਾਰਾ॥੩॥

*(ਭੈਰਉ ਮ:੩, ੧੧੨੮-੨)*

## ਰੰਚਕ ਮਾਤ੍ਰ (੨੧੧੭)

ਜ਼ੱਰਾ ਮਾਤ੍ਰ, ਬਹੁਤ ਛੋਟਾ ਭਾਗ, ਤਿਲ ਮਾਤ੍ਰ, ਬਹੁਤ ਨਿੱਕਾ ਟੁਕੜਾ।

(ੳ) ਈਧਨੁ ਅਧਿਕ ਸਕੇਲੀਐ ਭਾਈ ਪਾਵਕੁ ਰੰਚਕ ਪਾਇ॥
ਖਿਨੁ ਪਲੁ ਨਾਮੁ ਰਿਦੈ ਵਸੈ ਭਾਈ ਨਾਨਕ ਮਿਲਣੁ ਸੁਭਾਇ॥੧੦॥

*(ਸੋਰਠਿ ਮ:੧, ੬੩੭-੧੦)*

(ਅ) ਭਾਉ ਭਗਤਿ ਭਗਵਾਨ ਸੰਗਿ ਮਾਇਆ ਲਿਪਤ ਨ ਰੰਚ॥
ਨਾਨਕ ਬਿਰਲੇ ਪਾਈਅਹਿ ਜੋ ਨ ਰਚਹਿ ਪਰਪੰਚ॥੫॥

*(ਗਉੜੀ ਮ:੫, ਥਿਤੀ, ੨੯੭-੧੭)*

## ਲਹਿਰਾਂ ਤਰੰਗਾਂ (੨੧੧੮)

ਤਰਲ ਪਦਾਰਥ ਆਦਿ ਪਾਣੀ ਵਗ਼ੈਰਾ ਵਿਚ ਹਵਾ ਕਾਰਣ ਉਤਪੰਨ ਹੋਣ ਵਾਲੀ ਉਹ ਗਤੀ ਜੋ ਕੁਝ ਚਕਰਦਾਰ ਜਾ ਟੇਢੀ ਸ਼ਕਲ ਵਿਚ ਕਿਸੇ ਪਾਸੇ ਚਲਦੀ, ਫੈਲਦੀ ਜਾਂ ਵਧਦੀ ਹੈ। ਤਰੰਗ, ਮੌਜ, ਧਾਰਾ, ਮਨ ਦੀਆਂ ਤਰੰਗਾਂ, ਲਹਿਰਾਂ, ਮਨ ਦੀਆਂ ਮੌਜਾਂ, ਮਨ ਦੇ ਫੁਰਨੇ, ਮਨ ਦੇ ਸੰਕਲਪ ਅਤੇ ਵਿਕਲਪ। ਜਿਵੇਂ ਸਰੀਰ ਸੁਆਸਾਂ ਦੇ ਆਸਰੇ ਜਿਉਂਦਾ ਹੈ ਤਿਵੇਂ ਹੀ ਮਨ ਫੁਰਨਿਆਂ ਦੇ ਆਸਰੇ ਜਿਉਂਦਾ ਹੈ। ਜਦ ਫੁਰਨੇ ਮਰ ਜਾਂਦੇ ਹਨ ਤਦ ਮਨ ਮਰ ਜਾਂਦਾ ਹੈ। ਮਨ ਦੇ ਮਰਿਆ ਹੀ ਪੂਰਣਤਾ ਪ੍ਰਾਪਤ ਹੁੰਦੀ ਹੈ। ਇਨ੍ਹਾਂ ਲਹਿਰਾਂ ਨੂੰ ਮਾਰਨ ਵਾਸਤੇ ਸ਼ਬਦ ਵਿਚ ਸੁਰਤੀ ਦਾ ਜੋੜਨਾ ਹੀ ਅਉਖਧ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਮਨ ਦੇ ਤਰੰਗ"।

(ੳ) ਤੀਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਬਿਖੁ ਸੰਚੈ ਅੰਧੁ ਅਗਿਆਨੁ॥
ਪੁਤ੍ਰਿ ਕਲਤ੍ਰਿ ਮੋਹਿ ਲਪਟਿਆ ਵਣਜਾਰਿਆ ਮਿਤ੍ਰਾ ਅੰਤਰਿ ਲਹਰਿ ਲੋਭਾਨੁ॥
ਅੰਤਰਿ ਲਹਰਿ ਲੋਭਾਨੁ ਪਰਾਨੀ ਸੋ ਪ੍ਰਭੁ ਚਿਤਿ ਨ ਆਵੈ॥
ਸਾਧਸੰਗਤਿ ਸਿਉ ਸੰਗੁ ਨ ਕੀਆ ਬਹੁ ਜੋਨੀ ਦੁਖੁ ਪਾਵੈ॥
ਸਿਰਜਨਹਾਰੁ ਵਿਸਾਰਿਆ ਸੁਆਮੀ ਇਕ ਨਿਮਖ ਨ ਲਗੋ ਧਿਆਨੁ॥
ਕਹੁ ਨਾਨਕ ਪ੍ਰਾਣੀ ਤੀਜੈ ਪਹਰੈ ਬਿਖੁ ਸੰਚੇ ਅੰਧੁ ਅਗਿਆਨੁ॥੩॥

*(ਸਿਰੀ ਮ:੫, ੭੭-੧੪)*

(ਅ) ਮਨ ਧਰ ਤਰਬੇ ਹਰਿ ਨਾਮ ਨੋ॥ ਸਾਗਰ ਲਹਰਿ ਸੰਸਾ ਸੰਸਾਰੁ ਗੁਰੁ ਬੋਹਿਥੁ ਪਾਰ ਗਰਾਮਨੋ॥੧॥

*(ਗਉੜੀ ਮ:੫, ੨੧੦-੧੭)*

(ੲ) ਹਉਮੈ ਲੋਭ ਲਹਰਿ ਲਬ ਥਾਕੇ ਪਾਏ ਦੀਨ ਦਇਆਲਾ॥
ਨਾਨਕ ਗੁਰ ਸਮਾਨਿ ਤੀਰਥੁ ਨਹੀ ਕੋਈ ਸਾਚੇ ਗੁਰ ਗੋਪਾਲਾ॥੩॥

*(ਆਸਾ ਮ:੧, ਛੰਤ, ੪੩੭-੨)*

(ਸ) ਲਬ ਲੋਭ ਲਹਰਿ ਨਿਵਾਰਣੰ ਹਰਿ ਨਾਮ ਰਾਸਿ ਮਨੰ॥
ਮਨੁ ਮਾਰਿ ਤੁਹੀ ਨਿਰੰਜਨਾ ਕਹੁ ਨਾਨਕਾ ਸਰਨੰ॥੮॥

*(ਗੂਜਰੀ ਮ:੧, ੫੦੬-੧)*

(ਹ) ਮਾਤ ਗਰਭ ਮਹਿ ਆਪਨ ਸਿਮਰਨੁ ਦੇ ਤਹ ਤੁਮ ਰਾਖਨਹਾਰੇ॥

ਪਾਵਕ ਸਾਗਰ ਅਥਾਹ ਲਹਰਿ ਮਹਿ ਤਾਰਹੁ ਤਾਰਨਹਾਰੇ॥੧॥

*(ਸੋਰਠਿ ਮ:੫, ੬੧੩-੧੬)*

(ਕ) ਜਬ ਹਮ ਹੋਤੇ ਤਬ ਤੂ ਨਾਹੀ ਅਬ ਤੂਹੀ ਮੈ ਨਾਹੀ ॥
ਅਨਲ ਅਗਮ ਜੈਸੇ ਲਹਰਿ ਮਇ ਓਦਧਿ ਜਲ ਕੇਵਲ ਜਲ ਮਾਂਹੀ॥੧॥

*(ਸੋਰਠਿ ਰਵਿਦਾਸ ੬੫੭-੧੭)*

(ਖ) ਮਨਹਠਿ ਕਰਮ ਕਰੈ ਅਭਿਮਾਨੀ ਜਿਉ ਬਾਲਕ ਬਾਲੂ ਘਰ ਉਸਰਈਆ॥
ਆਵੈ ਲਹਰਿ ਸਮੁੰਦ ਸਾਗਰ ਕੀ ਖਿਨ ਮਹਿ ਭਿੰਨ ਭਿੰਨ ਢਹਿ ਪਈਆ॥੨॥

*(ਬਿਲਾਵਲੁ ਮ:੪, ੮੩੫-੩)*

(ਗ) ਮਨਮੁਖੁ ਲਹਰਿ ਘਰੁ ਤਜਿ ਵਿਗੂਚੈ ਅਵਰਾ ਕੇ ਘਰ ਹੇਰੈ॥
ਗ੍ਰਿਹ ਧਰਮੁ ਗਵਾਏ ਸਤਿਗੁਰੁ ਨ ਭੇਟੈ ਦੁਰਮਤਿ ਘੂਮਨ ਘੇਰੈ॥
ਦਿਸੰਤਰੁ ਭਵੈ ਪਾਠ ਪੜਿ ਥਾਕਾ ਤ੍ਰਿਸਨਾ ਹੋਇ ਵਧੇਰੈ॥
ਕਾਚੀ ਪਿੰਡੀ ਸਬਦੁ ਨ ਚੀਨੈ ਉਦਰੁ ਭਰੈ ਜੈਸੇ ਢੋਰੈ॥੧॥

*(ਮਾਰੂ ਮ:੧, ੧੦੧੨-੧੫)*

(ਙ) ਮਉਲਾ ਖੇਲ ਕਰੇ ਸਭਿ ਆਪੇ॥ ਇਕਿ ਕਢੇ ਇਕਿ ਲਹਰਿ ਵਿਆਪੇ॥
ਜਿਉ ਨਚਾਏ ਤਿਉ ਤਿਉ ਨਚਨਿ ਸਿਰਿ ਸਿਰਿ ਕਿਰਤ ਵਿਹਾਣੀਆ॥੨॥

*(ਮਾਰੂ ਮ:੫, ੧੦੨੦-੬)*

(ਚ) ਮਾਇਆ ਲਹਰਿ ਸਬਦਿ ਨਿਵਾਰੀ॥ਇਹੁ ਮਨੁ ਨਿਰਮਲੁ ਹਉਮੈ ਮਾਰੀ॥
ਸਹਜੇ ਗੁਣ ਗਾਵੈ ਰੰਗਿ ਰਾਤਾ ਰਸਨਾ ਰਾਮੁ ਰਵੀਜੈ ਹੇ॥੩॥

*(ਮਾਰੂ ਮ:੩, ਸੋਲਹੇ, ੧੦੪੯-੨)*

(ਛ) ਲੋਭ ਲਹਰਿ ਅਤਿ ਨੀਝਰ ਬਾਜੈ॥ ਕਾਇਆ ਡੂਬੈ ਕੇਸਵਾ॥੧॥

*(ਬਸੰਤੁ ਨਾਮਦੇਉ ੧੧੯੬-੧)*

(ਜ) ਮਨਮੁਖ ਜਨਮੁ ਭਇਆ ਹੈ ਬਿਰਥਾ ਆਵਤ ਜਾਤ ਲਜਾਈ॥
ਕਾਮਿ ਕ੍ਰੋਧਿ ਡੂਬੇ ਅਭਿਮਾਨੀ ਹਉਮੈ ਵਿਚਿ ਜਲਿ ਜਾਈ॥
ਤਿਨ ਸਿਧਿ ਨ ਬੁਧਿ ਭਈ ਮਤਿ ਮਧਿਮ ਲੋਭ ਲਹਰਿ ਦੁਖੁ ਪਾਈ॥
ਗੁਰ ਬਿਹੂਨ ਮਹਾ ਦੁਖੁ ਪਾਇਆ ਜਮ ਪਕਰੇ ਬਿਲਲਾਈ॥੨॥

*(ਮਲਾਰ ਮ:੪, ੧੨੬੫-੫)*

(ਝ) ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਜਲ ਕਮਲੇਹਿ॥
ਲਹਰੀ ਨਾਲਿ ਪਛਾੜੀਐ ਭੀ ਵਿਗਸੈ ਅਸਨੇਹਿ॥
ਜਲ ਮਹਿ ਜੀਅ ਉਪਾਇ ਕੈ ਬਿਨੁ ਜਲ ਮਰਣੁ ਤਿਨੇਹਿ॥੧॥

*(ਸਿਰੀ ਮ:੧, ੫੯-੧੮)*

(ਞ) ਓਹੁ ਜੇਵ ਸਾਇਰ ਦੇਇ ਲਹਰੀ ਬਿਜੁਲ ਜਿਵੈ ਚਮਕਏ॥
ਹਰਿ ਬਾਝੁ ਰਾਖਾ ਕੋਇ ਨਾਹੀ ਸੋਇ ਤੁਝਹਿ ਬਿਸਾਰਿਆ ॥

ਸਚੁ ਕਹੈ ਨਾਨਕੁ ਚੇਤਿ ਰੇ ਮਨ ਮਰਹਿ ਹਰਣਾ ਕਾਲਿਆ॥੧॥

*(ਆਸਾ ਮ:੧, ਛੰਤ. ੪੩੯-੧)*

(ਟ) ਲਗੜੀ ਸੁਥਾਨਿ ਜੋੜਣਹਾਰੈ ਜੋੜੀਆ॥
ਨਾਨਕ ਲਹਰੀ ਲਖ ਸੈ ਆਨ ਡੁਬਣ ਦੇਇ ਨ ਮਾ ਪਿਰੀ॥੧॥

*(ਗੂਜਰੀ ਵਾਰ ਮ:੫, ੫੧੯-੧੪)*

(ਠ) ਆਗੈ ਬਿਮਲ ਨਦੀ ਅਗਨਿ ਬਿਖੁ ਝੇਲਾ॥ ਤਿਥੈ ਅਵਰੁ ਨ ਕੋਈ ਜੀਉ ਇਕੇਲਾ॥
ਭੜ ਭੜ ਅਗਨਿ ਸਾਗਰੁ ਦੇ ਲਹਰੀ ਪੜਿ ਦਝਹਿ ਮਨਮੁਖ ਤਾਈ ਹੇ॥੯॥

*(ਮਾਰੂ ਮ:੧, ਸੋਲਹੇ, ੧੦੨੬-੩)*

(ਡ) ਚੜਿ ਬੋਹਿਥੈ ਚਾਲਸਉ ਸਾਗਰੁ ਲਹਰੀ ਦੇਇ॥ ਠਾਕ ਨ ਸਚੈ ਬੋਹਿਥੈ ਜੇ ਗੁਰੁ ਧੀਰਕ ਦੇਇ॥

*(ਮਾਰੂ ਵਾਰ ਮ:੪, ੧੦੮੭-੧੦)*

(ਢ) ਜਿਚਰੁ ਇਹੁ ਮਨੁ ਲਹਰੀ ਵਿਚਿ ਹੈ ਹਉਮੈ ਬਹੁਤੁ ਅਹੰਕਾਰੁ॥
ਸਬਦੈ ਸਾਦੁ ਨ ਆਵਈ ਨਾਮਿ ਨ ਲਗੈ ਪਿਆਰੁ॥
ਸੇਵਾ ਥਾਇ ਨ ਪਵਈ ਤਿਸ ਕੀ ਖਪਿ ਖਪਿ ਹੋਇ ਖੁਆਰੁ॥
ਨਾਨਕ ਸੇਵਕੁ ਸੋਈ ਆਖੀਐ ਜੋ ਸਿਰੁ ਧਰੇ ਉਤਾਰਿ॥
ਸਤਿਗੁਰ ਕਾ ਭਾਣਾ ਮੰਨਿ ਲਏ ਸਬਦੁ ਰਖੈ ਉਰ ਧਾਰਿ॥੧॥

*(ਸਾਰੰਗ ਵਾਰ, ਮ:੩, ੧੨੪੭-੧੪)*

(ਣ) ਹੇ ਲੋਭਾ ਲੰਪਟ ਸੰਗ ਸਿਰਮੋਰਹ ਅਨਿਕ ਲਹਰੀ ਕਲੋਲਤੇ॥
ਧਾਵੰਤ ਜੀਆ ਬਹੁ ਪ੍ਰਕਾਰੰ ਅਨਿਕ ਭਾਂਤਿ ਬਹੁ ਡੋਲਤੇ॥

*(ਸਲੋਕ ਸਹਸਕ੍ਰਿਤੀ ਮ:੫, ੧੩੫੮-੮)*

(ਤ) ਝੜ ਝਖੜ ਓਹਾੜ ਲਹਰੀ ਵਹਨਿ ਲਖੇਸਰੀ॥
ਸਤਿਗੁਰ ਸਿਉ ਆਲਾਇ ਬੇੜੇ ਡੁਬਣਿ ਨਾਹਿ ਭਉ॥੪॥

*(ਸਲੋਕ ਮ:੧, ੧੪੧੦-੯)*

(ਥ) ਤੀਨਿ ਭਵਨ ਕੀ ਲਖਮੀ ਜੋਰੀ ਬੂਝਤ ਨਾਹੀ ਲਹਰੇ॥
ਬਿਨੁ ਹਰਿ ਭਗਤਿ ਕਹਾ ਥਿਤਿ ਪਾਵੈ ਫਿਰਤੋ ਪਹਰੇ ਪਹਰੇ॥੨॥

*(ਗਉੜੀ ਮਾਲਾ ਮ:੫, ੨੧੫-੧੪)*

## ਲਕਸ਼ਣ (੨੧੧੯)

ਕਿਸੇ ਵਸਤੂ ਦੀ ਉਹ ਵਿਸ਼ੇਸ਼ਤਾ ਜਿਸ ਕਰਕੇ ਜਿਸ ਉਹ ਪਛਾਣੀ ਜਾਂ ਜਾਣੀ ਜਾਵੇ, ਪਰਿਭਾਸ਼ਾ, ਚਾਲ ਢਾਲ, ਤੌਰ ਤਰੀਕਾ।

(ੳ) ਗੁਰ ਕੇ ਚਰਨ ਬਸੇ ਰਿਦ ਭੀਤਰਿ ਸੁਭ ਲਖਣ ਪ੍ਰਭਿ ਕੀਨੇ॥
ਭਏ ਕ੍ਰਿਪਾਲ ਪੂਰਨ ਪਰਮੇਸਰ ਨਾਮ ਨਿਧਾਨ ਮਨਿ ਚੀਨੇ॥੧॥

*(ਸੋਰਠਿ ਮ:੫, ੬੧੮-੧੧)*

## ਲ਼ਖਮੀ (੨੧੨੦)

ਧਨ ਦੀ ਦੇਵੀ, ਜਿਹੜੀ ਵਿਸ਼ਨੂੰ ਦੀ ਪਤਨੀ ਸੰਕਲਪੀ ਗਈ ਹੈ। ੨-ਧਨ ਦੌਲਤ, ਪੈਸਾ ਰੁਪਿਆ, ਮਾਇਆ ਆਦਿ, ਹੋਰ ਜਾਣਕਾਰੀ ਵਾਸਤੇ ਦੇਖੋ, "ਸੰਪਤੀ"।

(ੳ) ਦੇਹੀ ਮਹਜਿਦਿ ਮਨੁ ਮਉਲਾਨਾ ਸਹਜ ਨਿਵਾਜ ਗੁਜਾਰੈ॥
ਬੀਬੀ ਕਉਲਾ ਸਉ ਕਾਇਨੁ ਤੇਰਾ ਨਿਰੰਕਾਰ ਆਕਾਰੈ॥੩॥

*(ਭੈਰਉ ਨਾਮਦੇਵ ੧੧੬੭-੧੭)*

(ਅ) ਕੋਈ ਪੁਤੁ ਸਿਖੁ ਸੇਵਾ ਕਰੇ ਸਤਿਗੁਰੂ ਕੀ ਤਿਸੁ ਕਾਰਜ ਸਭਿ ਸਵਾਰੇ॥
ਜੋ ਇਛੈ ਸੋ ਫਲੁ ਪਾਇਸੀ ਪੁਤੁ ਧਨੁ ਲਖਮੀ ਖੜਿ ਮੇਲੇ ਹਰਿ ਨਿਸਤਾਰੇ॥

*(ਗਉੜੀ ਵਾਰ ਮ:੪, ੩੦੭-੧੭)*

(ੲ) ਮੁਕੰਦ ਮਨੋਹਰ ਲਖਮੀ ਨਾਰਾਇਣ॥ ਦ੍ਰੋਪਤੀ ਲਜਾ ਨਿਵਾਰਿ ਉਧਾਰਣ॥
ਕਮਲਾਕੰਤ ਕਰਹਿ ਕੰਤੂਹਲ ਅਨਦ ਬਿਨੋਦੀ ਨਿਹਸੰਗਾ॥੬॥

*(ਮਾਰੂ ਮ:੫, ਸੋਲਹੇ ੧੦੮੨-੧੨)*

(ਸ) ਜਾ ਤੂ ਮੇਰੈ ਵਲਿ ਹੈ ਤਾ ਕਿਆ ਮੁਹਛੰਦਾ॥ ਤੁਧੁ ਸਭੁ ਕਿਛੁ ਮੈਨੋ ਸਉਪਿਆ ਜਾ ਤੇਰਾ ਬੰਦਾ॥
ਲਖਮੀ ਤੋਟਿ ਨ ਆਵਈ ਖਾਇ ਖਰਚਿ ਰਹੰਦਾ॥

*(ਮਾਰੂ ਵਾਰ ਮ:੫, ੧੦੯੬-੧੫)*

(ਹ) ਮਾਨੁ ਮਾਂਗਉ ਤਾਨੁ ਮਾਂਗਉ ਧਨੁ ਲਖਮੀ ਸੁਤ ਦੇਹ॥੧॥

*(ਕਾਨੜਾ ਮ:੫, ੧੩੦੭-੧੮)*

(ਕ) ਲਿੰਉ ਲਿੰਉ ਕਰਤ ਫਿਰੈ ਸਭੁ ਲੋਗੁ॥ ਤਾ ਕਾਰਣਿ ਬਿਆਪੈ ਬਹੁ ਸੋਗੁ॥
ਲਖਿਮੀ ਬਰ ਸਿਉ ਜਉ ਲਿਉ ਲਾਵੈ॥ ਸੋਗੁ ਮਿਟੈ ਸਭ ਹੀ ਸੁਖ ਪਾਵੈ॥੪੩॥

*(ਗਉੜੀ ਪੂਰਬੀ ਬਾਵਨ ਅਖਰੀ, ਕਬੀਰ ੩੪੨-੧੭)*

(ਖ) ਕੋਟਿ ਦੇਵੀ ਜਾ ਕਉ ਸੇਵਹਿ ਲਖਿਮੀ ਅਨਿਕ ਭਾਤਿ॥

*(ਆਸਾ ਮ:੫, ਛੰਤ, ੪੫੫-੧੯)*

(ਗ) ਦਰਬਾਰਨ ਮਹਿ ਤੇਰੋ ਦਰਬਾਰਾ ਸਰਨ ਪਾਲਨ ਟੀਕਾ॥
ਲਖਿਮੀ ਕੇਤਕ ਗਨੀ ਨ ਜਾਈਐ ਗਨਿ ਨ ਸਕਉ ਸੀਕਾ॥੫॥

*(ਗੂਜਰੀ ਮ:੫, ੫੦੭-੧੬)*

(ਘ) ਪੁਤੁ ਕਲਤ੍ਰ ਲਖਿਮੀ ਦੀਸੈ ਇਨ ਮਹਿ ਕਿਛੂ ਨ ਸੰਗਿ ਲੀਆ॥
ਬਿਖੈ ਠਗਉਰੀ ਖਾਇ ਭੁਲਾਨਾ ਮਾਇਆ ਮੰਦਰੁ ਤਿਆਗਿ ਗਇਆ॥੧॥

*(ਰਾਮਕਲੀ ਮ:੫, ੯੦੦-੮)*

(ਙ) ਦੇਵ ਕੁਲੀ ਲਖਿਮੀ ਕਉ ਕਰਹਿ ਜੈਕਾਰੁ॥ ਮਾਤਾ ਨਰਸਿੰਘ ਕਾ ਰੂਪੁ ਨਿਵਾਰੁ॥

ਲਖਿਮੀ ਭਉ ਕਰੈ ਨ ਸਾਕੈ ਜਾਇ॥ ਪ੍ਰਹਲਾਦੁ ਜਨੁ ਚਰਣੀ ਲਾਗਾ ਆਇ॥੧੧॥

*(ਭੈਰਉ ਮ:੩, ੧੧੫੪-੧੯)*

(ਚ) ਜਬ ਇਹੁ ਧਾਵੈ ਮਾਇਆ ਅਰਥੀ॥ ਨਹ ਤ੍ਰਿਪਤਾਵੈ ਨਹ ਤਿਸ ਲਾਥੀ॥
ਜਬ ਇਸ ਤੇ ਇਹੁ ਹੋਇਓ ਜਉਲਾ॥ਪੀਛੈ ਲਾਗਿ ਚਲੀ ਉਠਿ ਕਉਲਾ॥੬॥

*(ਗਉੜੀ ਗੁਆਰੇਰੀ ਮ:੫, ੨੩੫-੧੭)*

(ਛ) ਕੋਟਿ ਕੋਟਿ ਅਘ ਕਾਟਨਹਾਰਾ॥ ਦੁਖ ਦੂਰਿ ਕਰਨ ਜੀਅ ਕੇ ਦਾਤਾਰਾ॥
ਸੂਰਬੀਰ ਬਚਨ ਕੇ ਬਲੀ ॥ ਕਉਲਾ ਬਪੁਰੀ ਸੰਤੀ ਛਲੀ॥੩॥

*(ਆਸਾ ਮ:੫, ੩੯੨-੧੬)*

(ਜ) ਸੁਖ ਸਾਗਰ ਹਰਿ ਭਗਤਿ ਹੈ ਗੁਰਮਤਿ ਕਉਲਾ ਰਿਧਿ ਸਿਧਿ ਲਾਗੈ ਪਗਿ ਓਹੈ॥
ਜਨ ਕਉ ਰਾਮ ਨਾਮੁ ਆਧਾਰਾ ਹਰਿ ਨਾਮੁ ਜਪਤ ਹਰਿ ਨਾਮੇ ਸੋਹੈ॥੨॥

*(ਗੂਜਰੀ ਮ:੪, ੪੯੨-੧੯)*

(ਝ) ਹਰਿ ਊਤਮੁ ਹਰਿਆ ਨਾਮੁ ਹੈ ਹਰਿ ਪੁਰਖੁ ਨਿਰੰਜਨੁ ਮਉਲਾ॥
ਜੋ ਜਪਦੇ ਹਰਿ ਹਰਿ ਦਿਨਸੁ ਰਾਤਿ ਤਿਨ ਸੇਵੇ ਚਰਨ ਨਿਤ ਕਉਲਾ॥

*(ਕਾਨੜਾ ਵਾਰ ਮ:੪, ੧੩੧੫, ੧੭)*

## ਲਗਨ (੨੧੨੧)

ਅਨਮਤੀਆਂ ਦੇ ਵਿਆਹ ਦਾ ਮਹੂਰਤ, ਸ਼ੁਭ ਮਹੂਰਤ, ਸ਼ੁਭ ਘੜੀ, ਲਗਨ ਦੀ ਘੜੀ, ਸ਼ੁਭ ਵੇਲਾ ਜਦੋਂ ਕੋਈ ਕੰਮ ਕਰਨਾ ਠੀਕ ਮੰਨਿਆ ਜਾਵੇ, ਲਗਨ ਪੱਤਰ ਦਾ ਅਰਥ ਹੈ ਸਾਹਾ ਚਿਠੀ। ਸ਼ੁਭ ਲਗਨ: ਅਨਮਤੀਆਂ ਦੇ ਜੋਤਸ਼ ਅਨੁਸਾਰ ਕੋਈ ਸ਼ੁਭ ਕੰਮ ਕਰਨ ਲਈ ਨਿਸ਼ਚਿਤ ਕੀਤਾ ਮਹੂਰਤ ਜਾਂ ਸਮਾਂ। ਹੋਰ ਜਾਣਕਾਰੀ ਵਾਸਤੇ ਦੇਖੋ, "ਸਗੁਨ ਅਪਸਗੁਨ" ਮਹੀਨੇ ਅਤੇ ਦਿਵਸ", "ਪੱਤਰੀ ਵਾਚਣੀ"।

(ੳ) ਬਾਬਾ ਲਗਨੁ ਗਣਾਇ ਹੰ ਭੀ ਵੰਞਾ ਸਾਹੁਰੈ ਬਲਿ ਰਾਮ ਜੀਉ॥
ਸਾਹਾ ਹੁਕਮੁ ਰਜਾਇ ਸੋ ਨ ਟਲੈ ਜੋ ਪ੍ਰਭੁ ਕਰੈ ਬਲਿ ਰਾਮ ਜੀਉ॥
ਕਿਰਤੁ ਪਇਆ ਕਰਤੈ ਕਰਿ ਪਾਇਆ ਮੇਟਿ ਨ ਸਕੈ ਕੋਈ॥
ਜਾਞੀ ਨਾਉ ਨਰਹ ਨਿਹਕੇਵਲੁ ਰਵਿ ਰਹਿਆ ਤਿਹੁ ਲੋਈ॥
ਮਾਇ ਨਿਰਾਸੀ ਰੋਇ ਵਿਛੁੰਨੀ ਬਾਲੀ ਬਾਲੈ ਹੇਤੇ॥
ਨਾਨਕ ਸਾਚ ਸਬਦਿ ਸੁਖ ਮਹਲੀ ਗੁਰ ਚਰਣੀ ਪ੍ਰਭੁ ਚੇਤੇ॥੩॥

*(ਸੂਹੀ ਮ:੧, ਛੰਤ, ੭੬੩-੧੭)*

(ਅ) ਆਇਆ ਲਗਨੁ ਗਣਾਇ ਹਿਰਦੈ ਧਨ ਓਮਾਹੀਆ ਬਲਿ ਰਾਮ ਜੀਉ॥
ਪੰਡਿਤ ਪਾਧੇ ਆਣਿ ਪਤੀ ਬਹਿ ਵਾਚਾਈਆ ਬਲਿ ਰਾਮ ਜੀਉ॥
ਪਤੀ ਵਾਚਾਈ ਮਨਿ ਵਜੀ ਵਧਾਈ ਜਬ ਸਾਜਨ ਸੁਣੇ ਘਰਿ ਆਏ॥
ਗੁਣੀ ਗਿਆਨੀ ਬਹਿ ਮਤਾ ਪਕਾਇਆ ਫੇਰੇ ਤਤੁ ਦਿਵਾਏ॥
ਵਰੁ ਪਾਇਆ ਪੁਰਖੁ ਅਗੰਮੁ ਅਗੋਚਰੁ ਸਦ ਨਵਤਨੁ ਬਾਲ ਸਖਾਈ॥
ਨਾਨਕ ਕਿਰਪਾ ਕਰਿ ਕੈ ਮੇਲੇ ਵਿਛੁੜਿ ਕਦੇ ਨ ਜਾਈ॥੪॥

*(ਸੂਹੀ ਮ:੪, ਛੰਤ, ੭੭੩-੧੨)*

## ਲਗ ਮਾਤ (੨੧੨੨)

ਇਹ ਸੰਸਕ੍ਰਿਤ ਭਾਸ਼ਾ ਦਾ ਸ਼ਬਦ ਹੈ ਜਿਸਦਾ ਅਰਥ ਹੈ, ਲਘੁ ਮਾਤ੍ਰ, ਛੋਟਾ ਜਿਹਾ, ਜ਼ੱਰਾ ਭਰ, ਤਨਕ ਭਰ।

(ੳ) ਆਪਸ ਕਉ ਦੀਰਘੁ ਕਰਿ ਜਾਨੈ ਅਉਰਨ ਕਉ ਲਗ ਮਾਤ॥
ਮਨਸਾ ਬਾਚਾ ਕਰਮਨਾ ਮੈ ਦੇਖੇ ਦੋਜਕ ਜਾਤ॥੨॥

*(ਮਾਰੂ ਕਬੀਰ ੧੧੦੫-੧੬)*

(ਅ) ਆਪਸ ਕਉ ਜੋ ਭਲਾ ਕਹਾਵੈ॥ ਤਿਸਹਿ ਭਲਾਈ ਨਿਕਟਿ ਨ ਆਵੈ॥
ਸਰਬ ਕੀ ਰੇਨ ਜਾ ਕਾ ਮਨੁ ਹੋਇ॥ ਕਹੁ ਨਾਨਕ ਤਾ ਕੀ ਨਿਰਮਲ ਸੋਇ॥੩॥

*(ਗਉੜੀ ਸੁਖਮਨੀ ਮ:੫, ੨੭੮-੧੫)*

(ੲ) ਆਪਸ ਕਉ ਬਹੁ ਭਲਾ ਕਰਿ ਜਾਣਹਿ ਮਨਮੁਖਿ ਮਤਿ ਨ ਕਾਈ॥
ਸਾਧੂ ਜਨ ਕੀ ਨਿੰਦਾ ਵਿਆਪੇ ਜਾਸਨਿ ਜਨਮੁ ਗਵਾਈ॥
ਰਾਮ ਨਾਮੁ ਕਦੇ ਚੇਤਹਿ ਨਾਹੀ ਅੰਤਿ ਗਏ ਪਛੁਤਾਈ॥੩॥

*(ਸੋਰਠਿ ਮ:੩, ੬੦੧-੧੪)*

## ਲਛਮਣ (੨੧੨੩)

ਰਾਮ ਚੰਦਰ ਦਾ ਛੋਟਾ ਮਤਰੇਆ ਭਰਾ, ਜਿਨ੍ਹਾਂ ਦੀ ਮਾਤਾ ਦਾ ਨਾਮ ਸੁਮਿਤ੍ਰਾ ਸੀ। ਇਹ ਰਾਜੇ ਦਸ਼ਰਥ ਦਾ ਛੋਟਾ ਪੁੱਤਰ ਸੀ ਜੋ ਬਨਵਾਸ ਦੇ ਸਮੇ ਰਾਮਚੰਦਰ ਦੇ ਨਾਲ ਗਿਆ ਸੀ।

(ੳ) ਰਾਮੁ ਝੁਰੈ ਦਲ ਮੇਲਵੈ ਅੰਤਰਿ ਬਲੁ ਅਧਿਕਾਰ॥
ਬੰਤਰ ਕੀ ਸੈਨਾ ਸੇਵੀਐ ਮਨਿ ਤਨਿ ਜੁਝੁ ਅਪਾਰੁ॥
ਸੀਤਾ ਲੈ ਗਇਆ ਦਹਸਿਰੋ ਲਛਮਣੁ ਮੂਓ ਸਰਾਪਿ॥
ਨਾਨਕ ਕਰਤਾ ਕਰਣਹਾਰੁ ਕਰਿ ਵੇਖੈ ਥਾਪਿ ਉਥਾਪਿ॥੨੫॥
ਮਨ ਮਹਿ ਝੂਰੈ ਰਾਮਚੰਦੁ ਸੀਤਾ ਲਛਮਣ ਜੋਗੁ॥
ਹਣਵੰਤਰੁ ਆਰਾਧਿਆ ਆਇਆ ਕਰਿ ਸੰਜੋਗੁ॥
ਭੂਲਾ ਦੈਤੁ ਨ ਸਮਝਈ ਤਿਨਿ ਪ੍ਰਭ ਕੀਏ ਕਾਮ॥
ਨਾਨਕ ਵੇਪਰਵਾਹੁ ਸੋ ਕਿਰਤੁ ਨ ਮਿਟਈ ਰਾਮ॥੨੬॥

*(ਸਲੋਕ ਮ:੧, ੧੪੧੨--੬)*

## ਲੱਛਮੀ (੨੧੨੪)

(ੳ) ਅੰਤਿ ਕਾਲਿ ਜੋ ਲਛਮੀ ਸਿਮਰੈ ਐਸੀ ਚਿੰਤਾ ਮਹਿ ਜੇ ਮਰੈ॥
ਸਰਪ ਜੋਨਿ ਵਲਿ ਵਲਿ ਅਉਤਰੈ॥੧॥ ਅਰੀ ਬਾਈ ਗੋਬਿਦ ਨਾਮੁ ਮਤਿ ਬੀਸਰੈ।ਰਹਾਉ॥

*(ਗੂਜਰੀ ਤ੍ਰਿਲੋਚਨ ੫੨੬-੫)*

(ਅ) ਅੰਮ੍ਰਿਤ ਸਸੀਅ ਧੇਨ ਲਛਿਮੀ ਕਲਪਤਰ ਸਿਖਰਿ ਸੁਨਾਗਰ ਨਦੀ ਚੇ ਨਾਥੰ॥
ਕਰਮ ਕਰਿ ਖਾਰੁ ਮਫੀਟਸਿ ਰੀ॥੪॥

*(ਧਨਾਸਰੀ ਤ੍ਰਿਲੋਚਨ ੬੯੫-੬)*

(ੲ) ਜਾਂ ਚੈ ਘਰਿ ਦਿਗ ਦਿਸੈ ਸਰਾਇਚਾ ਬੈਕੁੰਠ ਭਵਨ ਚਿਤ੍ਰਸਾਲਾ ਸਪਤ ਲੋਕ ਸਾਮਾਨਿ ਪੂਰੀਅਲੇ॥
ਜਾਂ ਚੈ ਲਛਿਮੀ ਕੁਆਰੀ ਚੰਦੁ ਸੂਰਜੁ ਦੀਵੜੇ ਕਉਤਕੁ ਕਾਲੁ ਬਪੁੜਾ ਕੋਟਵਾਲੁ ਸੁ ਕਰਾ ਸਿਰੀ॥
ਸੁ ਐਸਾ ਰਾਜਾ ਸ੍ਰੀ ਨਰਹਰੀ॥੧॥

*(ਮਲਾਰ ਨਾਮਦੇਵ, ੧੨੯੨-੨)*

## ਲੱਜ ਪਤਿ (੨੧੨੫)

ਲੱਜਿਆ ਅਤੇ ਪਤਿ, ਇਜ਼ੱਤ, ਸਤਿਕਾਰ, ਆਬਰੂ, ਸ਼ਰਮ, ਹੱਯਾ, ਲੱਜਾ ਹੋਰ ਜਾਣਕਾਰੀ ਵਾਸਤੇ ਦੇਖੋ, "ਇਜ਼ਤ" "ਪੜਦੇ ਢਕਣੇ"।

(ੳ) ਹਮਰਾ ਬਿਨਉ ਸੁਨਹੁ ਪ੍ਰਭ ਠਾਕੁਰ ਹਮ ਸਰਣਿ ਪ੍ਰਭੂ ਹਰਿ ਮਾਗੇ॥
ਜਨ ਨਾਨਕ ਕੀ ਲਜ ਪਾਤਿ ਗੁਰੂ ਹੈ ਸਿਰੁ ਬੇਚਿਓ ਸਤਿਗੁਰ ਆਗੇ॥੫॥

*(ਗਉੜੀ ਪੂਰਬੀ ਮ:੪, ੧੭੨-੫)*

(ਅ) ਕਿਤੀ ਬੈਹਨ੍ਹਿ ਬੈਹਣੇ ਮੁਚ ਵਜਾਇਨਿ ਵਜ॥ ਨਾਨਕ ਸਚੇ ਨਾਮ ਵਿਣੁ ਕਿਸੈ ਨ ਰਹੀਆ ਲਜ॥੨॥

*(ਗੂਜਰੀ ਵਾਰ ਮ:੫, ੫੧੮-੭)*

(ੲ) ਜਨ ਕੇ ਪੂਰਨ ਹੋਏ ਕਾਮ॥
ਕਲੀ ਕਾਲ ਮਹਾ ਬਿਖਿਆ ਮਹਿ ਲਜਾ ਰਾਖੀ ਰਾਮ ॥੧॥ਰਹਾਉ॥੨।

*(ਧਨਾਸਰੀ ਮ:੫, ੬੮੨-੮)*

(ਸ) ਮੈ ਨਾਹੀ ਕਛੁ ਹਉ ਨਹੀ ਕਿਛੁ ਆਹਿ ਨ ਮੋਰਾ॥
ਅਉਸਰ ਲਜਾ ਰਾਖਿ ਲੇਹੁ ਸਧਨਾ ਜਨੁ ਤੋਰਾ॥੪॥

*(ਬਿਲਾਵਲੁ ਸਧਨਾ, ੮੫੮-੧੮)*

(ਹ) ਤਿਸ ਕੀ ਟੇਕ ਮਨੈ ਮਹਿ ਰਾਖੁ॥ਗੁਰ ਕਾ ਸਬਦੁ ਅੰਮ੍ਰਿਤ ਰਸੁ ਚਾਖੁ॥
ਅਵਰਿ ਜਤਨ ਕਹਹੁ ਕਉਨ ਕਾਜ॥ਕਰਿ ਕਿਰਪਾ ਰਾਖੈ ਆਪਿ ਲਾਜ॥੨॥

*(ਗਉੜੀ ਗੁਆਰੇਰੀ ਮ:੫, ੧੭੭-੧੯)*

(ਕ) ਲਾਜ ਨ ਮਰਹੁ ਕਹਹੁ ਘਰੁ ਮੇਰਾ॥ ਅੰਤ ਕੀ ਬਾਰ ਨਹੀ ਕਛੁ ਤੇਰਾ॥੧॥ਰਹਾਉ॥

*(ਗਉੜੀ ਕਬੀਰ ੩੨੫-੧੨)*

(ਖ) ਮਾਨਸ ਜਨਮ ਅਕਾਰਥ ਖੋਵਤ ਲਾਜ ਨ ਲੋਕ ਹਸਨ ਕੀ॥
ਨਾਨਕ ਹਰਿ ਜਸੁ ਕਿਉ ਨਹੀ ਗਾਵਤ ਕੁਮਤਿ ਬਿਨਾਸੈ ਤਨ ਕੀ॥੨॥

*(ਆਸਾ ਮ:੯, ੪੧੧-੭)*

(ਗ) ਜਿਉ ਭਾਵੈ ਤਿਉ ਰਾਖਿ ਲੈ ਹਮ ਸਰਣਿ ਪ੍ਰਭ ਆਏ ਰਾਮ ਰਾਜੇ॥
ਹਮ ਭੂਲਿ ਵਿਗਾੜਹ ਦਿਨਸੁ ਰਾਤਿ ਹਰਿ ਲਾਜ ਰਖਾਏ॥
ਹਮ ਬਾਰਿਕ ਤੂੰ ਗੁਰੁ ਪਿਤਾ ਹੈ ਦੇ ਮਤਿ ਸਮਝਾਏ॥
ਜਨੁ ਨਾਨਕੁ ਦਾਸੁ ਹਰਿ ਕਾਂਢਿਆ ਹਰਿ ਪੈਜ ਰਖਾਏ॥੪॥

*(ਆਸਾ ਮ:੪, ਛੰਤ, ੪੫੦-੪)*

(ਘ) ਹਰਿ ਇਕੋ ਦਾਤਾ ਸੇਵੀਐ ਹਰਿ ਇਕੁ ਧਿਆਈਐ॥
ਹਰਿ ਇਕੋ ਦਾਤਾ ਮੰਗੀਐ ਮਨ ਚਿੰਦਿਆ ਪਾਈਐ॥

ਜੇ ਦੂਜੇ ਪਾਸਹੁ ਮੰਗੀਐ ਤਾ ਲਾਜ ਮਰਾਈਐ॥
ਜਿਨਿ ਸੇਵਿਆ ਤਿਨਿ ਫਲੁ ਪਾਇਆ ਤਿਸੁ ਜਨ ਕੀ ਸਭ ਭੁਖ ਗਵਾਈਐ॥
ਨਾਨਕੁ ਤਿਨ ਵਿਟਹੁ ਵਾਰਿਆ ਜਿਨ ਅਨਦਿਨੁ ਹਿਰਦੈ ਹਰਿ ਨਾਮੁ ਧਿਆਈਐ॥੧੦॥

*(ਵਡਹੰਸ ਵਾਰ ਮ:੪, ੫੯੦-੩)*

(ਙ) ਨਾਨਕ ਦੀਨ ਸਰਣਿ ਕਿਰਪਾ ਨਿਧਿ ਰਾਖੁ ਲਾਜ ਭਗਤਾਨਾ॥੧॥

*(ਸੂਹੀ ਮ:੫, ਛੰਤ, ੭੭੭-੯)*

(ਚ) ਨਾਨਕ ਦੀਨ ਸਰਣਿ ਸੁਖ ਸਾਗਰ ਰਾਖੁ ਲਾਜ ਅਪਨਾਇਆ॥੪॥

*(ਸੂਹੀ ਮ:੫, ਛੰਤ, ੭੭੭-੧੯)*

(ਛ) ਨ ਜਾਣਾ ਹਰੇ ਮੇਰੀ ਕਵਨ ਗਤੇ॥
ਹਮ ਮੂਰਖ ਅਗਿਆਨ ਸਰਨਿ ਪ੍ਰਭ ਤੇਰੀ ਕਰਿ ਕਿਰਪਾ ਰਾਖਹੁ ਮੇਰੀ ਲਾਜ ਪਤੇ॥੧॥ਰਹਾਉ॥

*(ਰਾਮਕਲੀ ਮ:੧, ੮੭੬-੫)*

(ਜ) ਰਾਮ ਨਾਮ ਗੁਣ ਗਾਇ ਲੇ ਮੀਤਾ ਹਰਿ ਸਿਮਰਤ ਤੇਰੀ ਲਾਜ ਰਹੈ॥
ਹਰਿ ਸਿਮਰਤ ਜਮੁ ਕਛੁ ਨ ਕਹੈ॥੧॥ਰਹਾਉ॥

*(ਰਾਮਕਲੀ ਮ:੫, ੮੮੯-੧੧)*

(ਝ) ਅਭਾਗੇ ਤੈ ਲਾਜ ਨਾਹੀ॥ ਸੁਖ ਸਾਗਰ ਪੂਰਨ ਪਰਮੇਸਰੁ ਹਰਿ ਨ ਚੇਤਿਓ ਮਨ ਮਾਹੀ॥੧॥

*(ਰਾਮਕਲੀ ਮ:੫, ੮੯੨-੧੮)*

(ਞ) ਜੋਗੀ ਬੈਸਿ ਰਹਹੁ ਦੁਬਿਧਾ ਦੁਖੁ ਭਾਗੈ॥ਘਰਿ ਘਰਿ ਮਾਗਤ ਲਾਜ ਨ ਲਾਗੈ॥੧॥ਰਹਾਉ॥

*(ਰਾਮਕਲੀ ਮ:੧, ੯੦੩-੮)*

(ਟ) ਲਾਜ ਮਰੈ ਜੋ ਨਾਮੁ ਨ ਲੇਵੈ॥ ਨਾਮ ਬਿਹੂਨ ਸੁਖੀ ਕਿਉ ਸੋਵੈ॥
ਹਰਿ ਸਿਮਰਨੁ ਛਾਡਿ ਪਰਮ ਗਤਿ ਚਾਹੈ॥ ਮੂਲ ਬਿਨਾ ਸਾਖਾ ਕਤ ਆਹੈ॥੧॥

*(ਭੈਰਉ ਮ:੫, ੧੧੪੮-੧੯)*

(ਠ) ਸੁਣਿ ਸਾਖੀ ਮਨ ਜਪਿ ਪਿਆਰ॥ ਅਜਾਮਲੁ ਉਧਰਿਆ ਕਹਿ ਏਕ ਬਾਰ॥
ਬਾਲਮੀਕੈ ਹੋਆ ਸਾਧਸੰਗੁ॥ ਧ੍ਰੂ ਕਉ ਮਿਲਿਆ ਹਰਿ ਨਿਸੰਗ॥੧॥
ਤੇਰਿਆ ਸੰਤਾ ਜਾਚਉ ਚਰਨ ਰੇਨ॥ ਲੇ ਮਸਤਕਿ ਲਾਵਉ ਕਰਿ ਕ੍ਰਿਪਾ ਦੇਨ॥੧॥ਰਹਾਉ॥
ਗਨਿਕਾ ਉਧਰੀ ਹਰਿ ਕਹੈ ਤੋਤ॥ ਗਜਇੰਦ੍ਰ ਧਿਆਇਓ ਹਰਿ ਕੀਓ ਮੋਖ॥
ਬਿਪ੍ਰ ਸੁਦਾਮੇ ਦਾਲਦੁ ਭੰਜ॥ ਰੇ ਮਨ ਤੂ ਭੀ ਭਜੁ ਗੋਬਿੰਦ॥੨॥ਬਧਿਕੁ ਉਧਾਰਿਓ ਖਮਿ ਪ੍ਰਹਾਰ॥
ਕੁਬਿਜਾ ਉਧਰੀ ਅੰਗੁਸਟ ਧਾਰ॥ ਬਿਦਰੁ ਉਧਾਰਿਓ ਦਾਸਤ ਭਾਇ॥
ਰੇ ਮਨ ਤੂ ਭੀ ਹਰਿ ਧਿਆਇ॥੩॥
ਪ੍ਰਹਲਾਦ ਰਖੀ ਹਰਿ ਪੈਜ ਆਪ॥ ਬਸਤ੍ਰ ਛੀਨਤ ਦ੍ਰੋਪਤੀ ਰਖੀ ਲਾਜ॥
ਜਿਨਿ ਜਿਨਿ ਸੇਵਿਆ ਅੰਤ ਬਾਰ॥ ਰੇ ਮਨ ਸੇਵਿ ਤੂ ਪਰਹਿ ਪਾਰ॥੪॥

*(ਬਸੰਤੁ ਮ:੫, ੧੧੯੨-੩)*

(ਡ) ਤਜਿ ਲਾਜ ਅਹੰਕਾਰੁ ਸਭੁ ਤਜੀਐ ਮਿਲਿ ਸਾਧੂ ਸੰਗਿ ਰਹੀਜੈ॥

ਧਰਮ ਰਾਇ ਕੀ ਕਾਨਿ ਚੁਕਾਵੈ ਬਿਖੁ ਡੁਬਦਾ ਕਾਢਿ ਕਢੀਜੈ॥੨॥

*(ਕਲਿਆਨੁ ਮ:੪, ੧੩੨੬-੧੧)*

(ਢ) ਸੁਣਿ ਮਨ ਅੰਧੇ ਮੂਰਖ ਗਵਾਰ॥
ਆਵਤ ਜਾਤ ਲਾਜ ਨਹੀ ਲਾਗੈ ਬਿਨੁ ਗੁਰ ਬੂਡੈ ਬਾਰੋ ਬਾਰ॥੧॥ਰਹਾਉ॥

*(ਪ੍ਰਭਾਤੀ ਮ:੧, ੧੩੪੪-੧੨)*

(ਣ) ਆਪੇ ਸਰਣਿ ਪਵਾਇਦਾ ਮੇਰੇ ਗੋਵਿੰਦਾ ਹਰਿ ਭਗਤ ਜਨਾ ਰਾਖੁ ਲਾਜੈ ਜੀਉ॥

*(ਗਉੜੀ ਮਾਝ ਮ:੪, ੧੭੪-੧੯)*

## ਲਪੇਟੇ ਰਹਿਣਾ (੨੧੨੬)

ਅੱਗ ਦੀ ਲਾਟ ਵਿਚ ਗ੍ਰੱਸੇ ਰਹਿਣਾ, ਭਾਵ ਮਾਇਕ ਪਦਾਰਥਾਂ ਵਿਚ ਲਪੇਟੇ ਰਹਿਣਾ, ਸੰਸਾਰੀ ਹਵਾ ਦੇ ਝੋਂਕਿਆਂ ਵਿਚ ਗ੍ਰੱਸੇ ਰਹਿਣਾ, ਮਾਇਕ ਵਾਸ਼ਨਾ ਵਿਚ ਮਸਤ ਹੋਏ ਰਹਿਣਾ, ਸੰਸਾਰੀ ਪਦਾਰਥਾਂ, ਆਸਾਂ, ਤ੍ਰਿਸਨਾ, ਵਿਸ਼ੇ ਵਿਕਾਰਾਂ ਵਿਚ ਲੰਪਟ ਹੋਏ ਰਹਿਣਾ, ਦੁਨਿਆਵੀ ਚਸਕਿਆਂ ਵਿਚ ਲਪੇਟੇ ਰਹਿਣਾ। ਜਿਵੇਂ ਭਵਰਾ ਫੁੱਲਾਂ ਦੀ ਵਾਸ਼ਨਾ ਵਿਚ, ਹਿਰਨ ਘੰਡੇ ਹੇੜੇ ਦੀ ਆਵਾਜ਼ ਵਿਚ, ਮੱਛੀ ਮਾਸ ਦੇ ਚਸਕੇ ਵਿਚ, ਹਾਥੀ ਇੰਦ੍ਰੀ ਦੇ ਚਸਕੇ ਵਿਚ ਅਤੇ ਪਤੰਗਾ ਦੀਵੇ ਦੀ ਰੌਸ਼ਨੀ ਦੇ ਰੂਪ ਵਿਚ ਲਪੇਟਿਆ ਜਾਂਦਾ ਹੈ। ਰੂਪ, ਰਸ, ਗੰਧ, ਸ਼ਬਦ, ਸਪਰਸ਼ ਦੇ ਸੁਆਦਾਂ ਵਿਚ ਲਪੇਟੇ ਜਾਣਾ। ਮਾਇਆ ਦੀ ਲਪੇਟ ਵਿਚ ਲਿਪਟੇ ਜਾਣਾ। ਕੇਵਲ ਹਰੀ ਚਰਣਾ ਨਾਲ ਲਿਪਟੇ ਰਹਿਣਾ ਹੀ ਠੀਕ ਹੈ। ਦੇਖੋ, "ਉਰਝਣਾਂ"।

(ੳ) ਮੁਨਿ ਜੋਗੀ ਸਾਸਤ੍ਰਗਿ ਕਹਾਵਤ ਸਭ ਕੀਨ੍ਹੇ ਬਸਿ ਅਪਨਹੀ॥
ਤੀਨਿ ਦੇਵ ਅਰੁ ਕੋੜਿ ਤੇਤੀਸਾ ਤਿਨ ਕੀ ਹੈਰਤਿ ਕਛੁ ਨ ਰਹੀ॥੧॥
ਬਲਵੰਤਿ ਬਿਆਪਿ ਰਹੀ ਸਭ ਮਹੀ ॥
ਅਵਰੁ ਨ ਜਾਨਸਿ ਕੋਊ ਮਰਮਾ ਗੁਰ ਕਿਰਪਾ ਤੇ ਲਹੀ॥੧॥ਰਹਾਉ॥
ਜੀਤਿ ਜੀਤਿ ਜੀਤੇ ਸਭਿ ਥਾਨਾ ਸਗਲ ਭਵਨ ਲਪਟਹੀ॥
ਕਹੁ ਨਾਨਕ ਸਾਧ ਤੇ ਭਾਗੀ ਹੋਇ ਚੇਰੀ ਚਰਨ ਗਹੀ॥੨॥

*(ਗੂਜਰੀ ਮ:੫, ੪੯੮-੧੯)*

(ਅ) ਢਢਾ ਢੂਢਤ ਕਹ ਫਿਰਹੁ ਢੂਢਨੁ ਇਆ ਮਨ ਮਾਹਿ॥
ਸੰਗਿ ਤੁਹਾਰੈ ਪ੍ਰਭੁ ਬਸੈ ਬਨੁ ਬਨੁ ਕਹਾ ਫਿਰਾਹਿ॥
ਢੇਰੀ ਢਾਹਹੁ ਸਾਧਸੰਗਿ ਅਹੰਬੁਧਿ ਬਿਕਰਾਲ॥
ਸੁਖੁ ਪਾਵਹੁ ਸਹਜੇ ਬਸਹੁ ਦਰਸਨੁ ਦੇਖਿ ਨਿਹਾਲ॥
ਢੇਰੀ ਜਾਮੈ ਜਮਿ ਮਰੈ ਗਰਭ ਜੋਨਿ ਦੁਖ ਪਾਇ॥
ਮੋਹ ਮਗਨ ਲਪਟਤ ਰਹੈ ਹਉ ਹਉ ਆਵੈ ਜਾਇ॥

*(ਗਉੜੀ ਬਾਵਨ ਅਖਰੀ ਮ:੫, ੨੫੬-੯)*

(ੲ) ਜਾ ਤੇ ਨਾਹੀ ਕੋ ਸੁਖੀ ਤਾ ਕੈ ਪਾਛੈ ਜਾਉ॥ ਛੋਡਿ ਜਾਹਿ ਜੋ ਸਗਲ ਕਉ ਫਿਰਿ ਫਿਰਿ ਲਪਟਾਉ॥੨॥

*(ਸੂਹੀ ਮ:੫, ੭੪੫-੧੮)*

(ਸ) ਤੀਨਿ ਭਉਨੇ ਲਪਟਾਇ ਰਹੀ ਕਾਚ ਕਰਮਿ ਨ ਜਾਤ
ਸਹੀ ਉਨਮਤ ਅੰਧ ਧੰਧ ਰਚਿਤ ਜੈਸੇ ਮਹਾ ਸਾਗਰ ਹੋਹੇ॥੧॥

*(ਸਾਰਗ ਮ:੫. ੧੨੩੧-੫)*

(ਹ) ਰੇ ਮੂੜੇ ਤੂ ਹੋਛੈ ਰਸਿ ਲਪਟਾਇਓ॥
ਅੰਮ੍ਰਿਤੁ ਸੰਗਿ ਬਸਤੁ ਹੈ ਤੇਰੈ ਬਿਖਿਆ ਸਿਉ ਉਰਝਾਇਓ॥੧॥ਰਹਾਉ॥

*(ਮਾਰੂ ਮ:੫, ੧੦੧੭-੨)*

(ਕ) ਰਾਜਨ ਮਹਿ ਰਾਜਾ ਉਰਝਾਇਓ ਮਾਨਨ ਮਹਿ ਅਭਿਮਾਨੀ॥
ਲੋਭਨ ਮਹਿ ਲੋਭੀ ਲੋਭਾਇਓ ਤਿਉ ਹਰਿ ਰੰਗਿ ਰਚੇ ਗਿਆਨੀ॥੧॥
ਹਰਿ ਜਨ ਕਉ ਇਹੀ ਸੁਹਾਵੈ॥
ਪੇਖਿ ਨਿਕਟਿ ਕਰਿ ਸੇਵਾ ਸਤਿਗੁਰ ਹਰਿ ਕੀਰਤਨਿ ਹੀ ਤ੍ਰਿਪਤਾਵੈ॥ਰਹਾਉ॥
ਅਮਲਨ ਸਿਉ ਅਮਲੀ ਲਪਟਾਇਓ ਭੂਮਨ ਭੂਮਿ ਪਿਆਰੀ॥
ਖੀਰ ਸੰਗਿ ਬਾਰਿਕੁ ਹੈ ਲੀਨਾ ਪ੍ਰਭ ਸੰਤ ਐਸੇ ਹਿਤਕਾਰੀ॥੨॥
ਬਿਦਿਆ ਮਹਿ ਬਿਦੁਅੰਸੀ ਰਚਿਆ ਨੈਨ ਦੇਖਿ ਸੁਖੁ ਪਾਵਹਿ॥
ਜੈਸੇ ਰਸਨਾ ਸਾਦਿ ਲੁਭਾਨੀ ਤਿਉ ਹਰਿ ਜਨ ਹਰਿ ਗੁਣ ਗਾਵਹਿ॥੩॥
ਜੈਸੀ ਭੂਖ ਤੈਸੀ ਕਾ ਪੂਰਕੁ ਸਗਲ ਘਟਾ ਕਾ ਸੁਆਮੀ॥
ਨਾਨਕ ਪਿਆਸ ਲਗੀ ਦਰਸਨ ਕੀ ਪ੍ਰਭੁ ਮਿਲਿਆ ਅੰਤਰਜਾਮੀ॥੪॥

*(ਸੋਰਠਿ ਮ:੫, ੬੧੩-੫)*

(ਖ) ਸਾਜਨ ਮੀਤ ਸੁਆਮੀ ਨੇਰੋ॥ ਪੇਖਤ ਸੁਨਤ ਸਭਨ ਕੈ ਸੰਗੇ ਥੋਰੈ ਕਾਜ ਬੁਰੋ ਕਹ ਫੇਰੋ॥੧॥ਰਹਾਉ॥
ਨਾਮ ਬਿਨਾ ਜੇਤੋ ਲਪਟਾਇਓ ਕਛੂ ਨਹੀ ਨਾਹੀ ਕਛੁ ਤੇਰੋ॥
ਆਗੈ ਦ੍ਰਿਸਟਿ ਆਵਤ ਸਭ ਪਰਗਟ ਈਹਾ ਮੋਹਿਓ ਭਰਮ ਅੰਧੇਰੋ॥੧॥
ਅਟਕਿਓ ਸੁਤ ਬਨਿਤਾ ਸੰਗ ਮਾਇਆ ਦੇਵਨਹਾਰੁ ਦਾਤਾਰੁ ਬਿਸੇਰੋ॥
ਕਹੁ ਨਾਨਕ ਏਕੈ ਭਾਰੋਸਉ ਬੰਧਨ ਕਾਟਨਹਾਰੁ ਗੁਰੁ ਮੇਰੋ॥੨॥

*(ਕਾਨੜਾ ਮ:੫, ੧੩੦੨-੧੭)*

(ਗ) ਜੋ ਦੇਵੈ ਤਿਸੈ ਨ ਜਾਣੈ ਮੂੜਾ ਦਿਤੇ ਨੋ ਲਪਟਾਏ॥

*(ਸਿਰੀ ਮ:੪, ਪਹਰੇ, ੭੬-੧੬)*

(ਘ) ਗਿਆਨੀ ਧਿਆਨੀ ਚਤੁਰ ਪੇਖਿ ਰਹਨੁ ਨਹੀ ਇਹ ਠਾਇ॥
ਛਾਡਿ ਛਾਡਿ ਸਗਲੀ ਗਈ ਮੂੜ ਤਹਾ ਲਪਟਾਹਿ॥

*(ਗਉੜੀ ਬਾਵਨ ਅਖਰੀ ਮ:੫. ੨੫੪-੪)*

(ਙ) ਮਾਈ ਰੀ ਆਨ ਸਿਮਰਿ ਮਰਿ ਜਾਂਹਿ॥
ਤਿਆਗਿ ਗੋਬਿਦੁ ਜੀਅਨ ਕੋ ਦਾਤਾ ਮਾਇਆ ਸੰਗਿ ਲਪਟਾਹਿ॥੧॥ਰਹਾਉ॥

*(ਸਾਰਗ ਮ:੫, ੧੨੨੫-੧੪)*

(ਚ) ਠਠਾ ਮਨੂਆ ਠਾਹਹਿ ਨਾਹੀ॥ ਜੋ ਸਗਲ ਤਿਆਗਿ ਏਕਹਿ ਲਪਟਾਹੀ॥

*(ਗਉੜੀ ਬਾਵਨ ਅਖਰੀ ਮ:੫, ੨੫੬-੧)*

(ਛ) ਕਹਾ ਮਨ ਬਿਖਿਆ ਸਿਉ ਲਪਟਾਹੀ॥
ਯਾ ਜਗ ਮਹਿ ਕੋਊ ਰਹਨੁ ਨ ਪਾਵੈ ਇਕਿ ਆਵਹਿ ਇਕਿ ਜਾਹੀ॥੧॥ਰਹਾਉ॥

*(ਸਾਰੰਗ ਮ:੯, ੧੨੩੧-੧੭)*

(ਜ) ਮਨੁ ਤਨੁ ਥਾਪਿ ਕੀਆ ਸਭੁ ਅਪਨਾ ਏਹੋ ਆਵਣ ਜਾਣਾ॥
ਜਿਨਿ ਦੀਆ ਸੋ ਚਿਤਿ ਨ ਆਵੈ ਮੋਹਿ ਅੰਧੁ ਲਪਟਾਣਾ॥੩॥

*(ਰਾਮਕਲੀ ਮ:੫, ੮੮੨-੧੯)*

(ਝ) ਕੂੜੈ ਮੋਹਿ ਲਪਟਿ ਲਪਟਾਨਾ॥ ਛੋਡਿ ਚਲਿਆ ਤਾ ਫਿਰਿ ਪਛੁਤਾਨਾ॥੩॥

*(ਸੂਹੀ ਮ:੫, ੭੪੦-੩)*

(ਞ) ਮਿਥਿਆ ਮੋਹਿ ਮਗਨੁ ਥੀ ਰਹਿਆ ਝੂਠ ਸੰਗਿ ਲਪਟਾਨਾ॥
ਨਾਨਕ ਦੀਨ ਸਰਣਿ ਕਿਰਪਾ ਨਿਧਿ ਰਾਖੁ ਲਾਜ ਭਗਤਾਨਾ॥੧॥

*(ਸੂਹੀ ਮ:੫, ਛੰਤ, ੭੭੭-੮)*

(ਟ) ਅਬ ਗੁਰੁ ਪਾਇਓ ਹੈ ਸਹਜ ਸੁਖਦਾਇਕ ਦਰਸਨੁ ਪੇਖਤ ਮਨੁ ਲਪਟਾਨੀ॥
ਦੇਖਿ ਦਮੋਦਰ ਰਹਸੁ ਮਨਿ ਉਪਜਿਓ ਨਾਨਕ ਪ੍ਰਿਅ ਅੰਮ੍ਰਿਤ ਬਾਨੀ॥੨॥

*(ਕੇਦਾਰਾ ਮ:੫, ੧੧੧੯-੫)*

(ਠ) ਜਿਨਿ ਕੀਆ ਤਿਸੁ ਸਿਮਰਿ ਪਰਾਨੀ ਜੀਉ ਪ੍ਰਾਨ ਜਿਨਿ ਧਾਰਾ॥
ਤਿਸਹਿ ਤਿਆਗਿ ਅਵਰ ਲਪਟਾਵਹਿ ਮਰਿ ਜਨਮਹਿ ਮੁਗਧ ਗਵਾਰਾ॥੧॥

*(ਦੇਵਗੰਧਾਰੀ ਮ:੫, ੫੩੦-੧੦)*

(ਡ) ਜੋ ਦੀਸੈ ਸੋ ਚਾਲਨਹਾਰੁ॥ ਲਪਟਿ ਰਹਿਓ ਤਹ ਅੰਧ ਅੰਧਾਰੁ॥

*(ਗਉੜੀ ਸੁਖਮਨੀ ਮ:੫, ੨੬੮-੧੩)*

(ਢ) ਦੇਖਿ ਅਟਲ ਟਲਿ ਕਤਹਿ ਨ ਜਾਵਾ॥ ਰਹੈ ਲਪਟਿ ਘਟ ਪਰਚਉ ਪਾਵਾ॥੧੭॥

*(ਗਉੜੀ ਪੂਰਬੀ ਬਾਵਨ ਅਖਰੀ ਕਬੀਰ, ੩੪੧-੪)*

(ਣ) ਜਉ ਪ੍ਰਭ ਜੀਉ ਦਇਆਲ ਹੋਇ ਤਉ ਭਗਤੀ ਲਾਗਉ॥
ਲਪਟਿ ਰਹਿਓ ਮਨੁ ਬਾਸਨਾ ਗੁਰ ਮਿਲਿ ਇਹ ਤਿਆਗਉ॥੧॥ਰਹਾਉ॥

*(ਬਿਲਾਵਲੁ ਮ:੫, ੮੦੮-੧੧)*

(ਤ) ਕਾਹੂ ਬਿਹਾਵੈ ਰੰਗ ਰਸ ਰੂਪ॥ਕਾਹੂ ਬਿਹਾਵੈ ਮਾਇ ਬਾਪ ਪੂਤ॥
ਕਾਹੂ ਬਿਹਾਵੈ ਰਾਜ ਮਿਲਖ ਵਾਪਾਰਾ॥ ਸੰਤ ਬਿਹਾਵੈ ਹਰਿ ਨਾਮ ਅਧਾਰਾ॥੧॥
ਰਚਨਾ ਸਾਚੁ ਬਨੀ॥ ਸਭ ਕਾ ਏਕੁ ਧਨੀ॥੧॥ਰਹਾਉ॥
ਕਾਹੂ ਬਿਹਾਵੈ ਬੇਦ ਅਰੁ ਬਾਦਿ॥ਕਾਹੂ ਬਿਹਾਵੈ ਰਸਨਾ ਸਾਦਿ॥
ਕਾਹੂ ਬਿਹਾਵੈ ਲਪਟਿ ਸੰਗਿ ਨਾਰੀ॥ ਸੰਤ ਰਚੇ ਕੇਵਲ ਨਾਮ ਮੁਰਾਰੀ॥੨॥
ਕਾਹੂ ਬਿਹਾਵੈ ਖੇਲਤ ਜੂਆ॥ ਕਾਹੂ ਬਿਹਾਵੈ ਅਮਲੀ ਹੂਆ॥
ਕਾਹੂ ਬਿਹਾਵੈ ਪਰ ਦਰਬ ਚੋੁਰਾਏ॥ਹਰਿ ਜਨ ਬਿਹਾਵੈ ਨਾਮ ਧਿਆਏ॥੩॥
ਕਾਹੂ ਬਿਹਾਵੈ ਜੋਗ ਤਪ ਪੂਜਾ॥ ਕਾਹੂ ਰੋਗ ਸੋਗ ਭਰਮੀਜਾ॥
ਕਾਹੂ ਪਵਨ ਧਾਰ ਜਾਤ ਬਿਹਾਏ॥ਸੰਤ ਬਿਹਾਵੈ ਕੀਰਤਨੁ ਗਾਏ॥੪॥
ਕਾਹੂ ਬਿਹਾਵੈ ਦਿਨੁ ਰੈਨਿ ਚਾਲਤ॥ਕਾਹੂ ਬਿਹਾਵੈ ਸੋ ਪਿੜੁ ਮਾਲਤ॥
ਕਾਹੂ ਬਿਹਾਵੈ ਬਾਲ ਪੜਾਵਤ॥ ਸੰਤ ਬਿਹਾਵੈ ਹਰਿ ਜਸੁ ਗਾਵਤ॥੫॥

ਕਾਹੂ ਬਿਹਾਵੈ ਨਟ ਨਾਟਿਕ ਨਿਰਤੇ॥ਕਾਹੂ ਬਿਹਾਵੈ ਜੀਆ ਇਹ ਹਿਰਤੇ॥
ਕਾਹੂ ਬਿਹਾਵੈ ਰਾਜ ਮਹਿ ਡਰਤੇ॥ਸੰਤ ਬਿਹਾਵੈ ਹਰਿ ਜਸੁ ਕਰਤੇ ॥੬॥
ਕਾਹੂ ਬਿਹਾਵੈ ਮਤਾ ਮਸੂਰਤਿ॥ਕਾਹੂ ਬਿਹਾਵੈ ਸੇਵਾ ਜਰੂਰਤਿ॥
ਕਾਹੂ ਬਿਹਾਵੈ ਸੋਧਤ ਜੀਵਤ॥ ਸੰਤ ਬਿਹਾਵੈ ਹਰਿ ਰਸੁ ਪੀਵਤ॥੭॥
ਜਿਤੁ ਕੋ ਲਾਇਆ ਤਿਤ ਹੀ ਲਗਾਨਾ॥ ਨਾ ਕੋ ਮੂੜੁ ਨਹੀ ਕੋ ਸਿਆਨਾ॥
ਕਰਿ ਕਿਰਪਾ ਜਿਸੁ ਦੇਵੈ ਨਾਉ॥ ਨਾਨਕ ਤਾ ਕੈ ਬਲਿ ਬਲਿ ਜਾਉ॥੮॥

*(ਰਾਮਕਲੀ ਮ:੫, ੯੧੩-੧੯)*

(ਥ) ਹਾਂ ਹਾਂ ਲਪਟਿਓ ਰੇ ਮੂੜ੍ਹੇ ਕਛੂ ਨ ਥੋਰੀ॥ ਤੇਰੋ ਨਹੀ ਸੁ ਜਾਨੀ ਮੋਰੀ॥ਰਹਾਉ॥

*(ਟੋਡੀ ਮ:੫, ੭੧੫-੪)*

(ਦ) ਰੇ ਨਰ ਐਸੀ ਕਰਹਿ ਇਆਨਥ॥
ਤਜਿ ਸਾਰੰਗਧਰ ਭ੍ਰਮਿ ਤੂ ਭੂਲਾ ਮੋਹਿ ਲਪਟਿਓ ਦਾਸੀ ਸੰਗਿ ਸਾਨਥ॥੧॥ਰਹਾਉ॥

*(ਮਾਰੂ ਮ:੫, ੧੦੦੧-੯)*

(ਧ) ਨਿਤ ਉਠਿ ਕੋਰੀ ਗਾਗਰਿ ਆਨੈ ਲੀਪਤ ਜੀਉ ਗਇਓ॥
ਤਾਨਾ ਬਾਨਾ ਕਛੂ ਨ ਸੂਝੈ ਹਰਿ ਹਰਿ ਰਸਿ ਲਪਟਿਓ॥੧॥

*(ਬਿਲਾਵਲੁ ਕਬੀਰ, ੮੫੬-੩)*

(ਨ) ਸਭ ਸਾਹਾ ਸਿਰਿ ਸਾਚਾ ਸਾਹੁ॥ਵੇਮੁਹਤਾਜੁ ਪੂਰਾ ਪਾਤਿਸਾਹੁ॥
ਮੋਹ ਮਗਨ ਲਪਟਿਓ ਭ੍ਰਮ ਗਿਰਹ॥ਨਾਨਕ ਤਰੀਐ ਤੇਰੀ ਮਿਹਰ॥੪॥

*(ਰਾਮਕਲੀ ਮ:੫, ੮੯੩-੨)*

(ਪ) ਜਹ ਦੇਖਉ ਤਹ ਏਕੋ ਏਕਾ॥ ਹੋਰਿ ਜੀਅ ਉਪਾਏ ਵੇਕੋ ਵੇਕਾ॥
ਫਲੋਹਾਰ ਕੀਏ ਫਲੁ ਜਾਇ॥ ਰਸ ਕਸ ਖਾਏ ਸਾਦੁ ਗਵਾਇ॥
ਕੂੜੈ ਲਾਲਚਿ ਲਪਟੈ ਲਪਟਾਇ॥ ਛੂਟੈ ਗੁਰਮੁਖਿ ਸਾਚੁ ਕਮਾਇ॥

*(ਬਿਲਾਵਲੁ ਮ:੧, ਥਿਤੀ, ੮੪੦-੬)*

## ਲਬ ਲੋਭ ਲਾਲਚ (੨੧੨੭)

ਇਹ ਸੰਸਕ੍ਰਿਤ ਭਾਸ਼ਾ ਦਾ ਸ਼ਬਦ ਹੈ ਜਿਸਦਾ ਅਰਥ ਹੈ ਲਾਲਚ, ਲੋਭ । ਇਸ ਦਾ ਇਲਾਜ ਸਬਰ ਸੰਤੋਖ ਹੈ। ਸਬਰ ਦੀ ਉਪਜ ਗੁਰੂ ਕੇ ਭਾਣੇ ਵਿਚੋਂ ਪ੍ਰਾਪਤ ਹੁੰਦੀ ਹੈ। ਭਾਣਾ ਸ਼ਬਦ ਵੀ ਵੀਚਾਰ ਦੁਆਰਾ ਪ੍ਰਾਪਤ ਹੁੰਦਾ ਹੈ। ਸ਼ਬਦ ਦੀ ਵੀਚਾਰ ਦਾ ਪ੍ਰਾਪਤ ਹੋਣਾ ਨਿਰੋਲ ਵਾਹਿਗੁਰੂ ਦੀ ਨਦਰਿ ਕਰਮ ਹੈ।

(ੳ) ਲਬਿ ਨ ਚਲਈ ਸਚਿ ਰਹੈ ਸੋ ਵਿਸਟੁ ਪਰਵਾਣੁ॥

*(ਮਾਝ ਵਾਰ ਮ:੨, ੧੪੮-੧੦)*

(ਅ) ਜਿਉ ਕਪਿ ਕੇ ਕਰ ਮੁਸਟਿ ਚਨਨ ਕੀ ਲੁਬਧਿ ਨ ਤਿਆਗੁ ਦਇਓ॥
ਜੋ ਜੋ ਕਰਮ ਕੀਏ ਲਾਲਚ ਸਿਉ ਤੇ ਫਿਰਿ ਗਰਹਿ ਪਰਿਓ॥੧॥

*(ਗਉੜੀ ਕਬੀਰ, ੩੩੬-੧੨)*

(ੲ) ਕੂੜਾ ਲਾਲਚੁ ਛੋਡੀਐ ਤਉ ਸਾਚੁ ਪਛਾਣੈ॥ਗੁਰ ਕੈ ਸਬਦਿ ਸਮਾਈਐ ਪਰਮਾਰਥੁ ਜਾਣੈ॥੨॥
ਇਹੁ ਮਨੁ ਰਾਜਾ ਲੋਭੀਆ ਲੁਭਤਉ ਲੋਭਾਈ॥

ਗੁਰਮੁਖਿ ਲੋਭੁ ਨਿਵਾਰੀਐ ਹਰਿ ਸਿਉ ਬਣਿ ਆਈ॥੩॥
ਕਲਰਿ ਖੇਤੀ ਬੀਜੀਐ ਕਿਉ ਲਾਹਾ ਪਾਵੈ॥ ਮਨਮੁਖੁ ਸਚਿ ਨ ਭੀਜਈ ਕੂੜੁ ਕੂੜਿ ਗਡਾਵੈ॥੪॥
ਲਾਲਚੁ ਛੋਡਹੁ ਅੰਧਿਹੋ ਲਾਲਚਿ ਦੁਖੁ ਭਾਰੀ॥
ਸਾਚੌ ਸਾਹਿਬੁ ਮਨਿ ਵਸੈ ਹਉਮੈ ਬਿਖੁ ਮਾਰੀ॥੨॥

*(ਆਸਾ ਮ:੧, ੪੧੯-੯)*

(ਸ) ਲਬੁ ਵਿਣਾਹੇ ਮਾਣਸਾ ਜਿਉ ਪਾਣੀ ਬੂਰੁ॥

*(ਰਾਮਕਲੀ ਵਾਰ, ਬਲਵੰਡਿ, ੯੬੭-੧੭)*

(ਹ) ਫਰੀਦਾ ਜਾ ਲਬੁ ਤਾ ਨੇਹੁ ਕਿਆ ਲਬੁ ਤ ਕੂੜਾ ਨੇਹੁ॥
ਕਿਚਰੁ ਝਤਿ ਲਘਾਈਐ ਛਪਰਿ ਤੁਟੈ ਮੇਹੁ॥੧੮॥

*(ਸਲੋਕ ਫਰੀਦ, ੧੩੭੮-੧੬)*

(ਕ) ਲੋਭੀ ਕਾ ਵੇਸਾਹੁ ਨ ਕੀਜੈ ਜੇ ਕਾ ਪਾਰਿ ਵਸਾਇ॥ ਅੰਤਿ ਕਾਲਿ ਤਿਥੈ ਧੁਹੈ ਜਿਥੈ ਹਥੁ ਨ ਪਾਇ॥
ਮਨਮੁਖ ਸੇਤੀ ਸੰਗੁ ਕਰੇ ਮੁਹਿ ਕਾਲਖ ਦਾਗੁ ਲਗਾਇ॥
ਮੁਹ ਕਾਲੇ ਤਿਨ੍ ਲੋਭੀਆਂ ਜਾਸਨਿ ਜਨਮੁ ਗਵਾਇ॥

*(ਸਲੋਕ ਮ:੩, ੧੪੧੭-੧੪)*

(ਕ) ਅੰਤਰਿ ਲੋਭੁ ਕਰੈ ਨਹੀ ਬੂਝੈ॥ ਸਿਰ ਊਪਰਿ ਜਮਕਾਲੁ ਨ ਸੂਝੈ॥
ਐਥੈ ਕਮਾਣਾ ਸੁ ਅਗੈ ਆਇਆ ਅੰਤ ਕਾਲਿ ਕਿਆ ਕੀਜੈ ਹੇ॥੫॥

*(ਮਾਰੂ ਮ:੩, ਸੋਲਹੇ, ੧੦੪੯-੯)*

(ਗ) ਹਉਮੈ ਬਿਖਿਆ ਨਿਤ ਲੋਭਿ ਲੁਭਾਨੇ ਪੁਤ ਕਲਤ ਮੋਹਿ ਲੁਭਿਭਾ॥
ਤਿਨ ਪਗ ਸੰਤ ਨ ਸੇਵੇ ਕਬਹੂ ਤੇ ਮਨਮੁਖ ਭੂੰਭਰ ਭਰਭਾ॥੩॥

*(ਪ੍ਰਭਾਤੀ ਮ:੪, ੧੩੩੭-੫)*

(ਘ) ਲਬੁ ਪਾਪੁ ਦੁਇ ਰਾਜਾ ਮਹਤਾ ਕੂੜੁ ਹੋਆ ਸਿਕਦਾਰੁ॥
ਕਾਮੁ ਨੇਬੁ ਸਦਿ ਪੁਛੀਐ ਬਹਿ ਬਹਿ ਕਰੇ ਬੀਚਾਰੁ॥
ਅੰਧੀ ਰਯਤਿ ਗਿਆਨ ਵਿਹੂਣੀ ਭਾਹਿ ਭਰੇ ਮੁਰਦਾਰੁ॥
ਗਿਆਨੀ ਨਚਹਿ ਵਾਜੇ ਵਾਵਹਿ ਰੂਪ ਕਰਹਿ ਸੀਗਾਰੁ॥
ਊਚੇ ਕੂਕਹਿ ਵਾਦਾ ਗਾਵਹਿ ਜੋਧਾ ਕਾ ਵੀਚਾਰੁ॥
ਮੂਰਖ ਪੰਡਿਤ ਹਿਕਮਤਿ ਹੁਜਤਿ ਸੰਜੈ ਕਰਹਿ ਪਿਆਰੁ॥
ਧਰਮੀ ਧਰਮੁ ਕਰਹਿ ਗਾਵਾਵਹਿ ਮੰਗਹਿ ਮੋਖ ਦੁਆਰੁ॥
ਜਤੀ ਸਦਾਵਹਿ ਜੁਗਤਿ ਨ ਜਾਣਹਿ ਛਡਿ ਬਹਹਿ ਘਰ ਬਾਰੁ॥
ਸਭੁ ਕੋ ਪੂਰਾ ਆਪੇ ਹੋਵੈ ਘਟਿ ਨ ਕੋਈ ਆਖੈ॥
ਪਤਿ ਪਰਵਾਣਾ ਪਿਛੈ ਪਾਈਐ ਤਾ ਨਾਨਕ ਤੋਲਿਆ ਜਾਪੈ॥੨॥

*(ਆਸਾ ਵਾਰ ਮ:੧, ੪੬੮-੧੯)*

(ਙ) ਲਬ ਲੋਭ ਅਹੰਕਾਰ ਕੀ ਮਾਤੀ ਮਾਇਆ ਮਾਹਿ ਸਮਾਣੀ॥

ਇਨੀ ਬਾਤੀ ਸਹੁ ਪਾਈਐ ਨਾਹੀ ਭਈ ਕਾਮਣਿ ਇਆਣੀ॥੨॥

(ਤਿਲੰਗ ਮ:੧, ੭੨੨-੯)

(ਚ) ਧੰਨੁ ਧੰਨੁ ਰਾਮਦਾਸ ਗੁਰੁ ਜਿਨਿ ਸਿਰਿਆ ਤਿਨੈ ਸਵਾਰਿਆ ॥
ਪੂਰੀ ਹੋਈ ਕਰਾਮਾਤਿ ਆਪਿ ਸਿਰਜਣਹਾਰੈ ਧਾਰਿਆ
ਸਿਖੀ ਅਤੇ ਸੰਗਤੀ ਪਾਰਬ੍ਰਹਮੁ ਕਰਿ ਨਮਸਕਾਰਿਆ॥
ਅਟਲੁ ਅਥਾਹੁ ਅਤੋਲੁ ਤੂ ਤੇਰਾ ਅੰਤੁ ਨ ਪਾਰਾਵਾਰਿਆ॥
ਜਿਨ੍ਹੀ ਤੂੰ ਸੇਵਿਆ ਭਾਉ ਕਰਿ ਸੇ ਤੁਧੁ ਪਾਰਿ ਉਤਾਰਿਆ॥
ਲਬੁ ਲੋਭੁ ਕਾਮੁ ਕ੍ਰੋਧੁ ਮੋਹੁ ਮਾਰਿ ਕਢੇ ਤੁਧੁ ਸਪਰਵਾਰਿਆ॥

(ਰਾਮਕਲੀ ਵਾਰ ਬਲਵੰਡਿ, ੯੬੮-੯)

(ਛ) ਲਬੁ ਲੋਭੁ ਜੇ ਕੂੜੁ ਕਮਾਵੈ॥ ਅਪਣਾ ਕੀਤਾ ਆਪੇ ਪਾਵੈ॥੧੭॥

(ਸਲੋਕ ਮ:੧, ੧੪੧੧-੧੮)

(ਜ) ਸੰਤਨ ਕੈ ਚਰਨ ਲਾਗੇ ਕਾਮ ਕ੍ਰੋਧ ਲੋਭ ਤਿਆਗੇ
ਗੁਰ ਗੋਪਾਲ ਭਏ ਕ੍ਰਿਪਾਲ ਲਬਧਿ ਅਪਨੀ ਪਾਈ॥

(ਸਾਰਗ ਮ:੫, ੧੨੩੦-੧)

(ਝ) ਜਮਕਾਲੁ ਨ ਸੂਝੈ ਮਾਇਆ ਜਗੁ ਲੂਝੈ ਲਬਿ ਲੋਭਿ ਚਿਤੁ ਲਾਏ॥
ਸੋ ਪਿਰੁ ਸਾਚਾ ਸਦ ਹੀ ਸਾਚਾ ਨਾ ਓਹੁ ਮਰੈ ਨ ਜਾਏ॥੩॥

(ਵਡਹੰਸੁ ਮ:੩, ੫੮੩-੧੬)

(ਞ) ਇਹੁ ਤਨੁ ਮਾਇਆ ਪਾਹਿਆ ਪਿਆਰੇ ਲੀਤੜਾ ਲਬਿ ਰੰਗਾਏ॥
ਮੇਰੈ ਕੰਤ ਨ ਭਾਵੈ ਚੋਲੜਾ ਪਿਆਰੇ ਕਿਉ ਧਨ ਸੇਜੈ ਜਾਏ॥੧॥

(ਤਿਲੰਗ ਮ:੧, ੭੨੧-੧੬)

(ਟ) ਭ੍ਰਮਤ ਫਿਰਤ ਬਹੁ ਜਨਮ ਬਿਲਾਨੇ ਤਨੁ ਮਨੁ ਧਨੁ ਨਹੀ ਧੀਰੇ॥
ਲਾਲਚ ਬਿਖੁ ਕਾਮ ਲੁਬਧ ਰਾਤਾ ਮਨਿ ਬਿਸਰੇ ਪ੍ਰਭ ਹੀਰੇ॥੧॥ਰਹਾਉ॥

(ਆਸਾ ਧੰਨਾ, ੪੮੭-੧੦)

(ਠ) ਜਬ ਲਗੁ ਜੋਤਿ ਕਾਇਆ ਮਹਿ ਬਰਤੈ ਆਪਾ ਪਸੂ ਨ ਬੂਝੈ॥
ਲਾਲਚ ਕਰੈ ਜੀਵਨ ਪਦ ਕਾਰਨ ਲੋਚਨ ਕਛੂ ਨ ਸੂਝੈ॥੨॥

(ਧਨਾਸਰੀ ਕਬੀਰ, ੬੯੨-੩)

(ਡ) ਸਾਚੀ ਕਾਰ ਕਮਾਵਣੀ ਹੋਰਿ ਲਾਲਚ ਬਾਦਿ॥ ਇਹੁ ਮਨੁ ਸਾਚੈ ਮੋਹਿਆ ਜਿਹਵਾ ਸਚਿ ਸਾਦਿ॥
ਬਿਨੁ ਨਾਵੈ ਕੋ ਰਸੁ ਨਹੀ ਹੋਰਿ ਚਲਹਿ ਬਿਖੁ ਲਾਦਿ॥੧॥

(ਮਾਰੂ ਮ:੧, ੧੦੧੦-੧੬)

(ਢ) ਜਿਨਿ ਜਨਿ ਗੁਰਮੁਖਿ ਸੇਵਿਆ ਤਿਨਿ ਸਭਿ ਸੁਖ ਪਾਈ॥
ਓਹੁ ਆਪਿ ਤਰਿਆ ਕੁਟੰਬ ਸਿਉ ਸਭੁ ਜਗਤੁ ਤਰਾਈ॥
ਓਨਿ ਹਰਿ ਨਾਮਾ ਧਨੁ ਸੰਚਿਆ ਸਭ ਤਿਖਾ ਬੁਝਾਈ॥

ਓਨਿ ਛਡੇ ਲਾਲਚ ਦੁਨੀ ਕੇ ਅੰਤਰਿ ਲਿਵ ਲਾਈ॥
ਓਸ ਸਦਾ ਸਦਾ ਘਰਿ ਅਨੰਦੁ ਹੈ ਹਰਿ ਸਖਾ ਸਹਾਈ॥
ਓਨਿ ਵੈਰੀ ਮਿਤ੍ਰ ਸਮ ਕੀਤਿਆ ਸਭ ਨਾਲਿ ਸੁਭਾਈ॥

*(ਮਾਰੂ ਵਾਰ ਮ:੫, ੧੧੦੦-੧)*

(ਣ) ਲਾਲਚ ਝੂਠ ਬਿਕਾਰ ਮਹਾ ਮਦ ਇਹ ਬਿਧਿ ਅਉਧ ਬਿਹਾਨਿ॥
ਕਹਿ ਕਬੀਰ ਅੰਤ ਕੀ ਬੇਰ ਆਇ ਲਾਗੋ ਕਾਲੁ ਨਿਦਾਨਿ॥੨॥

*(ਕੇਦਾਰਾ ਕਬੀਰ, ੧੧੨੪-੮)*

(ਤ) ਕੂੜੈ ਲਾਲਚਿ ਲਗਿਆ ਨਾ ਉਰਵਾਰੁ ਨ ਪਾਰੁ॥
ਨਾਨਕ ਗੁਰਮੁਖਿ ਉਬਰੇ ਜਿ ਆਪਿ ਮੇਲੇ ਕਰਤਾਰਿ॥੨॥

*(ਗੂਜਰੀ ਵਾਰ ਮ:੩, ੫੧੨-੧੯)*

(ਥ) ਹਰਿ ਗੁਨ ਕਾਹਿ ਨ ਗਾਵਹੀ ਮੂਰਖ ਅਗਿਆਨਾ॥
ਝੂਠੈ ਲਾਲਚਿ ਲਾਗਿ ਕੈ ਨਹਿ ਮਰਨੁ ਪਛਾਨਾ॥੨॥

*(ਤਿਲੰਗ ਮ:੯, ਕਾਫੀ, ੭੨੬-੧੬)*

(ਦ) ਦਾਨੁ ਮਹਿੰਡਾ ਤਲੀ ਖਾਕੁ ਜੇ ਮਿਲੈ ਤ ਮਸਤਕਿ ਲਾਈਐ॥
ਕੂੜਾ ਲਾਲਚੁ ਛਡੀਐ ਹੋਇ ਇਕ ਮਨਿ ਅਲਖੁ ਧਿਆਈਐ॥
ਫਲੁ ਤੇਵੇਹੋ ਪਾਈਐ ਜੇਵੇਹੀ ਕਾਰ ਕਮਾਈਐ॥

*(ਆਸਾ ਵਾਰ ਮ:੧, ੪੬੮-੧੪)*

(ਧ) ਜਿਨੀ ਨਾਮੁ ਵਿਸਾਰਿਆ ਤਿਨਾ ਠਉਰ ਨ ਠਾਉ॥
ਲਾਲੈ ਲਾਲਚੁ ਤਿਆਗਿਆ ਪਾਇਆ ਹਰਿ ਨਾਉ॥
ਤੂ ਬਖਸਹਿ ਤਾ ਮੇਲਿ ਲੈਹਿ ਨਾਨਕ ਬਲਿ ਜਾਉ॥੮॥

*(ਮਾਰੂ ਮ:੧, ੧੦੧੧-੮)*

(ਨ) ਲੋਭ ਵਿਕਾਰ ਨਾਵ ਡੁਬਦੀ ਨਿਕਲੀ ਜਾ ਸਤਿਗੁਰਿ ਨਾਮੁ ਦਿੜਾਏ॥

*(ਆਸਾ ਮ:੪, ਛੰਤ, ੪੪੩-੫)*

(ਪ) ਭ੍ਰਮ ਲੋਭ ਮੋਹ ਬਿਕਾਰ ਥਾਕੇ ਮਿਲਿ ਸਖੀ ਮੰਗਲੁ ਗਾਇਆ॥

*(ਬਿਹਾਗੜਾ ਮ:੫, ਛੰਤ, ੫੪੩-੮)*

(ਫ) ਮਨਮੁਖਾ ਨੋ ਪਰਤੀਤਿ ਨ ਆਵੀ ਅੰਤਰਿ ਲੋਭ ਸੁਆਉ॥
ਗੁਰਮੁਖਿ ਹਿਰਦੈ ਸਬਦੁ ਨ ਭੇਦਿਓ ਹਰਿ ਨਾਮਿ ਨ ਲਾਗਾ ਭਾਉ॥
ਕੂੜ ਕਪਟ ਪਾਜੁ ਲਹਿ ਜਾਸੀ ਮਨਮੁਖ ਫੀਕਾ ਅਲਾਉ॥੩॥

*(ਸੋਰਠਿ ਮ:੩, ੬੩੭-੧੭)*

(ਬ) ਇਹੁ ਤਨੁ ਸਭੋ ਰਤੁ ਹੈ ਰਤੁ ਬਿਨੁ ਤੰਨੁ ਨ ਹੋਇ॥
ਜੋ ਸਹਿ ਰਤੇ ਆਪਣੈ ਤਿਨ ਤਨਿ ਲੋਭ ਰਤੁ ਨ ਹੋਇ॥
ਭੈ ਪਇਐ ਤਨੁ ਖੀਣੁ ਹੋਇ ਲੋਭ ਰਤੁ ਵਿਚਹੁ ਜਾਇ॥

ਜਿਉ ਬੈਸੰਤਰਿ ਧਾਤੁ ਸੁਧੁ ਹੋਇ ਤਿਉ ਹਰਿ ਕਾ ਭਉ ਦੁਰਮਤਿ ਮੈਲੁ ਗਵਾਇ॥
ਨਾਨਕ ਤੇ ਜਨ ਸੋਹਣੇ ਜੋ ਰਤੇ ਹਰਿ ਰੰਗੁ ਲਾਇ॥੧॥

*(ਰਾਮਕਲੀ ਵਾਰ ਮ:੩, ੯੪੯-੧੮)*

(ਭ) ਨਿਤ ਚਰਨ ਸੇਵਹੁ ਸਾਧ ਕੇ ਤਜਿ ਲੋਭ ਮੋਹ ਬਿਕਾਰ॥
ਸਭ ਤਜਹੁ ਦੂਜੀ ਆਸੜੀ ਰਖੁ ਆਸ ਇਕ ਨਿਰੰਕਾਰ॥੨॥

*(ਮਾਲੀ ਗਉੜਾ ਮ:੫, ੯੮੬-੧੦)*

(ਮ) ਬਿਰਥਾ ਕਹਉ ਕਉਨ ਸਿਉ ਮਨ ਕੀ॥
ਲੋਭਿ ਗ੍ਰਸਿਓ ਦਸ ਹੂ ਦਿਸ ਧਾਵਤ ਆਸਾ ਲਾਗਿਓ ਧਨ ਕੀ॥੧॥ਰਹਾਉ॥

*(ਆਸਾ ਮ:੯, ੪੧੧-੪)*

(ਯ) ਲੋਭਿ ਮੋਹਿ ਬਿਕਾਰਿ ਬਾਧਿਓ ਅਨਿਕ ਦੋਖ ਕਮਾਵਨੇ॥
ਅਲਿਪਤ ਬੰਧਨ ਰਹਤ ਕਰਤਾ ਕੀਆ ਅਪਨਾ ਪਾਵਨੇ॥

*(ਬਿਹਾਗੜਾ ਮ:੫, ਛੰਤ, ੫੪੭-੮)*

(ਰ) ਲੋਭਿ ਮੋਹਿ ਮਗਨ ਅਪਰਾਧੀ॥ ਕਰਣਹਾਰ ਕੀ ਸੇਵ ਨ ਸਾਧੀ॥੧॥

*(ਸੂਹੀ ਮ:੫, ੭੪੦-੧੯)*

(ਲ) ਇਹੁ ਮਨੁ ਲੋਭੀ ਲੋਭਿ ਲੁਭਾਨਾ॥ ਰਾਮ ਬਿਸਾਰਿ ਬਹੁਰਿ ਪਛੁਤਾਨਾ॥
ਬਿਛੁਰਤ ਮਿਲਾਇ ਗੁਰ ਸੇਵ ਰਾਂਗੇ॥ ਹਰਿ ਨਾਮੁ ਦੀਓ ਮਸਤਕਿ ਵਡਭਾਗੇ॥੨॥

*(ਬਸੰਤੁ ਮ:੩, ੧੧੭੨-੧੨)*

(ਵ) ਬਿਨੁ ਗੁਰ ਦਾਤੇ ਕਿਨੈ ਨ ਪਾਇਆ॥ ਮਨਮੁਖ ਲੋਭਿ ਦੂਜੈ ਲੋਭਾਇਆ॥
ਐਸੇ ਗਿਆਨੀ ਬੂਝਹੁ ਕੋਇ॥ ਬਿਨੁ ਗੁਰ ਭੇਟੇ ਮੁਕਤਿ ਨ ਹੋਇ॥੪॥

*(ਮਲਾਰ ਮ:੩, ੧੨੭੭-੧੫)*

(ੜ) ਲੋਭੀ ਅਨਦੁ ਕਰੈ ਪੇਖਿ ਧਨਾ॥ ਜਨ ਚਰਨ ਕਮਲ ਸਿਉ ਲਾਗੋ ਮਨਾ॥੩॥

*(ਗਉੜੀ ਮ:੫, ੧੯੮-੧੨)*

(ੳੳ) ਜਾਨਤ ਦੂਰਿ ਤੁਮਹਿ ਪ੍ਰਭ ਨੇਰਿ॥ ਉਤ ਤਾਕੈ ਉਤ ਤੇ ਉਤ ਪੇਖੈ ਆਵੈ ਲੋਭੀ ਫੇਰਿ॥ਰਹਾਉ॥

*(ਧਨਾਸਰੀ ਮ:੫, ੬੮੦-੪)*

(ੳਅ) ਕਬਹੂ ਜੀਅੜਾ ਊਭਿ ਚੜਤੁ ਹੈ ਕਬਹੂ ਜਾਇ ਪਇਆਲੇ॥
ਲੋਭੀ ਜੀਅੜਾ ਥਿਰੁ ਨ ਰਹਤੁ ਹੈ ਚਾਰੇ ਕੁੰਡਾ ਭਾਲੇ॥੨॥

*(ਰਾਮਕਲੀ ਮ:੧, ੮੭੬-੬)*

(ੳੲ) ਏਹੁ ਮਨੋ ਮੂਰਖੁ ਲੋਭੀਆ ਲੋਭੇ ਲਗਾ ਲੋੁਭਾਨੁ॥
ਸਬਦਿ ਨ ਭੀਜੈ ਸਾਕਤਾ ਦੁਰਮਤਿ ਆਵਨੁ ਜਾਨੁ॥
ਸਾਧੂ ਸਤਗੁਰੁ ਜੇ ਮਿਲੈ ਤਾ ਪਾਈਐ ਗੁਣੀ ਨਿਧਾਨੁ॥੧॥

*(ਸਿਰੀ ਮ:੧, ੨੧-੭)*

(ੳਸ) ਲੋਭ ਮੋਹ ਮਾਇਆ ਮਮਤਾ ਫੁਨਿ ਅਉ ਬਿਖਿਅਨ ਕੀ ਸੇਵਾ॥

ਹਰਖ ਸੋਗ ਪਰਸੈ ਜਿਹ ਨਾਹਨਿ ਸੋ ਮੂਰਤਿ ਹੈ ਦੇਵਾ॥੧॥

*(ਗਉੜੀ ਮ:੯, ੨੨੦-੫)*

(ੳਹ) ਕਰਮ ਧਰਮ ਸੁਚ ਸੰਜਮ ਕਰਹਿ ਅੰਤਰਿ ਲੋਭੁ ਵਿਕਾਰੁ॥
ਨਾਨਕ ਜਿ ਮਨਮੁਖੁ ਕਮਾਵੈ ਸੁ ਥਾਇ ਨ ਪਵੈ ਦਰਗਹਿ ਹੋਇ ਖੁਆਰੁ॥੨॥

*(ਬਿਹਾਗੜਾ ਵਾਰ ਮ:੩, ੫੫੨-੨)*

(ੳਕ) ਹਉਮੈ ਮਮਤਾ ਲੋਭੁ ਜਾਲਹੁ ਸਬਦਿ ਮੈਲੁ ਚੁਕਾਈਐ॥

*(ਬਿਲਾਵਲੁ ਮ:੧, ਛੰਤ, ੮੪੩-੧੬)*

(ੳਖ) ਅੰਤਰਿ ਲੋਭੁ ਵਿਕਾਰੁ ਹੈ ਦੂਜੈ ਭਾਇ ਖੁਆਇ॥
ਤਿਨ ਜੰਮਣੁ ਮਰਣੁ ਨ ਚੁਕਈ ਹਉਮੈ ਵਿਚਿ ਦੁਖੁ ਪਾਇ॥

*(ਰਾਮਕਲੀ ਵਾਰ ਮ:੩, ੯੫੦-੯)*

(ੳਗ) ਅੰਤਰਿ ਲੋਭੁ ਮਨਿ ਮੈਲੈ ਮਲੁ ਲਾਏ॥ ਮੈਲੇ ਕਰਮ ਕਰੇ ਦੁਖੁ ਪਾਏ॥
ਕੂੜੋ ਕੂੜੁ ਕਰੇ ਵਾਪਾਰਾ ਕੂੜੁ ਬੋਲਿ ਦੁਖੁ ਪਾਇਦਾ॥੧੨॥

*(ਮਾਰੂ ਮ:੩, ਸੋਲਹੇ, ੧੦੬੨-੧੦)*

(ੳਘ) ਗੁਰ ਤੇ ਗਿਆਨੁ ਪਾਇਆ ਅਤਿ ਖੜਗੁ ਕਰਾਰਾ॥
ਦੂਜਾ ਭ੍ਰਮੁ ਗੜੁ ਕਟਿਆ ਮੋਹੁ ਲੋਭੁ ਅਹੰਕਾਰਾ॥

*(ਮਾਰੂ ਵਾਰ ਮ:੩, ੧੦੮੭-੪)*

(ੳਙ) ਇਹੁ ਤਨੁ ਸਭੋ ਰਤੁ ਹੈ ਰਤੁ ਬਿਨੁ ਤੰਨੁ ਨ ਹੋਇ॥
ਜੋ ਸਹ ਰਤੇ ਆਪਣੇ ਤਿਤੁ ਤਨਿ ਲੋਭੁ ਰਤੁ ਨ ਹੋਇ॥
ਭੈ ਪਇਐ ਤਨੁ ਖੀਣੁ ਹੋਇ ਲੋਭੁ ਰਤੁ ਵਿਚਹੁ ਜਾਇ॥
ਜਿਉ ਬੈਸੰਤਰਿ ਧਾਤੁ ਸੁਧੁ ਹੋਇ ਤਿਉ ਹਰਿ ਕਾ ਭਉ ਦੁਰਮਤਿ ਮੈਲੁ ਗਵਾਇ॥
ਨਾਨਕ ਤੇ ਜਨ ਸੋਹਣੇ ਜਿ ਰਤੇ ਹਰਿ ਰੰਗੁ ਲਾਇ॥੫੨॥

*(ਸਲੋਕ ਮ:੩, ੧੩੮੦-੧੨)*

## ਲਾਇਤਬਾਰ (੨੧੨੮)

ਬੇਇਤਬਾਰ, ਜਿਸ ਦਾ ਭਰੋਸਾ ਨ ਕੀਤਾ ਜਾਵੇ।

(ੳ) ਜਿਥੈ ਜੀਆਂ ਹੋਸੀ ਸਾਰ॥ ਨਕੀ ਵਢੀ ਲਾਇਤਬਾਰ॥੨॥

*(ਮਲਾਰ ਵਾਰ ਮ:੧, ੧੨੮੮-੮)*

(ਅ) ਲਬੁ ਲੋਭੁ ਬੁਰਾ ਅਹੰਕਾਰੁ॥ ਲਾੜੀ ਚਾੜੀ ਲਾਇਤਬਾਰੁ॥

*(ਰਾਮਕਲੀ ਮ:੧, ਓਅੰਕਾਰੁ, ੯੩੧-੯)*

## ਲਾਹਾ ਅਤੇ ਤੋਟਾ (੨੧੨੯)

ਨਫ਼ਾ ਅਤੇ ਨੁਕਸਾਨ, ਲਾਭ ਅਤੇ ਹਾਣ, ਘੱਟਣਾ ਅਤੇ ਗੁਆਉਣਾ। ਜੀਵਨ ਦੇ ਦੌਰਾਨ ਨਾਮ ਦੀ ਪੂੰਜੀ ਇਕੱਤ੍ਰ ਕਰਨੀ ਲਾਹਾ ਹੈ ਅਤੇ ਜੀਵਨ ਬੇਅਰਥ ਵੰਞਾ ਦੇਣਾ ਤੋਟਾ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਹਾਣ ਅਤੇ ਲਾਭ", "ਤੋਟਾ ਅਤੇ ਲਾਹਾ"। ਜੀਵਨ ਦਾ ਹਰ ਕਰਮ ਵਪਾਰ ਹੈ, ਇਸ ਵਿਚ ਲਾਹਾ ਤੋਟਾ ਹੋ ਸਕਦਾ ਹੈ।

(ੳ) ਲਾਹਾ ਅਹਿਨਿਸਿ ਨਉਤਨਾ ਪਰਖੇ ਰਤਨੁ ਵੀਚਾਰਿ॥

ਵਸਤੁ ਲਹੈ ਘਰਿ ਆਪਣੈ ਚਲੈ ਕਾਰਜੁ ਸਾਰਿ॥
ਵਣਜਾਰਿਆ ਸਿਉ ਵਣਜੁ ਕਰਿ ਗੁਰਮੁਖਿ ਬ੍ਰਹਮੁ ਬੀਚਾਰਿ॥੩॥

*(ਸਿਰੀ ਮ:੧, ੫੬-੧੬)*

(ਅ) ਲਾਹਾ ਸਾਚੁ ਨ ਆਵੈ ਤੋਟਾ॥ ਤ੍ਰਿਭਵਣ ਠਾਕੁਰੁ ਪ੍ਰੀਤਮੁ ਮੋਟਾ॥੨੮॥

*(ਰਾਮਕਲੀ ਮ:੧, ਓਅੰਕਾਰੁ, ੯੩੩-੧੦)*

(ੲ) ਜਿਨੀ ਨਾਮੁ ਪਛਾਣਿਆ ਤਿਨ ਵਿਟਹੁ ਬਲਿ ਜਾਉ॥
ਆਪੁ ਛੋਡਿ ਚਰਣੀ ਲਗਾ ਚਲਾ ਤਿਨ ਕੈ ਭਾਇ॥
ਲਾਹਾ ਹਰਿ ਹਰਿ ਨਾਮੁ ਮਿਲੈ ਸਹਜੇ ਨਾਮਿ ਸਮਾਇ॥੨॥

*(ਸਿਰੀ ਮ:੩, ੩੦-੧੫)*

(ਸ) ਜਉ ਲਗੁ ਜੀਉ ਪਰਾਣ ਸਚੁ ਧਿਆਈਐ॥
ਲਾਹਾ ਹਰਿ ਗੁਣ ਗਾਇ ਮਿਲੈ ਸੁਖੁ ਪਾਈਐ॥੧॥ਰਹਾਉ॥

*(ਆਸਾ ਮ:੧, ੪੨੨-੧)*

(ਹ) ਹਉਮੈ ਮਾਇਆ ਸਭ ਬਿਖੁ ਹੈ ਨਿਤ ਜਗਿ ਤੋਟਾ ਸੰਸਾਰਿ॥
ਲਾਹਾ ਹਰਿ ਧਨੁ ਖਟਿਆ ਗੁਰਮੁਖਿ ਸਬਦੁ ਵੀਚਾਰਿ॥
ਹਉਮੈ ਮੈਲੁ ਬਿਖੁ ਉਤਰੈ ਹਰਿ ਅੰਮ੍ਰਿਤੁ ਹਰਿ ਉਰ ਧਾਰਿ॥
ਸਭਿ ਕਾਰਜ ਤਿਨ ਕੇ ਸਿਧਿ ਹਹਿ ਜਿਨ ਗੁਰਮੁਖਿ ਕਿਰਪਾ ਧਾਰਿ॥
ਨਾਨਕ ਜੋ ਧੁਰਿ ਮਿਲੇ ਸੇ ਮਿਲਿ ਰਹੇ ਹਰਿ ਮੇਲੇ ਸਿਰਜਣਹਾਰਿ॥੨॥

*(ਗਉੜੀ ਵਾਰ ਮ:੪, ੩੦੦-੧੮)*

(ਕ) ਲਾਹਾ ਹਰਿ ਭਗਤਿ ਧਨੁ ਖਟਿਆ ਹਰਿ ਸਚੇ ਸਾਹ ਮਨਿ ਭਾਇਆ॥
ਹਰਿ ਜਪਿ ਹਰਿ ਵਖਰੁ ਲਦਿਆ ਜਮੁ ਜਾਗਾਤੀ ਨੇੜਿ ਨ ਆਇਆ॥੨॥

*(ਗਉੜੀ ਬੈਰਾਗਣਿ ਮ:੪, ੧੬੫-੧੪)*

(ਖ) ਲਾਹਾ ਨਾਮੁ ਰਤਨੁ ਜਪਿ ਸਾਰੁ॥ ਲਬੁ ਲੋਭੁ ਬੁਰਾ ਅਹੰਕਾਰੁ॥
ਲਾੜੀ ਚਾੜੀ ਲਾਇਤਬਾਰੁ॥ ਮਨਮੁਖੁ ਅੰਧਾ ਮੁਗਧੁ ਗਵਾਰੁ॥
ਲਾਹੇ ਕਾਰਣਿ ਆਇਆ ਜਗਿ॥ ਹੋਇ ਮਜੂਰੁ ਗਇਆ ਠਗਾਇ ਠਗਿ॥
ਲਾਹਾ ਨਾਮੁ ਪੂੰਜੀ ਵੇਸਾਹੁ॥ ਨਾਨਕ ਸਚੀ ਪਤਿ ਸਚਾ ਪਾਤਿਸਾਹੁ॥੧੩॥

*(ਰਾਮਕਲੀ ਮ:੩, ਓਅੰਕਾਰੁ, ੯੩੧-੮)*

(ਗ) ਅਗਮ ਅਗੋਚਰੁ ਬਿਅੰਤੁ ਸੁਆਮੀ ਤਾ ਕਾ ਅੰਤੁ ਨ ਪਾਈਐ॥
ਲਾਹਾ ਖਾਟਿ ਹੋਈਐ ਧਨਵੰਤਾ ਅਪੁਨਾ ਪ੍ਰਭੂ ਧਿਆਈਐ॥੩॥

*(ਪ੍ਰਭਾਤੀ ਮ:੫, ੧੩੩੮-੧੯)*

(ਘ) ਲਾਹਾ ਜਗ ਮਹਿ ਸੇ ਖਟਹਿ ਜਿਨ ਹਰਿ ਧਨੁ ਰਾਸਿ॥
ਦੁਤੀਆ ਭਾਉ ਨ ਜਾਣਨੀ ਸਚੇ ਦੀ ਆਸ॥

*(ਗਉੜੀ ਵਾਰ ਮ:੫, ੩੨੧-੧੪)*

(ਙ) ਗੁਰ ਪੂਰੇ ਸਾਬਾਸਿ ਚਲਣੁ ਜਾਣਿਆ॥ ਲਾਹਾ ਨਾਮੁ ਸੁ ਸਾਰੁ ਸਬਦਿ ਸਮਾਣਿਆ॥੧॥ਰਹਾਉ॥

*(ਆਸਾ ਮ:੪, ਕਾਫੀ, ੩੬੯-੨)*

(ਚ) ਲਾਹਾ ਨਾਮੁ ਪਾਏ ਗੁਰ ਦੁਆਰਿ॥ ਆਪੇ ਦੇਵੈ ਦੇਵਣਹਾਰੁ॥

*(ਬਿਲਾਵਲ ਮ:੩, ਵਾਰ ਸਤ, ੮੪੧-੧੦)*

(ਛ) ਹੁਕਮੀ ਵਜਹੁ ਲਿਖਾਇ ਆਇਆ ਜਾਣੀਐ॥ ਲਾਹਾ ਪਲੈ ਪਾਇ ਹੁਕਮੁ ਸਿਞਾਣੀਐ॥੪॥

*(ਆਸਾ ਮ:੧, ੪੧੯-੧੯)*

(ਜ) ਸਤਿਗੁਰੁ ਸੇਵਿ ਨਿਸੰਗੁ ਭਰਮੁ ਚੁਕਾਈਐ॥ ਸਤਿਗੁਰੁ ਆਖੈ ਕਾਰ ਸੁ ਕਾਰ ਕਮਾਈਐ॥
ਸਤਿਗੁਰੁ ਹੋਇ ਦਇਆਲੁ ਤ ਨਾਮੁ ਧਿਆਈਐ॥ ਲਾਹਾ ਭਗਤਿ ਸੁ ਸਾਰੁ ਗੁਰਮੁਖਿ ਪਾਈਐ॥

*(ਮਾਝ ਵਾਰ ਮ:੧, ੧੪੫-੬)*

(ਝ) ਰਤਨ ਪਦਾਰਥ ਵਣਜੀਅਹਿ ਸਤਿਗੁਰਿ ਦੀਆ ਬੁਝਾਈ ਰਾਮ॥
ਲਾਹਾ ਲਾਭੁ ਹਰਿ ਭਗਤਿ ਹੈ ਗੁਣ ਮਹਿ ਗੁਣੀ ਸਮਾਈ ਰਾਮ॥
ਗੁਣ ਮਹਿ ਗੁਣੀ ਸਮਾਏ ਜਿਸੁ ਆਪਿ ਬੁਝਾਏ ਲਾਹਾ ਭਗਤਿ ਸੈਸਾਰੇ॥

*(ਵਡਹੰਸੁ ਮ:੩, ੫੬੯-੧੮)*

(ਞ) ਨਿਬਹੀ ਨਾਮ ਕੀ ਸਚੁ ਖੇਪ॥
ਲਾਭੁ ਹਰਿ ਗੁਣ ਗਾਇ ਨਿਧਿ ਧਨੁ ਬਿਖੈ ਮਾਹਿ ਅਲੇਪ॥੧॥ਰਹਾਉ॥

*(ਸਾਰਗ ਮ:੫, ੧੨੨੬-੧੩)*

(ਟ) ਲਾਭੁ ਮਿਲੈ ਤੋਟਾ ਹਿਰੈ ਸਾਧਸੰਗਿ ਲਿਵ ਲਾਇ॥
ਖਾਟਿ ਖਜਾਨਾ ਗੁਣ ਨਿਧਿ ਹਰੇ ਨਾਨਕ ਨਾਮੁ ਧਿਆਇ॥੬॥

*(ਗਉੜੀ ਮ:੫, ਥਿਤੀ, ੨੯੮-੩)*

(ਠ) ਲਾਭੁ ਮਿਲੈ ਤੋਟਾ ਹਿਰੈ ਹਰਿ ਦਰਗਹ ਪਤਿਵੰਤ॥ ਰਾਮ ਨਾਮ ਧਨੁ ਸੰਚਵੈ ਸਾਚ ਸਾਹ ਭਗਵੰਤ॥

*(ਗਉੜੀ ਮ:੫, ਥਿਤੀ, ੨੯੭-੧)*

(ਡ) ਸਮਝੁ ਅਚੇਤ ਚੇਤਿ ਮਨ ਮੇਰੇ ਕਥੀ ਸੰਤਨ ਅਕਥ ਕਹਾਣੀ॥
ਲਾਭੁ ਲੈਹੁ ਹਰਿ ਰਿਦੈ ਅਰਾਧਹੁ ਛੁਟਕੈ ਆਵਣ ਜਾਣੀ॥੧॥

*(ਸਾਰਗ ਮ:੫, ੧੨੧੯-੧੬)*

(ਢ) ਕਰਉ ਬੇਨੰਤੀ ਸੁਣਹੁ ਮੇਰੇ ਮੀਤਾ ਸੰਤ ਟਹਲ ਕੀ ਬੇਲਾ॥
ਈਹਾ ਖਾਟਿ ਚਲਹੁ ਹਰਿ ਲਾਹਾ ਆਗੈ ਬਸਨੁ ਸੁਹੇਲਾ॥੧॥

*(ਗਉੜੀ ਪੂਰਬੀ ਮ:੫, ੧੩-੧੪)*

(ਣ) ਮੇਰੇ ਮਨ ਲੈ ਲਾਹਾ ਘਰਿ ਜਾਹਿ॥ ਗੁਰਮੁਖਿ ਨਾਮੁ ਸਲਾਹੀਐ ਹਉਮੈ ਨਿਵਰੀ ਭਾਹਿ॥੧॥ਰਹਾਉ॥

*(ਸਿਰੀ ਮ:੧, ੨੦-੧੨)*

(ਤ) ਨਾਨਕ ਮਨੁ ਸਮਝਾਈਐ ਗੁਰ ਕੈ ਸਬਦਿ ਸਾਲਾਹ॥
ਰਾਮ ਨਾਮ ਰੰਗਿ ਰਤਿਆ ਭਾਰੁ ਨ ਭਰਮੁ ਤਿਨਾਹ॥
ਹਰਿ ਜਪਿ ਲਾਹਾ ਅਗਲਾ ਨਿਰਭਉ ਹਰਿ ਮਨ ਮਾਹ॥੪॥

*(ਸਿਰੀ ਮ:੧, ੨੩-੪)*

(ਥ) ਪ੍ਰਾਣੀ ਤੂੰ ਆਇਆ ਲਾਹਾ ਲੈਣਿ॥ ਲਗਾ ਕਿਤੁ ਕੁਫਕੜੇ ਸਭ ਮੁਕਦੀ ਚਲੀ ਰੈਣਿ॥੧॥ਰਹਾਉ॥

*(ਸਿਰੀ ਮ:੫, ੪੩-੩)*

(ਦ) ਪਾਇਆ ਲਾਹਾ ਲਾਭੁ ਨਾਮੁ ਪੂਰਨ ਹੋਏ ਕਾਮ॥
ਕਰਿ ਕਿਰਪਾ ਪ੍ਰਭਿ ਮੇਲਿਆ ਦੀਆ ਅਪਣਾ ਨਾਮੁ॥
ਆਵਣ ਜਾਣਾ ਰਹਿ ਗਇਆ ਆਪਿ ਹੋਆ ਮਿਹਰਵਾਨੁ॥੩॥

*(ਸਿਰੀ ਮ:੫, ੪੬-੬)*

(ਧ) ਜਿਨੀ ਸਚੁ ਪਛਾਣਿਆ ਸੇ ਸੁਖੀਏ ਜੁਗ ਚਾਰਿ॥
ਹਉਮੈ ਤ੍ਰਿਸਨਾ ਮਾਰਿ ਕੈ ਸਚੁ ਰਖਿਆ ਉਰ ਧਾਰਿ॥
ਜਗ ਮਹਿ ਲਾਹਾ ਏਕੁ ਨਾਮੁ ਪਾਈਐ ਗੁਰ ਵੀਚਾਰਿ॥੬॥
ਸਾਚਉ ਵਖਰੁ ਲਾਦੀਐ ਲਾਭੁ ਸਦਾ ਸਚੁ ਰਾਸਿ॥
ਸਾਚੀ ਦਰਗਹ ਬੈਸਈ ਭਗਤਿ ਸਚੀ ਅਰਦਾਸਿ॥
ਪਤਿ ਸਿਉ ਲੇਖਾ ਨਿਬੜੈ ਰਾਮ ਨਾਮੁ ਪਰਗਾਸਿ॥੭॥

*(ਸਿਰੀ ਮ:੧, ੫੫-੨)*

(ਨ) ਲਾਹਾ ਅਹਿਨਿਸਿ ਨਉਤਨਾ ਪਰਖੇ ਰਤਨੁ ਵੀਚਾਰਿ॥
ਵਸਤੁ ਲਹੈ ਘਰਿ ਆਪਣੈ ਚਲੈ ਕਾਰਜੁ ਸਾਰਿ॥
ਵਣਜਾਰਿਆ ਸਿਉ ਵਣਜੁ ਕਰਿ ਗੁਰਮੁਖਿ ਬ੍ਰਹਮੁ ਬੀਚਾਰਿ॥੩॥

*(ਸਿਰੀ ਮ:੧, ੫੬-੧੬)*

(ਪ) ਵਾਪਾਰੀ ਵਣਜਾਰਿਆ ਆਏ ਵਜਹੁ ਲਿਖਾਇ॥
ਕਾਰ ਕਮਾਵਹਿ ਸਚ ਕੀ ਲਾਹਾ ਮਿਲੈ ਰਜਾਇ॥
ਪੂੰਜੀ ਸਾਚੀ ਗੁਰੁ ਮਿਲੈ ਨਾ ਤਿਸੁ ਤਿਲੁ ਨ ਤਮਾਇ॥੬॥

*(ਸਿਰੀ ਮ:੧, ੫੯-੧)*

(ਫ) ਸਭ ਇਕਠੇ ਹੋਇ ਆਇਆ॥ ਘਰਿ ਜਾਸਨਿ ਵਾਟ ਵਟਾਇਆ॥
ਗੁਰਮੁਖਿ ਲਾਹਾ ਲੈ ਗਏ ਮਨਮੁਖ ਚਲੇ ਮੂਲੁ ਗਵਾਇ ਜੀਉ॥੧੯॥

*(ਸਿਰੀ ਮ:੫, ੭੪-੧੧)*

(ਬ) ਅੰਦਰਿ ਮਹਲ ਰਤਨੀ ਭਰੇ ਭੰਡਾਰਾ॥ ਗੁਰਮੁਖਿ ਪਾਏ ਨਾਮੁ ਅਪਾਰਾ॥
ਗੁਰਮੁਖਿ ਵਣਜੇ ਸਦਾ ਵਾਪਾਰੀ ਲਾਹਾ ਨਾਮੁ ਸਦ ਪਾਵਣਿਆ॥੭॥

*(ਮਾਝ ਮ:੩, ੧੨੬-੧੧)*

(ਭ) ਲਾਹਾ ਭਗਤਿ ਸੁ ਸਾਰੁ ਗੁਰਮੁਖਿ ਪਾਈਐ॥

*(ਮਾਝ ਵਾਰ ਮ:੧, ੧੪੫-੮)*

(ਮ) ਗੁਰਮੁਖਿ ਪ੍ਰਾਣੀ ਨਾਮੁ ਹਰਿ ਧਿਆਇ॥ ਜਨਮੁ ਜੀਤਿ ਲਾਹਾ ਨਾਮੁ ਪਾਇ॥੧॥ਰਹਾਉ॥

*(ਗਉੜੀ ਗੁਆਰੇਰੀ ਮ:੩, ੧੬੨-੨)*

(ਯ) ਲਾਹਾ ਹਰਿ ਭਗਤਿ ਧਨੁ ਖਟਿਆ ਹਰਿ ਸਚੇ ਸਾਹ ਮਨਿ ਭਾਇਆ॥

ਹਰਿ ਜਪਿ ਹਰਿ ਵਖਰੁ ਲਦਿਆ ਜਮੁ ਜਾਗਾਤੀ ਨੇੜਿ ਨ ਆਇਆ॥੨॥

*(ਗਉੜੀ ਬੈਰਾਗਣਿ ਮ:੪, ੧੬੫-੧੪)*

(ਰ) ਨਿਤ ਸਉਦਾ ਸੂਦੁ ਕੀਚੈ ਬਹੁ ਭਾਤਿ ਕਰਿ ਮਾਇਆ ਕੈ ਤਾਈ॥
ਜਾ ਲਾਹਾ ਦੇਇ ਤਾ ਸੁਖੁ ਮਨੇ ਤੋਟੈ ਮਰਿ ਜਾਈ॥
ਜੋ ਗੁਣ ਸਾਝੀ ਗੁਰ ਸਿਉ ਕਰੇ ਨਿਤ ਨਿਤ ਸੁਖੁ ਪਾਈ॥੩॥

*(ਗਉੜੀ ਬੈਰਾਗਣਿ ਮ:੪, ੧੬੬-੧੮)*

(ਲ) ਮੇਰੇ ਮਨ ਹਰਿ ਹਰਿ ਹਰਿ ਹਰਿ ਹਰਿ ਜਸੁ ਊਤਮੁ ਲੈ ਲਾਹਾ ਹਰਿ ਮਨਿ ਹਸੀਐ॥
ਹਰਿ ਹਰਿ ਆਪਿ ਦਇਆ ਕਰਿ ਦੇਵੈ ਤਾ ਅੰਮ੍ਰਿਤੁ ਹਰਿ ਰਸੁ ਚਖੀਐ॥੩॥

*(ਗਉੜੀ ਮ:੧, ੧੭੦-੯)*

(ਵ) ਆਵਹੁ ਸੰਤਹੁ ਮਿਲਿ ਨਾਮੁ ਜਪਾਹਾ॥ ਵਿਚਿ ਸੰਗਤਿ ਨਾਮੁ ਸਦਾ ਲੈ ਲਾਹਾ ਜੀਉ॥

*(ਗਉੜੀ ਮਾਝ ਮ:੪, ੧੭੩-੩)*

(ੜ) ਕਰਉ ਬੇਨੰਤੀ ਸੁਨਹੁ ਮੇਰੇ ਮੀਤਾ ਸੰਤ ਟਹਲ ਕੀ ਬੇਲਾ॥
ਈਹਾ ਖਾਟਿ ਚਲਹੁ ਹਰਿ ਲਾਹਾ ਆਗੈ ਬਸਨੁ ਸੁਹੇਲਾ॥੧॥

*(ਗਉੜੀ ਮ:੫, ੨੦੫-੧੪)*

(ੳੳ) ਨਾਨਕ ਨਾਮੁ ਰਤਨੁ ਜਗਿ ਲਾਹਾ ਗੁਰਮੁਖਿ ਆਪਿ ਬੁਝਾਏ॥੪॥

*(ਗਉੜੀ ਮ:੩, ਛੰਤ, ੨੪੭-੫)*

(ੳਅ) ਜੋ ਗੁਰੁ ਗੋਪੇ ਆਪਣਾ ਸੁ ਭਲਾ ਨਾਹੀ ਪੰਚਹੁ ਓਨਿ ਲਾਹਾ ਮੂਲੁ ਸਭੁ ਗਵਾਇਆ॥

*(ਗਉੜੀ ਵਾਰ ਮ:੪, ੩੦੪-੧)*

(ੳੲ) ਅਉਗਣੀ ਭਰਿਆ ਸਰੀਰੁ ਹੈ ਕਿਉ ਸੰਤਹੁ ਨਿਰਮਲੁ ਹੋਇ॥
ਗੁਰਮੁਖਿ ਗੁਣ ਵੇਹਾਝੀਅਹਿ ਮਲੁ ਹਉਮੈ ਕਢੈ ਧੋਇ॥
ਸਚੁ ਵਣੰਜਹਿ ਰੰਗ ਸਿਉ ਸਚੁ ਸਉਦਾ ਹੋਇ॥
ਤੋਟਾ ਮੂਲਿ ਨ ਆਵਈ ਲਾਹਾ ਹਰਿ ਭਾਵੈ ਸੋਇ॥
ਨਾਨਕ ਤਿਨ ਸਚੁ ਵਣੰਜਿਆ ਜਿਨਾ ਧੁਰਿ ਲਿਖਿਆ ਪਰਾਪਤਿ ਹੋਇ॥੨॥

*(ਗਉੜੀ ਵਾਰ ਮ:੪, ੩੧੧-੬)*

(ੳਸ) ਲਾਹਾ ਜਗ ਮਹਿ ਸੇ ਖਟਹਿ ਜਿਨ ਹਰਿ ਧਨੁ ਰਾਸਿ॥
ਦੁਤੀਆ ਭਾਉ ਨ ਜਾਣਨੀ ਸਚੇ ਦੀ ਆਸ॥

*(ਗਉੜੀ ਵਾਰ ਮ:੫, ੩੨੧-੧੪)*

(ੳਹ) ਦੁਰਮਤਿ ਤਿਆਗਿ ਲਾਹਾ ਕਿਛੁ ਲੇਵਹੁ॥ ਜੋ ਉਪਜੈ ਸੋ ਅਲਖ ਅਭੇਵਹੁ॥੩॥

*(ਆਸਾ ਮ:੧, ੩੫੬-੧੨)*

(ੳਕ) ਨਾਮੋ ਨਾਮੁ ਸੁਣੀ ਮਨੁ ਸਰਸਾ॥ ਨਾਮੁ ਲਾਹਾ ਲੈ ਗੁਰਮਤਿ ਬਿਗਸਾ॥੨॥

*(ਆਸਾ ਮ:੪, ੩੬੭-੧੭)*

(ੳਖ) ਗੁਰ ਪੂਰੇ ਸਾਬਾਸਿ ਚਲਣੁ ਜਾਣਿਆ॥ ਲਾਹਾ ਨਾਮੁ ਸੁ ਸਾਰੁ ਸਬਦਿ ਸਮਾਣਿਆ॥੧॥ਰਹਾਉ॥

*(ਆਸਾ ਮ:੪, ੩੬੯-੨)*

(ੳਗ) ਲਾਹਾ ਸਚੁ ਨਿਆਉ ਮਨਿ ਵਸਾਈਐ॥ ਲਿਖਿਆ ਪਲੈ ਪਾਇ ਗਰਬੁ ਵਞਾਈਐ॥੬॥

*(ਆਸਾ ਮ:੧, ੪੨੦-੧)*

(ੳਘ) ਜੀਵਦਿਆ ਲਾਹਾ ਮਿਲੈ ਗੁਰ ਕਾਰ ਕਮਾਵੈ॥ ਪੂਰਬਿ ਹੋਵੈ ਲਿਖਿਆ ਤਾ ਸਤਿਗੁਰੁ ਪਾਵੈ॥੫॥

*(ਆਸਾ ਮ:੧, ੪੨੧-੭)*

(ੳਙ) ਜਉ ਲਗੁ ਜੀਉ ਪਰਾਣ ਸਚੁ ਧਿਆਈਐ॥
ਲਾਹਾ ਹਰਿ ਗੁਣ ਗਾਇ ਮਿਲੈ ਸੁਖੁ ਪਾਈਐ॥੧॥ਰਹਾਉ॥

*(ਆਸਾ ਮ:੧, ੪੨੨-੧)*

(ੳਚ) ਤਾ ਕੀ ਸੇਵ ਕਰੀਜੈ ਲਾਹਾ ਲੀਜੈ ਹਰਿ ਦਰਗਹ ਪਾਈਐ ਮਾਣੁ ਜੀਉ॥

*(ਆਸਾ ਮ:੧, ਛੰਤ, ੪੩੮-੧੦)*

(ੳਛ) ਕਲਿਜੁਗਿ ਬੀਜੁ ਬੀਜੇ ਬਿਨੁ ਨਾਵੈ ਸਭੁ ਲਾਹਾ ਮੂਲੁ ਗਵਾਇਆ॥

*(ਆਸਾ ਮ:੪, ਛੰਤ, ੪੪੬-੩)*

(ੳਜ) ਜਿਨੀ ਸਚੁ ਵਣੰਜਿਆ ਹਰਿ ਜੀਉ ਸੇ ਪੂਰੇ ਸਾਹਾ ਰਾਮ॥
ਬਹੁਤੁ ਖਜਾਨਾ ਤਿੰਨ ਪਹਿ ਹਰਿ ਜੀਉ ਹਰਿ ਕੀਰਤਨੁ ਲਾਹਾ ਰਾਮ॥

*(ਬਿਹਾਗੜਾ ਮ:੫, ਛੰਤ, ੫੪੩-੧੬)*

(ੳਝ) ਏ ਮਨ ਇਹੁ ਧਨੁ ਨਾਮੁ ਹੈ ਜਿਤੁ ਸਦਾ ਸਦਾ ਸੁਖ ਹੋਇ॥
ਤੋਟਾ ਮੂਲਿ ਨ ਆਵਈ ਲਾਹਾ ਸਦ ਹੀ ਹੋਇ॥
ਖਾਧੈ ਖਰਚਿਐ ਤੋਟਿ ਨ ਆਵਈ ਸਦਾ ਸਦਾ ਓਹੁ ਦੇਇ॥
ਸਹਸਾ ਮੂਲਿ ਨ ਹੋਵਈ ਹਾਣਤ ਕਦੇ ਨ ਹੋਇ॥
ਨਾਨਕ ਗੁਰਮੁਖਿ ਪਾਈਐ ਜਾ ਕਉ ਨਦਰਿ ਕਰੇਇ॥੨॥

*(ਬਿਹਾਗੜਾ ਵਾਰ ਮ:੩, ੫੫੫-੧੪)*

(ੳਞ) ਅਨਦਿਨੁ ਭਗਤਿ ਕਰਹਿ ਦਿਨੁ ਰਾਤੀ ਰਾਮ ਨਾਮੁ ਸਚੁ ਲਾਹਾ॥

*(ਸੋਰਠਿ ਮ:੩, ੬੦੦-੧੦)*

(ੳਟ) ਗੁਰ ਕੀ ਕਾਰ ਕਮਾਇ ਲਾਹਾ ਘਰਿ ਆਣਿਆ॥ ਗੁਰਬਾਣੀ ਨਿਰਬਾਣੁ ਸਬਦਿ ਪਛਾਣਿਆ॥੭॥

*(ਸੂਹੀ ਮ:੧, ਕਾਫੀ, ੭੫੨-੫)*

(ੳਠ) ਧਰਮੁ ਦਲਾਲੁ ਪਾਏ ਨੀਸਾਣੁ॥ ਨਾਨਕ ਨਾਮੁ ਲਾਹਾ ਪਰਵਾਣੁ॥

*(ਸੂਹੀ ਵਾਰ ਮ:੧, ੭੮੯-੧੪)*

(ੳਡ) ਕਰ ਜੋੜਿ ਪ੍ਰਭ ਪਹਿ ਕਰਿ ਬਿਨੰਤੀ ਮਿਲੈ ਹਰਿ ਜਸੁ ਲਾਹਾ॥

*(ਬਿਲਾਵਲੁ ਮ:੫, ਛੰਤ, ੮੪੫-੧੯)*

(ੳਢ) ਲਸਕਰੀਆ ਘਰ ਸੰਮਲੇ ਆਏ ਵਜਹੁ ਲਿਖਾਇ॥
ਕਾਰ ਕਮਾਵਹਿ ਸਿਰਿ ਧਣੀ ਲਾਹਾ ਪਲੈ ਪਾਇ॥

*(ਰਾਮਕਲੀ ਮ:੧, ਓਅੰਕਾਰੁ, ੯੩੬-੧੦)*

(ੳਣ) ਨਾਮ ਸਮਾਲਹੁ ਨਾਮੁ ਸੰਗਰਹੁ ਲਾਹਾ ਜਗ ਮਹਿ ਲੇਇ॥

*(ਰਾਮਕਲੀ ਮ:੧, ਓਅੰਕਾਰੁ, ੯੩੮-੩)*

(ੳਤ) ਆਪੇ ਨੇੜੈ ਨਾਹੀ ਦੂਰੇ॥ ਬੂਝਹਿ ਗੁਰਮੁਖਿ ਸੇ ਜਨ ਪੂਰੇ॥
ਤਿਨ ਕੀ ਸੰਗਤਿ ਅਹਿਨਿਸਿ ਲਾਹਾ ਗੁਰ ਸੰਗਤਿ ਏਹ ਵਡਾਈ ਹੇ॥੨॥

*(ਮਾਰੂ ਮ:੧, ਸੋਲਹੇ, ੧੦੨੫-੧੪)*

(ੳਥ) ਕੂੜੁ ਛੋਡਿ ਸਾਚੇ ਕਉ ਧਾਵਹੁ॥ ਜੋ ਇਛਹੁ ਸੋਈ ਫਲੁ ਪਾਵਹੁ॥
ਸਾਚ ਵਖਰ ਕੇ ਵਾਪਾਰੀ ਵਿਰਲੇ ਲੈ ਲਾਹਾ ਸਉਦਾ ਕੀਨਾ ਹੇ॥੧੨॥

*(ਮਾਰੂ ਮ:੧, ਸੋਲਹੇ, ੧੦੨੮-੧੦)*

(ੳਦ) ਹਉਮੈ ਮੇਟਿ ਸਬਦਿ ਸੁਖੁ ਹੋਈ॥ ਆਪੁ ਵੀਚਾਰੇ ਗਿਆਨੀ ਸੋਈ॥
ਨਾਨਕ ਹਰਿ ਜਸੁ ਹਰਿ ਗੁਣ ਲਾਹਾ ਸਤਸੰਗਤਿ ਸਚੁ ਫਲੁ ਪਾਇਆ॥੧੫॥

*(ਮਾਰੂ ਮ:੧, ਸੋਲਹੇ, ੧੦੪੦-੧੨)*

(ੳਧ) ਧੁਰਿ ਭਗਤਾ ਮੇਲੇ ਆਪਿ ਮਿਲਾਏ॥ ਸਚੀ ਭਗਤੀ ਆਪੇ ਲਾਏ॥
ਸਾਚੀ ਬਾਣੀ ਸਦਾ ਗੁਣ ਗਾਵੈ ਇਸੁ ਜਨਮੈ ਕਾ ਲਾਹਾ ਹੇ॥੩॥

*(ਮਾਰੂ ਮ:੩, ਸੋਲਹੇ, ੧੦੫੩-੧੦)*

(ੳਨ) ਆਪੇ ਬਖਸੇ ਗੁਰ ਸੇਵਾ ਲਾਏ॥ ਗੁਰਮਤੀ ਨਾਮੁ ਮੰਨਿ ਵਸਾਏ॥
ਅਨਦਿਨੁ ਨਾਮੁ ਧਿਆਏ ਸਾਚਾ ਇਸੁ ਜਗ ਮਹਿ ਨਾਮੋ ਲਾਹਾ ਹੇ॥੭॥

*(ਮਾਰੂ ਮ:੩, ਸੋਲਹੇ, ੧੦੫੩-੧੫)*

(ੳਪ) ਸਤਿਗੁਰ ਨੋ ਸੇਵੇ ਤਿਸੁ ਆਪਿ ਮਿਲਾਏ॥ ਮਮਤਾ ਕਾਟਿ ਸਚਿ ਲਿਵ ਲਾਏ॥
ਸਦਾ ਸਚੁ ਵਣਜਹਿ ਵਾਪਾਰੀ ਨਾਮੋ ਲਾਹਾ ਪਾਇਦਾ॥੧੫॥

*(ਮਾਰੂ ਮ:੩, ੧੦੬੩-੧੪)*

(ੳਫ) ਹਰਿ ਜੀਉ ਮੇਲੇ ਆਪਿ ਮਿਲਾਏ॥ ਗੁਰ ਕੈ ਸਬਦੇ ਆਪੁ ਗਵਾਏ॥
ਅਨਦਿਨੁ ਸਦਾ ਹਰਿ ਭਗਤੀ ਰਾਤੇ ਇਸੁ ਜਗ ਮਹਿ ਲਾਹਾ ਪਾਇਆ॥੪॥

*(ਮਾਰੂ ਮ:੩, ਸੋਲਹੇ, ੧੦੬੭-੬)*

(ੳਬ) ਵਿਣੁ ਨਾਵੈ ਕੋ ਸੰਗਿ ਨ ਸਾਥੀ ਆਵੈ ਜਾਇ ਘਨੇਰੀ॥
ਨਾਨਕ ਲਾਹਾ ਲੈ ਘਰਿ ਜਾਈਐ ਸਾਚੀ ਸਚੁ ਮਤਿ ਤੇਰੀ॥੨॥

*(ਤੁਖਾਰੀ ਮ:੧, ਛੰਤ, ੧੧੧੧-੧੫)*

(ੳਭ) ਗੁਣੀ ਗੁਣੀ ਮਿਲਿ ਲਾਹਾ ਪਾਵਸਿ ਗੁਰਮੁਖਿ ਨਾਮਿ ਵਡਾਈ॥
ਸਗਲੇ ਦੂਖ ਮਿਟਹਿ ਗੁਰ ਸੇਵਾ ਨਾਨਕ ਨਾਮੁ ਸਖਾਈ॥੪॥

*(ਭੈਰਉ ਮ:੧, ੧੧੨੭-੭)*

(ੳਮ) ਜਿਸੁ ਨਾਮੁ ਰਿਦੈ ਸੋ ਵੇਪਰਵਾਹਾ॥ ਜਿਸੁ ਨਾਮੁ ਰਿਦੈ ਤਿਸੁ ਸਦ ਹੀ ਲਾਹਾ॥
ਜਿਸੁ ਨਾਮੁ ਰਿਦੈ ਤਿਸੁ ਵਡ ਪਰਵਾਰਾ॥ ਨਾਮ ਬਿਨਾ ਮਨਮੁਖ ਗਾਵਾਰਾ॥੪॥

*(ਭੈਰਉ ਮ:੫, ੧੧੫੬-੩)*

(ੳਯ) ਸਫਲ ਸੇਵਾ ਸੁਆਮੀ ਮੇਰੇ ਕੀ ਮਨ ਬਾਂਛਤ ਫਲ ਪਾਵਹੁ॥
ਕਹੁ ਨਾਨਕ ਲਾਭੁ ਲਾਹਾ ਲੈ ਚਾਲਹੁ ਸੁਖ ਸੇਤੀ ਘਰਿ ਜਾਵਹੁ॥੨॥

*(ਸਾਰਗ ਮ:੫, ੧੨੧੮-੧੪)*

(ੳਰ) ਅਹਿਨਿਸਿ ਲਾਹਾ ਹਰਿ ਨਾਮੁ ਪਰਾਪਤਿ ਗੁਰੁ ਦਾਤਾ ਦੇਵਣਹਾਰੁ॥
ਗੁਰਮੁਖਿ ਸਿਖ ਸੋਈ ਜਨੁ ਪਾਏ ਜਿਸ ਨੋ ਨਦਰਿ ਕਰੇ ਕਰਤਾਰੁ॥੩॥

*(ਮਲਾਰ ਮ:੧, ੧੨੫੬-੨)*

(ੳਲ) ਆਪੇ ਕਰਤਾ ਅਗਮ ਅਥਾਹਾ॥ ਗੁਰ ਸਬਦੀ ਜਪੀਐ ਸਚੁ ਲਾਹਾ॥
ਹਾਜਰੁ ਹਜੂਰਿ ਹਰਿ ਵੇਪਰਵਾਹਾ॥ ਨਾਨਕ ਗੁਰਮੁਖਿ ਨਾਮਿ ਸਮਾਹਾ॥੪॥

*(ਮਲਾਰ ਮ:੩, ੧੨੬੧-੧੯)*

(ੳਵ) ਲਾਹਾ ਨਾਮੁ ਸੰਸਾਰਿ ਅੰਮ੍ਰਿਤੁ ਪੀਜਈ॥ ਹਰਿ ਭਗਤੀ ਅਸਨੇਹਿ ਗੁਰਮੁਖਿ ਘੀਜਈ॥੧੭॥

*(ਮਲਾਰ ਮ:੧, ੧੨੮੫-੧੫)*

(ੳੜ) ਅਨਦਿਨੁ ਭਗਤਿ ਕਰਹੁ ਦਿਨੁ ਰਾਤੀ ਇਸੁ ਜੁਗ ਕਾ ਲਾਹਾ ਭਾਈ॥
ਸਦਾ ਜਨ ਨਿਰਮਲ ਮੈਲੁ ਨ ਲਾਗੈ ਸਚਿ ਨਾਮਿ ਚਿਤੁ ਲਾਈ॥੨॥
ਸੁਖੁ ਸੀਗਾਰੁ ਸਤਿਗੁਰੂ ਦਿਖਾਇਆ ਨਾਮਿ ਵਡੀ ਵਡਿਆਈ॥
ਅਖੁਟ ਭੰਡਾਰ ਭਰੇ ਕਦੇ ਤੋਟਿ ਨ ਆਵੈ ਸਦਾ ਹਰਿ ਸੇਵਹੁ ਭਾਈ॥੩॥

*(ਪ੍ਰਭਾਤੀ ਮ:੩, ੧੩੩੩-੨)*

(ਅੳ) ਅਗਮ ਅਗੋਚਰੁ ਬਿਅੰਤੁ ਸੁਆਮੀ ਤਾ ਕਾ ਅੰਤੁ ਨ ਪਾਈਐ॥
ਲਾਹਾ ਖਾਟਿ ਹੋਈਐ ਧਨਵੰਤਾ ਅਪੁਨਾ ਪ੍ਰਭੂ ਧਿਆਈਐ॥੩॥

*(ਪ੍ਰਭਾਤੀ ਮ:੫, ੧੩੩੮-੧੯)*

## ਲਾਹੌਰ ਸ਼ਹਿਰ (੨੧੩੦)

ਇਹ ਪ੍ਰਸਿੱਧ ਸ਼ਹਿਰ ਹੁਣ ਪਾਕਿਸਤਾਨ ਵਿਚ ਹੈ, ਜੋ ੧੯੪੭ ਤੋਂ ਪਹਿਲਾਂ ਅਣਵੰਡੇ ਪੰਜਾਬ ਦੀ ਰਾਜਧਾਨੀ ਸੀ, ਅੱਜ ਕੱਲ ਪੱਛਮੀ ਪੰਜਾਬ ਪਾਕਿਸਤਾਨ ਦੀ ਰਾਜਧਾਨੀ ਹੈ। ਹੋਰ ਦੇਖੋ, "ਜ਼ਹਰ ਸਵਾ ਪਹਰ"।

(ੳ) ਲਾਹੌਰ ਸਹਰੁ ਜਹਰੁ ਕਹਰੁ ਸਵਾ ਪਹਰੁ॥੨੭॥
(ਅ) ਲਾਹੌਰ ਸਹਰੁ ਅੰਮ੍ਰਿਤਸਰੁ ਸਿਫਤੀ ਦਾ ਘਰੁ॥

*(ਸਲੋਕ ਮ:੧, ੧੪੧੨-੧੦)*

ਨੋਟ: ਪਹਿਲੀ ਤੁਕ ਵਿਚ ਸਤਿਗੁਰੂ ਨਾਨਕ ਸਾਹਿਬ ਜੀ ਲਾਹੌਰ ਸ਼ਹਿਰ ਦੀ ਉਸ ਸਮੇਂ ਦੀ ਹਾਲਤ ਬਿਆਨ ਕਰਦੇ ਹਨ ਜਦੋਂ ਬਾਬਰ ਨੇ ੧੫੨੪ ਈ: ਵਿਚ ਹਮਲਾ ਕੀਤਾ ਸੀ ਅਤੇ ਦੂਸਰੀ ਤੁਕ ਵਿਚ ਸਤਿਗੁਰੂ ਅਮਰਦਾਸ ਸਾਹਿਬ ਜੀ ਉਸ ਸਮੇਂ ਦਾ ਬਿਆਨ ਕਰ ਰਹੇ ਹਨ, ਜਦ ਅਕਬਰ ਦਾ ਰਾਜ ਸੀ ਅਤੇ ਲਾਹੌਰ ਖੁਸ਼ਹਾਲੀ ਵਿਚ ਵਸਦਾ ਸੀ।

A sanguinary battle was fought on the plains of Lahore, in which the Panjab army was defeated with great slaughter and put to flight. Babar made his triumphant entry into the city of Lahore and after the fashion common to his tribe, set fire to the houses.

(Syad Mohammad Latef, History of the Panjab, Calcutta 1891, p. 123)

THE NOTE OF BABAR NAMA:-

A battle ensued between Babar and Bihar Khan; the latter was defeated with great slaughter; Babar's troops followed his fugitive men into Lahore, plundered the town and burned some of the bazzar. (Extracts from

Translator's Note incorporated in the Babar Nama (Memoirs of Babar) Translated from the original Turki text of Zahir-ud-din Muhammad Babar padshah Ghazi, by Annette Susannah Beveridge, New Delhi, Reprinted, March, 1970 edition, Vol. I,P, 441.) (See Nirrukat Siri Guru Granth Sahib, P 271, Vol. I.

Behar Khan Lodi, Mubarek Khan Lodi, and some other Afghan Amirs, Who were still in the interest of Ibrahim or who disliked the arrival of a foreign enemy, Collected a large body of Afghans, and gave him battle as he approached Lahore, the capital of the province. The Afghans were defeated, and the conquerors, elated with their success, and enraged at the obstinacy of the resistance, plundered and burned the bazar and town of Lahore.

(Memoirs of Babar by Sir Lucas King, Vol II P. 151)

**ਲਾਗ ਲਗ ਜਾਣੀ (੨੧੩੧)**

ਪ੍ਰੇਮ ਲਗ ਜਾਣਾ, ਲਗਨ ਲਗ ਜਾਣੀ, ਨਾਲ ਜੁੜੇ ਰਹਿਣਾ, ਨਾਲ ਸੀਤੇ ਰਹਿਣਾ। ਹੋਰ ਜਾਣਕਾਰੀ ਵਾਸਤੇ ਦੇਖੋ, "ਪਰੇਮ"।

(ੳ) ਲਾਗੀ ਹੋਇ ਸੁ ਜਾਨੈ ਪੀਰ॥ ਰਾਮ ਭਗਤਿ ਅਨੀਆਲੇ ਤੀਰ॥੧॥ਰਹਾਉ॥

*(ਗਉੜੀ ਕਬੀਰ, ੩੨੭-੧੭)*

(ਅ) ਇਨੁ ਸਿਉ ਪ੍ਰੀਤਿ ਕਰੀ ਘਨੇਰੀ॥ ਜਉ ਮਿਲੀਐ ਤਉ ਵਧੈ ਵਧੇਰੀ॥
ਗਲਿ ਚਮੜੀ ਜਉ ਛੋਡੈ ਨਾਹੀ॥ ਲਾਗਿ ਛੁਟੋ ਸਤਿਗੁਰ ਕੀ ਪਾਈ॥੧॥

*(ਆਸਾ ਮ:੫, ੩੯੨-੬)*

(ੲ) ਲਾਗਨਾ ਲਾਗਨੁ ਨੀਕਾ ਗੁਰ ਚਰਣੀ ਮਨੁ ਲਾਗਨਾ॥੬॥

*(ਮਾਰੂ ਮ:੫, ੧੦੧੮-੧੨)*

(ਸ) ਲਾਗੀ ਪ੍ਰੀਤਿ ਨ ਤੂਟੈ ਮੂਲੇ॥ ਹਰਿ ਅੰਤਰਿ ਬਾਹਰਿ ਰਹਿਆ ਭਰਪੂਰੇ॥
ਸਿਮਰਿ ਸਿਮਰਿ ਸਿਮਰਿ ਗੁਣ ਗਾਵਾ ਕਾਟੀ ਜਮ ਕੀ ਫਾਸਾ ਜੀਉ॥੨॥

*(ਮਾਝ ਮ:੫, ੧੦੫-੧੩)*

(ਹ) ਤੁਮ੍ਹ ਦੇਵਹੁ ਸਭੁ ਕਿਛੁ ਦਇਆ ਧਾਰਿ ਹਮ ਅਕਿਰਤਘਨਾਰੇ॥
ਲਾਗਿ ਪਰੇ ਤੇਰੇ ਦਾਨ ਸਿਉ ਨਹ ਚਿਤਿ ਖਸਮਾਰੇ॥੩॥

*(ਬਿਲਾਵਲੁ ਮ:੫, ੮੦੯-੪)*

(ਕ) ਲਾਲਚ ਝੂਠ ਬਿਕਾਰ ਮੋਹ ਬਿਆਪਤ ਮੂੜੇ ਅੰਧ॥
ਲਾਗਿ ਪਰੇ ਦੁਰਗੰਧ ਸਿਉ ਨਾਨਕ ਮਾਇਆ ਬੰਧ॥੧॥

*(ਗਉੜੀ ਬਾਵਨ ਅਖਰੀ ਮ:੫, ੨੫੨-੮)*

(ਖ) ਕਹੁ ਨਾਨਕ ਜਾ ਕੇ ਪੂਰਨ ਭਾਗ॥ ਹਰਿ ਚਰਣੀ ਤਾ ਕਾ ਮਨੁ ਲਾਗ॥੪॥

*(ਗਉੜੀ ਮ:੫, ੧੯੮-੨)*

## ਲਾਗੀ (੨੧੩੨)

ਓਲ੍ਗ, ਜੋ ਜੂਠ ਆਦਿ ਸਾਫ਼ ਕਰਨ ਵਾਲਾ ਸੇਵਕ ਹੈ, ਓਲ੍ਗ ਓਲਗਣੀ, ਜੂਠੇ ਭਾਂਡੇ ਮਾਂਜਣੇ, ਨਾਲ ਜੁੜਿਆ ਰਹਿਣ ਵਾਲਾ ਸੇਵਕ, ਜੋ ਅਤਿ ਨਿਮਰਤਾ ਸਹਿਤ ਹਰ ਪ੍ਰਕਾਰ ਦੀ ਸੇਵਾ ਕਰਦਾ ਹੈ।

(ੳ) ਸੰਤ ਆਚਰਣ ਸੰਤ ਚੋ ਮਾਰਗੁ ਸੰਤ ਚ ਓਲ੍ਗ ਓਲ੍ਗਣੀ॥੨॥

*(ਆਸਾ ਰਵਿਦਾਸ,. ੪੮੬-੧੭)*

(ਅ) ਮੈ ਓਲ੍ਗੀਆ ਓਲ੍ਗੀ ਹਮ ਛੋਰੂ ਥਾਰੇ॥
ਜਿਉ ਤੂੰ ਰਾਖਹਿ ਤਿਉ ਰਹਾ ਮੁਖਿ ਨਾਮੁ ਹਮਾਰੇ॥੧॥ਰਹਾਉ॥

*(ਆਸਾ ਮ:੧, ੪੨੧-੩)*

## ਲਾਡ ਲਡਾਉਣਾ (੨੧੩੩)

ਇਹ ਇਕ ਮੁਹਾਵਰਾ ਹੈ ਜਿਸ ਦਾ ਭਾਵ ਬੱਚੇ ਵਾਂਗੂ ਪੁਚਕਾਰਨਾ, ਦੁਲਾਰਨਾ ਜਾਂ ਚਾਅ ਮਲਾਰ ਕਰਨਾ ਹੈ।

(ੳ) ਤੇਰੈ ਭਰੋਸੈ ਪਿਆਰੇ ਮੈ ਲਾਡ ਲਡਾਇਆ॥
ਭੂਲਹਿ ਚੂਕਹਿ ਬਾਰਿਕ ਤੂੰ ਹਰਿ ਪਿਤਾ ਮਾਇਆ॥੨॥

*(ਸਿਰੀ ਮ:੫, ੫੧-੧੭)*

(ਅ) ਪ੍ਰਭ ਕੋ ਭਗਤਿ ਵਛਲੁ ਬਿਰਦਾਇਓ॥
ਕਰੇ ਪ੍ਰਤਿਪਾਲ ਬਾਰਿਕ ਕੀ ਨਿਆਈ ਜਨ ਕਉ ਲਾਡ ਲਡਾਇਓ॥੧॥ਰਹਾਉ॥

*(ਗੂਜਰੀ ਮ:੫, ੪੯੮-੧੭)*

(ੲ) ਲਾਡਿਲੇ ਲਾਡ ਲਡਾਇ ਸਭ ਮਹਿ ਮਿਲੁ ਹਮਾਰੀ ਹੋਇ ਗਤੇ॥

*(ਬਿਲਾਵਲੁ ਮ:੫, ਛੰਤ, ੮੪੭-੧੭)*

(ਸ) ਹਮ ਬਾਰਿਕ ਤੁਮ ਪਿਤਾ ਹਮਾਰੇ ਤੁਮ੍ ਮੁਖਿ ਦੇਵਹੁ ਖੀਰਾ॥
ਹਮ ਖੇਲਹ ਸਭਿ ਲਾਡ ਲਡਾਵਹ ਤੁਮ ਸਦ ਗੁਣੀ ਗਹੀਰਾ॥੩॥

*(ਰਾਮਕਲੀ ਮ:੫, ੮੮੪-੧੦)*

(ਹ) ਪ੍ਰਭੁ ਮੇਰੋ ਇਤ ਉਤ ਸਦਾ ਸਹਾਈ॥
ਮਨਮੋਹਨੁ ਮੇਰੇ ਜੀਅ ਕੋ ਪਿਆਰੋ ਕਵਨ ਕਹਾ ਗੁਨ ਗਾਈ॥੧॥ਰਹਾਉ॥
ਖੇਲਿ ਖਿਲਾਇ ਲਾਡ ਲਾਡਾਵੈ ਸਦਾ ਸਦਾ ਅਨਦਾਈ॥
ਪ੍ਰਤਿਪਾਲੈ ਬਾਰਿਕ ਕੀ ਨਿਆਈ ਜੈਸੇ ਮਾਤ ਪਿਤਾਈ॥੧॥

*(ਸਾਰਗ ਮ:੫, ੧੨੧੩-੧੭)*

(ਕ) ਹਰਿ ਕੇ ਭਗਤ ਸਦਾ ਸੁਖਵਾਸੀ॥ ਬਾਲ ਸੁਭਾਇ ਅਤੀਤ ਉਦਾਸੀ॥
ਅਨਿਕ ਰੰਗ ਕਰਹਿ ਬਹੁ ਭਾਤੀ ਜਿਉ ਪਿਤਾ ਪੂਤੁ ਲਾਡਾਇਦਾ॥੧੪॥

*(ਮਾਰੂ ਮ:੫, ਸੋਲਹੇ, ੧੦੭੬-੧੧)*

## ਲਾਦਿ ਚਲਿਆ (੨੧੩੪)

ਭਾਰ ਲੱਦ ਕੇ ਤੁਰ ਚਲਿਆ, ਜੀਵਨ ਦੀ ਚੰਗੀ ਮੰਦੀ ਪੂੰਜੀ ਲੱਦ ਕੇ ਅੰਤ ਸਮੇ ਟੁਰ ਚਲਿਆ। ਵਣਜਾਰਾ ਆਪਣੀ ਕੀਤੀ ਵਣਜ ਲੱਦ ਕੇ ਅੰਤਮ ਸਮੇਂ ਤੁਰ ਚਲਿਆ।

(ੳ) ਸਰਬੇ ਜੋਇ ਅਗਛਮੀ ਦੂਖੁ ਘਨੇਰੋ ਆਥਿ॥
ਕਾਲਰੁ ਲਾਦਸਿ ਸਰੁ ਲਾਘਣਉ ਲਾਭੁ ਨ ਪੂੰਜੀ ਸਾਥਿ॥੧॥

*(ਮਾਰੂ ਵਾਰ ਮ:੧, ੧੦੯੦-੧੪)*

(ਅ) ਮਨ ਖੁਟਹਰ ਤੇਰਾ ਨਹੀ ਬਿਸਾਸੁ ਤੂ ਮਹਾ ਉਦਮਾਦਾ॥
ਖਰ ਕਾ ਪੈਖਰੁ ਤਉ ਛੁਟੈ ਜਉ ਊਪਰਿ ਲਾਦਾ॥੧॥ਰਹਾਉ॥

*(ਬਿਲਾਵਲੁ ਮ:੫, ੮੧੫-੧੨)*

(ੲ) ਮਾਨ ਮੋਹ ਅਰੁ ਲੋਭ ਵਿਕਾਰਾ ਬੀਓ ਚੀਤਿ ਨ ਘਾਲਿਓ॥
ਨਾਮ ਰਤਨੁ ਗੁਣਾ ਹਰਿ ਬਣਜੇ ਲਾਦਿ ਵਖਰੁ ਲੈ ਚਾਲਿਓ॥੧॥

*(ਮਾਰੂ ਮ:੫, ੧੦੦੦-੧)*

(ਸ) ਸਾਚੀ ਕਾਰ ਕਮਾਵਣੀ ਹੋਰਿ ਲਾਲਚ ਬਾਦਿ॥ ਇਹੁ ਮਨੁ ਸਾਚੈ ਮੋਹਿਆ ਜਿਹਵਾ ਸਚਿ ਸਾਦਿ॥
ਬਿਨੁ ਨਾਵੈ ਕੋ ਰਸੁ ਨਹੀ ਹੋਰਿ ਚਲਹਿ ਬਿਖੁ ਲਾਦਿ॥੧॥

*(ਮਾਰੂ ਮ:੧, ੧੦੧੦-੧੬)*

(ਹ) ਰਤਨ ਜਵੇਹਰ ਬਨਜਨਿ ਆਇਓ ਕਾਲਰੁ ਲਾਦਿ ਚਲਾਇਓ॥੨॥

*(ਮਾਰੂ ਮ:੫, ੧੦੧੭-੩)*

(ਕ) ਹਰਿ ਕੀ ਭਗਤਿ ਨ ਦੇਖੈ ਜਾਇ॥ ਮਾਰਗੁ ਛੋਡਿ ਅਮਾਰਗਿ ਪਾਇ॥
ਮੂਲਹੁ ਭੂਲਾ ਆਵੈ ਜਾਇ॥ ਅੰਮ੍ਰਿਤੁ ਡਾਰਿ ਲਾਦਿ ਬਿਖੁ ਖਾਇ॥੨॥

*(ਭੈਰਉ ਨਾਮਦੇਉ, ੧੧੬੫-੨)*

(ਖ) ਸਿਮਰਤ ਸਾਂਤਿ ਮਹਾ ਸੁਖੁ ਪਾਈਐ ਮਿਟਿ ਜਾਹਿ ਸਗਲ ਬਿਖਾਦ॥
ਹਰਿ ਹਰਿ ਲਾਭੁ ਸਾਧਸੰਗਿ ਪਾਈਐ ਘਰਿ ਲੈ ਆਵਹੁ ਲਾਦਿ॥੧॥

*(ਸਾਰਗ ਮ:੫, ੧੨੧੯-੧੩)*

(ਗ) ਘਟ ਅਵਘਟ ਡੂਗਰ ਘਣਾ ਇਕੁ ਨਿਰਗੁਣੁ ਬੈਲੁ ਹਮਾਰ॥
ਰਮਈਏ ਸਿਉ ਇਕ ਬੇਨਤੀ ਮੇਰੀ ਪੂੰਜੀ ਰਾਖੁ ਮੁਰਾਰਿ॥੧॥
ਕੋ ਬਨਜਾਰੋ ਰਾਮ ਕੋ ਮੇਰਾ ਟਾਂਡਾ ਲਾਦਿਆ ਜਾਇ ਰੇ॥੧॥ਰਹਾਉ॥
ਹਉ ਬਨਜਾਰੋ ਰਾਮ ਕੋ ਸਹਜ ਕਰਉ ਬ੍ਯਾਪਾਰੁ॥
ਮੈ ਰਾਮ ਨਾਮ ਧਨੁ ਲਾਦਿਆ ਬਿਖੁ ਲਾਦੀ ਸੰਸਾਰਿ॥੨॥

*(ਗਉੜੀ ਬੈਰਾਗਣਿ ਰਵਿਦਾਸ, ੩੪੫-੧੮)*

(ਘ) ਕਰ ਮਹਿ ਅੰਮ੍ਰਿਤੁ ਆਣਿ ਨਿਸਾਰਿਓ॥ ਖਿਸਰਿ ਗਇਓ ਭੂਮ ਪਰਿ ਡਾਰਿਓ॥੨॥
ਸਾਦਿ ਮੋਹਿ ਲਾਦੀ ਅਹੰਕਾਰੇ॥ ਦੋਸੁ ਨਾਹੀ ਪ੍ਰਭ ਕਰਣੈਹਾਰੇ॥੩॥

*(ਆਸਾ ਮ:੫, ੩੮੯-੧੦)*

(ਙ) ਨਾਮ ਬਿਨਾ ਨਾਹੀ ਕੋ ਬੇਲੀ ਬਿਖੁ ਲਾਦੀ ਸਿਰਿ ਭਾਰਾ॥

*(ਧਨਾਸਰੀ ਮ:੧, ਛੰਤ, ੬੮੮-੧੪)*

(ਚ) ਸਾਚਉ ਵਖਰੁ ਲਾਦੀਐ ਲਾਭੁ ਸਦਾ ਸਚੁ ਰਾਸਿ॥
ਸਾਚੀ ਦਰਗਹ ਬੈਸਈ ਭਗਤਿ ਸਚੀ ਅਰਦਾਸਿ॥

ਪਤਿ ਸਿਉ ਲੇਖਾ ਨਿਬੜੈ ਰਾਮ ਨਾਮੁ ਪਰਗਾਸਿ॥੭॥

(ਸਿਰੀ ਮ:੧, ੫੫-੪)

(ਛ) ਕੂੜੁ ਕਰਹਿ ਆਵਹਿ ਬਿਖੁ ਲਾਦੇ ਸਬਦਿ ਸਚੈ ਗੁਰੁ ਮੇਰਾ॥

(ਧਨਾਸਰੀ ਮ:੧, ਛੰਤ, ੬੮੮-੫)

(ਜ) ਜਿਨੀ ਨਾਮੁ ਵਿਸਾਰਿਆ ਸੇ ਕਿਤੁ ਆਏ ਸੰਸਾਰਿ॥
ਆਗੈ ਪਾਛੈ ਸੁਖੁ ਨਹੀ ਗਾਡੇ ਲਾਦੇ ਛਾਰੁ॥ ਵਿਛੁੜਿਆ ਮੇਲਾ ਨਹੀ ਦੂਖੁ ਘਣੋ ਜਮ ਦੁਆਰਿ॥੩॥

(ਮਾਰੂ ਮ:੧, ੧੦੧੦-੮)

(ਝ) ਘਰਿ ਰਤਨ ਲਾਲ ਬਹੁ ਮਾਣਕ ਲਾਦੇ ਮਨੁ ਭ੍ਰਮਿਆ ਲਹਿ ਨ ਸਕਾਈਐ॥
ਜਿਉ ਓਡਾ ਕੂਪੁ ਗੁਹਜ ਖਿਨ ਕਾਢੈ ਤਿਉ ਸਤਿਗੁਰਿ ਵਸਤੁ ਲਹਾਈਐ॥੨॥

(ਬਸੰਤੁ ਹਿੰਡੋਲ ਮ:੪, ੧੧੭੯-੮)

## ਲਾਧਾ (੨੧੩੫)

ਲੱਭ ਪਿਆ, ਪ੍ਰਾਪਤ ਹੋ ਗਿਆ, ਭੇਦ ਦਾ ਪਤਾ ਲਗ ਜਾਣਾ, ਵਸਤੂ ਦਾ ਮਿਲ ਜਾਣਾ।

(ੳ) ਸਭ ਤੇਰੀ ਤੂੰ ਸਭਨੀ ਧਿਆਇਆ॥ ਜਿਸ ਨੋ ਕ੍ਰਿਪਾ ਕਰਹਿ ਤਿਨਿ ਨਾਮ ਰਤਨੁ ਪਾਇਆ॥
ਗੁਰਮੁਖਿ ਲਾਧਾ ਮਨਮੁਖਿ ਗਵਾਇਆ॥ ਤੁਧੁ ਆਪਿ ਵਿਛੋੜਿਆ ਆਪਿ ਮਿਲਾਇਆ॥੧॥

(ਆਸਾ ਮ:੪, ੧੧-੧੫)

(ਅ) ਬਲਿਆ ਗੁਰ ਗਿਆਨੁ ਅੰਧੇਰਾ ਬਿਨਸਿਆ ਹਰਿ ਰਤਨੁ ਪਦਾਰਥੁ ਲਾਧਾ॥
ਹਉਮੈ ਰੋਗੁ ਗਇਆ ਦੁਖੁ ਲਾਥਾ ਆਪੁ ਆਪੈ ਗੁਰਮਤਿ ਖਾਧਾ॥

(ਸਿਰੀ ਮ:੪, ਛੰਤ, ੭੮-੧੭)

(ੲ) ਸਤਿਗੁਰੁ ਪੁਰਖੁ ਮਨਾਵਹੁ ਅਪੁਨਾ ਹਰਿ ਅੰਮ੍ਰਿਤੁ ਪੀ ਝੋਲੀਐ॥
ਗੁਰ ਪ੍ਰਸਾਦਿ ਜਨ ਨਾਨਕ ਪਾਇਆ ਹਰਿ ਲਾਧਾ ਦੇਹ ਟੋਲੀਐ॥੨॥

(ਦੇਵਗੰਧਾਰੀ ਮ:੪, ੫੨੭-੧੩)

(ਸ) ਕਾਇਆ ਨਗਰਿ ਬਸਤ ਹਰਿ ਸੁਆਮੀ ਹਰਿ ਨਿਰਭਉ ਨਿਰਵੈਰੁ ਨਿਰੰਕਾਰਾ॥
ਹਰਿ ਨਿਕਟਿ ਬਸਤ ਕਛੁ ਨਦਰਿ ਨ ਆਵੈ ਹਰਿ ਲਾਧਾ ਗੁਰ ਵੀਚਾਰਾ॥੧॥

(ਬੈਰਾੜੀ ਮ:੪, ੭੨੦-੪)

(ਹ) ਕਿਉ ਕਰਿ ਬਾਧਾ ਸਰਪਨਿ ਖਾਧਾ॥ ਕਿਉ ਕਰਿ ਖੋਇਆ ਕਿਉ ਕਰਿ ਲਾਧਾ॥···
ਦੁਰਮਤਿ ਬਾਧਾ ਸਰਪਨਿ ਖਾਧਾ॥ ਮਨਮੁਖਿ ਖੋਇਆ ਗੁਰਮੁਖਿ ਲਾਧਾ॥

(ਰਾਮਕਲੀ ਮ:੧, ਸਿਧ ਗੋਸਟਿ, ੯੩੯-੧੨)

(ਕ) ਸਗਲੇ ਕਰਮ ਧਰਮ ਜੁਗ ਸਾਧਾ॥ ਬਿਨੁ ਹਰਿ ਰਸ ਸੁਖੁ ਤਿਲੁ ਨਹੀ ਲਾਧਾ॥
ਭਈ ਕ੍ਰਿਪਾ ਨਾਨਕ ਸਤਸੰਗੇ ਤਉ ਧਨ ਪਿਰ ਅਨੰਦ ਉਲਾਸਾ ਹੇ॥੫॥

(ਮਾਰੂ ਮ:੫, ਸੋਲਹੇ, ੧੦੭੨-੧੯)

(ਖ) ਨਿਹਚਲੁ ਏਕੁ ਨਰਾਇਣੋ ਹਰਿ ਅਗਮ ਅਗਾਧਾ॥
ਨਿਹਚਲੁ ਨਾਮੁ ਨਿਧਾਨੁ ਹੈ ਜਿਸੁ ਸਿਮਰਤ ਹਰਿ ਲਾਧਾ॥

(ਮਾਰੂ ਵਾਰ ਮ:੫, ੧੧੦੧-੩)

(ਗ) ਆਪੇ ਆਪਿ ਆਪ ਹੀ ਆਪੇ ਸਭੁ ਆਪਨ ਖੇਲੁ ਦਿਖਾਧਾ॥
ਪਾਇਓ ਨ ਜਾਈ ਕਹੀ ਭਾਂਤਿ ਰੇ ਪ੍ਰਭੁ ਨਾਨਕ ਗੁਰ ਮਿਲਿ ਲਾਧਾ॥੪॥

*(ਸਾਰਗ ਮ:੫, ੧੨੦੪-੯)*

(ਘ) ਭਇਓ ਅਨੁਗ੍ਰਹੁ ਮਿਟਿਓ ਮੋਰਚਾ ਅਮੋਲ ਪਦਾਰਥੁ ਲਾਧਿਓ॥
ਬਲਿਹਾਰੈ ਨਾਨਕ ਲਖ ਬੇਰਾ ਮੇਰੇ ਠਾਕੁਰ ਅਗਮ ਅਗਾਧਿਓ॥੨॥

*(ਦੇਵਗੰਧਾਰੀ ਮ:੫, ੫੩੦-੧੯)*

(ਙ) ਸਚੁ ਸਚੇ ਕੇ ਜਨ ਭਗਤ ਹਹਿ ਸਚੁ ਸਚਾ ਜਿਨੀ ਅਰਾਧਿਆ॥
ਜਿਨ ਗੁਰਮੁਖਿ ਖੋਜਿ ਢੰਢੋਲਿਆ ਤਿਨ ਅੰਦਰਹੁ ਹੀ ਸਚੁ ਲਾਧਿਆ॥

*(ਗਉੜੀ ਵਾਰ ਮ:੪, ੩੧੩-੬)*

(ਚ) ਮੁਕੰਦ ਮੁਕੰਦ ਹਮਾਰੇ ਪ੍ਰਾਨੰ॥ ਜਪਿ ਮੁਕੰਦ ਮਸਤਕਿ ਨੀਸਾਨੰ॥
ਸੇਵ ਮੁਕੰਦ ਕਰੈ ਬੈਰਾਗੀ॥ ਸੋਈ ਮੁਕੰਦੁ ਦੁਰਬਲ ਧਨੁ ਲਾਧੀ॥੨॥

*(ਗੋਂਡ ਰਵਿਦਾਸ, ੮੭੫-੭)*

(ਛ) ਤਿਸੁ ਚਰਣ ਪਖਾਲੀ ਜੋ ਤੇਰੈ ਮਾਰਗਿ ਚਾਲੈ॥ ਨੈਨ ਨਿਹਾਲੀ ਤਿਸੁ ਪੁਰਖ ਦਇਆਲੈ॥
ਮਨੁ ਦੇਵਾ ਤਿਸੁ ਅਪੁਨੇ ਸਾਜਨ ਜਿਨਿ ਗੁਰ ਮਿਲਿ ਸੋ ਪ੍ਰਭੁ ਲਾਧੇ ਜੀਉ॥੨॥

*(ਮਾਝ ਮ:੫, ੧੦੨-੧੦)*

(ਜ) ਬਹੁਤੁ ਉਰਧ ਤਪ ਸਾਧਨ ਸਾਧੇ॥ ਅਨਿਕ ਲਾਭ ਮਨੋਰਥ ਲਾਧੇ॥
ਹਰਿ ਹਰਿ ਨਾਮ ਰਸਨ ਆਰਾਧੇ॥੨॥

*(ਗਉੜੀ ਮ:੫, ੨੦੨-੬)*

(ਝ) ਜਉ ਭਇਓ ਕ੍ਰਿਪਾਲੁ ਦੀਨ ਦੁਖ ਭੰਜਨੁ ਤਉ ਗੁਰ ਮਿਲਿ ਸਭ ਸੁਖ ਲਾਧੇ॥
ਕਹੁ ਨਾਨਕ ਦਿਨੁ ਰੈਨਿ ਧਿਆਵਉ ਮਾਰਿ ਕਾਢੀ ਸਗਲ ਉਪਾਧੇ॥੪॥

*(ਆਸਾ ਮ:੫, ੪੦੩-੭)*

(ਞ) ਸੁਪ੍ਰਸੰਨ ਗੋਪਾਲ ਰਾਇ ਕਾਟੈ ਰੇ ਬੰਧਨ ਮਾਇ ਗੁਰ ਕੈ ਸਬਦਿ ਮੇਰਾ ਮਨੁ ਰਾਤਾ॥
ਸਦਾ ਸਦਾ ਆਨੰਦੁ ਭੇਟਿਓ ਨਿਰਭੈ ਗੋਬਿੰਦੁ ਸੁਖ ਨਾਨਕ ਲਾਧੇ ਹਰਿ ਚਰਨ ਪਰਾਤਾ॥੮॥

*(ਧਨਾਸਰੀ ਮ:੫, ੬੮੭-੧੦)*

(ਟ) ਜਪਿ ਮਨ ਗੋਬਿਦ ਮਾਧੋ॥ ਹਰਿ ਹਰਿ ਅਗਮ ਅਗਾਧੋ॥
ਮਤਿ ਗੁਰਮਤਿ ਹਰਿ ਪ੍ਰਭੁ ਲਾਧੋ॥ ਧੁਰਿ ਹੋ ਹੋ ਲਿਖੇ ਲਿਲਾਧੋ॥੧॥ਰਹਾਉ॥

*(ਕਾਨੜਾ ਮ:੪, ੧੨੯੭-੧੩)*

(ਠ) ਜਪਿ ਮਨ ਰਾਮ ਨਾਮੁ ਅਰਧਾਂਭਾ॥
ਉਪਜੰਪਿ ਉਪਾਇ ਨ ਪਾਈਐ ਕਤਹੂ ਗੁਰਿ ਪੂਰੈ ਹਰਿ ਪ੍ਰਭੁ ਲਾਭਾ॥੧॥ਰਹਾਉ॥

*(ਪ੍ਰਭਾਤੀ ਮ:੪, ੧੩੩੭-੩)*

## ਲਾ-ਪਰਵਾਹ (੨੧੩੬)

ਗਹਲਾ, ਗਾਫ਼ਲ, ਅਲਗਰਜ਼, ਅਵੇਸਲਾ, ਅਣਗਹਿਲੀ ਕਰਨ ਵਾਲਾ। ਇਹ ਫ਼ਾਰਸੀ ਭਾਸ਼ਾ ਦਾ ਸ਼ਬਦ ਹੈ ਜਿਸ ਦਾ ਭਾਵ ਹੈ ਕਾਰਜ ਨੂੰ ਧਿਆਨ ਪੂਰਬਕ ਨਾ ਕਰਨ ਵਾਲਾ, ਚੇਤਨ ਸ਼ਕਤੀ ਦਾ ਠੀਕ ਇਸਤੇਮਾਲ ਨਾ ਕਰਨ ਵਾਲਾ, ਬੁਧੀ ਦੀ ਵਰਤੋਂ ਕਰਨ ਵਿਚ ਕੋਤਾਹੀ ਕਰਨ ਵਾਲਾ। ਹੋਰ ਜਾਣਕਾਰੀ ਵਾਸਤੇ ਦੇਖੋ, "ਗਹਿਲਾ"।

(ੳ) ਨਾਨਕ ਰੁੰਨਾ ਬਾਬਾ ਜਾਣੀਐ ਜੇ ਰੋਵੈ ਲਾਇ ਪਿਆਰੋ॥
ਵਾਲੇਵੇ ਕਾਰਣਿ ਬਾਬਾ ਰੋਈਐ ਰੋਵਣੁ ਸਗਲ ਬਿਕਾਰੋ॥
ਰੋਵਣੁ ਸਗਲ ਬਿਕਾਰੋ ਗਾਫਲੁ ਸੰਸਾਰੋ ਮਾਇਆ ਕਾਰਣਿ ਰੋਵੈ॥
ਚੰਗਾ ਮੰਦਾ ਕਿਛੁ ਸੂਝੈ ਨਾਹੀ ਇਹੁ ਤਨੁ ਏਵੈ ਖੋਵੈ॥

*(ਵਡਹੰਸੁ ਮ:੧, ੫੭੯-੮)*

## ਲਾਭ ਖਟਣਾ (੨੧੩੭)

ਲਾਹਾ ਖਟਣਾ, ਫ਼ਾਇਦਾ ਹਾਸਲ ਕਰਨਾ, ਮੁਨਾਫ਼ਾ ਕਮਾਉਨਾ।

(ੳ) ਤੁਧੁ ਆਪੇ ਧਰਤੀ ਸਾਜੀਐ ਚੰਦੁ ਸੂਰਜੁ ਦੁਇ ਦੀਵੇ॥
ਦਸ ਚਾਰਿ ਹਟ ਤੁਧੁ ਸਾਜਿਆ ਵਾਪਾਰੁ ਕਰੀਵੇ॥
ਇਕਨਾ ਨੋ ਹਰਿ ਲਾਭੁ ਦੇਇ ਜੋ ਗੁਰਮੁਖਿ ਥੀਵੇ॥
ਤਿਨ ਜਮਕਾਲੁ ਨ ਵਿਆਪਈ ਜਿਨ ਸਚੁ ਅੰਮ੍ਰਿਤੁ ਪੀਵੇ॥
ਓਇ ਆਪਿ ਛੁਟੇ ਪਰਵਾਰ ਸਿਉ ਤਿਨ ਪਿਛੈ ਸਭੁ ਜਗਤੁ ਛੁਟੀਵੇ॥੩॥

*(ਸਿਰੀ ਵਾਰ ਮ:੪, ੮੩-੧੭)*

(ਅ) ਲਾਭੁ ਮਿਲੈ ਤੋਟਾ ਹਿਰੈ ਸਾਧਸੰਗਿ ਲਿਵ ਲਾਇ॥
ਖਾਟਿ ਖਜਾਨਾ ਗੁਣ ਨਿਧਿ ਹਰੇ ਨਾਨਕ ਨਾਮੁ ਧਿਆਇ॥੬॥

*(ਗਉੜੀ ਮ:੫, ਥਿਤੀ, ੨੯੮-੩)*

(ੲ) ਆਪੁ ਤਜਹੁ ਗੋਬਿੰਦ ਭਜਹੁ ਭਾਉ ਭਗਤਿ ਪਰਵੇਸ॥
ਲਾਭੁ ਮਿਲੈ ਤੋਟਾ ਹਿਰੈ ਹਰਿ ਦਰਗਹ ਪਤਿਵੰਤ॥

*(ਗਉੜੀ ਮ:੫, ਥਿਤੀ, ੨੯੬-੧੯)*

(ਸ) ਨਾਮੁ ਧਨੁ ਗੁਣ ਗਾਉ ਲਾਭੁ ਪੂਰੈ ਗੁਰਿ ਦਿਤਾ॥ ਵਣਜਾਰੇ ਸੰਤ ਨਾਨਕਾ ਪ੍ਰਭੁ ਸਾਹੁ ਅਮਿਤਾ॥੪॥

*(ਆਸਾ ਮ:੫, ੩੯੯-੧੬)*

(ਹ) ਡੋਲਿ ਡੋਲਿ ਮਹਾ ਦੁਖੁ ਪਾਇਆ ਬਿਨਾ ਸਾਧੂ ਸੰਗ॥
ਖਾਟਿ ਲਾਭੁ ਗੋਬਿੰਦ ਹਰਿ ਰਸੁ ਪਾਰਬ੍ਰਹਮ ਇਕ ਰੰਗ॥੧॥

*(ਆਸਾ ਮ:੫, ੪੦੫-੧੨)*

(ਕ) ਸਚਾ ਸਉਦਾ ਲਾਭੁ ਸਦਾ ਖਟਿਆ ਨਾਮੁ ਅਪਾਰੁ॥
ਵਿਖੁ ਵਿਚਿ ਅੰਮ੍ਰਿਤੁ ਪ੍ਰਗਟਿਆ ਕਰਮਿ ਪੀਆਵਣਹਾਰੁ॥
ਨਾਨਕ ਸਚੁ ਸਲਾਹੀਐ ਧੰਨੁ ਸਵਾਰਣਹਾਰੁ॥੨॥

*(ਸੋਰਠਿ ਵਾਰ, ਮ:੩, ੬੪੬-੮)*

(ਖ) ਕੋਟਿ ਜਨਮ ਕੇ ਕਾਟੇ ਫਾਹੇ॥ ਪਾਇਆ ਲਾਭੁ ਸਚਾ ਧਨੁ ਲਾਹੇ॥
ਤੋਟਿ ਨ ਆਵੈ ਅਖੁਟ ਭੰਡਾਰ॥ ਨਾਨਕ ਭਗਤ ਸੋਹਹਿ ਹਰਿ ਦੁਆਰ॥੪॥

*(ਰਾਮਕਲੀ ਮ:੫, ੮੯੩-੧੫)*

(ਗ) ਸਤਿ ਪੁਰਖ ਅਕਾਲ ਮੂਰਤਿ ਰਿਦੈ ਧਾਰਹੁ ਧਿਆਨੁ॥

ਨਾਮੁ ਨਿਧਾਨੁ ਲਾਭੁ ਨਾਨਕ ਬਸਤੁ ਇਹ ਪਰਵਾਨੁ॥੨॥

*(ਕੇਦਾਰਾ ਮ:੫, ੧੧੨੧-੮)*

(ਘ) ਖੋਇਓ ਮੂਲੁ ਲਾਭੁ ਕਹ ਪਾਵਸਿ ਦੁਰਮਤਿ ਗਿਆਨ ਵਿਹੂਣੇ॥
ਸਬਦੁ ਬੀਚਾਰਿ ਰਾਮ ਰਸੁ ਚਾਖਿਆ ਨਾਨਕ ਸਾਚਿ ਪਤੀਣੇ॥੪॥

*(ਭੈਰਉ ਮ:੧, ੧੧੨੬-੧੫)*

(ਙ) ਆਇਓ ਲਾਭੁ ਲਾਭਨ ਕੈ ਤਾਈ ਮੋਹਨਿ ਠਾਗਉਰੀ ਸਿਉ ਉਲਝਿ ਪਹਾ॥
ਕਾਚ ਬਾਦਰੈ ਲਾਲੁ ਖੋਈ ਹੈ ਫਿਰਿ ਇਹੁ ਅਉਸਰੁ ਕਦਿ ਲਹਾ॥੨॥

*(ਸਾਰਗ ਮ: ੫, ੧੨੦੩-੧੩)*

(ਚ) ਸਮਝੁ ਅਚੇਤ ਚੇਤਿ ਮਨ ਮੇਰੇ ਕਥੀ ਸੰਤਨ ਅਕਥ ਕਹਾਣੀ॥
ਲਾਭੁ ਲੈਹੁ ਹਰਿ ਰਿਦੈ ਅਰਾਧਹੁ ਛੁਟਕੈ ਆਵਣ ਜਾਣੀ॥੧॥

*(ਸਾਰਗ ਮ: ੫, ੧੨੧੯-੧੬)*

(ਛ) ਹੋਹੁ ਕ੍ਰਿਪਾਲ ਨਾਮੁ ਦੇਹੁ ਅਪੁਨਾ ਬਿਨਤੀ ਏਹ ਕਹੀ॥
ਆਨ ਬਿਉਹਾਰ ਬਿਸਰੇ ਪ੍ਰਭ ਸਿਮਰਤ ਪਾਇਓ ਲਾਭੁ ਸਹੀ॥੧॥

*(ਸਾਰਗ ਮ: ੫, ੧੨੨੦-੧੧)*

(ਜ) ਰਾਜ ਧਨੁ ਪਰਵਾਰੁ ਮੇਰੈ ਸਰਬਸੋ ਗੋਬਿੰਦ॥
ਸਾਧਸੰਗਮਿ ਲਾਭੁ ਪਾਇਓ ਨਾਨਕ ਫਿਰਿ ਨ ਮਰੰਦ॥੨॥

*(ਕਾਨੜਾ ਮ: ੫, ੧੩੦੪-੩)*

(ਝ) ਪਾਇਆ ਲਾਭੁ ਵਜੀ ਵਾਧਾਈ॥ ਸੰਤ ਪ੍ਰਸਾਦਿ ਹਰਿ ਕੇ ਗੁਨ ਗਾਈ॥੨॥

*(ਪ੍ਰਭਾਤੀ ਮ:੫, ੧੩੩੯-੧੭*

(ਞ) ਬਲਬੰਚ ਕਰੈ ਨ ਜਾਨੈ ਲਾਭੈ ਸੋ ਧੂਰਤੁ ਨਹੀ ਮੂੜ੍ਹਾ॥
ਸੁਆਰਥੁ ਤਿਆਗਿ ਅਸਾਰਥਿ ਰਚਿਓ ਨਹ ਸਿਮਰੈ ਪ੍ਰਭੁ ਰੂੜਾ॥੧॥

*(ਸਾਰਗ ਮ: ੫, ੧੨੨੧-੧੭)*

## ਲਾਲਨ (੨੧੩੮)

ਲਾਲ ਦਾ ਬਹੁ-ਵਚਨ ਲਾਲਨ ਹੈ, ਜਿਸਦਾ ਅਰਥ ਹੈ : ਪਿਆਰਾ, ਪ੍ਰੀਤਮ, ਸਨੇਹੀ।

(ੳ) ਤੂੰ ਮੇਰੇ ਲਾਲਨ ਤੂੰ ਮੇਰੇ ਪ੍ਰਾਨ॥ ਤੂੰ ਮੇਰੇ ਸਾਹਿਬ ਤੂੰ ਮੇਰੇ ਖਾਨ॥੧॥ਰਹਾਉ॥

*(ਗਉੜੀ ਗੁਆਰੇਰੀ ਮ: ੫, ੧੮੧-੧੫)*

(ਅ) ਓਹਾ ਪ੍ਰੇਮ ਪਿਰੀ॥੧॥ਰਹਾਉ॥ ਕਨਿਕ ਮਾਣਿਕ ਗਜ ਮੋਤੀਅਨ ਲਾਲਨ ਨਹ ਨਾਹ ਨਹੀ॥੧॥

*(ਆਸਾ ਮ: ੫, ੪੦੬-੧੯)*

(ੲ) ਅਤਿ ਪ੍ਰੀਤਮ ਮਨ ਮੋਹਨਾ ਘਟ ਸੋਹਨਾ ਪ੍ਰਾਨ ਅਧਾਰਾ ਰਾਮ॥
ਸੁੰਦਰ ਸੋਭਾ ਲਾਲ ਗੋਪਾਲ ਦਇਆਲ ਕੀ ਅਪਰ ਅਪਾਰਾ ਰਾਮ॥
ਗੋਪਾਲ ਦਇਆਲ ਗੋਬਿੰਦ ਲਾਲਨ ਮਿਲਹੁ ਕੰਤ ਨਿਮਾਣੀਆ॥
ਨੈਨ ਤਰਸਨ ਦਰਸ ਪਰਸਨ ਨਹ ਨੀਦ ਰੈਣਿ ਵਿਹਾਣੀਆ॥

*(ਬਿਹਾਗੜਾ ਮ: ੫, ਛੰਤ, ੫੪੨-੧੫)*

(ਸ) ਮੂ ਲਾਲਨ ਸਿਉ ਪ੍ਰੀਤਿ ਬਨੀ॥ਰਹਾਉ॥
ਤੋਰੀ ਨ ਤੂਟੈ ਛੋਰੀ ਨ ਛੂਟੈ ਐਸੀ ਮਾਧੋ ਖਿੰਚ ਤਨੀ॥੧॥

*(ਬਿਲਾਵਲੁ ਮ: ੫, ੮੨੭-੩)*

(ਹ) ਹਰਿ ਹਰਿ ਰੂਪ ਰੰਗ ਸਭਿ ਤੇਰੇ ਮੇਰੇ ਲਾਲਨ ਲਾਲ ਗੁਲਾਰੇ॥
ਜੈਸਾ ਰੰਗੁ ਦੇਹਿ ਸੋ ਹੋਵੈ ਕਿਆ ਨਾਨਕ ਜੰਤ ਵਿਚਾਰੇ॥੮॥

*(ਨਟ ਮ: ੪, ੯੮੨-੩)*

(ਕ) ਗੁਣ ਨਿਧਾਨ ਮਨਮੋਹਨ ਲਾਲਨ ਸੁਖਦਾਈ ਸਰਬਾਂਗੈ॥
ਗੁਰਿ ਨਾਨਕ ਪ੍ਰਭ ਪਾਹਿ ਪਠਾਇਓ ਮਿਲਹੁ ਸਖਾ ਗਲਿ ਲਾਗੈ॥੨॥

*(ਸਾਰਗ ਮ:੫, ੧੨੧੦-੧)*

(ਖ) ਗਿਰਿ ਤਰ ਥਲ ਜਲ ਭਵਨ ਭਰਪੁਰਿ ਘਟਿ ਘਟਿ ਲਾਲਨ ਛਾਵਨੀ ਨੀਕੀ॥
ਸਾਧਸੰਗਿ ਰਾਮਈਆ ਰਸੁ ਪਾਇਓ ਨਾਨਕ ਜਾ ਕੈ ਭਾਵਨੀ ਨੀਕੀ॥੨॥

*(ਮਲਾਰ ਮ: ੫, ੧੨੭੨-੬)*

(ਗ) ਮੇਰੇ ਲਾਲਨ ਕੀ ਸੋਭਾ॥ ਸਦ ਨਵਤਨ ਮਨ ਰੰਗੀ ਸੋਭਾ॥੧॥ਰਹਾਉ॥

*(ਕਲਿਆਨ ਮ:੫, ੧੩੨੨-੧)*

(ਘ) ਪ੍ਰੀਤਿ ਪ੍ਰੀਤਿ ਗੁਰੀਆ ਮੋਹਨ ਲਾਲਨਾ॥
ਜਪਿ ਮਨ ਗੋਬਿੰਦ ਏਕੈ ਅਵਰੁ ਨਹੀ ਕੋ ਲੇਖੈ ਸੰਤ ਲਾਗੁ ਮਨਹਿ ਛਾਡੁ ਦੁਬਿਧਾ ਕੀ ਕੁਰੀਆ॥੧॥ਰਹਾਉ॥

*(ਸੂਹੀ ਮ:੫, ੭੪੬-੩)*

(ਙ) ਘੋਲਿ ਘੁਮਾਈ ਲਾਲਨਾ ਗੁਰਿ ਮਨੁ ਦੀਨਾ॥ ਸੁਣਿ ਸਬਦੁ ਤੁਮਾਰਾ ਮੇਰਾ ਮਨੁ ਭੀਨਾ॥

*(ਤੁਖਾਰੀ ਮ: ੫, ਛੰਤ, ੧੧੧੭-੮)*

(ਚ) ਗੋਬਿੰਦ ਗੋਬਿੰਦ ਕਰਿ ਹਾਂ॥ ਹਰਿ ਹਰਿ ਮਨਿ ਪਿਆਰਿ ਹਾਂ॥
ਗੁਰਿ ਕਹਿਆ ਸੁ ਚਿਤਿ ਧਰਿ ਹਾਂ॥ ਅਨ ਸਿਉ ਤੋਰਿ ਫੇਰਿ ਹਾਂ॥
ਐਸੇ ਲਾਲਨੁ ਪਾਇਓ ਰੀ ਸਖੀ॥੧॥ਰਹਾਉ॥

*(ਆਸਾ ਮ: ੫, ੪੦੯-੮)*

(ਛ) ਪੇਖਿਓ ਲਾਲਨੁ ਪਾਟ ਬੀਚ ਖੋਏ ਅਨਦ ਚਿਤਾ ਹਰਖੇ ਪਤੀਨ॥
ਤਿਸ ਹੀ ਕੋ ਗ੍ਰਿਹੁ ਸੋਈ ਪ੍ਰਭੁ ਨਾਨਕ ਸੋ ਠਾਕੁਰੁ ਤਿਸ ਹੀ ਕੋ ਧੀਨ॥੨॥

*(ਟੋਡੀ ਮ: ੫, ੭੧੬-੪)*

(ਜ) ਲਾਲਨੁ ਰਾਵਿਆ ਕਵਨ ਗਤੀ ਰੀ॥ ਸਖੀ ਬਤਾਵਹੁ ਮੁਝਹਿ ਮਤੀ ਰੀ॥੧॥
ਸੂਹਬ ਸੂਹਬ ਸੂਹਵੀ॥ ਅਪਨੇ ਪ੍ਰੀਤਮ ਕੈ ਰੰਗਿ ਰਤੀ॥੧॥ਰਹਾਉ॥

*(ਸੂਹੀ ਮ: ੫, ੭੩੯-੬)*

(ਝ) ਸਰਨਿ ਸੁਹਾਗਨਿ ਚਰਨ ਸੀਸੁ ਧਰਿ॥ ਲਾਲਨੁ ਮੋਹਿ ਮਿਲਾਵਹੁ॥ ਕਬ ਘਰਿ ਆਵੈ ਰੀ॥੧॥
ਸੁਨਹੁ ਸਹੇਰੀ ਮਿਲਨ ਬਾਤ ਕਹਉ ਸਗਰੋ ਅਹੰ ਮਿਟਾਵਹੁ ਤਉ ਘਰ ਹੀ ਲਾਲਨੁ ਪਾਵਹੁ॥

ਤਬ ਰਸ ਮੰਗਲ ਗੁਨ ਗਾਵਹੁ॥ ਆਨਦ ਰੂਪ ਧਿਆਵਹੁ॥
ਨਾਨਕੁ ਦੁਆਰੈ ਆਇਓ॥ ਤਉ ਮੈ ਲਾਲਨੁ ਪਾਇਓ ਰੀ॥੨॥
ਮੋਹਨ ਰੂਪੁ ਦਿਖਾਵੈ॥ ਅਬ ਮੋਹਿ ਨੀਦ ਸੁਹਾਵੈ॥
ਸਭ ਮੇਰੀ ਤਿਖਾ ਬੁਝਾਨੀ॥ ਅਬ ਮੈ ਸਹਜਿ ਸਮਾਨੀ॥
ਮੀਠੀ ਪਿਰਹਿ ਕਹਾਨੀ॥ ਮੋਹਨੁ ਲਾਲਨੁ ਪਾਇਓ ਰੀ॥ਰਹਾਉ ਦੂਜਾ॥੧॥

*(ਬਿਲਾਵਲੁ ਮ: ੫, ੮੩੦-੪)*

(ਵ) ਲਾਲਨੁ ਲਾਲੁ ਲਾਲੁ ਹੈ ਰੰਗਨੁ ਮਨੁ ਰੰਗਨ ਕਉ ਗੁਰ ਦੀਜੈ॥
ਰਾਮ ਰਾਮ ਰਾਮ ਰੰਗਿ ਰਾਤੇ ਰਸ ਰਸਕਿ ਗਟਕ ਨਿਤ ਪੀਜੈ॥੫॥

*(ਕਲਿਆਨ ਮ: ੪, ੧੩੨੩-੧੫*

## ਲਾਲ ਰੰਗ (੨੧੩੯)

ਸੁਰਖ, ਰੱਤਾ ਹੋਇਆ, ਜੋ ਰੰਗ ਲਹਿੰਦਾ ਨਹੀਂ ਹੈ, ਗੂੜ੍ਹਾ ਪਿਆਰ ਜੋ ਕਦੇ ਭੀ ਹਟਦਾ ਨਹੀਂ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਮਜੀਠ"।

(ੳ) ਲਾਲ ਰੰਗੁ ਤਿਸ ਕਉ ਲਗਾ ਜਿਸ ਕੇ ਵਡਭਾਗਾ॥
ਮੈਲਾ ਕਦੇ ਨ ਹੋਵਈ ਨਹ ਲਾਗੈ ਦਾਗਾ॥੧॥

*(ਬਿਲਾਵਲੁ ਮ: ੫, ੮੦੮-੧੫)*

(ਅ) ਗੁਰ ਸਬਦੀ ਸੀਗਾਰੀਆ ਤਨੁ ਮਨੁ ਪਿਰ ਕੈ ਪਾਸਿ॥
ਦੁਇ ਕਰ ਜੋੜਿ ਖੜੀ ਤਕੈ ਸਚੁ ਕਹੈ ਅਰਦਾਸਿ॥
ਲਾਲਿ ਰਤੀ ਸਚ ਭੈ ਵਸੀ ਭਾਇ ਰਤੀ ਰੰਗਿ ਰਾਸਿ॥੨॥

*(ਸਿਰੀ ਮ: ੧, ੫੪-੩)*

(ੲ) ਮਨਿ ਤਨਿ ਸਚੁ ਸਲਾਹਿ ਸਾਚੇ ਮਨਿ ਭਾਇਆ॥
ਲਾਲਿ ਰਤਾ ਮਨੁ ਮਾਨਿਆ ਗੁਰੁ ਪੂਰਾ ਪਾਇਆ॥੨॥
ਹਉ ਜੀਵਾ ਗੁਣ ਸਾਰਿ ਅੰਤਰਿ ਤੂ ਵਸੈ॥ ਤੂੰ ਵਸਹਿ ਮਨ ਮਾਹਿ ਸਹਜੇ ਰਸਿ ਰਸੈ॥੩॥
ਮੂਰਖ ਮਨ ਸਮਝਾਇ ਆਖਉ ਕੇਤੜਾ॥ ਗੁਰਮੁਖਿ ਹਰਿ ਗੁਣ ਗਾਇ ਰੰਗਿ ਰੰਗੇਤੜਾ॥੪॥

*(ਸੂਹੀ ਮ: ੧, ਕਾਫੀ, ੭੫੧-੧੯)*

(ਸ) ਧਾਤੁ ਮਿਲੈ ਫੁਨਿ ਧਾਤੁ ਕਉ ਸਿਫਤੀ ਸਿਫਤਿ ਸਮਾਇ॥
ਲਾਲੁ ਗੁਲਾਲੁ ਗਹਬਰਾ ਸਚਾ ਰੰਗੁ ਚੜਾਉ॥
ਸਚੁ ਮਿਲੈ ਸੰਤੋਖੀਆ ਹਰਿ ਜਪਿ ਏਕੈ ਭਾਇ॥੧॥

*(ਸਿਰੀ ਮ: ੧, ੧੮-੧੧)*

(ਹ) ਸੰਤ ਤੁਮਾਰੇ ਤੁਮਰੇ ਪ੍ਰੀਤਮ ਤਿਨ ਕਉ ਕਾਲ ਨ ਖਾਤੇ॥
ਰੰਗਿ ਤੁਮਾਰੈ ਲਾਲ ਭਏ ਹੈ ਰਾਮ ਨਾਮ ਰਸਿ ਮਾਤੇ॥੧॥

*(ਦੇਵਗੰਧਾਰੀ ਮ: ੫, ੫੨੯-੧੯)*

(ਕ) ਸਤਿ ਬਚਨ ਸਾਧੂ ਕਹਹਿ ਨਿਤ ਜਪਹਿ ਗੁਪਾਲ॥

ਸਿਮਰਿ ਸਿਮਰਿ ਨਾਨਕ ਤਰੇ ਹਰਿ ਕੇ ਰੰਗ ਲਾਲ॥੨॥

(ਬਿਲਾਵਲੁ ਮ: ੫, ੮੦੨-੧੨)

(ਖ) ਨਾਮ ਰੰਗਿ ਭਗਤ ਭਏ ਲਾਲ॥ ਜਸੁ ਕਰਤੇ ਸੰਤ ਸਦਾ ਨਿਹਾਲ॥
ਨਾਮ ਰੰਗਿ ਜਨ ਰਹੇ ਅਘਾਇ॥ ਨਾਨਕ ਤਿਨ ਜਨ ਲਾਗੈ ਪਾਇ॥੪॥

(ਗੋਂਡ ਮ: ੫, ੮੬੩-੧੩)

(ਗ) ਹਰਿ ਕਾ ਗ੍ਰਿਹੁ ਹਰਿ ਆਪਿ ਸਵਾਰਿਓ ਹਰਿ ਰੰਗ ਰੰਗ ਮਹਲ ਬੇਅੰਤ ਲਾਲ ਲਾਲ ਹਰਿ ਲਾਲ॥

(ਨਟ ਮ: ੪, ੯੨੨-੯)

(ਘ) ਹਰਿ ਹਰਿ ਰੂਪ ਰੰਗ ਸਭਿ ਤੇਰੇ ਮੇਰੇ ਲਾਲਨ ਲਾਲ ਗੁਲਾਰੇ॥
ਜੈਸਾ ਰੰਗੁ ਦੇਹਿ ਸੋ ਹੋਵੈ ਕਿਆ ਨਾਨਕ ਜੰਤ ਵਿਚਾਰੇ॥੮॥

(ਨਟ ਮ: ੪, ੯੮੨-੩)

(ਙ) ਮਾਇਆ ਰੰਗ ਬਿਰੰਗ ਖਿਨੈ ਮਹਿ ਜਿਉ ਬਾਦਰ ਕੀ ਛਾਇਆ॥
ਸੇ ਲਾਲ ਭਏ ਗੂੜੈ ਰੰਗਿ ਰਾਤੇ ਜਿਨ ਗੁਰ ਮਿਲਿ ਹਰਿ ਹਰਿ ਗਾਇਆ॥੩॥

(ਮਾਰੂ ਮ: ੫, ੧੦੦੩-੧੩)

(ਚ) ਚਰਣ ਸਰਣ ਸਨਾਥ ਇਹੁ ਮਨੁ ਰੰਗਿ ਰਾਤੇ ਲਾਲ॥
ਗੋਪਾਲ ਗੁਣ ਨਿਤ ਗਾਉ ਨਾਨਕ ਭਏ ਪ੍ਰਭ ਕਿਰਪਾਲ॥੮॥

(ਮਾਰੂ ਮ: ੫, ੧੦੧੮-੨)

(ਛ) ਨਾ ਮੈਲਾ ਨਾ ਧੁੰਧਲਾ ਨ ਭਗਵਾ ਨਾ ਕਚੁ॥ ਨਾਨਕ ਲਾਲੋ ਲਾਲੁ ਹੈ ਸਚੈ ਰਤਾ ਸਚੁ॥੧॥

(ਮਾਰੂ ਵਾਰ ਮ: ੧, ੧੦੮੯-੩)

(ਜ) ਹਉ ਮੁਆ ਮੈ ਮਾਰਿਆ ਪਉਣੁ ਵਹੈ ਦਰੀਆਉ॥ ਤ੍ਰਿਸਨਾ ਥਕੀ ਨਾਨਕਾ ਜਾ ਮਨੁ ਰਤਾ ਨਾਇ॥
ਲੋਇਣ ਰਤੇ ਲੋਇਣੀ ਕੰਨੀ ਸੁਰਤਿ ਸਮਾਇ॥ ਜੀਭ ਰਸਾਇਣਿ ਚੂਨੜੀ ਰਤੀ ਲਾਲ ਲਵਾਇ॥
ਅੰਦਰੁ ਮੁਸਕਿ ਝਕੋਲਿਆ ਕੀਮਤਿ ਕਹੀ ਨ ਜਾਇ॥੨॥

(ਮਾਰੂ ਵਾਰ ਮ: ੧, ੧੦੯੧-੯)

(ਝ) ਕਰਉ ਬਿਨਉ ਗੁਰ ਅਪਨੇ ਪ੍ਰੀਤਮ ਹਰਿ ਵਰੁ ਆਣਿ ਮਿਲਾਵੈ॥
ਸੁਣਿ ਘਨਘੋਰ ਸੀਤਲੁ ਮਨੁ ਮੋਰਾ ਲਾਲ ਰਤੀ ਗੁਣ ਗਾਵੈ॥੧॥

(ਮਲਾਰ ਮ: ੧, ੧੨੫੪-੯)

(ਞ) ਮੇਰਾ ਪ੍ਰਭੁ ਰਾਂਗਿ ਘਣੌ ਅਤਿ ਰੂੜੌ॥
ਦੀਨ ਦਇਆਲੁ ਪ੍ਰੀਤਮ ਮਨਮੋਹਨੁ ਅਤਿ ਰਸ ਲਾਲ ਸਗੂੜੌ॥੧॥ਰਹਾਉ॥

(ਪ੍ਰਭਾਤੀ ਮ: ੧, ੧੩੩੧-੧੮)

(ਟ) ਸਚੀ ਭਗਤੀ ਮਨੁ ਲਾਲੁ ਥੀਆ ਰਤਾ ਸਹਜਿ ਸੁਭਾਇ॥
ਗੁਰ ਸਬਦੀ ਮਨੁ ਮੋਹਿਆ ਕਹਣਾ ਕਛੂ ਨ ਜਾਇ॥
ਜਿਹਵਾ ਰਤੀ ਸਬਦਿ ਸਚੈ ਅੰਮ੍ਰਿਤੁ ਪੀਵੈ ਰਸਿ ਗੁਣ ਗਾਇ॥
ਗੁਰਮੁਖਿ ਏਹੁ ਰੰਗੁ ਪਾਈਐ ਜਿਸ ਨੋ ਕਿਰਪਾ ਕਰੇ ਰਜਾਇ॥੨॥

(ਸਿਰੀ ਮ: ੩, ੩੬-੧੩)

(ਠ) ਮਨੁ ਲਾਲਹਿ ਦੀਜੈ ਭੋਗ ਕਰੀਜੈ ਹਭਿ ਖੁਸੀਆ ਰੰਗ ਮਾਣੇ॥
ਪਿਰੁ ਅਪਨਾ ਪਾਇਆ ਰੰਗੁ ਲਾਲੁ ਬਣਾਇਆ ਅਤਿ ਮਿਲਿਓ ਮਿਤ੍ਰ ਚਿਰਾਣੇ॥

*(ਆਸਾ ਮ: ੫, ਛੰਤ, ੪੫੫-੯)*

(ਡ) ਗੁਣ ਹਾਰੁ ਤੈ ਪਾਇਆ ਰੰਗੁ ਲਾਲੁ ਬਣਾਇਆ ਤਿਸੁ ਹਭੋ ਕਿਛੁ ਸੁਹੰਦਾ॥
ਜਨ ਨਾਨਕ ਧੰਨਿ ਸੁਹਾਗਣਿ ਸਾਈ ਜਿਸੁ ਸੰਗਿ ਭਤਾਰੁ ਵਸੰਦਾ॥੩॥

*(ਜੈਤਸਰੀ ਮ: ੫, ਛੰਤ, ੭੦੪-੨)*

(ਢ) ਸਾਜਨ ਰਾਂਗਿ ਰੰਗੀਲੜੇ ਰੰਗੁ ਲਾਲੁ ਬਣਾਇਆ॥੫॥

*(ਸੂਹੀ ਮ: ੧, ੭੬੭-੧)*

(ਣ) ਸਬਦਿ ਸਚੈ ਰੰਗੁ ਲਾਲੁ ਕਰਿ ਭੈ ਭਾਇ ਸੀਗਾਰੁ ਬਣਾਇ॥
ਨਾਨਕ ਸਦਾ ਸੋਹਾਗਣੀ ਜਿ ਚਲਨਿ ਸਤਿਗੁਰ ਭਾਇ॥੨॥

*(ਸੂਹੀ ਵਾਰ ਮ: ੩, ੭੮੬-੮)*

(ਤ) ਮਨੁ ਤਨੁ ਰਤਾ ਲਾਲੁ ਹੋਆ ਰਸਨਾ ਰਤੀ ਗੁਣ ਸਾਰਿ॥
ਸਦਾ ਸੋਹਾਗਣਿ ਸਬਦੁ ਮਨਿ ਕੈ ਭਾਇ ਕਰੇ ਸੀਗਾਰੁ॥
ਨਾਨਕ ਕਰਮੀ ਮਹਲੁ ਪਾਇਆ ਪਿਰੁ ਰਾਖਿਆ ਉਰ ਧਾਰਿ॥੧॥

*(ਸੂਹੀ ਵਾਰ ਮ: ੩, ੭੮੭-੨)*

## ਲਾਲਾ ਗੋਲਾ (੨੧੪੦)

ਪਿਆਰਾ ਸੇਵਕ, ਸਨੇਹੀ ਚਾਕਰ।

(ੳ) ਲਾਲੈ ਆਪਣੀ ਜਾਤਿ ਗਵਾਈ॥ ਤਨੁ ਮਨੁ ਅਰਪੇ ਸਤਿਗੁਰ ਸਰਣਾਈ॥
ਹਿਰਦੈ ਨਾਮੁ ਵਡੀ ਵਡਿਆਈ॥ ਸਦਾ ਪ੍ਰੀਤਮੁ ਪ੍ਰਭੁ ਹੋਇ ਸਖਾਈ॥੧॥
ਸੋ ਲਾਲਾ ਜੀਵਤੁ ਮਰੈ॥ ਸੋਗੁ ਹਰਖੁ ਦੁਇ ਸਮ ਕਰਿ ਜਾਣੈ ਗੁਰ ਪਰਸਾਦੀ ਸਬਦਿ ਉਧਰੈ॥੧॥ਰਹਾਉ॥

*(ਆਸਾ ਮ: ੩, ੩੬੨-੧੯)*

(ਅ) ਹਰਿ ਤੇਰੀ ਵਡੀ ਕਾਰ ਮੈ ਮੂਰਖ ਲਾਈਐ॥ ਹਉ ਗੋਲਾ ਲਾਲਾ ਤੁਧੁ ਮੈ ਹੁਕਮੁ ਫੁਰਮਾਈਐ॥
ਹਉ ਗੁਰਮੁਖਿ ਕਾਰ ਕਮਾਵਾ ਜਿ ਗੁਰਿ ਸਮਝਾਈਐ॥੨॥

*(ਸੋਰਠ ਵਾਰ ਮ: ੪, ੬੪੩-੬)*

(ੲ) ਥੀਵਹਿ ਲਾਲਾ ਅਤਿ ਗੁਲਾਲਾ ਸਬਦੁ ਚੀਨਿ ਗੁਰ ਮੀਠਾ॥

*(ਸੂਹੀ ਮ: ੫, ਛੰਤ, ੭੭੭-੮)*

(ਸ) ਸੰਚਨਿ ਰਾਮ ਨਾਮ ਧਨੁ ਰਤਨਾ ਮਨ ਤਨ ਭੀਤਰਿ ਸੀਵਨਿ॥
ਹਰਿ ਰੰਗ ਰਾਂਗ ਭਏ ਮਨ ਲਾਲਾ ਰਾਮ ਨਾਮ ਰਸ ਖੀਵਨਿ॥੧॥

*(ਸਾਰਗ ਮ: ੫, ੧੨੨੨-੨)*

(ਹ) ਰਾਮ ਹਮ ਸਤਿਗੁਰ ਲਾਲੇ ਕਾਂਢੇ॥੧॥ਰਹਾਉ॥
ਹਮਰੈ ਮਸਤਕਿ ਦਾਗੁ ਦਗਾਨਾ ਹਮ ਕਰਜ ਗੁਰੂ ਬਹੁ ਸਾਢੇ॥

ਪਰਉਪਕਾਰੁ ਪੁੰਨੁ ਬਹੁ ਕੀਆ ਭਉ ਦੁਤਰੁ ਤਾਰਿ ਪਰਾਵੈ॥੨॥

*(ਗਉੜੀ ਪੂਰਬੀ ਮ: ੪, ੧੭੧-੭)*

(ਕ) ਹਰਿ ਪ੍ਰਭ ਆਨਿ ਮਿਲਾਵਹੁ ਗੁਰੁ ਸਾਧੂ ਘਸਿ ਗਰੁੜੁ ਸਬਦੁ ਮੁਖਿ ਲੀਠਾ॥
ਜਨ ਨਾਨਕ ਗੁਰ ਕੇ ਲਾਲੇ ਗੋਲੇ ਲਗਿ ਸੰਗਤਿ ਕਰੂਆ ਮੀਠਾ॥੪॥

*(ਗਉੜੀ ਪੂਰਬੀ ਮ: ੪, ੧੭੧-੧੭)*

(ਖ) ਗੁਰਮੁਖਿ ਸਖੀ ਸਹੇਲੀ ਮੇਰੀ ਮੋ ਕਉ ਦੇਵਹੁ ਦਾਨੁ ਹਰਿ ਪ੍ਰਾਨ ਜੀਵਾਇਆ॥
ਹਮ ਹੋਵਹ ਲਾਲੇ ਗੋਲੇ ਗੁਰਸਿਖਾ ਕੇ ਜਿਨ੍ਹਾ ਅਨਦਿਨੁ ਹਰਿ ਪ੍ਰਭੁ ਪੁਰਖੁ ਧਿਆਇਆ॥੧॥

*(ਗੂਜਰੀ ਮ: ੪, ੪੯੩-੧੭)*

(ਗ) ਮੇਰੇ ਲਾਲ ਰੰਗੀਲੇ ਹਮ ਲਾਲਨ ਕੇ ਲਾਲੇ॥ ਗੁਰਿ ਅਲਖੁ ਲਖਾਇਆ ਅਵਰੁ ਨ ਦੂਜਾ ਭਾਲੇ॥

*(ਤੁਖਾਰੀ ਮ: ੧, ੧੧੧੨-੪)*

## ਲਿਖਾਰੀ (੨੧੪੧)

ਲਿਖਣ ਆਰੀ, ਲਿਖਣ ਵਾਲਾ, ਲੇਖਕ, ਸਾਹਿਤਕਾਰ, ਲਿਖਣ ਵਾਲੀ, ਲੇਖਿਕਾ, ਕਲਮ ਆਦਿ ਨਾਲ ਅੱਖਰ ਪਾਉਣ ਵਾਲਾ, ਕਿਸੇ ਲਿਖਤ ਨੂੰ ਰੂਪ-ਰੇਖਾ ਦੇਣ ਵਾਲਾ, ਕਿਤਾਬਾਂ ਦੇ ਲਿਖਣ ਵਾਲਾ। ਨਿਮਨਲਿਖਤ ਗੁਰਬਾਣੀ ਦੇ ਉਦਾਰ੍ਹਣਾਂ ਦੁਆਰਾ ਇਕ ਲਿਖਾਰੀ ਦੇ ਕਰਤੱਵ ਦਰਸਾਏ ਹਨ।

(ੳ) ਕਾਇਆ ਕਾਗਦੁ ਜੇ ਥੀਐ ਪਿਆਰੇ ਮਨੁ ਮਸਵਾਣੀ ਧਾਰਿ॥
ਲਲਤਾ ਲੇਖਣਿ ਸਚ ਕੀ ਪਿਆਰੇ ਹਰਿ ਗੁਣ ਲਿਖਹੁ ਵੀਚਾਰਿ॥
ਧਨੁ ਲੇਖਾਰੀ ਨਾਨਕਾ ਪਿਆਰੇ ਸਾਚੁ ਲਿਖੈ ਉਰਿ ਧਾਰਿ॥੮॥

*(ਸੋਰਠਿ ਮ: ੧, ੬੩੬-੧੬)*

(ਅ) ਹਸਤ ਪੁਨੀਤ ਹੋਹਿ ਤਤਕਾਲ॥ ਬਿਨਸਿ ਜਾਹਿ ਮਾਇਆ ਜੰਜਾਲ॥
ਰਸਨਾ ਰਮਹੁ ਰਾਮ ਗੁਣ ਨੀਤ॥ ਸੁਖੁ ਪਾਵਹੁ ਮੇਰੇ ਭਾਈ ਮੀਤ॥੧॥
ਲਿਖੁ ਲੇਖਣਿ ਕਾਗਦਿ ਮਸਵਾਣੀ॥ ਰਾਮ ਨਾਮ ਹਰਿ ਅੰਮ੍ਰਿਤ ਬਾਣੀ॥੧॥ਰਹਾਉ॥
ਇਹ ਕਾਰਜਿ ਤੇਰੇ ਜਾਹਿ ਬਿਕਾਰ॥ ਸਿਮਰਤ ਰਾਮ ਨਾਹੀ ਜਮ ਮਾਰ॥
ਧਰਮ ਰਾਇ ਕੇ ਦੂਤ ਨ ਜੋਹੈ॥ ਮਾਇਆ ਮਗਨ ਨ ਕਛੂਐ ਮੋਹੈ॥੨॥
ਉਧਰਹਿ ਆਪਿ ਤਰੈ ਸੰਸਾਰੁ॥ ਰਾਮ ਨਾਮ ਜਪਿ ਏਕੰਕਾਰੁ॥
ਆਪਿ ਕਮਾਉ ਅਵਰਾ ਉਪਦੇਸ॥ ਰਾਮ ਨਾਮ ਹਿਰਦੈ ਪਰਵੇਸ॥੩॥
ਜਾ ਕੈ ਮਾਥੈ ਏਹੁ ਨਿਧਾਨੁ॥ ਸੋਈ ਪੁਰਖੁ ਜਪੈ ਭਗਵਾਨੁ॥
ਆਠ ਪਹਰ ਹਰਿ ਹਰਿ ਗੁਣ ਗਾਉ॥ ਕਹੁ ਨਾਨਕ ਹਉ ਤਿਸੁ ਬਲਿ ਜਾਉ॥੪॥

*(ਗਉੜੀ ਗੁਆਰੇਰੀ ਮ: ੫, ੧੮੫-੩)*

(ੲ) ਗੁਨ ਗਾਇ ਸੁਨਿ ਲਿਖਿ ਦੇਇ॥ ਸੋ ਸਰਬ ਫਲ ਹਰਿ ਲੇਇ॥
ਕੁਲ ਸਮੂਹ ਕਰਤ ਉਧਾਰੁ॥ ਸੰਸਾਰੁ ਉਤਰਸਿ ਪਾਰਿ॥
ਹਰਿ ਚਰਨ ਬੋਹਿਥ ਤਾਹਿ॥ ਮਿਲਿ ਸਾਧਸੰਗਿ ਜਸੁ ਗਾਹਿ॥
ਹਰਿ ਪੈਜ ਰਖੈ ਮੁਰਾਰਿ॥ ਹਰਿ ਨਾਨਕ ਸਰਨਿ ਦੁਆਰਿ॥੧੦॥

*(ਬਿਲਾਵਲੁ ਮ: ੫, ੮੩੮-੧੫)*

(ਸ) ਜਗਿ ਚਤੁਰੁ ਸਿਆਣਾ ਭਰਮਿ ਭੁਲਾਣਾ ਨਾਉ ਪੰਡਿਤ ਪੜਹਿ ਗਾਵਾਰੀ॥
ਨਾਉ ਵਿਸਾਰਹਿ ਬੇਦੁ ਸਮਾਲਹਿ ਬਿਖੁ ਭੂਲੇ ਲੇਖਾਰੀ॥੫॥

*(ਮਾਰੂ ਮ: ੧, ੧੦੧੫-੧੯)*

(ਹ) ਲਿਖਦਿਆ ਲਿਖਦਿਆ ਕਾਗਦ ਮਸੁ ਖੋਈ॥ ਦੂਜੈ ਭਾਇ ਸੁਖੁ ਪਾਏ ਨ ਕੋਈ॥
ਕੂੜੁ ਲਿਖਹਿ ਤੈ ਕੂੜੁ ਕਮਾਵਹਿ ਜਲਿ ਜਾਵਹਿ ਕੂੜਿ ਚਿਤੁ ਲਾਵਣਿਆ॥੬॥
ਗੁਰਮੁਖਿ ਸਚੋ ਸਚੁ ਲਿਖਹਿ ਵੀਚਾਰੁ॥ ਸੇ ਜਨ ਸਚੇ ਪਾਵਹਿ ਮੋਖ ਦੁਆਰੁ॥
ਸਚੁ ਕਾਗਦੁ ਕਲਮ ਮਸਵਾਣੀ ਸਚੁ ਲਿਖਿ ਸਚਿ ਸਮਾਵਣਿਆ॥੭॥

*(ਮਾਝ ਮ: ੩, ੧੨੩-੭)*

(ਕ) ਕਲਮ ਜਲਉ ਸਣੁ ਮਸਵਾਣੀਐ ਕਾਗਦੁ ਭੀ ਜਲਿ ਜਾਉ॥
ਲਿਖਣ ਵਾਲਾ ਜਲਿ ਬਲਉ ਜਿਨਿ ਲਿਖਿਆ ਦੂਜਾ ਭਾਉ॥
ਨਾਨਕ ਪੂਰਬਿ ਲਿਖਿਆ ਕਮਾਵਣਾ ਅਵਰੁ ਨ ਕਰਣਾ ਜਾਇ॥੧॥

*(ਸਿਰੀ ਵਾਰ ਮ: ੩, ੮੪-੧੩)*

(ਖ) ਧੰਨੁ ਸੁ ਕਾਗਦੁ ਕਲਮ ਧੰਨੁ ਧਨੁ ਭਾਂਡਾ ਧਨੁ ਮਸੁ॥
ਧਨੁ ਲੇਖਾਰੀ ਨਾਨਕਾ ਜਿਨਿ ਨਾਮੁ ਲਿਖਾਇਆ ਸਚੁ॥੧॥ਮ:੧॥
ਆਪੇ ਪਟੀ ਕਲਮ ਆਪਿ ਉਪਰਿ ਲੇਖੁ ਭਿ ਤੂੰ॥ ਏਕੋ ਕਹੀਐ ਨਾਨਕਾ ਦੂਜਾ ਕਾਹੇ ਕੂ॥੨॥

*(ਮਲਾਰ ਵਾਰ ਮ: ੧, ੧੨੯੧-੧੩)*

(ਗ) ਕਬੀਰ ਸੰਸਾ ਦੂਰਿ ਕਰੁ ਕਾਗਦ ਦੇਹ ਬਿਹਾਇ॥
ਬਾਵਨ ਅਖਰ ਸੋਧਿ ਕੈ ਹਰਿ ਚਰਨੀ ਚਿਤੁ ਲਾਇ॥੧੭੩॥

*(ਸਲੋਕ ਕਬੀਰ, ੧੩੭੩-੧੫)*

(ਘ) ਫਰੀਦਾ ਜੇ ਤੂ ਅਕਲਿ ਲਤੀਫੁ ਕਾਲੇ ਲਿਖੁ ਨ ਲੇਖ॥
ਆਪਨੜੇ ਗਿਰੀਵਾਨ ਮਹਿ ਸਿਰੁ ਨੀਵਾਂ ਕਰਿ ਦੇਖੁ॥੬॥

*(ਸਲੋਕ ਫਰੀਦ, ੧੩੭੮-੪)*

(ਙ) ਰਸਨਾ ਉਚਰੈ ਹਰਿ ਸ੍ਰਵਣੀ ਸੁਣੈ ਸੋ ਉਧਰੈ ਮਿਤਾ॥
ਹਰਿ ਜਸੁ ਲਿਖਹਿ ਲਾਇ ਭਾਵਨੀ ਸੇ ਹਸਤ ਪਵਿਤਾ॥
ਅਠਸਠਿ ਤੀਰਥ ਮਜਨਾ ਸਭਿ ਪੁੰਨ ਤਿਨਿ ਕਿਤਾ॥
ਸੰਸਾਰ ਸਾਗਰ ਤੇ ਉਧਰੇ ਬਿਖਿਆ ਗੜੁ ਜਿਤਾ॥
ਨਾਨਕ ਲੜਿ ਲਾਇ ਉਧਾਰਿਅਨੁ ਦਯੁ ਸੇਵਿ ਅਮਿਤਾ॥੧੯॥

*(ਗਉੜੀ ਵਾਰ ਮ: ੫, ੩੨੨-੧੮)*

(ਚ) ਹਰਿ ਜਸੁ ਲਿਖਹਿ ਬੇਅੰਤ ਸੋਹਹਿ ਸੇ ਹਥਾ॥ ਚਰਨ ਪੁਨੀਤ ਪਵਿਤ੍ਰ ਚਾਲਹਿ ਪ੍ਰਭ ਪਥਾ॥

*(ਜੈਤਸਰੀ ਵਾਰ ਮ: ੫, ੭੦੯-੪)*

(ਛ) ਸੁਣਿ ਪਾਡੇ ਕਿਆ ਲਿਖਹੁ ਜੰਜਾਲਾ॥ ਲਿਖੁ ਰਾਮ ਨਾਮ ਗੁਰਮੁਖਿ ਗੋਪਾਲਾ॥੧॥ਰਹਾਉ॥

*(ਰਾਮਕਲੀ ਮ: ੧, ਓਅੰਕਾਰੁ, ੯੩੦-੨)*

(ਜ) ਬਸੁਧ ਕਾਗਦ ਬਨਰਾਜ ਕਲਮਾ ਲਿਖਣ ਕਉ ਜੇ ਹੋਇ ਪਵਨ॥
ਬੇਅੰਤ ਅੰਤੁ ਨ ਜਾਇ ਪਾਇਆ ਗਹੀ ਨਾਨਕ ਚਰਣ ਸਰਨ॥੪॥

*(ਆਸਾ ਮ: ੫, ਛੰਤ, ੪੫੮-੮)*

(ਝ) ਹਰਿ ਕੀ ਕੀਮਤਿ ਨਾ ਪਵੈ ਹਰਿ ਜਸੁ ਲਿਖਣੁ ਨ ਜਾਇ॥
ਗੁਰ ਕੈ ਸਬਦਿ ਮਨੁ ਤਨੁ ਰਪੈ ਹਰਿ ਸਿਉ ਰਹੈ ਸਮਾਇ॥੩੦॥

*(ਸੂਹੀ ਮ: ੩, ੭੫੬-੧੩)*

(ਞ) ਕਹਤੇ ਪਵਿਤ੍ਰ ਸੁਣਤੇ ਸਭਿ ਧੰਨੁ ਲਿਖਤੀ ਕੁਲੁ ਤਾਰਿਆ ਜੀਉ॥
ਜਿਨ ਕਉ ਸਾਧੂ ਸੰਗੁ ਨਾਮ ਹਰਿ ਰੰਗੁ ਤਿਨੀ ਬ੍ਰਹਮੁ ਬੀਚਾਰਿਆ ਜੀਉ॥

*(ਸਿਰੀ ਮ: ੫, ਛੰਤ, ੮੧-੧੦)*

(ਟ) ਹਰਿ ਨਾਮੈ ਕਾ ਹਮ ਲੇਖਾ ਲਿਖਿਆ ਸਭ ਜਮ ਕੀ ਅਗਲੀ ਕਾਣਿ ਗਈ॥
ਹਰਿ ਕਾ ਨਾਮੁ ਗੁਰਮੁਖਿ ਕਿਨੈ ਵਿਰਲੈ ਧਿਆਇਆ ਜਿਨ ਕੰਉ ਧੁਰਿ ਕਰਮਿ ਪਰਾਪਤਿ ਲਿਖਤੁ ਪਈ॥੧੭॥

*(ਵਡਹੰਸ ਵਾਰ ਮ:੪, ੫੯੩-੫)*

(ਠ) ਕਬੀਰ ਸਾਤ ਸਮੁੰਦਹਿ ਮਸੁ ਕਰਉ ਕਲਮ ਕਰਉ ਬਨਰਾਇ॥
ਬਸੁਧਾ ਕਾਗਦੁ ਜਉ ਕਰਉ ਹਰਿ ਜਸੁ ਲਿਖਨੁ ਨ ਜਾਇ॥੮੧॥

*(ਸਲੋਕ ਕਬੀਰ, ੧੩੬੮-੧੫)*

(ਡ) ਹਉ ਬਲਿਹਾਰੀ ਤਿੰਨ ਕੰਉ ਜੋ ਗੁਰਮੁਖਿ ਸਿਖਾ॥
ਜੋ ਹਰਿ ਨਾਮੁ ਧਿਆਇਦੇ ਤਿਨ ਦਰਸਨੁ ਪਿਖਾ॥
ਸੁਣਿ ਕੀਰਤਨੁ ਹਰਿ ਗੁਣ ਰਵਾ ਹਰਿ ਜਸੁ ਮਨਿ ਲਿਖਾ॥

*(ਸੋਰਠਿ ਵਾਰ ਮ: ੪, ੬੫੦-੧)*

(ਢ) ਧਨੁ ਧੰਨੁ ਸੁ ਰਸਨਾ ਧੰਨੁ ਕਰ ਧੰਨੁ ਸੁ ਪਾਧਾ ਸਤਿਗੁਰੂ ਜਿਤੁ ਮਿਲਿ ਹਰਿ ਲੇਖਾ ਲਿਖਾ॥੮॥

*(ਕਾਨੜਾ ਵਾਰ ਮ: ੪, ੧੩੧੬-੮)*

(ਣ) ਆਪੇ ਸੇਵਾ ਲਾਇਦਾ ਪਿਆਰਾ ਆਪੇ ਭਗਤਿ ਉਮਾਹਾ॥
ਆਪੇ ਗੁਣ ਗਾਵਾਇਦਾ ਪਿਆਰਾ ਆਪੇ ਸਬਦਿ ਸਮਾਹਾ॥
ਆਪੇ ਲੇਖਣਿ ਆਪਿ ਲਿਖਾਰੀ ਆਪੇ ਲੇਖੁ ਲਿਖਾਹਾ॥੧॥

*(ਸੋਰਠਿ ਮ: ੪, ੬੦੬-੧੩)*

(ਤ) ਜਾਲਿ ਮੋਹੁ ਘਸਿ ਮਸੁ ਕਰਿ ਮਤਿ ਕਾਗਦੁ ਕਰਿ ਸਾਰੁ॥
ਭਾਉ ਕਲਮ ਕਰਿ ਚਿਤੁ ਲੇਖਾਰੀ ਗੁਰ ਪੁਛਿ ਲਿਖੁ ਬੀਚਾਰੁ॥
ਲਿਖੁ ਨਾਮੁ ਸਾਲਾਹ ਲਿਖੁ ਲਿਖੁ ਅੰਤੁ ਨ ਪਾਰਾਵਾਰੁ॥੧॥
ਬਾਬਾ ਏਹੁ ਲੇਖਾ ਲਿਖਿ ਜਾਣੁ॥ ਜਿਥੈ ਲੇਖਾ ਮੰਗੀਐ ਤਿਥੈ ਹੋਇ ਸਚਾ ਨੀਸਾਣੁ॥੧॥ਰਹਾਉ॥

*(ਸਿਰੀ ਮ: ੧, ੧੬-੫)*

## ਲਿਲਾਟ (੨੧੪੨)

ਇਹ ਸੰਸਕ੍ਰਿਤ ਭਾਸ਼ਾ ਦਾ ਸ਼ਬਦ ਹੈ ਜਿਸ ਦਾ ਅਰਥ ਹੈ: ਮਸਤਕ, ਮੱਥਾ, ਲਿਲਾਟ ਲਿਖਤ ਜੋ ਮੱਥੇ ਦੇ ਲੇਖ ਹਨ। ਹੋਰ ਜਾਣਕਾਰੀ ਵਾਸਤੇ ਦੇਖੋ, "ਕਿਸਮਤ", "ਮੱਥੇ ਦੇ ਲੇਖ"।

(ੳ) ਪਰਮ ਪਰਸ ਗੁਰੁ ਭੇਟੀਐ ਪੂਰਬ ਲਿਖਤ ਲਿਲਾਟ॥
ਉਨਮਨ ਮਨ ਮਨ ਹੀ ਮਿਲੇ ਛੁਟਕਤ ਬਜਰ ਕਪਾਟ॥੬॥

*(ਗਉੜੀ ਬੈਰਾਗਣਿ ਰਵਿਦਾਸ, ੩੪੬-੧੬)*

(ਅ) ਲਿਲਾਟ ਲਿਖੇ ਪਾਇਆ ਗੁਰੁ ਸਾਧੂ ਗੁਰ ਬਚਨੀ ਮਨੁ ਤਨੁ ਰਾਤਾ॥
ਹਰਿ ਪ੍ਰਭ ਆਇ ਮਿਲੇ ਸੁਖੁ ਪਾਇਆ ਸਭ ਕਿਲਵਿਖ ਪਾਪ ਗਵਾਤਾ॥੩॥

*(ਮਾਲੀ ਗਉੜਾ ਮ: ੪, ੯੮੪-੧੪)*

(ੲ) ਕਲਜੁਗਿ ਗੁਰੁ ਪੂਰਾ ਤਿਨ ਪਾਇਆ ਜਿਨ ਧੁਰਿ ਮਸਤਕਿ ਲਿਖੇ ਲਿਲਾਟ॥
ਜਨ ਨਾਨਕ ਰਸੁ ਅੰਮ੍ਰਿਤੁ ਪੀਆ ਸਭ ਲਾਥੀ ਭੂਖ ਤਿਖਾਟ॥੪॥

*(ਮਾਲੀ ਗਉੜਾ ਮ: ੪, ੯੮੬-੫)*

(ਸ) ਜਿਸੁ ਮਸਤਕਿ ਕਰਮੁ ਲਿਖਿਆ ਲਿਲਾਟ॥ ਸਤਿਗੁਰੁ ਸੇਵੇ ਖੁਲ੍ਹੇ ਕਪਾਟ॥
ਅੰਤਰਿ ਬਾਹਰਿ ਨਿਕਟੇ ਸੋਇ॥ ਜਨ ਨਾਨਕ ਆਵੈ ਨ ਜਾਵੈ ਕੋਇ॥੪॥

*(ਭੈਰਉ ਮ: ੫, ੧੧੩੯-੧੩)*

(ਹ) ਸਤਿਗੁਰ ਚਾਟਉ ਪਗ ਚਾਟ॥ ਜਿਤੁ ਮਿਲਿ ਹਰਿ ਪਾਧਰ ਬਾਟ॥
ਭਜੁ ਹਰਿ ਰਸੁ ਰਸ ਹਰਿ ਗਾਟ॥ ਹਰਿ ਹੋ ਹੋ ਲਿਖੇ ਲਿਲਾਟ॥੧॥ਰਹਾਉ॥

*(ਕਾਨੜਾ ਮ: ੪, ੧੨੯੭-੮)*

(ਕ) ਕਬੀਰ ਸਾਧੂ ਸੰਗੁ ਪਰਾਪਤੀ ਲਿਖਿਆ ਹੋਇ ਲਿਲਾਟ॥
ਮੁਕਤਿ ਪਦਾਰਥੁ ਪਾਈਐ ਠਾਕ ਨ ਅਵਘਟ ਘਾਟ॥੨੩੧॥

*(ਸਲੋਕ ਕਬੀਰ, ੧੩੭੬-੧੯)*

(ਖ) ਜਉ ਗੁਰਦੇਉ ਸਦਾ ਬੈਰਾਗੀ॥ ਜਉ ਗੁਰਦੇਉ ਪਰ ਨਿੰਦਾ ਤਿਆਗੀ॥
ਜਉ ਗੁਰਦੇਉ ਬੁਰਾ ਭਲਾ ਏਕ॥ ਜਉ ਗੁਰਦੇਉ ਲਿਲਾਟਹਿ ਲੇਖ॥੫॥

*(ਭੈਰਉ ਨਾਮਦੇਉ, ੧੧੬੬-੧੯)*

(ਗ) ਜਨੁ ਨਾਨਕੁ ਗੁਰੁ ਤਿਨ੍ਹੀ ਪਾਇਆ ਜਿਨ ਧੁਰਿ ਲਿਖਤੁ ਲਿਲਾਟਿ ਲਿਖਾਸੇ॥੧॥

*(ਆਸਾ ਮ: ੪, ਛੰਤ, ੪੪੯-੧੮)*

(ਘ) ਸੋ ਪਾਏ ਪੂਰਾ ਸਤਗੁਰੂ ਜਿਸੁ ਧੁਰਿ ਮਸਤਕਿ ਲਿਲਾਟਿ ਲਿਖੋਈਐ॥

*(ਵਡਹੰਸ ਵਾਰ ਮ: ੪, ੫੮੭-੧੦)*

(ਙ) ਜਿਨ ਕਉ ਲਿਲਾਟਿ ਲਿਖਿਆ ਧੁਰਿ ਨਾਮੁ॥
ਅਨਦਿਨੁ ਨਾਮੁ ਸਦਾ ਸਦਾ ਧਿਆਵਹਿ ਸਾਚੀ ਦਰਗਹ ਪਾਵਹਿ ਮਾਨੁ॥੧॥ਰਹਾਉ॥

*(ਮਲਾਰ ਮ: ੩, ੧੨੫੯-੧੮)*

(ਚ) ਜਿਤਨੀ ਸ੍ਰਿਸਟਿ ਤੁਮਰੀ ਮੇਰੇ ਸੁਆਮੀ ਸਭ ਤਿਤਨੀ ਲੋਚੈ ਧੂਰਿ ਸਾਧੂ ਕੀ ਤਾਈ॥

ਨਾਨਕ ਲਿਲਾਟਿ ਹੋਵੈ ਜਿਸੁ ਲਿਖਿਆ ਤਿਸੁ ਸਾਧੂ ਧੂਰਿ ਦੇ ਹਰਿ ਪਾਰਿ ਲੰਘਾਈ॥੪॥

*(ਮਲਾਰ ਮ: ੪, ੧੨੬੩-੧੦)*

(ਛ) ਜਪਿ ਮਨ ਗੋਬਿਦ ਮਾਧੋ॥ ਹਰਿ ਹਰਿ ਅਗਮ ਅਗਾਧੋ॥
ਮਤਿ ਗੁਰਮਤਿ ਹਰਿ ਪ੍ਰਭੁ ਲਾਧੋ॥ ਧੁਰਿ ਹੋ ਹੋ ਲਿਖੇ ਲਿਲਾਧੋ॥੧॥ਰਹਾਉ॥

*(ਕਾਨੜਾ ਮ: ੪, ੧੨੯੭-੧੩)*

(ਜ) ਜਬ ਲਉ ਨਹੀ ਭਾਗ ਲਿਲਾਰ ਉਦੈ ਤਬ ਲਉ ਭ੍ਰਮਤੇ ਫਿਰਤੇ ਬਹੁ ਧਾਯਉ॥
ਕਲਿ ਘੋਰ ਸਮੁਦ੍ਰ ਮੈ ਬੂਡਤ ਥੇ ਕਬਹੂ ਮਿਟਿ ਹੈ ਨਹੀ ਰੇ ਪਛੁਤਾਯਉ॥

*(ਸਵਈਏ ਮ: ੫ ਕੇ, ਮਥੁਰਾ, ੧੪੦੯-੬)*

(ਝ) ਤਿਨ੍ਹੀ ਅੰਤਰਿ ਹਰਿ ਆਰਾਧਿਆ ਜਿਨ ਕਉ ਧੁਰਿ ਲਿਖਿਆ ਲਿਖਤੁ ਲਿਲਾਰਾ॥
ਤਿਨ ਕੀ ਬਖੀਲੀ ਕੋਈ ਕਿਆ ਕਰੇ ਜਿਨ ਕਾ ਅੰਗੁ ਕਰੇ ਮੇਰਾ ਹਰਿ ਕਰਤਾਰਾ॥੧॥

*(ਸੂਹੀ ਮ: ੪, ੭੩੩-੧੩)*

(ਞ) ਨਾਨਕ ਲਿਲਾਰਿ ਲਿਖਿਆ ਸੋਇ॥ ਮੇਟਿ ਨ ਸਾਕੈ ਕੋਇ॥
ਕਲਾ ਧਰੈ ਹਿਰੈ ਸੁਈ॥ ਏਕੁ ਤੁਈ ਏਕੁ ਤੁਈ॥੭॥

*(ਮਾਝ ਵਾਰ ਮ: ੧, ੧੪੪-੫)*

(ਟ) ਸੋ ਪਾਏ ਪੂਰਾ ਸਤਿਗੁਰੂ ਜਿਸੁ ਲਿਖਿਆ ਲਿਖਤੁ ਲਿਲਾਰੇ॥
ਜਨੁ ਨਾਨਕੁ ਮਾਗੈ ਧੂੜਿ ਤਿਨ ਜੋ ਗੁਰਸਿਖ ਮਿਤ ਪਿਆਰੇ॥੧॥

*(ਗਉੜੀ ਵਾਰ ਮ: ੪, ੩੦੭-੧੯)*

(ਠ) ਜਗਤ ਉਧਾਰਨ ਨਾਮ ਪ੍ਰਿਅ ਤੇਰੈ॥ ਨਵ ਨਿਧਿ ਨਾਮੁ ਨਿਧਾਨੁ ਹਰਿ ਕੇਰੈ॥
ਹਰਿ ਰੰਗ ਰੰਗ ਰੰਗ ਅਨੂਪੇਰੈ॥ ਕਾਹੇ ਰੇ ਮਨ ਮੋਹਿ ਮਗਨੇਰੈ॥
ਨੈਨਹੁ ਦੇਖੁ ਸਾਧ ਦਰਸੇਰੈ॥ ਸੋ ਪਾਵੈ ਜਿਸੁ ਲਿਖਤੁ ਲਿਲੇਰੈ॥੧॥ਰਹਾਉ॥

*(ਕਾਨੜਾ ਮ: ੫, ੧੩੦੪-੧੪)*

## ਲਿਵ ਤਾਰ (੨੧੪੩)

ਬਿਰਤੀ ਦਾ ਜੁੜਨਾ, ਲੀਨ ਹੋਣ ਦਾ ਭਾਵ ਜਾਂ ਲੀਨ ਹੋਣ ਦੀ ਕ੍ਰਿਆ, ਲੀਨਤਾ, ਮਗਨਤਾ, ੨-ਬਿਰਤੀ, ਲੌ, ਧਿਆਨ ਦਾ ਜੁੜ ਜਾਣਾ, ਲਗਨ ਦਾ ਲਗ ਜਾਣਾ, ਬਿਰਤੀ ਦੀ ਇਕਾਗਰਤਾ। ਦੇਖੋ "ਧਾਤ ਅਤੇ ਲਿਵ"।

(ੳ) ਅਸੰਖ ਮੋਨਿ ਲਿਵ ਲਾਇ ਤਾਰ॥ ਕੁਦਰਤਿ ਕਵਣ ਕਹਾ ਵੀਚਾਰੁ॥

*(ਜਪੁ, ੪-੭)*

(ਅ) ਅਮੁਲੋ ਅਮੁਲੁ ਆਖਿਆ ਨ ਜਾਇ॥ ਆਖਿ ਆਖਿ ਰਹੇ ਲਿਵ ਲਾਇ॥

*(ਜਪੁ, ੫-੧੮)*

(ੲ) ਮਨੁ ਮਾਣਕੁ ਨਿਰਮੋਲੁ ਹੈ ਰਾਮ ਨਾਮਿ ਪਤਿ ਪਾਇ॥
ਮਿਲਿ ਸਤਸੰਗਤਿ ਹਰਿ ਪਾਈਐ ਗੁਰਮੁਖਿ ਹਰਿ ਲਿਵ ਲਾਇ॥
ਆਪੁ ਗਇਆ ਸੁਖੁ ਪਾਇਆ ਮਿਲਿ ਸਲਲੈ ਸਲਲ ਸਮਾਇ॥੨॥

*(ਸਿਰੀ ਮ: ੧, ੨੭-੧੭)*

(ਸ) ਇਹੁ ਜਨਮੁ ਪਦਾਰਥੁ ਪਾਇ ਕੈ ਹਰਿ ਨਾਮੁ ਨ ਚੇਤੈ ਲਿਵ ਲਾਇ॥

ਪਗਿ ਖਿਸਿਐ ਰਹਣਾ ਨਹੀ ਆਗੈ ਠਉਰੁ ਨ ਪਾਇ॥
ਓਹ ਵੇਲਾ ਹਥਿ ਨ ਆਵਈ ਅੰਤਿ ਗਇਆ ਪਛੁਤਾਇ॥
ਜਿਸੁ ਨਦਰਿ ਕਰੇ ਸੋ ਉਬਰੈ ਹਰਿ ਸੇਤੀ ਲਿਵ ਲਾਇ॥੪॥

*(ਸਿਰੀ ਮ: ੩, ੨੮-੧)*

(ਹ) ਸਬਦਿ ਮੰਨਿਐ ਗੁਰੁ ਪਾਈਐ ਵਿਚਹੁ ਆਪੁ ਗਵਾਇ॥
ਅਨਦਿਨੁ ਭਗਤਿ ਕਰੇ ਸਦਾ ਸਾਚੇ ਕੀ ਲਿਵ ਲਾਇ॥
ਨਾਮੁ ਪਦਾਰਥੁ ਮਨਿ ਵਸਿਆ ਨਾਨਕ ਸਹਜਿ ਸਮਾਇ॥੪॥

*(ਸਿਰੀ ਮ: ੩, ੩੪-੧)*

(ਕ) ਤਿਨ ਕਉ ਮਹਲੁ ਹਦੂਰਿ ਹੈ ਜੋ ਸਚਿ ਰਹੇ ਲਿਵ ਲਾਇ॥੩॥

*(ਸਿਰੀ ਮ: ੩, ੩੫-੧੦)*

(ਖ) ਆਪੇ ਰੰਗਣਿ ਰੰਗਿਓਨੁ ਸਬਦੇ ਲਇਓਨੁ ਮਿਲਾਇ॥
ਸਚਾ ਰੰਗੁ ਨ ਉਤਰੈ ਜੋ ਸਚਿ ਰਤੇ ਲਿਵ ਲਾਇ॥

*(ਸਿਰੀ ਮ: ੩, ੩੭-੫)*

(ਗ) ਗੁਰਮਤੀ ਸਦ ਮਨਿ ਵਸਿਆ ਸਚਿ ਰਹੇ ਲਿਵ ਲਾਇ॥੧॥

*(ਸਿਰੀ ਮ: ੩, ੩੭-੧੦)*

(ਘ) ਜਨ ਨਾਨਕ ਉਤਮ ਪਦੁ ਪਾਇਆ ਸਤਿਗੁਰ ਕੀ ਲਿਵ ਲਾਇ॥੪॥

*(ਸਿਰੀ ਮ: ੪, ੪੦-੧੧)*

(ਙ) ਗੁਰਮੁਖਾ ਨੋ ਪੰਥੁ ਪਰਗਟਾ ਦਰਿ ਠਾਕ ਨ ਕੋਈ ਪਾਇ॥
ਹਰਿ ਨਾਮੁ ਸਲਾਹਨਿ ਨਾਮੁ ਮਨਿ ਨਾਮਿ ਰਹਨਿ ਲਿਵ ਲਾਇ॥
ਅਨਹਦ ਧੁਨੀ ਦਰਿ ਵਜਦੇ ਦਰਿ ਸਚੈ ਸੋਭਾ ਪਾਇ॥੩॥

*(ਸਿਰੀ ਮ: ੪, ੪੨-੨)*

(ਚ) ਮਨ ਮੇਰੇ ਸਗਲ ਉਪਾਵ ਤਿਆਗੁ॥
ਗੁਰੁ ਪੂਰਾ ਆਰਾਧਿ ਨਿਤ ਇਕਸੁ ਕੀ ਲਿਵ ਲਾਗੁ॥੧॥ਰਹਾਉ॥

*(ਸਿਰੀ ਮ: ੫, ੪੫-੮)*

(ਛ) ਮਿਲਿ ਸਤਿਗੁਰ ਸਭੁ ਦੁਖੁ ਗਇਆ ਹਰਿ ਸੁਖੁ ਵਸਿਆ ਮਨਿ ਆਇ॥
ਅੰਤਰਿ ਜੋਤਿ ਪ੍ਰਗਾਸੀਆ ਏਕਸੁ ਸਿਉ ਲਿਵ ਲਾਇ॥

*(ਸਿਰੀ ਮ: ੫, ੪੬-੧)*

(ਜ) ਗੁਰਮੁਖਿ ਜਿਸ ਨੋ ਆਪਿ ਕਰੇ ਸੁ ਹੋਵੈ ਏਕਸ ਸਿਉ ਲਿਵ ਲਾਏ॥

*(ਰਾਮਕਲੀ ਮ: ੩, ਅਨੰਦੁ, ੯੨੦-੧੪)*

(ਝ) ਓਸ ਨੋ ਕਿਹੁ ਪੋਹਿ ਨ ਸਕੀ ਜਿਸ ਨਉ ਆਪਣੀ ਲਿਵ ਲਾਵਏ॥
ਆਪਣੀ ਲਿਵ ਆਪੇ ਲਾਏ ਗੁਰਮੁਖਿ ਸਦਾ ਸਮਾਲੀਐ॥

*(ਰਾਮਕਲੀ ਮ: ੩, ਅਨੰਦੁ, ੯੨੦-੧੯)*

(ਞ) ਜਾ ਤਿਸੁ ਭਾਣਾ ਤਾ ਜੰਮਿਆ ਪਰਵਾਰਿ ਭਲਾ ਭਾਇਆ॥

ਲਿਵ ਛੁੜਕੀ ਲਗੀ ਤ੍ਰਿਸਨਾ ਮਾਇਆ ਅਮਰੁ ਵਰਤਾਇਆ॥

*(ਰਾਮਕਲੀ ਮ: ੩, ਅਨੰਦੁ, ੯੨੧-੩)*

(ਟ) ਇਕ ਰੰਗਿ ਰਚੈ ਰਹੈ ਲਿਵ ਲਾਇ॥ ਇਵ ਛੂਟੈ ਫਿਰਿ ਫਾਸ ਨ ਪਾਇ॥੩੯॥

*(ਰਾਮਕਲੀ ਮ: ੧, ਓਅੰਕਾਰੁ, ੯੩੫-੯)*

(ਠ) ਐਸਾ ਗੁਰੁ ਪਾਈਐ ਵਡਭਾਗੀ॥ ਜਿਸੁ ਮਿਲਤੇ ਰਾਮ ਲਿਵ ਲਾਗੀ॥੩॥

*(ਪ੍ਰਭਾਤੀ ਮ: ੫, ੧੩੩੯-੭)*

(ਡ) ਚਲਤੌ ਚਲੈ ਚਲੈ ਦਹ ਦਹ ਦਿਸਿ ਗੁਰੁ ਰਾਖੈ ਹਰਿ ਲਿਵ ਲਾਵੈਗੋ॥
ਸਤਿਗੁਰੁ ਸਬਦੁ ਦੇਇ ਰਿਦ ਅੰਤਰਿ ਮੁਖਿ ਅੰਮ੍ਰਿਤੁ ਨਾਮੁ ਚੁਆਵੈਗੋ॥੧॥

*(ਕਾਨੜਾ ਮ: ੫, ੧੩੧੦-੧੬)*

(ਢ) ਸਾਚੀ ਲਿਵੈ ਬਿਨੁ ਦੇਹ ਨਿਮਾਣੀ॥ ਦੇਹ ਨਿਮਾਣੀ ਲਿਵੈ ਬਾਝਹੁ ਕਿਆ ਕਰੇ ਵੇਚਾਰੀਆ॥
ਤੁਧੁ ਬਾਝੁ ਸਮਰਥ ਕੋਇ ਨਾਹੀ ਕ੍ਰਿਪਾ ਕਰਿ ਬਨਵਾਰੀਆ॥
ਏਸ ਨਉ ਹੋਰੁ ਥਾਉ ਨਾਹੀ ਸਬਦਿ ਲਾਗਿ ਸਵਾਰੀਆ॥
ਕਹੈ ਨਾਨਕੁ ਲਿਵੈ ਬਾਝਹੁ ਕਿਆ ਕਰੇ ਵੇਚਾਰੀਆ॥੬॥

*(ਰਾਮਕਲੀ ਮ: ੩, ਅਨੰਦੁ, ੯੧੭-੧੪)*

## ਲੀਲਾ ਪ੍ਰਭੂ ਦੀ (੨੧੪੪)

ਵਾਹਿਗੁਰੂ ਦੀ ਖੇਡ, ਵਾਹਿਗੁਰੂ ਦੀ ਕ੍ਰੀੜਾ ਕਰਨ ਦੀ ਕ੍ਰਿਆ, ਤਮਾਸ਼ਾ, ਅਚਰਜ ਖੇਡ, ਕੌਤਕ, ਅਦਭੁਤ ਕ੍ਰਿਆ।

(ੳ) ਨਗਰੀ ਨਾਇਕੁ ਨਵਤਨੋ ਬਾਲਕੁ ਲੀਲ ਅਨੂਪੁ॥
ਨਾਰਿ ਨ ਪੁਰਖੁ ਨ ਪੰਖਣੂ ਸਾਚਉ ਚਤੁਰੁ ਸਰੂਪੁ॥ ਜੋ ਤਿਸੁ ਭਾਵੈ ਸੋ ਥੀਐ ਤੂ ਦੀਪਕੁ ਤੂ ਧੂਪੁ॥੭॥

*(ਮਾਰੂ ਮ: ੧, ੧੦੧੦-੧੩)*

(ਅ) ਤਖਤੁ ਸਭਾ ਮੰਡਨ ਦੋਲੀਚੇ॥ ਸਗਲ ਮੇਵੇ ਸੁੰਦਰ ਬਾਗੀਚੇ॥
ਆਖੇੜ ਬਿਰਤਿ ਰਾਜਨ ਕੀ ਲੀਲਾ॥ ਮਨੁ ਨ ਸੁਹੇਲਾ ਪਰਪੰਚੁ ਹੀਲਾ॥੩॥

*(ਗਉੜੀ ਗੁਆਰੇਰੀ ਮ: ੫, ੧੭੯-੧੬)*

(ੲ) ਪੇਖਿ ਪੇਖਿ ਰੇ ਕਸੁੰਭ ਕੀ ਲੀਲਾ ਰਾਚਿ ਮਾਚਿ ਤਿਨਹੂੰ ਲਉ ਹਸੂਆ॥
ਛੀਜਤ ਡੋਰਿ ਦਿਨਸੁ ਅਰੁ ਰੈਨੀ ਜੀਅ ਕੋ ਕਾਜੁ ਨ ਕੀਨੋ ਕਛੂਆ॥੨॥

*(ਗਉੜੀ ਮ: ੫, ੨੦੬-੧੪)*

(ਸ) ਓਅੰ ਸਾਧ ਸਤਿਗੁਰ ਨਮਸਕਾਰੰ॥ ਆਦਿ ਮਧਿ ਅੰਤਿ ਨਿਰੰਕਾਰੰ॥
ਆਪਹਿ ਸੁੰਨ ਆਪਹਿ ਸੁਖ ਆਸਨ॥ ਆਪਹਿ ਸੁਨਤ ਆਪ ਹੀ ਜਾਸਨ॥
ਆਪਨ ਆਪੁ ਆਪਹਿ ਉਪਾਇਓ॥ ਆਪਹਿ ਬਾਪ ਆਪ ਹੀ ਮਾਇਓ॥
ਆਪਹਿ ਸੂਖਮ ਆਪਹਿ ਅਸਥੂਲਾ॥ ਲਖੀ ਨ ਜਾਈ ਨਾਨਕ ਲੀਲਾ॥੧॥

*(ਗਉੜੀ ਮ: ੫, ਬਾਵਨ ਅਖਰੀ, ੨੫੦-੮)*

(ਹ) ਜਾ ਕੀ ਲੀਲਾ ਕੀ ਮਿਤਿ ਨਾਹਿ॥ ਸਗਲ ਦੇਵ ਹਾਰੇ ਅਵਗਾਹਿ॥

*(ਗਉੜੀ ਸੁਖਮਨੀ ਮ: ੫, ੨੮੪-੫)*

(ਕ) ਮੇਰੇ ਸਤਿਗੁਰ ਅਪਨੇ ਬਾਲਿਕ ਰਾਖਹੁ ਲੀਲਾ ਧਾਰਿ॥

ਦੇਹੁ ਸੁਮਤਿ ਸਦਾ ਗੁਣ ਗਾਵਾ ਮੇਰੇ ਠਾਕੁਰ ਅਗਮ ਅਪਾਰ॥੧॥ਰਹਾਉ॥

*(ਆਸਾ ਮ: ੫, ੩੭੯-੧੦)*

(ਖ) ਰਾਜ ਲੀਲਾ ਤੇਰੈ ਨਾਮਿ ਬਨਾਈ॥ ਜੋਗੁ ਬਨਿਆ ਤੇਰਾ ਕੀਰਤਨੁ ਗਾਈ॥੧॥

*(ਆਸਾ ਮ: ੫, ੩੮੫-੧੦)*

(ਗ) ਬ੍ਰਹਮੁ ਪਸਰਿਆ ਬ੍ਰਹਮ ਲੀਲਾ ਗੋਵਿੰਦ ਗੁਣ ਨਿਧਿ ਜਨਿ ਕਹਿਆ॥
ਸਿਮਰਿ ਸੁਆਮੀ ਅੰਤਰਜਾਮੀ ਹਰਿ ਏਕੁ ਨਾਨਕ ਰਵਿ ਰਹਿਆ॥੩॥

*(ਆਸਾ ਮ: ੫, ਛੰਤ, ੪੫੮-੧੮)*

(ਘ) ਜਲ ਤਰੰਗ ਅਰੁ ਫੇਨ ਬੁਦਬੁਦਾ ਜਲ ਤੇ ਭਿੰਨ ਨ ਹੋਈ॥
ਇਹੁ ਪਰਪੰਚੁ ਪਾਰਬ੍ਰਹਮ ਕੀ ਲੀਲਾ ਬਿਚਰਤ ਆਨ ਨ ਹੋਈ॥੨॥

*(ਆਸਾ ਨਾਮਦੇਉ, ੪੮੫-੪)*

(ਙ) ਮੋਹਨੁ ਪ੍ਰਾਨ ਮਾਨ ਰਾਗੀਲਾ॥
ਬਾਸਿ ਰਹਿਓ ਹੀਅਰੇ ਕੈ ਸੰਗੇ ਪੇਖਿ ਮੋਹਿਓ ਮਨੁ ਲੀਲਾ॥੧॥ਰਹਾਉ॥

*(ਗੂਜਰੀ ਮ: ੫, ੪੯੮-੧੬)*

(ਚ) ਪੇਖਿ ਪੇਖਿ ਲੀਲਾ ਮਨਿ ਆਨੰਦਾ॥ ਗੁਣ ਅਪਾਰ ਪ੍ਰਭ ਪਰਮਾਨੰਦਾ॥੩॥

*(ਸੂਹੀ ਮ: ੫, ੭੪੦-੧੪)*

(ਛ) ਨਾਰਾਇਣ ਨਰਹਰ ਦਇਆਲ॥ ਰਮਤ ਰਾਮ ਘਟ ਘਟ ਆਧਾਰ॥
ਬਾਸੁਦੇਵ ਬਸਤ ਸਭ ਠਾਇ॥ ਲੀਲਾ ਕਿਛੁ ਲਖੀ ਨ ਜਾਇ॥੪॥

*(ਰਾਮਕਲੀ ਮ: ੫, ੮੯੭-੪)*

(ਜ) ਭੰਡਾਰ ਦਰਬ ਅਰਬ ਖਰਬ ਪੇਖਿ ਲੀਲਾ ਮਨੁ ਸਧਾਰੈ॥ ਨਹ ਸੰਗਿ ਗਾਮਨੀ॥੧॥
ਸੁਤ ਕਲਤ੍ਰ ਭ੍ਰਾਤ ਮੀਤ ਉਰਝਿ ਪਰਿਓ ਭਰਮਿ ਮੋਹਿਓ ਇਹ ਬਿਰਖ ਛਾਮਨੀ॥
ਚਰਨ ਕਮਲ ਸਰਨ ਨਾਨਕ ਸੁਖੁ ਸੰਤ ਭਾਵਨੀ॥੨॥

*(ਰਾਮਕਲੀ ਮ: ੫, ੯੦੧-੧੫)*

## ਲੁਕ ਕੇ ਪਾਪ ਕਰਨੇ (੨੧੪੫)

ਦੁਨੀਆਂ ਕੋਲੋਂ ਛੁਪਾ ਕੇ ਉਪਦ੍ਰਵ ਕਰਨੇ।

(ੳ) ਮਨ ਮੂੜੇ ਦੇਖਿ ਰਹਿਓ ਪ੍ਰਭ ਸੁਆਮੀ॥
ਜੋ ਕਿਛੁ ਕਰਹਿ ਸੋਈ ਸੋਈ ਜਾਣੈ ਰਹੈ ਨ ਕਛੂਐ ਛਾਨੀ॥ਰਹਾਉ॥
ਜਿਹਵਾ ਸੁਆਦ ਲੋਭ ਮਦਿ ਮਾਤੋ ਉਪਜੇ ਅਨਿਕ ਬਿਕਾਰਾ॥
ਬਹੁਤੁ ਜੋਨਿ ਭਰਮਤ ਦੁਖੁ ਪਾਇਆ ਹਉਮੈ ਬੰਧਨ ਕੇ ਭਾਰਾ॥੨॥
ਦੇਇ ਕਿਵਾੜ ਅਨਿਕ ਪੜਦੇ ਮਹਿ ਪਰ ਦਾਰਾ ਸੰਗਿ ਫਾਕੈ॥
ਚਿਤ੍ਰ ਗੁਪਤੁ ਜਬ ਲੇਖਾ ਮਾਗਹਿ ਤਬ ਕਉਣੁ ਪੜਦਾ ਤੇਰਾ ਢਾਕੈ॥੩॥
ਦੀਨ ਦਇਆਲ ਪੂਰਨ ਦੁਖ ਭੰਜਨ ਤੁਮ ਬਿਨੁ ਓਟ ਨ ਕਾਈ॥
ਕਾਢਿ ਲੇਹੁ ਸੰਸਾਰ ਸਾਗਰ ਮਹਿ ਨਾਨਕ ਪ੍ਰਭ ਸਰਣਾਈ॥੪॥

*(ਸੋਰਠ ਮ: ੫, ੬੧੬-੫)*

(ਅ) ਦਿਨੁ ਰਾਤਿ ਕਮਾਇਅੜੋ ਸੋ ਆਇਓ ਮਾਥੈ॥ ਜਿਸੁ ਪਾਸਿ ਲੁਕਾਇਦੜੋ ਸੋ ਵੇਖੀ ਸਾਥੈ॥
ਸੰਗਿ ਦੇਖੈ ਕਰਣਹਾਰਾ ਕਾਇ ਪਾਪੁ ਕਮਾਈਐ॥
ਸੁਕ੍ਰਿਤੁ ਕੀਜੈ ਨਾਮੁ ਲੀਜੈ ਨਰਕਿ ਮੂਲਿ ਨ ਜਾਈਐ॥
ਆਠ ਪਹਰ ਹਰਿ ਨਾਮੁ ਸਿਮਰਹੁ ਚਲੈ ਤੇਰੈ ਸਾਥੇ॥
ਭਜੁ ਸਾਧਸੰਗਤਿ ਸਦਾ ਨਾਨਕ ਮਿਟਹਿ ਦੋਖ ਕਮਾਤੇ॥੧॥

*(ਆਸਾ ਮ: ੫, ਛੰਤ, ੪੬੧-੪)*

(ੲ) ਅੰਤਰਿ ਬਾਹਰਿ ਸੰਗਿ ਕਿਆ ਕੋ ਲੁਕਿ ਕਰੈ॥ ਜਿਸੁ ਪਤਿ ਰਖੈ ਆਪਿ ਸੋ ਭਵਜਲੁ ਤਰੈ॥

*(ਰਾਮਕਲੀ ਵਾਰ ਮ: ੫, ੯੫੮-੩)*

(ਸ) ਕਿਤੀਆ ਕੁਢੰਗ ਗੁਝਾ ਥੀਐ ਨ ਹਿਤੁ॥ ਨਾਨਕ ਤੈ ਸਹਿ ਢਕਿਆ ਮਨ ਮਹਿ ਸਚਾ ਮਿਤੁ॥੨॥

*(ਗੂਜਰੀ ਵਾਰ ਮ: ੫, ੫੧੮-੧੨)*

## ਲੁਝਣਾ (੨੧੪੬)

ਲੁੱਸ ਲੁੱਸ ਕਰਨਾ, ਤੜਫਣਾ, ਉਲਝਣਾ, ਲੜਨਾ, ਝਗੜਨਾ, ਸੜਨਾ, ਵਾਦਿ ਵਿਵਾਦ ਕਰਨਾ। ਹੋਰ ਜਾਣਕਾਰੀ ਵਾਸਤੇ ਦੇਖੋ, "ਝਗੜਾ ਕਰਨਾ"।

(ੳ) ਹਉ ਵਾਰੀ ਜੀਉ ਵਾਰੀ ਗੁਰ ਸਬਦੁ ਮੰਨਿ ਵਸਾਵਣਿਆ॥
ਸਬਦੁ ਸੂਝੈ ਤਾ ਮਨ ਸਿਉ ਲੂਝੈ ਮਨਸਾ ਮਾਰਿ ਸਮਾਵਣਿਆ॥੧॥ਰਹਾਉ॥

*(ਮਾਝ ਮ: ੩, ੧੧੩-੩)*

(ਅ) ਆਪਿ ਬੁਝਾਏ ਸੋਈ ਬੂਝੈ॥ ਜਿਸੁ ਆਪਿ ਸੁਝਾਏ ਤਿਸੁ ਸਭੁ ਕਿਛੁ ਸੂਝੈ॥
ਕਹਿ ਕਹਿ ਕਥਨਾ ਮਾਇਆ ਲੂਝੈ॥

*(ਮਾਝ ਵਾਰ ਮ: ੧, ੧੫੦-੧੪)*

(ੲ) ਹਉਮੈ ਬੂਝੈ ਤਾ ਦਰੁ ਸੂਝੈ॥ ਗਿਆਨ ਵਿਹੂਣਾ ਕਥਿ ਕਥਿ ਲੂਝੈ॥

*(ਆਸਾ ਵਾਰ ਮ: ੧, ੪੬੬-੧੫)*

(ਸ) ਜਮਕਾਲੁ ਨ ਸੂਝੈ ਮਾਇਆ ਜਗੁ ਲੂਝੈ ਲਬਿ ਲੋਭਿ ਚਿਤੁ ਲਾਏ॥
ਸੋ ਪਿਰੁ ਸਾਚਾ ਸਦ ਹੀ ਸਾਚਾ ਨਾ ਓਹੁ ਮਰੈ ਨ ਜਾਏ॥੩॥

*(ਵਡਹੰਸੁ ਮ: ੩, ੫੮੩-੧੬)*

(ਹ) ਰਾਜਨ ਰਾਮ ਰਵੈ ਹਿਤਕਾਰਿ॥ ਰਣ ਮਹਿ ਲੂਝੈ ਮਨੂਆ ਮਾਰਿ॥
ਰਾਤਿ ਦਿਨੰਤਿ ਰਹੈ ਰੰਗਿ ਰਾਤਾ॥ ਤੀਨਿ ਭਵਨ ਜੁਗ ਚਾਰੇ ਜਾਤਾ॥੧੦॥

*(ਰਾਮਕਲੀ ਮ: ੧, ਓਅੰਕਾਰੁ, ੯੩੧-੨)*

(ਕ) ਗੁਰ ਤੇ ਬੂਝੈ ਤ੍ਰਿਭਵਣੁ ਸੂਝੈ॥ ਮਨਸਾ ਮਾਰਿ ਮਨੈ ਸਿਉ ਲੂਝੈ॥
ਜੋ ਤੁਧੁ ਸੇਵਹਿ ਸੇ ਤੁਧ ਹੀ ਜੇਹੇ ਨਿਰਭਉ ਬਾਲ ਸਖਾਈ ਹੇ॥੪॥

*(ਮਾਰੂ ਮ: ੧, ਸੋਲਹੇ, ੧੦੨੧-੧੪)*

(ਖ) ਗੁਰ ਤੇ ਬੂਝੈ ਤਾ ਦਰੁ ਸੂਝੈ॥ ਨਾਮ ਵਿਹੂਣਾ ਕਥਿ ਕਥਿ ਲੂਝੈ॥
ਸਤਿਗੁਰ ਸੇਵੇ ਕੀ ਵਡਿਆਈ ਤ੍ਰਿਸਨਾ ਭੂਖ ਗਵਾਈ ਹੇ॥੧੩॥

*(ਮਾਰੂ ਮ: ੩, ਸੋਲਹੇ, ੧੦੪੪-੧੩)*

(ਗ) ਕੰਟਕੁ ਕਾਲੁ ਏਕੁ ਹੈ ਹੋਰੁ ਕੰਟਕੁ ਨ ਸੂਝੈ॥
ਅਫਰਿਓ ਜਗ ਮਹਿ ਵਰਤਦਾ ਪਾਪੀ ਸਿਉ ਲੂਝੈ॥
ਗੁਰ ਸਬਦੀ ਹਰਿ ਭੇਦੀਐ ਹਰਿ ਜਪਿ ਹਰਿ ਬੂਝੈ॥
ਸੋ ਹਰਿ ਸਰਣਾਈ ਛੁਟੀਐ ਜੋ ਮਨ ਸਿਉ ਜੂਝੈ॥
ਮਨਿ ਵੀਚਾਰਿ ਹਰਿ ਜਪੁ ਕਰੇ ਹਰਿ ਦਰਗਹ ਸੀਝੈ॥੧੧॥

*(ਮਾਰੂ ਵਾਰ ਮ: ੩, ੧੦੯੦-੬)*

(ਘ) ਵਿਣੁ ਮਨੈ ਜਿ ਹੋਰੀ ਨਾਲਿ ਲੁਝਣਾ ਜਾਸੀ ਜਨਮੁ ਗਵਾਇ॥

*(ਸਿਰੀ ਵਾਰ ਮ: ੩, ੮੭-੧੪)*

(ਙ) ਤ੍ਰਿਸਨਾ ਬਿਰਲੇ ਹੀ ਕੀ ਬੁਝੀ ਹੇ॥੧॥ਰਹਾਉ॥
ਕੋਟਿ ਜੋਰੇ ਲਾਖ ਕ੍ਰੋਰੇ ਮਨੁ ਨ ਹੋਰੇ॥ਪਰੈ ਪਰੈ ਹੀ ਕਉ ਲੁਝੀ ਹੇ॥੧॥
ਸੁੰਦਰ ਨਾਰੀ ਅਨਿਕ ਪਰਕਾਰੀ ਪਰ ਗ੍ਰਿਹ ਬਿਕਾਰੀ॥ ਬੁਰਾ ਭਲਾ ਨਹੀ ਸੁਝੀ ਹੇ॥੨॥
ਅਨਿਕ ਬੰਧਨ ਮਾਇਆ ਭਰਮਤੁ ਭਰਮਾਇਆ ਗੁਣ ਨਿਧਿ ਨਹੀ ਗਾਇਆ॥
ਮਨ ਬਿਖੈ ਹੀ ਮਹਿ ਲੁਝੀ ਹੇ॥੩॥
ਜਾ ਕਉ ਰੇ ਕਿਰਪਾ ਕਰੈ ਜੀਵਤ ਸੋਈ ਮਰੈ ਸਾਧਸੰਗਿ ਮਾਇਆ ਤਰੈ॥
ਨਾਨਕ ਸੋ ਜਨੁ ਦਰਿ ਹਰਿ ਸਿਝੀ ਹੇ॥੪॥

*(ਗਉੜੀ ਮ: ੫, ੨੧੩-੧੧)*

(ਚ) ਚਰਨ ਕਮਲ ਧਿਆਨ ਭੀਤਰਿ ਘਟਿ ਘਟਹਿ ਸੁਆਮੀ ਸੁਝੈ॥
ਸਰਨਿ ਦੇਵ ਅਪਾਰ ਨਾਨਕ ਬਹੁਰਿ ਜਮੁ ਨਹੀ ਲੁਝੈ॥੨॥

*(ਕੇਦਾਰਾ ਮ: ੫, ੧੧੨੭-੨)*

## ਲੁਟ ਲੁਟਣੀ (੨੧੪੭)

ਕਿਸੇ ਤੋਂ ਜ਼ਬਰਦਸਤੀ ਚੀਜ਼ ਖੋਹਣ ਦਾ ਭਾਵ ਜਾਂ ਕ੍ਰਿਆ, ਬਹੁਤ ਜ਼ਿਆਦਾ ਨਫ਼ਾ ਲੈਣ ਦਾ ਭਾਵ ਜਾਂ ਕ੍ਰਿਆ।

(ੳ) ਜਿਨ੍ਹੀ ਅੰਮ੍ਰਿਤੁ ਭਰਮਿ ਲੁਟਾਇਆ ਬਿਖੁ ਸਿਉ ਰਚਹਿ ਰਚੰਨ੍ਹਿ॥

*(ਬਿਲਾਵਲੁ ਵਾਰ ਮ: ੩, ੮੫੪-੮)*

(ਅ) ਫਰੀਦਾ ਦੂਹੁ ਦੀਵੀ ਬਲੰਦਿਆ ਮਲਕੁ ਬਹਿਠਾ ਆਇ॥
ਗੜੁ ਲੀਤਾ ਘਟੁ ਲੁਟਿਆ ਦੀਵੜੇ ਗਇਆ ਬੁਝਾਇ॥੪੮)

*(ਫਰੀਦ ਸਲੋਕ, ੧੩੮੦-੭)*

(ੲ) ਜਗਤੁ ਮੁਸੈ ਅੰਮ੍ਰਿਤੁ ਲੁਟੀਐ ਮਨਮੁਖ ਬੂਝ ਨ ਪਾਇ॥

*(ਮਲਾਰ ਵਾਰ ਮ: ੧, ੧੨੮੭-੩)*

(ਸ) ਉਸਾਰਿ ਮੜੋਲੀ ਰਾਖੈ ਦੁਆਰਾ ਭੀਤਰਿ ਬੈਠੀ ਸਾ ਧਨਾ॥
ਅੰਮ੍ਰਿਤ ਕੇਲ ਕਰੇ ਨਿਤ ਕਾਮਣਿ ਅਵਰਿ ਲੁਟੇਨਿ ਸੁ ਪੰਚ ਜਨਾ॥੨॥
ਢਾਹਿ ਮੜੋਲੀ ਲੂਟਿਆ ਦੇਹੁਰਾ ਸਾ ਧਨ ਪਕੜੀ ਏਕ ਜਨਾ॥
ਜਮ ਡੰਡਾ ਗਲਿ ਸੰਗਲੁ ਪੜਿਆ ਭਾਗਿ ਗਏ ਸੇ ਪੰਚ ਜਨਾ॥੩॥

*(ਗਉੜੀ ਚੇਤੀ ਮ: ੧, ੧੫੫-੧੭)*

(ਹ) ਅਵਰਿ ਪੰਚ ਹਮ ਏਕ ਜਨਾ ਕਿਉ ਰਾਖਉ ਘਰ ਬਾਰੁ ਮਨਾ॥
ਮਾਰਹਿ ਲੂਟਹਿ ਨੀਤ ਨੀਤ ਕਿਸੁ ਆਗੈ ਕਰੀ ਪੁਕਾਰ ਜਨਾ॥੧॥

*(ਗਉੜੀ ਚੇਤੀ ਮ: ੧, ੧੫੫-੧੦)*

(ਕ) ਕਬੀਰ ਲੂਟਨਾ ਹੈ ਤ ਲੂਟਿ ਲੈ ਰਾਮ ਨਾਮ ਹੈ ਲੂਟਿ॥
ਫਿਰਿ ਪਾਛੈ ਪਛੁਤਾਹੁਗੇ ਪ੍ਰਾਨ ਜਾਹਿੰਗੇ ਛੂਟਿ॥੪੧॥

*(ਸਲੋਕ ਕਬੀਰ, ੧੩੬੬-੧੨)*

(ਖ) ਸਹਜ ਜਗੋਟਾ ਬੰਧਨ ਤੇ ਛੂਟਾ॥ ਕਾਮੁ ਕ੍ਰੋਧੁ ਗੁਰ ਸਬਦੀ ਲੂਟਾ॥
ਮਨ ਮਹਿ ਮੁੰਦ੍ਰਾ ਹਰਿ ਗੁਰ ਸਰਣਾ॥ ਨਾਨਕ ਰਾਮ ਭਗਤਿ ਜਨ ਤਰਣਾ॥੪॥

*(ਰਾਮਕਲੀ ਮ: ੧, ੮੨੯-੧੨)*

(ਗ) ਬਿਖਮ ਥਾਨ ਬਹੁਤ ਬਹੁ ਧਰੀਆ ਅਨਿਕ ਰਾਗ ਸੂਰੂਟਾ॥
ਬਿਖਮ ਗਾਰ੍ਹ ਕਰੁ ਪਹੁਚੈ ਨਾਹੀ ਸੰਤ ਸਾਨਥ ਭਏ ਲੂਟਾ॥੧॥

*(ਸਾਰਗ ਮ: ੫, ੧੨੧੦-੧੪)*

(ਘ) ਜਗਤ ਪਾਸ ਤੇ ਲੇਤੇ ਦਾਨੁ॥ ਗੋਬਿੰਦ ਭਗਤ ਕਉ ਕਰਹਿ ਸਲਾਮੁ॥
ਲੂਟਿ ਲੇਹਿ ਸਾਕਤ ਪਤਿ ਖੋਵਹਿ॥ ਸਾਧ ਜਨਾ ਪਗ ਮਲਿ ਮਲਿ ਧੋਵਹਿ॥੨॥

*(ਗੋਂਡ ਮ: ੫, ੮੬੫-੯)*

(ਙ) ਕਬੀਰ ਗਾਗਰਿ ਜਲ ਭਰੀ ਆਜੁ ਕਾਲਿ੍ ਜੈਹੈ ਫੂਟਿ॥
ਗੁਰੁ ਜੁ ਨ ਚੇਤਹਿ ਆਪਨੋ ਅਧ ਮਾਝਿ ਲੀਜਹਿਗੇ ਲੂਟਿ॥੨੩॥

*(ਸਲੋਕ ਕਬੀਰ, ੧੩੬੮-੬)*

(ਚ) ਹਮ ਦੇਖਤ ਜਿਨਿ ਸਭੁ ਜਗੁ ਲੂਟਿਆ॥ ਕਹੁ ਕਬੀਰ ਮੈ ਰਾਮ ਕਹਿ ਛੂਟਿਆ॥੩॥

*(ਗਉੜੀ ਕਬੀਰ, ੩੨੯-੮)*

(ਛ) ਕਹਿ ਰਵਿਦਾਸ ਸਭੈ ਜਗੁ ਲੂਟਿਆ॥ ਹਮ ਤਉ ਏਕ ਰਾਮੁ ਕਹਿ ਛੂਟਿਆ॥੪॥

*(ਸੂਹੀ ਰਵਿਦਾਸ, ੭੯੪-੭)*

(ਜ) ਭੂਲੋ ਰਾਵਣੁ ਮੁਗਧੁ ਅਚੇਤਿ॥ ਲੂਟੀ ਲੰਕਾ ਸੀਸ ਸਮੇਤਿ॥
ਗਰਬਿ ਗਇਆ ਬਿਨੁ ਸਤਿਗੁਰ ਹੇਤਿ॥

*(ਗਉੜੀ ਮ: ੧, ੨੨੪-੧੬)*

(ਝ) ਜਿਹ ਪੈਡੈ ਲੂਟੀ ਪਨਿਹਾਰੀ॥ ਸੋ ਮਾਰਗੁ ਸੰਤਨ ਦੂਰਾਰੀ॥੧॥

*(ਆਸਾ ਮ: ੫, ੩੯੩-੧੨)*

(ਞ) ਗੁਰਮੁਖਿ ਬਾਂਧਿਓ ਸੇਤੁ ਬਿਧਾਤੈ॥ ਲੰਕਾ ਲੂਟੀ ਦੈਤ ਸੰਤਾਪੈ॥
ਰਾਮਚੰਦਿ ਮਾਰਿਓ ਅਹਿ ਰਾਵਣੁ॥ ਭੇਦੁ ਬਭੀਖਣ ਗੁਰਮੁਖਿ ਪਰਚਾਇਣੁ॥

*(ਰਾਮਕਲੀ ਮ: ੧, ਸਿਧ ਗੋਸਟਿ, ੯੪੨-੧੨)*

(ਟ) ਦੇਵ ਸੰਸੈ ਗਾਂਠਿ ਨ ਛੂਟੈ॥ ਕਾਮ ਕ੍ਰੋਧ ਮਾਇਆ ਮਦ ਮਤਸਰ ਇਨ ਪੰਚਹੁ ਮਿਲਿ ਲੂਟੇ॥੧॥ਰਹਾਉ॥

*(ਰਾਮਕਲੀ ਰਵਿਦਾਸ, ੯੭੪-੧)*

## ਲੁਭਾਇਮਾਨ ਹੋਣਾ (੨੧੪੮)

ਮਨ ਦਾ ਮੋਹਤ ਹੋ ਜਾਣਾ, ਮਨ ਨੂੰ ਮੋਹ ਲੈਣ ਵਾਲਾ ਹੋ ਜਾਣਾ।

(ੳ) ਸੂਹਾ ਰੰਗੁ ਵਿਕਾਰੁ ਹੈ ਕੰਤੁ ਨ ਪਾਇਆ ਜਾਇ॥
ਇਸੁ ਲਹਦੇ ਬਿਲਮ ਨ ਹੋਵਈ ਰੰਡ ਬੈਠੀ ਦੂਜੈ ਭਾਇ॥
ਮੁੰਧ ਇਆਣੀ ਦੁੰਮਣੀ ਸੂਹੈ ਵੇਸਿ ਲੋਭਾਇ॥
ਸਬਦਿ ਸਚੈ ਰੰਗੁ ਲਾਲੁ ਕਰਿ ਭੈ ਭਾਇ ਸੀਗਾਰੁ ਬਣਾਇ॥
ਨਾਨਕ ਸਦਾ ਸੋਹਾਗਣੀ ਜਿ ਚਲਨਿ ਸਤਿਗੁਰ ਭਾਇ॥੨

*(ਸੂਹੀ ਵਾਰ ਮ: ੩, ੭੮੬-੬)*

(ਅ) ਦਸ ਨਾਰੀ ਇਕੁ ਪੁਰਖੁ ਕਰਿ ਦਸੇ ਸਾਦਿ ਲੋਭਾਈਆ॥
ਏਨਿ ਮਾਇਆ ਮੋਹਣੀ ਮੋਹੀਆ ਨਿਤ ਫਿਰਹਿ ਭਰਮਾਈਆ॥

*(ਮਾਰੂ ਵਾਰ ਮ: ੫, ੧੦੯੬-੮)*

(ੲ) ਇਕਸੁ ਹਰਿ ਕੇ ਨਾਮ ਬਾਝਹੁ ਆਨ ਕਾਜ ਸਿਆਣੀ॥
ਬਿਨਵੰਤ ਨਾਨਕ ਲੇਖੁ ਲਿਖਿਆ ਭਰਮਿ ਮੋਹਿ ਲੁਭਾਣੀ॥੨॥

*(ਬਿਹਾਗੜਾ ਮ: ੫, ਛੰਤ, ੫੪੬-੧੩)*

(ਸ) ਬਹੁ ਸਾਦ ਲੁਭਾਣੇ ਕਿਰਤ ਕਮਾਣੇ ਵਿਛੁੜਿਆ ਨਹੀ ਮੇਲਾ॥

*(ਤੁਖਾਰੀ ਮ: ੧, ਛੰਤ, ੧੧੧੨-੧੭)*

(ਹ) ਮਨੁ ਭੂਲਉ ਭਰਮਸਿ ਆਇ ਜਾਇ॥ ਅਤਿ ਲੁਬਧ ਲੁਭਾਨਉ ਬਿਖਮ ਮਾਇ॥
ਨਹ ਅਸਥਿਰੁ ਦੀਸੈ ਏਕ ਭਾਇ॥ ਜਿਉ ਮੀਨ ਕੁੰਡਲੀਆ ਕੰਠਿ ਪਾਇ॥੧॥

*(ਬਸੰਤੁ ਮ: ੧, ੧੧੮੭-੧੭)*

(ਕ) ਗੁਰ ਖਿਨੁ ਖਿਨੁ ਪ੍ਰੀਤਿ ਲਗਾਵਹੁ ਮੇਰੈ ਹੀਅਰੈ ਮੇਰੇ ਪ੍ਰੀਤਮ ਨਾਮੁ ਪਰਾਨਾ॥
ਬਿਨੁ ਨਾਵੈ ਮਰਿ ਜਾਈਐ ਮੇਰੇ ਠਾਕੁਰ ਜਿਉ ਅਮਲੀ ਅਮਲਿ ਲੁਭਾਨਾ॥

*(ਜੈਤਸਰੀ ਮ: ੪, ੬੯੭-੪)*

(ਖ) ਰੇ ਮਨ ਕਉਨ ਗਤਿ ਹੋਇ ਹੈ ਤੇਰੀ॥ ਇਹ ਜਗ ਮਹਿ ਰਾਮ ਨਾਮੁ ਸੋ ਤਉ ਨਹੀ ਸੁਨਿਓ ਕਾਨਿ॥
ਬਿਖਿਅਨ ਸਿਉ ਅਤਿ ਲੁਭਾਨਿ ਮਤਿ ਨਾਹਿਨ ਫੇਰੀ॥੧॥ਰਹਾਉ॥

*(ਜੈਜਾਵੰਤੀ ਮ: ੯, ੧੩੫੨-੧੧)*

(ਗ) ਜਿਹ ਪ੍ਰਸਾਦਿ ਪਾਟ ਪਟੰਬਰ ਹਢਾਵਹਿ॥ ਤਿਸਹਿ ਤਿਆਗਿ ਕਤ ਅਵਰ ਲੁਭਾਵਹਿ॥

*(ਗਉੜੀ ਸੁਖਮਨੀ ਮ: ੫, ੨੬੯-੧੮)*

(ਘ) ਸੇਵਕ ਸਿਖ ਸਦਾ ਅਤਿ ਲੁਭਿਤ ਅਲਿ ਸਮੂਹ ਜਿਉ ਕੁਸਮ ਸੁਬਾਸੇ॥

*(ਸਵਈਏ ਮ: ੪ ਕੇ ਮਥੁਰਾ, ੧੪੦੪-੧੮)*

## ਲੂਕ ਕਮਾਨੋ (੨੧੪੯)

ਛੁਪਕੇ ਪਾਪ ਕਰਨੇ, ਲੁਕ ਕੇ ਬੁਰਾਈ ਕਰਨੀ, ਓਹਲਾ ਰਖਕੇ ਮੰਦੇ ਕਰਮ ਕਰਨੇ।

(ੳ) ਤਿਸੁ ਸਿਉ ਲੂਕ ਜੋ ਸਦ ਹੀ ਸੰਗੀ॥ ਕਾਮਿ ਨ ਆਵੈ ਸੋ ਫਿਰਿ ਫਿਰਿ ਮੰਗੀ॥੩॥

*(ਆਸਾ ਮ: ੫, ੩੭੬-੧੧)*

(ਅ) ਲੂਕ ਕਰਤ ਬਿਕਾਰ ਬਿਖੜੇ ਪ੍ਰਭ ਨੇਰਹੂ ਤੇ ਨੇਰਿਆ॥
ਬਿਨਵੰਤਿ ਨਾਨਕ ਦਇਆ ਧਾਰਹੁ ਕਾਢਿ ਭਵਜਲ ਫੇਰਿਆ॥੧॥

*(ਜੈਤਸਰੀ ਮ: ੫, ਛੰਤ, ੭੦੪-੧੧)*

(ੲ) ਤੀਰਥ ਵਰਤ ਲਖ ਸੰਜਮਾ ਪਾਈਐ ਸਾਧੂ ਧੂਰਿ॥
ਲੂਕਿ ਕਮਾਵੈ ਕਿਸ ਤੇ ਜਾ ਵੇਖੈ ਸਦਾ ਹਦੂਰਿ॥
ਥਾਨ ਥਨੰਤਰਿ ਰਵਿ ਰਹਿਆ ਪ੍ਰਭੁ ਮੇਰਾ ਭਰਪੂਰਿ॥੩॥

*(ਸਿਰੀ ਮ: ੫, ੪੮-੭)*

(ਸ) ਨਿਰਹਾਰ ਵਰਤੀ ਆਪਰਸਾ॥ ਇਕਿ ਲੂਕਿ ਨ ਦੇਵਹਿ ਦਰਸਾ॥
ਇਕਿ ਮਨ ਹੀ ਗਿਆਤਾ॥੬॥
ਘਟਿ ਨ ਕਿਨ ਹੀ ਕਹਾਇਆ॥ ਸਭ ਕਹਤੇ ਹੈ ਪਾਇਆ॥ ਜਿਸੁ ਮੇਲੇ ਸੋ ਭਗਤਾ॥੭

*(ਸਿਰੀ ਮ: ੫, ੭੧-੧੦)*

(ਹ) ਤੂੰ ਵਲਵੰਚ ਲੂਕਿ ਕਰਹਿ ਸਭ ਜਾਣੈ ਜਾਣੀ ਰਾਮ॥
ਲੇਖਾ ਧਰਮ ਭਇਆ ਤਿਲ ਪੀੜੇ ਘਾਣੀ ਰਾਮ॥

*(ਬਿਹਾਗੜਾ ਮ: ੫, ਛੰਤ, ੫੪੬-੧੧)*

## ਲੂਣਹਰਾਮੀ (੨੧੫੦)

ਜੋ ਕਿਸੇ ਦਾ ਲੂਣ ਖਾ ਕੇ ਹਰਾਮ ਕਰ ਦੇਵੇ, ਜੋ ਕਿਸੇ ਦੇ ਕੀਤੇ ਪਰਉਪਕਾਰ ਨੂੰ ਭੁਲ ਜਾਵੇ, ਜੋ ਅਹਿਸਾਨ ਫ਼ਰਾਮੋਸ਼ ਹੋਵੇ, ਜੋ ਅਕ੍ਰਿਤਘਣ ਹੋਵੇ। ਹੋਰ ਜਾਣਕਾਰੀ ਵਾਸਤੇ ਦੇਖੋ, "ਅਕ੍ਰਿਤਘਣ"।

(ੳ) ਦੇਂਦੇ ਥਾਵਹੁ ਦਿਤਾ ਚੰਗਾ ਮਨਮੁਖਿ ਐਸਾ ਜਾਣੀਐ॥
ਸੁਰਤਿ ਮਤਿ ਚਤੁਰਾਈ ਤਾ ਕੀ ਕਿਆ ਕਰਿ ਆਖਿ ਵਖਾਣੀਐ॥
ਅੰਤਰਿ ਬਹਿ ਕੈ ਕਰਮ ਕਮਾਵੈ ਸੋ ਚਹੁ ਕੁੰਡੀ ਜਾਣੀਐ॥
ਜੋ ਧਰਮੁ ਕਮਾਵੈ ਤਿਸੁ ਧਰਮ ਨਾਉ ਹੋਵੈ ਪਾਪਿ ਕਮਾਣੈ ਪਾਪੀ ਜਾਣੀਐ॥

*(ਮਾਝ ਵਾਰ ਮ: ੨, ੧੩੮-੧੨)*

## ਲੇਖਾ ਪੱਤਰ (੨੧੫੧)

ਹਿਸਾਬ ਕਿਤਾਬ, ਖਾਤਾ, ਕਰਜ਼, ਲਹਿਣਾ, ਲਿਖਿਆ ਹੋਇਆ ਹਿਸਾਬ, ਲੇਖਾ ਜੋਖਾ, ਹਿਸਾਬ ਦਾ ਖਾਤਾ, ਜਮ੍ਹਾ ਖ਼ਰਚ ਦਾ ਖਾਤਾ।

(ੳ) ਮਿਰਤੁ ਦੂਖ ਸੂਖ ਲਿਖਿ ਪਾਏ॥ ਤਿਲੁ ਨਹੀ ਬਧਹਿ ਘਟਹਿ ਨ ਘਟਾਏ
ਸੋਈ ਹੋਇ ਜਿ ਕਰਤੇ ਭਾਵੈ ਕਹਿ ਕੈ ਆਪੁ ਵਞਾਵਣਾ॥੧੩॥

*ਮਾਰੂ ਮ: ੫, ਸੋਲਹੇ, ੧੦੮੬-[illegible]*

(ਅ) ਦੇਹੀ ਜਾਤਿ ਨ ਆਗੈ ਜਾਏ॥ ਜਿਥੈ ਲੇਖਾ ਮੰਗੀਐ ਤਿਥੈ ਛੁਟੈ ਸਚੁ ਕਮਾਏ॥
ਸਤਿਗੁਰੁ ਸੇਵਨਿ ਸੇ ਧਨਵੰਤੇ ਐਥੈ ਓਥੈ ਨਾਮਿ ਸਮਾਵਣਿਆ॥੩॥

*(ਮਾਝ ਮ: ੩, ੧੧੨-੧)*

(ੲ) ਲੇਖੈ ਬੋਲਣੁ ਬੋਲਣਾ ਲੇਖੈ ਖਾਣਾ ਖਾਉ॥ ਲੇਖੈ ਵਾਟ ਚਲਾਈਆ ਲੇਖੈ ਸੁਣਿ ਵੇਖਾਉ॥
ਲੇਖੈ ਸਾਹ ਲਵਾਈਅਹਿ ਪੜੇ ਕਿ ਪੁਛਣ ਜਾਉ॥੧॥ ਬਾਬਾ ਮਾਇਆ ਰਚਨਾ ਧੋਹੁ॥

ਅੰਧੈ ਨਾਮੁ ਵਿਸਾਰਿਆ ਨਾ ਤਿਸੁ ਏਹ ਨ ਓਹੁ॥੧॥ਰਹਾਉ॥
ਜੀਵਣ ਮਰਣਾ ਜਾਇ ਕੈ ਏਥੈ ਖਾਜੈ ਕਾਲਿ॥
ਜਿਥੈ ਬਹਿ ਸਮਝਾਈਐ ਤਿਥੈ ਕੋਇ ਨ ਚਲਿਓ ਨਾਲਿ॥
ਰੋਵਣ ਵਾਲੇ ਜੇਤੜੇ ਸਭਿ ਬੰਨਹਿ ਪੰਡ ਪਰਾਲਿ॥੨॥

*(ਸਿਰੀ ਮ: ੧, ੧੫-੩)*

(ਸ) ਹਉਮੈ ਸਭਾ ਗਣਤ ਹੈ ਗਣਤੈ ਨਉ ਸੁਖੁ ਨਾਹਿ॥
ਬਿਖੁ ਕੀ ਕਾਰ ਕਮਾਵਣੀ ਬਿਖੁ ਹੀ ਮਾਹਿ ਸਮਾਹਿ॥
ਬਿਨੁ ਨਾਵੈ ਠਉਰੁ ਨ ਪਾਇਨੀ ਜਮਪੁਰਿ ਦੂਖ ਸਹਾਹਿ॥੩॥

*(ਸ੍ਰੀ ਮ: ੩, ੩੬-੭)*

(ਹ) ਹਰਿ ਹਰਿ ਵਣਜੁ ਸੋ ਜਨੁ ਕਰੇ ਜਿਸੁ ਕ੍ਰਿਪਾਲੁ ਹੋਇ ਪ੍ਰਭੁ ਦੇਈ॥
ਜਨ ਨਾਨਕ ਸਾਹੁ ਹਰਿ ਸੇਵਿਆ ਫਿਰਿ ਲੇਖਾ ਮੂਲਿ ਨ ਲੇਈ॥੪॥

*(ਗਉੜੀ ਬੈਰਾਗਣਿ ਮ: ੪, ੧੬੫-੧੭)*

(ਕ) ਲੇਖੈ ਕਤਹਿ ਨ ਛੂਟੀਐ ਖਿਨੁ ਖਿਨੁ ਭੂਲਨਹਾਰ॥
ਬਖਸਨਹਾਰ ਬਖਸਿ ਲੈ ਨਾਨਕ ਪਾਰਿ ਉਤਾਰ॥੧॥

*(ਗਉੜੀ ਬਾਵਨ ਅਖਰੀ ਮ: ੫, ੨੬੧-੧)*

(ਖ) ਸੰਤਹੁ ਪ੍ਰਭੁ ਮੇਰਾ ਸਦਾ ਦਇਆਲਾ॥
ਅਪਨੇ ਭਗਤ ਕੀ ਗਣਤ ਨ ਗਣਈ ਰਾਖੈ ਬਾਲ ਗੁਪਾਲਾ॥੧॥ਰਹਾਉ॥

*(ਸੋਰਠਿ ਮ: ੫, ੬੨੯-੧੨)*

(ਗ) ਜਾ ਕਉ ਅਪੁਨੀ ਕਰੈ ਬਖਸੀਸ॥ ਤਾ ਕਾ ਲੇਖਾ ਨ ਗਨੈ ਜਗਦੀਸ॥

*(ਗਉੜੀ ਸੁਖਮਨੀ ਮ: ੫, ੨੭੭-੧੦)*

(ਘ) ਸਤਿਗੁਰ ਆਇਓ ਸਰਣਿ ਤੁਹਾਰੀ॥
ਮਿਲੈ ਸੂਖੁ ਨਾਮੁ ਹਰਿ ਸੋਭਾ ਚਿੰਤਾ ਲਾਹਿ ਹਮਾਰੀ॥੧॥ਰਹਾਉ॥
ਅਵਰ ਨ ਸੂਝੈ ਦੂਜੀ ਠਾਹਰ ਹਾਰਿ ਪਰਿਓ ਤਉ ਦੁਆਰੀ॥
ਲੇਖਾ ਛੋਡਿ ਅਲੇਖੈ ਛੂਟਹ ਹਮ ਨਿਰਗੁਨ ਲੇਹੁ ਉਬਾਰੀ॥੧॥
ਸਦ ਬਖਸਿੰਦੁ ਸਦਾ ਮਿਹਰਵਾਨਾ ਸਭਨਾ ਦੇਇ ਅਧਾਰੀ॥
ਨਾਨਕ ਦਾਸ ਸੰਤ ਪਾਛੈ ਪਰਿਓ ਰਾਖਿ ਲੇਹੁ ਇਹ ਬਾਰੀ॥੨॥

*(ਟੋਡੀ ਮ: ੫, ੭੧੩-੧੬)*

(ਙ) ਗਣਤੀ ਗਣੀ ਨ ਛੂਟੈ ਕਤਹੂ ਕਾਚੀ ਦੇਹ ਇਆਣੀ॥
ਕ੍ਰਿਪਾ ਕਰਹੁ ਪ੍ਰਭ ਕਰਣੈਹਾਰੇ ਤੇਰੀ ਬਖਸ ਨਿਰਾਲੀ॥੨॥

*(ਸੂਹੀ ਮ: ੫, ੭੪੮-੧੬)*

(ਚ) ਕਾਚੇ ਭਾਡੇ ਸਾਜਿ ਨਿਵਾਜੇ ਅੰਤਰਿ ਜੋਤਿ ਸਮਾਈ॥
ਜੈਸਾ ਲਿਖਤੁ ਲਿਖਿਆ ਧੁਰਿ ਕਰਤੈ ਹਮ ਤੈਸੀ ਕਿਰਤਿ ਕਮਾਈ॥੨॥

*(ਰਾਮਕਲੀ ਮ: ੫, ੮੮੭-੧੮)*

(ਛ) ਤੇਰਾ ਅੰਤੁ ਨ ਜਾਈ ਲਖਿਆ ਅਕਥੁ ਨ ਜਾਈ ਹਰਿ ਕਥਿਆ॥
ਨਾਨਕ ਜਿਨ੍ ਕਉ ਸਤਿਗੁਰੁ ਮਿਲਿਆ ਤਿਨ੍ ਕਾ ਲੇਖਾ ਨਿਬੜਿਆ॥੧੮॥

*(ਆਸਾ ਮ: ੩, ਪਟੀ, ੪੩੫-੧੬)*

(ਜ) ਦਰਿ ਵਾਟ ਉਪਰਿ ਖਰਚੁ ਮੰਗਾ ਜਬੈ ਦੇਇ ਤ ਖਾਹਿ॥
ਦੀਬਾਨੁ ਏਕੋ ਕਲਮ ਏਕਾ ਹਮਾ ਤੁਮਾ ਮੇਲੁ॥ ਦਰਿ ਲਏ ਲੇਖਾ ਪੀੜਿ ਛੁਟੈ ਨਾਨਕਾ ਜਿਉ ਤੇਲੁ॥੨॥

*(ਆਸਾ ਵਾਰ ਮ: ੧, ੪੭੩-੧੮)*

(ਝ) ਦੇਹੀ ਗਾਵਾ ਜੀਉ ਧਰ ਮਹਤਉ ਬਸਹਿ ਪੰਚ ਕਿਰਸਾਨਾ॥
ਨੈਨੂ ਨਕਟੂ ਸ੍ਰਵਨੂ ਰਸਪਤਿ ਇੰਦ੍ਰੀ ਕਹਿਆ ਨ ਮਾਨਾ॥੧॥
ਬਾਬਾ ਅਬ ਨ ਬਸਉ ਇਹ ਗਾਉ॥
ਘਰੀ ਘਰੀ ਕਾ ਲੇਖਾ ਮਾਗੈ ਕਾਇਥੁ ਚੇਤੂ ਨਾਉ॥੧॥ਰਹਾਉ॥
ਧਰਮ ਰਾਇ ਜਬ ਲੇਖਾ ਮਾਗੈ ਬਾਕੀ ਨਿਕਸੀ ਭਾਰੀ॥
ਪੰਚ ਕ੍ਰਿਸਾਨਵਾ ਭਾਗਿ ਗਏ ਲੈ ਬਾਧਿਓ ਜੀਉ ਦਰਬਾਰੀ॥੨॥
ਕਹੈ ਕਬੀਰੁ ਸੁਨਹੁ ਰੇ ਸੰਤਹੁ ਖੇਤ ਹੀ ਕਰਹੁ ਨਿਬੇਰਾ॥
ਅਬ ਕੀ ਬਾਰ ਬਖਸਿ ਬੰਦੇ ਕਉ ਬਹੁਰਿ ਨ ਭਉਜਲਿ ਫੇਰਾ॥੩॥

*(ਮਾਰੂ ਕਬੀਰ, ੧੧੦੪-੮)*

(ਞ) ਭਣਤਿ ਨਾਨਕੁ ਲੇਖਾ ਮਾਗੈ ਕਵਨਾ ਜਾ ਚੂਕਾ ਮਨਿ ਅਭਿਮਾਨਾ॥
ਤਾਸੁ ਤਾਸੁ ਧਰਮ ਰਾਇ ਜਪਤੁ ਹੈ ਪਏ ਸਚੇ ਕੀ ਸਰਨਾ॥੫॥

*(ਮਾਰੂ ਮ: ੩, ੯੯੩-੧੮)*

(ਟ) ਕਬੀਰ ਲੇਖਾ ਦੇਨਾ ਸੁਹੇਲਾ ਜਉ ਦਿਲ ਸੂਚੀ ਹੋਇ॥
ਉਸੁ ਸਾਚੇ ਦੀਬਾਨ ਮਹਿ ਪਲਾ ਨ ਪਕਰੈ ਕੋਇ॥੨੦੧॥

*(ਸਲੋਕ ਕਬੀਰ, ੧੩੭੫-੨)*

(ਠ) ਰੇ ਮਨ ਲੇਖੈ ਚਾਲਹਿ ਲੇਖੈ ਬੈਸਹਿ ਲੇਖੈ ਲੈਦਾ ਸਾਹਾ॥
ਸਦਾ ਕੀਰਤਿ ਕਰਿ ਨਾਨਕ ਹਰਿ ਕੀ ਉਬਰੇ ਸਤਿਗੁਰ ਚਰਣ ਓਟਾਹਾ॥੪॥

*(ਆਸਾ ਮ: ੫, ੪੦੨-੪)*

(ਡ) ਜਿਤੁ ਦਰਿ ਲੇਖਾ ਮੰਗੀਐ ਸੋ ਦਰੁ ਸੇਵਿਹੁ ਨ ਕੋਇ॥
ਐਸਾ ਸਤਿਗੁਰੁ ਲੋੜਿ ਲਹੁ ਜਿਸੁ ਜੇਵਡੁ ਅਵਰੁ ਨ ਕੋਇ॥
ਤਿਸੁ ਸਰਣਾਈ ਛੂਟੀਐ ਲੇਖਾ ਮੰਗੈ ਨ ਕੋਇ॥

*(ਮਾਰੂ ਵਾਰ ਮ:੩, ੧੦੮੯-੧੦)*

(ਢ) ਹੁਕਮਿ ਰਜਾਈ ਸਾਖਤੀ ਦਰਗਹ ਸਚੁ ਕਬੂਲੁ॥ ਸਾਹਿਬੁ ਲੇਖਾ ਮੰਗਸੀ ਦੁਨੀਆ ਦੇਖਿ ਨ ਭੂਲੁ॥
ਦਿਲ ਦਰਵਾਨੀ ਜੋ ਕਰੇ ਦਰਵੇਸੀ ਦਿਲੁ ਰਾਸਿ॥
ਇਸਕ ਮੁਹਬਤਿ ਨਾਨਕਾ ਲੇਖਾ ਕਰਤੇ ਪਾਸਿ॥੧॥

*(ਮਾਰੂ ਵਾਰ ਮ:੧, ੧੦੯੦-੯)*

(ਣ) ਨਾਨਕ ਸਚਾ ਸਚੀ ਨਾਂਈ ਸਚੁ ਪਵੈ ਧੁਰਿ ਲੇਖੈ॥੨॥

*(ਸਾਰੰਗ ਵਾਰ ਮ:੧, ੧੨੪੨-੧੫)*

(ਤ) ਜਿਨ ਕੰਉ ਕ੍ਰਿਪਾ ਕਰੀ ਮੇਰੈ ਠਾਕੁਰਿ ਤਿਨ ਕਾ ਲੇਖਾ ਨ ਗਣਿਆ॥
ਕਹੁ ਨਾਨਕ ਤਿਸੁ ਘੋਲਿ ਘੁਮਾਈ ਜਿਨਿ ਪ੍ਰਭੁ ਸ੍ਰਵਣੀ ਸੁਣਿਆ॥੧॥

*(ਵਡਹੰਸੁ ਮ:੫, ਛੰਤ, ੫੭੭-੧੧)*

(ਥ) ਨਿਰਭਉ ਸੋ ਸਿਰਿ ਨਾਹੀ ਲੇਖਾ॥ ਆਪਿ ਅਲੇਖੁ ਕੁਦਰਤਿ ਹੈ ਦੇਖਾ॥
ਆਪਿ ਅਤੀਤੁ ਅਜੋਨੀ ਸੰਭਉ ਨਾਨਕ ਗੁਰਮਤਿ ਸੋ ਪਾਇਆ॥੧੨॥

*(ਮਾਰੂ ਮ:੧, ਸੋਲਹੇ, ੧੦੪੨-੧੦)*

(ਦ) ਜਿਨ ਕਉ ਤੂ ਹਰਿ ਮੇਲਹਿ ਸੁਆਮੀ ਸਭੁ ਤਿਨ ਕਾ ਲੇਖਾ ਛੁਟਕਿ ਗਇਆ॥
ਤਿਨ ਕੀ ਗਣਤ ਨ ਕਰਿਅਹੁ ਕੋ ਭਾਈ ਜੋ ਗੁਰ ਬਚਨੀ ਹਰਿ ਮੇਲਿ ਲਇਆ॥

*(ਤੁਖਾਰੀ ਮ:੪, ਛੰਤ, ੧੧੧੫-੪)*

(ਧ) ਸਭੁ ਕੋ ਲੇਖੇ ਵਿਚਿ ਹੈ ਮਨਮੁਖੁ ਅਹੰਕਾਰੀ॥ ਹਰਿ ਨਾਮੁ ਕਦੇ ਨ ਚੇਤਈ ਜਮਕਾਲੁ ਸਿਰਿ ਮਾਰੀ॥
ਪਾਪ ਬਿਕਾਰ ਮਨੂਰ ਸਭਿ ਲਦੇ ਬਹੁ ਭਾਰੀ॥ ਮਾਰਗੁ ਬਿਖਮੁ ਡਰਾਵਣਾ ਕਿਉ ਤਰੀਐ ਤਾਰੀ॥
ਨਾਨਕ ਗੁਰਿ ਰਾਖੇ ਸੇ ਉਬਰੇ ਹਰਿ ਨਾਮਿ ਉਧਾਰੀ॥੨੭॥

*(ਸਾਰੰਗ ਵਾਰ ਮ:੪, ੧੨੪੭-੧੯)*

(ਨ) ਇਕਨ੍ਹਾ ਗਲੀਂ ਜੰਜੀਰ ਬੰਦਿ ਰਬਾਣੀਐ॥ ਬਧੇ ਛੁਟਹਿ ਸਚਿ ਸਚੁ ਪਛਾਣੀਐ॥
ਲਿਖਿਆ ਪਲੈ ਪਾਇ ਸੋ ਸਚੁ ਜਾਣੀਐ॥ ਹੁਕਮੀ ਹੋਇ ਨਿਬੇੜੁ ਗਇਆ ਜਾਣੀਐ॥

*(ਮਲਾਰ ਵਾਰ ਮ:੧, ੧੨੮੭-੧੯)*

(ਪ) ਕੰਧੀ ਵਹਣ ਨ ਢਾਹਿ ਤਉ ਭੀ ਲੇਖਾ ਦੇਵਣਾ॥
ਜਿਧਰਿ ਰਬ ਰਜਾਇ ਵਹਣੁ ਤਿਦਾਊ ਗੰਉ ਕਰੇ॥੯੪॥

*(ਸਲੋਕ ਫਰੀਦ ੧੩੮੨-੭)*

(ਫ) ਏਹੁ ਲੇਖਾ ਲਿਖਿ ਜਾਣੈ ਕੋਇ॥ ਲੇਖਾ ਲਿਖਿਆ ਕੇਤਾ ਹੋਇ॥

*(ਜਪੁ, ੩-੧੫)*

(ਬ) ਬਾਬਾ ਏਹੁ ਲੇਖਾ ਲਿਖਿ ਜਾਣੁ॥ ਜਿਥੈ ਲੇਖਾ ਮੰਗੀਐ ਤਿਥੈ ਹੋਇ ਸਚਾ ਨੀਸਾਣੁ॥੧॥ਰਹਾਉ॥

*(ਸਿਰੀ ਮ:੧, ੧੬-੬)*

(ਭ) ਲੇਖਾ ਮਾਗੈ ਤਾ ਕਿਨਿ ਦੀਐ॥ ਸੁਖੁ ਨਾਹੀ ਫੁਨਿ ਦੂਐ ਤੀਐ॥
ਆਪੇ ਬਖਸਿ ਲਏ ਪ੍ਰਭੁ ਸਾਚਾ ਆਪੇ ਬਖਸਿ ਮਿਲਾਵਣਿਆ॥੭॥

*(ਮਾਝ ਮ:੩, ੧੧੧-੭)*

(ਮ) ਜਿਸ ਦੀ ਸੇਵਾ ਕੀਤੀ ਫਿਰਿ ਲੇਖਾ ਮੰਗੀਐ ਸਾ ਸੇਵਾ ਅਉਖੀ ਹੋਈ॥
ਨਾਨਕ ਸੇਵਾ ਕਰਹੁ ਹਰਿ ਗੁਰ ਸਫਲ ਦਰਸਨ ਕੀ ਫਿਰਿ ਲੇਖਾ ਮੰਗੈ ਨ ਕੋਈ॥੨॥

*(ਗਉੜੀ ਵਾਰ ਮ:੪, ੩੦੬-੧੪)*

(ਯ) ਹਰਿ ਭਗਤਾਂ ਨੋ ਥਿਰੁ ਘਰੀ ਬਹਾਲਿਅਨੁ ਅਪਣੀ ਪੈਜ ਰਖਾਈ॥

ਨਿੰਦਕਾਂ ਪਾਸਹੁ ਹਰਿ ਲੇਖਾ ਮੰਗਸੀ ਬਹੁ ਦੇਇ ਸਜਾਈ॥

*(ਗਉੜੀ ਵਾਰ ਮ:੪, ੩੧੬-੬)*

(ਰ) ਸਤਿਗੁਰੁ ਸਾਹੁ ਸਿਖ ਵਣਜਾਰੇ॥ ਪੂੰਜੀ ਨਾਮੁ ਲੇਖਾ ਸਾਚੁ ਸਮ੍ਾਰੇ॥੭॥

*(ਆਸਾ ਮ:੫, ੪੩੦-੧੮)*

(ਲ) ਮਨ ਐਸਾ ਲੇਖਾ ਤੂੰ ਕੀ ਪੜਿਆ॥ ਲੇਖਾ ਦੇਣਾ ਤੇਰੈ ਸਿਰਿ ਰਹਿਆ॥੧॥ਰਹਾਉ॥

*(ਆਸਾ ਮ:੩, ਪਟੀ, ੪੩੪-੧੫)*

(ਵ) ਸਭੁ ਕੋ ਆਖੈ ਆਪਣਾ ਜਿਸੁ ਨਾਹੀ ਸੋ ਚੁਣਿ ਕਢੀਐ॥
ਕੀਤਾ ਆਪੋ ਆਪਣਾ ਆਪੇ ਹੀ ਲੇਖਾ ਸੰਢੀਐ॥
ਜਾ ਰਹਣਾ ਨਾਹੀ ਐਤੁ ਜਗਿ ਤਾ ਕਾਇਤੁ ਗਾਰਬਿ ਹੰਢੀਐ॥

*(ਆਸਾ ਵਾਰ ਮ:੧, ੪੭੩-੧੧)*

(ੜ) ਤੁਧੁ ਆਪੇ ਜਗਤੁ ਉਪਾਇ ਕੈ ਆਪਿ ਖੇਲੁ ਰਚਾਇਆ॥
ਤ੍ਰੈ ਗੁਣ ਆਪਿ ਸਿਰਜਿਆ ਮਾਇਆ ਮੋਹੁ ਵਧਾਇਆ॥
ਵਿਚਿ ਹਉਮੈ ਲੇਖਾ ਮੰਗੀਐ ਫਿਰਿ ਆਵੈ ਜਾਇਆ॥
ਜਿਨਾ ਹਰਿ ਆਪਿ ਕ੍ਰਿਪਾ ਕਰੇ ਸੇ ਗੁਰਿ ਸਮਝਾਇਆ॥
ਬਲਿਹਾਰੀ ਗੁਰ ਆਪਣੇ ਸਦਾ ਸਦਾ ਘੁਮਾਇਆ॥੩॥

*(ਸੋਰਠਿ ਵਾਰ ਮ:੪, ੬੪੩-੧੫)*

(ੳੳ) ਸਭਨਾ ਕਾ ਦਰਿ ਲੇਖਾ ਹੋਇ॥ ਕਰਣੀ ਬਾਝਹੁ ਤਰੈ ਨ ਕੋਇ॥
ਸਚੋ ਸਚੁ ਵਖਾਣੈ ਕੋਇ॥ ਨਾਨਕ ਅਗੈ ਪੁਛ ਨ ਹੋਇ॥੨॥

*(ਰਾਮਕਲੀ ਵਾਰ ਮ:੧, ੯੫੨-੪)*

(ੳਅ) ਜਿਸ ਨੋ ਤੇਰੀ ਨਦਰਿ ਨ ਲੇਖਾ ਪੁਛੀਐ॥

*(ਰਾਮਕਲੀ ਵਾਰ ਮ:੫, ੯੬੧-੧੫)*

(ੳੲ) ਅਗਮ ਅਗੋਚਰੁ ਕੀਮਤਿ ਨਹੀ ਪਾਈ॥ ਗੁਰ ਪਰਸਾਦੀ ਮੰਨਿ ਵਸਾਈ॥
ਸਦਾ ਸਬਦਿ ਸਾਲਾਹੀ ਗੁਣਦਾਤਾ ਲੇਖਾ ਕੋਇ ਨ ਮੰਗੈ ਤਾਹਾ ਹੇ॥੯॥

*(ਮਾਰੂ ਮ:੩, ਸੋਲਹੇ, ੧੦੫੩-੧੭)*

(ੳਸ) ਲੇਖਾ ਕੋਇ ਨ ਪੁਛਈ ਜਾ ਹਰਿ ਬਖਸੰਦਾ॥

*(ਮਾਰੂ ਵਾਰ ਮ:੫, ੧੦੯੬-੧੭)*

(ੳਹ) ਲੇਖਾ ਪੜੀਐ ਹਰਿ ਨਾਮੁ ਫਿਰਿ ਲੇਖੁ ਨ ਹੋਈ॥ ਪੁਛਿ ਨ ਸਕੈ ਕੋਇ ਹਰਿ ਦਰਿ ਸਦ ਢੋਈ॥

*(ਸਾਰੰਗ ਵਾਰ ਮ:੪, ੧੨੪੮-੬)*

(ੳਕ) ਹਾਥਿ ਕਲੰਮ ਅਗੰਮ ਮਸਤਕਿ ਲੇਖਾਵਤੀ॥ ਉਰਝਿ ਰਹਿਓ ਸਭ ਸੰਗਿ ਅਨੂਪ ਰੂਪਾਵਤੀ॥
ਉਸਤਤਿ ਕਹਨੁ ਨ ਜਾਇ ਮੁਖਹੁ ਤੁਹਾਰੀਆ॥ ਮੋਹੀ ਦੇਖਿ ਦਰਸੁ ਨਾਨਕ ਬਲਿਹਾਰੀਆ॥੧॥

*(ਫੁਨਹੇ ਮ:੫, ੧੩੬੧-੧੩)*

(ੳਖ) ਸੰਜੋਗੁ ਵਿਜੋਗੁ ਦੁਇ ਕਾਰ ਚਲਾਵਹਿ ਲੇਖੇ ਆਵਹਿ ਭਾਗ॥

*(ਜਪੁ ੬-੧੯)*

(ੳਗ) ਵਰਨਾ ਚਿਹਨਾ ਬਾਹਰਾ ਲੇਖੇ ਬਾਝੁ ਅਲਖੁ॥

*(ਮਲਾਰ ਵਾਰ ਮ:੧, ੧੨੮੯-੪)*

(ੳਘ) ਆਪੇ ਕਰਤਾ ਕਰਿ ਕਰਿ ਵੇਖੈ॥ ਜਿਸ ਨੋ ਨਦਰਿ ਕਰੇ ਸੋਈ ਜਨੁ ਲੇਖੈ॥
ਗੁਰਮੁਖਿ ਗਿਆਨੁ ਤਿਸੁ ਸਭੁ ਕਿਛੁ ਸੂਝੈ ਅਗਿਆਨੀ ਅੰਧੁ ਕਮਾਈ ਹੇ॥੨॥

*(ਮਾਰੂ ਮ:੩, ਸੋਲਹੇ, ੧੦੪੭-੩)*

(ੳਙ) ਬਿਨੁ ਜਿਹਵਾ ਕਹਾ ਕੋ ਬਕਤਾ॥ ਬਿਨੁ ਸ੍ਰਵਨਾ ਕਹਾ ਕੋ ਸੁਨਤਾ॥
ਬਿਨੁ ਨੇਤ੍ਰਾ ਕਹਾ ਕੋ ਪੇਖੈ॥ ਨਾਮ ਬਿਨਾ ਨਰੁ ਕਹੀ ਨ ਲੇਖੈ॥੨॥

*(ਭੈਰਉ ਮ:੫, ੧੧੪੦-੧੧)*

(ੳਚ) ਆਪੇ ਗੁਰਮੁਖਿ ਆਪੇ ਦੇਵੈ ਆਪੇ ਕਰਿ ਕਰਿ ਵੇਖੈ॥
ਨਾਨਕ ਸੇ ਜਨ ਥਾਇ ਪਏ ਹੈ ਜਿਨ ਕੀ ਪਤਿ ਪਾਵੈ ਲੇਖੈ॥੮॥

*(ਸਾਰਗ ਮ:੫, ੧੨੩੫-੧)*

## ਲੇਖ ਮੱਥੇ ਦਾ (੨੧੫੨)

ਪੈਦਾ ਹੋਣ ਤੋਂ ਪਹਿਲਾਂ ਵਾਹਿਗੁਰੂ ਨੇ ਜੀਵ ਦੇ ਮਸਤਕ ਉਤੇ ਲਿਖਤ ਲਿਖ ਦਿਤੀ ਹੈ। ਕਿਸਮਤ, ਪੂਰਬਲੇ ਲੇਖ, ਪੂਰਬਲੇ ਕਿਰਤ ਦੇ ਅਨਕੂਲ ਜੀਵ ਦੀ ਕਿਸਮਤ। ਹੋਰ ਜਾਣਕਾਰੀ ਵਾਸਤੇ ਦੇਖੋ, "ਕਿਸਮਤ", "ਪੂਰਬਲੇ ਲੇਖ", ਪਰਾਪੂਰਬਲਾ", "ਪਇਐ ਕਿਰਤ", "ਮਸਤਕਿ ਲਿਖਤ", "ਧੁਰ ਦੇ ਫੁਰਮਾਨ" ਅਤੇ "ਲੇਖਾ ਪੱਤਰ"।

(ੳ) ਜਿਨਿ ਸਿਸਟਿ ਸਾਜੀ ਸੋਈ ਜਾਣੈ॥ ਆਪੇ ਮੇਲੈ ਸਬਦਿ ਪਛਾਣੈ॥
ਨਾਨਕ ਨਾਮੁ ਮਿਲਿਆ ਤਿਨ ਜਨ ਕਉ ਜਿਨ ਧੁਰਿ ਮਸਤਕਿ ਲੇਖੁ ਲਿਖਾਵਣਿਆ॥੮॥

*(ਮਾਝ ਮ:੩, ੧੨੯-੧੬)*

(ਅ) ਜਾ ਕੈ ਮਸਤਕਿ ਲਿਖਿਆ ਲੇਖੁ॥ ਤਾ ਕੈ ਮਨਿ ਵਸਿਆ ਪ੍ਰਭੁ ਏਕੁ॥੧॥ਰਹਾਉ॥
ਸ੍ਰਿਸਟਿ ਉਪਾਇ ਆਪੇ ਸਭੁ ਵੇਖੈ॥ ਕੋਇ ਨ ਮੇਟੈ ਤੇਰੈ ਲੇਖੈ॥

*(ਬਿਲਾਵਲੁ ਮ:੩, ਵਾਰ ਸਤ, ੮੪੨-੫)*

(ੲ) ਜਿਸੁ ਕਰਣਾ ਸੋ ਕਰਿ ਕਰਿ ਵੇਖੈ॥ ਕੋਇ ਨ ਮੇਟੈ ਸਾਚੇ ਲੇਖੈ॥
ਆਪੇ ਕਰੇ ਕਰਾਏ ਆਪੇ ਆਪੇ ਦੇ ਵਡਿਆਈ ਹੇ॥੨॥

*(ਮਾਰੂ ਮ:੧, ਸੋਲਹੇ, ੧੦੨੧-੧੨)*

(ਸ) ਨਾਨਕ ਕਰਮੁ ਹੋਵੈ ਮੁਖਿ ਮਸਤਕਿ ਲਿਖਿਆ ਹੋਵੈ ਲੇਖੁ॥
ਅਠਿਸਠਿ ਤੀਰਥ ਗੁਰ ਕੀ ਚਰਣੀ ਪੂਜੈ ਸਦਾ ਵਿਸੇਖੁ॥੨॥

*(ਮਾਝ ਵਾਰ ਮ:੧, ੧੪੭-੧੩)*

(ਹ) ਮੇਰੈ ਹਰਿ ਪ੍ਰਭਿ ਲੇਖੁ ਲਿਖਾਇਆ ਧੁਰਿ ਮਸਤਕਿ ਪੂਰਾ॥
ਹਰਿ ਹਰਿ ਨਾਮੁ ਧਿਆਇਆ ਭੇਟਿਆ ਗੁਰੁ ਸੂਰਾ॥

*(ਗਉੜੀ ਬੈਰਾਗਣਿ ਮ:੩, ੧੬੩-੫)*

(ਕ) ਕਹੁ ਨਾਨਕ ਜਿਸੁ ਮਸਤਕਿ ਲੇਖੁ ਲਿਖਾਇ॥ ਸੁ ਏਤੁ ਖਜਾਨੈ ਲਇਆ ਰਲਾਇ॥੪॥

*(ਗਉੜੀ ਗੁਆਰੇਰੀ ਮ:੫, ੧੮੬-੩)*

(ਖ) ਸਰਬ ਨਿਰੰਤਰਿ ਏਕੋ ਦੇਖੁ॥ ਕਹੁ ਨਾਨਕ ਜਾ ਕੈ ਮਸਤਕਿ ਲੇਖੁ॥੭॥

*(ਗਉੜੀ ਸੁਖਮਨੀ ਮ:੫, ੨੮੯-੫)*

(ਗ) ਜੋ ਧੁਰਿ ਲਿਖਿਆ ਲੇਖੁ ਪ੍ਰਭ ਮੇਟਣਾ ਨ ਜਾਇ॥
ਰਾਮ ਨਾਮੁ ਧਨੁ ਵਖਰੋ ਨਾਨਕ ਸਦਾ ਧਿਆਇ॥੨॥

*(ਗਉੜੀ ਵਾਰ ਮ:੫, ੩੧੫-੫)*

(ਘ) ਜਿਨੑ ਧੁਰਿ ਲਿਖਿਆ ਲੇਖੁ ਤਿਨੑੀ ਨਾਮੁ ਕਮਾਇਆ॥
ਦਰਿ ਸਚੈ ਸਚਿਆਰ ਮਹਲਿ ਬੁਲਾਇਆ॥੧॥ਰਹਾਉ॥

*(ਆਸਾ ਮ:੪, ਕਾਫੀ, ੩੬੯-੭)*

(ਙ) ਮਹਾ ਬਿਖਮੁ ਸੰਸਾਰੁ ਵਿਰਲੈ ਪੇਖਿਆ॥ ਛੂਟਨੁ ਹਰਿ ਕੀ ਸਰਣਿ ਲੇਖੁ ਨਾਨਕ ਲੇਖਿਆ॥੪॥

*(ਆਸਾ ਮ:੫, ੩੯੮-੧੧)*

(ਚ) ਗੁਰੁ ਨਾਨਕੁ ਪਾਇਆ ਮੇਰੇ ਪਿਆਰੇ ਧੁਰਿ ਮਸਤਕਿ ਲੇਖੁ ਸਾ॥੬॥

*(ਆਸਾ ਮ:੪, ਛੰਤ, ੪੫੨-੮)*

(ਛ) ਸਾਈ ਕਾਰ ਕਮਾਵਣੀ ਪਿਆਰੇ ਧੁਰਿ ਮਸਤਕਿ ਲੇਖੁ ਲਿਖਾਇ॥੬॥

*(ਆਸਾ ਮ:੫, ੪੩੨-੫)*

(ਜ) ਸਭਨਾ ਖਸਮੁ ਏਕੁ ਹੈ ਗੁਰਮੁਖਿ ਜਾਣੀਐ॥
ਹੁਕਮੀ ਲਿਖੈ ਸਿਰਿ ਲੇਖੁ ਵਿਣੁ ਕਲਮ ਮਸਵਾਣੀਐ॥

*(ਮਲਾਰ ਵਾਰ ਮ:੧, ੧੨੮੦-੫)*

(ਝ) ਜੋ ਧੁਰਿ ਲਿਖਿਆ ਲੇਖੁ ਸੋਈ ਸਭ ਕਮਾਇ॥ ਸਭੁ ਕਛੁ ਤਿਸ ਦੈ ਵਸਿ ਦੂਜੀ ਨਾਹਿ ਜਾਇ॥
ਨਾਨਕ ਸੁਖ ਅਨਦ ਭਏ ਪ੍ਰਭ ਕੀ ਮੰਨਿ ਰਜਾਇ॥੭॥

*(ਸਲੋਕ ਮ:੫, ੧੪੨੫-੧੦)*

## ਲੇਫ ਤਲਾਈ (੨੧੫੩)

'ਲੇਹਫ' ਅਰਬੀ ਭਾਸ਼ਾ ਦਾ ਸ਼ਬਦ ਹੈ। ਭਾਵ ਕਿਸੇ ਵਸਤੂ ਨੂੰ ਕਪੜੇ ਵਿਚ ਲਪੇਟਣਾ, ਸਰਦੀਆਂ ਦੇ ਮੌਸਮ ਵਿਚ ਉਪਰ ਲੈਣ ਦਾ ਕਪੜਾ ਜਿਸ ਵਿਚ ਰੂੰ ਭਰੀ ਹੁੰਦੀ ਹੈ। ਤੁਲਾਈ ਹੇਠਾਂ ਵਿਛਾਉਣ ਵਾਸਤੇ ਕਪੜਾ, ਉਹ ਬਿਸਤਰਾ ਜੋ ਹੇਠ ਉਤੇ ਲੈ ਕੇ ਸੁਤਾ ਜਾਵੇ।

(ੳ) ਫਰੀਦਾ ਚਿੰਤ ਖਟੋਲਾ ਵਾਣੁ ਦੁਖੁ ਬਿਰਹਿ ਵਿਛਾਵਣ ਲੇਫੁ॥
ਏਹੁ ਹਮਾਰਾ ਜੀਵਣਾ ਤੂ ਸਾਹਿਬ ਸਚੇ ਵੇਖੁ॥੩੫॥

*(ਸਲੋਕ ਫਰੀਦ, ੧੩੭੯-੧੩)*

## ਲੇਵਾ ਦੈਵੀ (੨੧੫੪)

ਲੈਣ-ਦੇਣ ਦਾ ਬਿਉਹਾਰ, ਵਣਜ ਕਰਨਾ, ਸੌਦੇ ਬਾਜ਼ੀ, ਵਾਪਾਰ ਵਿਚ ਲੈਣਾ ਅਤੇ ਦੇਣਾ।

(ੳ) ਸੰਤਨ ਸਿਉ ਮੇਰੀ ਲੇਵਾ ਦੇਵੀ ਸੰਤਨ ਸਿਉ ਬਿਉਹਾਰਾ॥
ਸੰਤਨ ਸਿਉ ਹਮ ਲਾਹਾ ਖਾਟਿਆ ਹਰਿ ਭਗਤਿ ਭਰੇ ਭੰਡਾਰਾ॥੨॥

*(ਸੋਰਠਿ ਮ:੫, ੬੧੪-੪)*

(ਅ) ਆਪਿ ਕਰਾਏ ਕਰਤਾ ਸੋਈ॥ ਹੋਰੁ ਕਿ ਕਰੇ ਕੀਤੈ ਕਿਆ ਹੋਈ॥

ਨਾਨਕ ਜਿਸੁ ਨਾਮੁ ਦੇਵੈ ਸੋ ਲੇਵੈ ਨਾਮੋ ਮੰਨਿ ਵਸਾਵਣਿਆ॥੮॥

*(ਮਾਝ ਮ:੩, ੧੨੪-੩)*

(ੲ) ਕਲਿ ਕੀਰਤਿ ਪਰਗਟੁ ਚਾਨਣੁ ਸੰਸਾਰਿ॥ ਗੁਰਮੁਖਿ ਕੋਈ ਉਤਰੈ ਪਾਰਿ॥
ਜਿਸ ਨੋ ਨਦਰਿ ਕਰੇ ਤਿਸੁ ਦੇਵੈ॥ ਨਾਨਕ ਗੁਰਮੁਖਿ ਰਤਨੁ ਸੋ ਲੇਵੈ॥੨॥

*(ਮਾਝ ਵਾਰ ਮ:੩, ੧੪੫-੧੨)*

(ਸ) ਹਰਿ ਆਪੇ ਕ੍ਰਿਪਾ ਕਰੇ ਨਾਮੁ ਦੇਵੈ॥ ਗੁਰਮੁਖਿ ਰਤਨੁ ਕੋ ਵਿਰਲਾ ਲੇਵੈ॥
ਨਾਨਕੁ ਗੁਣ ਗਾਵੈ ਹਰਿ ਅਲਖ ਅਭੇਵੈ॥੮॥

*(ਗਉੜੀ ਮ:੩, ੨੩੩-੯)*

(ਹ) ਆਪੇ ਮਾਰੇ ਆਪੇ ਛੋਡੈ ਆਪੇ ਲੇਵੈ ਦੇਇ॥ ਆਪੇ ਵੇਖੈ ਆਪੇ ਵਿਗਸੈ ਆਪੇ ਨਦਰਿ ਕਰੇਇ॥੨

*(ਆਸਾ ਮ:੧, ੩੫੦-੬)*

(ਕ) ਨਾਨਕ ਗਾਲੀ ਕੂੜੀਆ ਬਾਝੁ ਪਰੀਤਿ ਕਰੇਇ॥ ਤਿਚਰੁ ਜਾਣੈ ਭਲਾ ਕਰਿ ਜਿਚਰੁ ਲੇਵੈ ਦੇਇ॥੨॥

*(ਵਡਹੰਸ ਵਾਰ ਮ:੧, ੫੯੪-੭)*

## ਲੋਇਣ (੨੧੫੫)

ਅੱਖੀਆਂ, ਨੈਣ, ਨੇਤ੍ਰ। ਹੋਰ ਜਾਣਕਾਰੀ ਵਾਸਤੇ ਦੇਖੋ, "ਅੱਖੀਆਂ ਦੀ ਵਰਤੋਂ"।

(ੳ) ਹਉ ਮੁਆ ਮੈ ਮਾਰਿਆ ਪਉਣੁ ਵਹੈ ਦਰੀਆਉ॥ ਤ੍ਰਿਸਨਾ ਥਕੀ ਨਾਨਕਾ ਜਾ ਮਨੁ ਰਤਾ ਨਾਇ॥
ਲੋਇਣ ਰਤੇ ਲੋਇਣੀ ਕੰਨੀ ਸੁਰਤਿ ਸਮਾਇ॥ ਜੀਭ ਰਸਾਇਣਿ ਚੂਨੜੀ ਰਤੀ ਲਾਲ ਲਵਾਇ॥
ਅੰਦਰੁ ਮੁਸਕਿ ਝਕੋਲਿਆ ਕੀਮਤਿ ਕਹੀ ਨ ਜਾਇ॥੨॥

*(ਮਾਰੂ ਵਾਰ ਮ:੧, ੧੦੯੧-੯)*

(ਅ) ਲੋਇਣ ਲੋਈ ਡਿਠ ਪਿਆਸ ਨ ਬੁਝੈ ਮੂ ਘਣੀ॥
ਨਾਨਕ ਸੇ ਅਖੜੀਆਂ ਬਿਅੰਨਿ ਜਿਨੀ ਡਿਸੰਦੋ ਮਾ ਪਿਰੀ॥੧॥

*(ਵਡਹੰਸੁ ਮ:੫, ਛੰਤ, ੫੭੭-੧੨)*

(ੲ) ਅਖੀ ਬਾਝਹੁ ਵੇਖਣਾ ਵਿਣੁ ਕੰਨਾ ਸੁਨਣਾ॥ਪੈਰਾ ਬਾਝਹੁ ਚਲਣਾ ਵਿਣੁ ਹਥਾ ਕਰਣਾ॥
ਜੀਭੈ ਬਾਝਹੁ ਬੋਲਣਾ ਇਉ ਜੀਵਤ ਮਰਣਾ॥
ਨਾਨਕ ਹੁਕਮੁ ਪਛਾਣਿ ਕੈ ਤਉ ਖਸਮੈ ਮਿਲਣਾ॥੧॥ਮ:੨॥
ਦਿਸੈ ਸੁਣੀਐ ਜਾਣੀਐ ਸਾਉ ਨ ਪਾਇਆ ਜਾਇ॥ ਰੁਹਲਾ ਟੁੰਡਾ ਅੰਧੁਲਾ ਕਿਉ ਗਲਿ ਲਗੈ ਧਾਇ॥
ਭੈ ਕੇ ਚਰਣ ਕਰ ਭਾਵ ਕੇ ਲੋਇਣ ਸੁਰਤਿ ਕਰੇਇ॥
ਨਾਨਕੁ ਕਹੈ ਸਿਆਣੀਏ ਇਵ ਕੰਤ ਮਿਲਾਵਾ ਹੋਇ॥੨॥

*(ਮਾਝ ਵਾਰ ਮ:੨, ੧੩੯-੭)*

(ਸ) ਰਸ ਭਿੰਨਿਅੜੇ ਅਪੁਨੇ ਰਾਮ ਸੰਗੇ ਸੇ ਲੋਇਣ ਨੀਕੇ ਰਾਮ॥
ਪ੍ਰਭ ਪੇਖਤ ਇਛਾ ਪੁੰਨੀਆ ਮਿਲਿ ਸਾਜਨ ਜੀ ਕੇ ਰਾਮ॥

*(ਬਿਲਾਵਲੁ ਮ:੫, ਛੰਤ, ੮੪੮-੧੭)*

(ਹ) ਫਰੀਦਾ ਜਿਨੁ ਲੋਇਣ ਜਗੁ ਮੋਹਿਆ ਸੇ ਲੋਇਣ ਮੈ ਡਿਠੁ॥
ਕਜਲ ਰੇਖ ਨ ਸਹਦਿਆ ਸੇ ਪੰਖੀ ਸੂਇ ਬਹਿਠੁ॥੧੪॥

*(ਸਲੋਕ ਫਰੀਦ, ੧੩੭੮-੧੨)*

(ਕ) ਹਰਿ ਅੰਮ੍ਰਿਤ ਭਿੰਨੇ ਲੋਇਣਾ ਮਨੁ ਪ੍ਰੇਮਿ ਰਤੰਨਾ ਰਾਮ ਰਾਜੇ॥
ਮਨੁ ਰਾਮਿ ਕਸਵਟੀ ਲਾਇਆ ਕੰਚਨੁ ਸੋਵਿੰਨਾ॥
ਗੁਰਮੁਖਿ ਰੰਗਿ ਚਲੂਲਿਆ ਮੇਰਾ ਮਨੁ ਤਨੋ ਭਿੰਨਾ॥
ਜਨੁ ਨਾਨਕੁ ਮੁਸਕਿ ਝਕੋਲਿਆ ਸਭੁ ਜਨਮੁ ਧਨੁ ਧੰਨਾ॥੧॥

*(ਆਸਾ ਮ:੪, ਛੰਤ, ੪੪੮-੧੭)*

(ਖ) ਹਰਿ ਪ੍ਰਭ ਰਤੇ ਲੋਇਣਾ ਗਿਆਨ ਅੰਜਨੁ ਗੁਰੁ ਦੇਇ॥
ਮੈ ਪ੍ਰਭੁ ਸਜਣੁ ਪਾਇਆ ਜਨ ਨਾਨਕ ਸਹਜਿ ਮਿਲੇਇ॥੧॥

*(ਕਾਨੜਾ ਵਾਰ ਮ:੪, ੧੩੧੭-੬)*

(ਗ) ਨੀਚੇ ਲੋਇਨ ਕਰਿ ਰਹਉ ਲੇ ਸਾਜਨ ਘਟ ਮਾਹਿ॥
ਸਭ ਰਸ ਖੇਲਉ ਪੀਅ ਸਉ ਕਿਸੀ ਲਖਾਵਉ ਨਾਹਿ॥੨੩੪॥
ਆਠ ਜਾਮ ਚਉਸਠਿ ਘਰੀ ਤੁਅ ਨਿਰਖਤ ਰਹੈ ਜੀਉ॥
ਨੀਚੇ ਲੋਇਨ ਕਿਉ ਕਰਉ ਸਭ ਘਟ ਦੇਖਉ ਪੀਉ॥੨੩੫॥

*(ਸਲੋਕ ਕਬੀਰ ੧੩੭੭-੪)*

(ਘ) ਗੁਰਹਿ ਦਿਖਾਇਓ ਲੋਇਨਾ॥੧॥ਰਹਾਉ॥
ਈਤਹਿ ਊਤਹਿ ਘਟਿ ਘਟਿ ਘਟਿ ਘਟਿ ਤੂੰਹੀ ਤੂੰਹੀ ਮੋਹਿਨਾ॥੧॥

*(ਆਸਾ ਮ:੫, ੪੦੭-੨)*

## ਲੋਹਾ ਕੰਚਨ ਕਿਵੇਂ (੨੧੫੬)

ਲੋਹਾ ਸੋਨਾ ਕਿਵੇਂ ਬਣੇ, ਮਨੂਰ ਹੋਇਆ ਮਨ ਕਿਵੇਂ ਸੁਧ ਹੋਵੇ, ਮੈਲਾ ਮਨ ਕਿਵੇਂ ਪਵਿੱਤਰ ਹੋਵੇ। ਹੋਰ ਜਾਣਕਾਰੀ ਵਾਸਤੇ ਦੇਖੋ, "ਮਨ ਨਿਰਮਲ ਕਿਵੇਂ ਹੋਵੇ, "ਪਾਰਸ ਪਰਸਿਐ", "ਮਨੂਰ ਅਤੇ ਕੰਚਨ", "ਕਚਹੁ ਕੰਚਨੁ"।

(ੳ) ਮਨੁ ਸਤਿਗੁਰ ਸਰਨਿ ਧਿਆਵੈਗੋ॥
ਲੋਹਾ ਹਿਰਨੁ ਹੋਵੈ ਸੰਗਿ ਪਾਰਸ ਗੁਨੁ ਪਾਰਸ ਕੋ ਹੋਇ ਆਵੈਗੋ॥੧॥ਰਹਾਉ॥
ਸਤਿਗੁਰੁ ਮਹਾ ਪੁਰਖੁ ਹੈ ਪਾਰਸੁ ਜੋ ਲਾਗੈ ਸੋ ਫਲੁ ਪਾਵੈਗੋ॥
ਜਿਉ ਗੁਰ ਉਪਦੇਸਿ ਤਰੇ ਪ੍ਰਹਿਲਾਦਾ ਗੁਰੁ ਸੇਵਕ ਪੈਜ ਰਖਾਵੈਗੋ॥੧॥

*(ਕਾਨੜਾ ਮ:੪, ੧੩੧੧-੨)*

(ਅ) ਪੜੀਐ ਗੁਨੀਐ ਨਾਮੁ ਸਭੁ ਸੁਨੀਐ ਅਨਭਉ ਭਾਉ ਨ ਦਰਸੈ॥
ਲੋਹਾ ਕੰਚਨੁ ਹਿਰਨ ਹੋਇ ਕੈਸੇ ਜਉ ਪਾਰਸਹਿ ਨ ਪਰਸੈ॥੧॥
ਦੇਵ ਸੰਸੈ ਗਾਂਠਿ ਨ ਛੂਟੈ॥
ਕਾਮ ਕ੍ਰੋਧ ਮਾਇਆ ਮਦ ਮਤਸਰ ਇਨ ਪੰਚਹੁ ਮਿਲਿ ਲੂਟੇ॥੧॥ਰਹਾਉ॥

*(ਰਾਮਕਲੀ ਰਵਿਦਾਸ, ੯੭੩-੧੯)*

(ੲ) ਸਤਸੰਗਤਿ ਨਾਮੁ ਨਿਧਾਨੁ ਹੈ ਜਿਥਹੁ ਹਰਿ ਪਾਇਆ॥
ਗੁਰ ਪਰਸਾਦੀ ਘਟਿ ਚਾਨਣਾ ਆਨ੍ਹੇਰੁ ਗਵਾਇਆ॥

ਲੋਹਾ ਪਾਰਸਿ ਭੇਟੀਐ ਕੰਚਨੁ ਹੋਇ ਆਇਆ॥

*(ਸਾਰੰਗ ਵਾਰ ਮ:੪, ੧੨੪੪-੧੯)*

(ਸ.) ਹਮਰੇ ਪਿਤਾ ਠਾਕੁਰ ਪ੍ਰਭ ਸੁਆਮੀ ਹਰਿ ਦੇਹੁ ਮਤੀ ਜਸੁ ਕਰਾ॥
ਤੁਮਰੈ ਸੰਗਿ ਲਗੇ ਸੇ ਉਧਰੇ ਜਿਉ ਸੰਗਿ ਕਾਸਟ ਲੋਹ ਤਰਾ॥੨॥

*(ਬਿਲਾਵਲੁ ਮ:੪, ੭੯੯-੧੪)*

(ਹ) ਕਉਨ ਕਉਨ ਉਧਰੇ ਗੁਨ ਗਾਇ॥ ਗਨਣੁ ਨ ਜਾਈ ਕੀਮ ਨ ਪਾਇ॥
ਬੂਡਤ ਲੋਹ ਸਾਧਸੰਗਿ ਤਰੈ॥ ਨਾਨਕ ਜਿਸਹਿ ਪਰਾਪਤਿ ਕਰੈ॥੪॥

*(ਰਾਮਕਲੀ ਮ:੫, ੮੯੬-੬)*

(ਕ) ਗੁਰ ਪਾਰਸ ਹਮ ਲੋਹ ਮਿਲਿ ਕੰਚਨੁ ਹੋਇਆ ਰਾਮ॥
ਜੋਤੀ ਜੋਤਿ ਮਿਲਾਇ ਕਾਇਆ ਗੜੁ ਸੋਹਿਆ ਰਾਮ॥

*(ਤੁਖਾਰੀ ਮ:੪, ਛੰਤ, ੧੧੧੪-੬)*

(ਖ) ਹਮ ਲੋਹ ਗੁਰ ਨਾਵ ਬੋਹਿਥਾ ਨਾਨਕ ਪਾਰਿ ਲੰਘਾਈ॥੪॥

*(ਮਲਾਰ ਮ:੪, ੧੨੬੫-੧੨)*

(ਗ) ਹਮ ਪਾਥਰ ਲੋਹ ਲੋਹ ਬਡ ਪਾਥਰ ਗੁਰ ਸੰਗਤਿ ਨਾਵ ਤਰਾਵੈਗੋ॥
ਜਿਉ ਸਤਸੰਗਤਿ ਤਰਿਓ ਜੁਲਾਹੋ ਸੰਤ ਜਨਾ ਮਨਿ ਭਾਵੈਗੋ॥੪॥

*(ਕਾਨੜਾ ਮ:੪, ੧੩੦੯-੧੬)*

(ਘ) ਕਬੀਰ ਪਾਰਸ ਚੰਦਨੈ ਤਿਨ੍ ਹੈ ਏਕ ਸੁਗੰਧ॥
ਤਿਹ ਮਿਲਿ ਤੇਊ ਊਤਮ ਭਏ ਲੋਹ ਕਾਠ ਨਿਰਗੰਧ॥੭੭॥

*(ਸਲੋਕ ਕਬੀਰ, ੧੩੬੮-੧੦)*

(ਙ) ਜਿਸੁ ਹੋਵੈ ਪੂਰਬਿ ਲਿਖਿਆ ਤਿਸੁ ਸਤਿਗੁਰੁ ਮਿਲੈ ਪ੍ਰਭੁ ਆਇ॥
ਜਿਉ ਲੋਹਾ ਪਾਰਸਿ ਭੇਟੀਐ ਮਿਲਿ ਸੰਗਤਿ ਸੁਵਰਨੁ ਹੋਇ ਜਾਇ॥

*(ਗਉੜੀ ਵਾਰ ਮ:੪, ੩੦੩-੬)*

(ਚ) ਜਿਸੁ ਕ੍ਰਿਪਾ ਕਰੇ ਪ੍ਰਭੁ ਆਪਣੀ ਤਿਸੁ ਸਤਿਗੁਰ ਕੇ ਚਰਣ ਧੋਇਆ॥
ਗੁਰ ਸਤਿਗੁਰ ਪਿਛੈ ਤਰਿ ਗਇਆ ਜਿਉ ਲੋਹਾ ਕਾਠ ਸੰਗੋਇਆ॥
ਜਨ ਨਾਨਕ ਨਾਮੁ ਧਿਆਇ ਤੂ ਜਪਿ ਹਰਿ ਹਰਿ ਨਾਮਿ ਸੁਖੁ ਹੋਇਆ॥੧॥

*(ਗਉੜੀ ਵਾਰ ਮ:੪, ੩੦੯-੧੪)*

(ਛ) ਸਤਿਗੁਰੁ ਸਰਾਫੁ ਨਦਰੀ ਵਿਚਦੋ ਕਢੈ ਤਾਂ ਉਘੜਿ ਆਇਆ ਲੋਹਾ॥
ਬਹੁਤੇਰੀ ਥਾਈ ਰਲਾਇ ਰਲਾਇ ਦਿਤਾ ਉਘੜਿਆ ਪੜਦਾ ਅਗੈ ਆਇ ਖਲੋਹਾ॥
ਸਤਿਗੁਰ ਕੀ ਜੇ ਸਰਣੀ ਆਵੈ ਫਿਰਿ ਮਨੂਰਹੁ ਕੰਚਨੁ ਹੋਹਾ॥
ਸਤਿਗੁਰੁ ਨਿਰਵੈਰੁ ਪੁਤ੍ਰ ਸਤ੍ਰ ਸਮਾਨੇ ਅਉਗਣ ਕਟੇ ਕਰੇ ਸੁਧੁ ਦੇਹਾ॥
ਨਾਨਕ ਜਿਸੁ ਧੁਰਿ ਮਸਤਕਿ ਹੋਵੈ ਲਿਖਿਆ ਤਿਸੁ ਸਤਿਗੁਰ ਨਾਲਿ ਸਨੇਹਾ॥
ਅੰਮ੍ਰਿਤ ਬਾਣੀ ਸਤਿਗੁਰ ਪੂਰੇ ਕੀ ਜਿਸੁ ਕਿਰਪਾਲੁ ਹੋਵੈ ਤਿਸੁ ਰਿਦੈ ਵਸੇਹਾ॥

ਆਵਣ ਜਾਣਾ ਤਿਸ ਕਾ ਕਟੀਐ ਸਦਾ ਸਦਾ ਸੁਖੁ ਹੋਹਾ॥੨॥

*(ਰਾਮਕਲੀ ਵਾਰ ਮ:੫, ੯੬੦-੧੭)*

(ਜ) ਕਾਗਉ ਹੋਇ ਨ ਊਜਲਾ ਲੋਹੇ ਨਾਵ ਨ ਪਾਰੁ
ਪਿਰਮ ਪਦਾਰਥੁ ਮੰਨਿ ਲੈ ਧੰਨੁ ਸਵਾਰਣਹਾਰੁ॥
ਹੁਕਮੁ ਪਛਾਣੈ ਊਜਲਾ ਸਿਰਿ ਕਾਸਟ ਲੋਹਾ ਪਾਰਿ॥
ਤ੍ਰਿਸਨਾ ਛੋਡੈ ਭੈ ਵਸੈ ਨਾਨਕ ਕਰਣੀ ਸਾਰੁ॥੧੦॥

*(ਮਾਰੂ ਵਾਰ ਮ:੩, ੧੦੮੯-੧੬)*

(ਝ) ਜਿਉ ਕਾਸਟ ਸੰਗਿ ਲੋਹਾ ਬਹੁ ਤਰਤਾ ਤਿਉ ਪਾਪੀ ਸੰਗਿ ਤਰੇ ਸਾਧ ਸਾਧ ਸੰਗਤੀ ਗੁਰ ਸਤਿਗੁਰੂ ਗੁਰ ਸਾਧੋ॥
ਚਾਰਿ ਬਰਨ ਚਾਰਿ ਆਸ੍ਰਮ ਹੈ ਕੋਈ ਮਿਲੈ ਗੁਰੂ ਗੁਰ ਨਾਨਕ ਸੋ ਆਪਿ ਤਰੈ ਕੁਲ ਸਗਲ ਤਰਾਧੋ॥੨॥

*(ਕਾਨੜਾ ਮ:੪, ੧੨੯੭-੧੬)*

(ਞ) ਬਿਖੁ ਮਾਇਆ ਸੰਚਿ ਬਹੁ ਚਿਤੈ ਬਿਕਾਰ ਸੁਖੁ ਪਾਈਐ ਹਰਿ ਭਜੁ ਸੰਤ ਸੰਤ ਸੰਗਤੀ ਮਿਲਿ ਸਤਿਗੁਰੂ ਗੁਰੁ ਸਾਧੋ॥
ਜਿਉ ਛੁਹਿ ਪਾਰਸ ਮਨੂਰ ਭਏ ਕੰਚਨ ਤਿਉ ਪਤਿਤ ਜਨ ਮਿਲਿ ਸੰਗਤੀ ਸੁਧ ਹੋਵਤ ਗੁਰਮਤੀ ਸੁਧ ਹਾਧੋ॥੧॥

*(ਕਾਨੜਾ ਮ:੪, ੧੨੯੭-੧੪)*

(ਟ) ਜਨਮ ਜਨਮ ਕੀ ਹਉਮੈ ਮਲੁ ਲਾਗੀ ਮਿਲਿ ਸੰਗਤਿ ਮਲੁ ਲਹਿ ਜਾਵੈਗੋ॥
ਜਿਉ ਲੋਹਾ ਤਰਿਓ ਸੰਗਿ ਕਾਸਟ ਲਗਿ ਸਬਦਿ ਗੁਰੂ ਹਰਿ ਪਾਵੈਗੋ॥੨॥

*(ਕਾਨੜਾ ਮ:੪, ੧੩੦੯-੨)*

(ਠ) ਬਾਵਨ ਬੀਖੂ ਬਾਨੈ ਬੀਖੇ ਬਾਸੁ ਤੇ ਸੁਖ ਲਾਗਿਲਾ॥
ਸਰਬੇ ਆਦਿ ਪਰਮਲਾਦਿ ਕਾਸਟ ਚੰਦਨੁ ਭੈਇਲਾ॥੨॥
ਤੁਮ ਚੇ ਪਾਰਸੁ ਹਮ ਚੇ ਲੋਹਾ ਸੰਗੇ ਕੰਚਨੁ ਭੈਇਲਾ॥
ਤੂ ਦਇਆਲੁ ਰਤਨੁ ਲਾਲੁ ਨਾਮਾ ਸਾਚਿ ਸਮਾਇਲਾ॥੩॥

*(ਪ੍ਰਭਾਤੀ ਨਾਮਦੇਵ, ੧੩੫੧-੫)*

(ਡ) ਬਿਨੁ ਭਾਗਾ ਸਤਿਗੁਰੁ ਨਾ ਮਿਲੈ ਘਰਿ ਬੈਠਿਆ ਨਿਕਟਿ ਨਿਤ ਪਾਸਿ॥
ਅੰਤਰਿ ਅਗਿਆਨ ਦੁਖੁ ਭਰਮੁ ਹੈ ਵਿਚਿ ਪੜਦਾ ਦੂਰਿ ਪਈਆਸਿ॥
ਬਿਨੁ ਸਤਿਗੁਰ ਭੇਟੇ ਕੰਚਨੁ ਨਾ ਥੀਐ ਮਨਮੁਖੁ ਲੋਹੁ ਬੂਡਾ ਬੇੜੀ ਪਾਸਿ॥੩॥

*(ਸਿਰੀ ਮ:੪, ੪੦-੧੬)*

## ਲੋਕ ਲਾਜ (੨੧੫੭)

ਲੋਕ ਪਚਾਰਾ, ਲੋਕਾ ਚਾਰੀ, ਲੋਕ ਰੀਤੀ, ਲੋਕ ਦਿਖਾਵਾ, ਲੋਕ ਲਾਜ ਲਈ ਕੀਤਾ ਜਾਣ ਵਾਲਾ ਕੰਮ, ਲੋਕ ਵਿਹਾਰ, ਲੋਕ ਰਿਵਾਜ, ਲੋਕ ਪਤੀਆਰਾ, ਲੋਕ ਮਰਿਯਾਦਾ, ਸਮਾਜ ਦੀ ਟੀਕਾ ਟਿੱਪਣੀ ਤੋਂ ਡਰਨ ਦਾ ਭਾਵ, ਲੋਕ ਲੱਜਿਆ, ਲੋਕਾਂ ਦੀ ਸ਼ਰਮ ਮੰਨਣੀ, ਦੁਨਿਆਵੀ ਲੱਜਾ ਮੰਨਣੀ। ਸਮਾਜੀ ਬੰਧਨਾਂ ਵਿਚ ਜਕੜੇ ਰਹਿਣਾ, ਸਮਾਜਿਕ ਰੁਚੀਆਂ ਤੋਂ ਭੈਭੀਤ ਹੋਏ ਰਹਿਣਾ ਕਿ ਮੈਨੂੰ ਲੋਕ ਕੀ ਆਖਣਗੇ? ਮੈਨੂੰ ਸਮਾਜ ਫਿਟਕਾਰੇਗਾ,

ਜੋ ਕਾਰਜ ਸਮਾਜਿਕ ਪ੍ਰਸੰਨਤਾ ਲਈ ਕੀਤਾ ਜਾਵੇ ਉਸ ਨੂੰ ਲੋਕ ਲਾਜ ਹੀ ਆਖਿਆ ਜਾ ਸਕਦਾ ਹੈ। ਭਗਤ ਜਨ ਇਸ ਰੀਤੀ ਤੋਂ ਨਿਰਲੇਪ ਹੁੰਦੇ ਹਨ। ਦੇਖੋ, "ਦੁਨੀਆਂ", "ਰੀਤ ਅਤੇ ਰਿਵਾਜ"।

(ੳ) ਹਰਿ ਬਿਨੁ ਅਵਰ ਕ੍ਰਿਆ ਬਿਰਥੇ॥
ਜਪ ਤਪ ਸੰਜਮ ਕਰਮ ਕਮਾਣੇ ਇਹਿ ਓਰੈ ਮੂਸੇ॥੧॥ਰਹਾਉ॥
ਬਰਤ ਨੇਮ ਸੰਜਮ ਮਹਿ ਰਹਤਾ ਤਿਨ ਕਾ ਆਢੁ ਨ ਪਾਇਆ॥
ਆਗੈ ਚਲਣੁ ਅਉਰੁ ਹੈ ਭਾਈ ਊਂਹਾ ਕਾਮਿ ਨ ਆਇਆ॥੧॥
ਤੀਰਥਿ ਨਾਇ ਅਰੁ ਧਰਨੀ ਭ੍ਰਮਤਾ ਆਗੈ ਠਉਰ ਨ ਪਾਵੈ॥
ਊਹਾ ਕਾਮਿ ਨ ਆਵੈ ਇਹ ਬਿਧਿ ਓਹੁ ਲੋਗਨ ਹੀ ਪਤੀਆਵੈ॥੨॥
ਚਤੁਰ ਬੇਦ ਮੁਖ ਬਚਨੀ ਉਚਰੈ ਆਗੈ ਮਹਲੁ ਨ ਪਾਈਐ॥
ਬੂਝੈ ਨਾਹੀ ਏਕੁ ਸੁਧਾਖਰੁ ਓਹੁ ਸਗਲੀ ਝਾਖ ਝਖਾਈਐ॥੩॥
ਨਾਨਕੁ ਕਹਤੋ ਇਹੁ ਬੀਚਾਰਾ ਜਿ ਕਮਾਵੈ ਸੁ ਪਾਰਗਰਾਮੀ॥
ਗੁਰੁ ਸੇਵਹੁ ਅਰੁ ਨਾਮੁ ਧਿਆਵਹੁ ਤਿਆਗਹੁ ਮਨਹੁ ਗੁਮਾਨੀ॥੪॥

*(ਗਉੜੀ ਮਾਲਾ ਮ:੫, ੨੧੬-੪)*

(ਅ) ਲੋਕ ਪਤੀਆਰੈ ਕਛੂ ਨ ਪਾਈਐ॥ ਸਾਚਿ ਲਗੈ ਤਾ ਹਉਮੈ ਜਾਈਐ॥੨॥

*(ਸੂਹੀ ਮ:੫, ੭੩੬-੧੯)*

(ੲ) ਅਬ ਹਮ ਚਲੀ ਠਾਕੁਰ ਪਹਿ ਹਾਰਿ॥
ਜਬ ਹਮ ਸਰਣਿ ਪ੍ਰਭੂ ਕੀ ਆਈ ਰਾਖੁ ਪ੍ਰਭੂ ਭਾਵੈ ਮਾਰਿ॥੧॥ਰਹਾਉ॥
ਲੋਕਨ ਕੀ ਚਤੁਰਾਈ ਉਪਮਾ ਤੇ ਬੈਸੰਤਰਿ ਜਾਰਿ॥
ਕੋਈ ਭਲਾ ਕਹਉ ਭਾਵੈ ਬੁਰਾ ਕਹਉ ਹਮ ਤਨੁ ਦੀਓ ਹੈ ਢਾਰਿ॥੧॥
ਜੋ ਆਵਤ ਸਰਣਿ ਠਾਕੁਰ ਪ੍ਰਭੁ ਤੁਮਰੀ ਤਿਸੁ ਰਾਖਹੁ ਕਿਰਪਾ ਧਾਰਿ॥
ਜਨ ਨਾਨਕ ਸਰਣਿ ਤੁਮਾਰੀ ਹਰਿ ਜੀਉ ਰਾਖਹੁ ਲਾਜ ਮੁਰਾਰਿ॥੨॥

*(ਦੇਵਗੰਧਾਰੀ ਮ:੪, ੫੨੭-੧੫)*

(ਸ) ਹਰਿ ਚਰਣ ਕੀ ਓਟ ਸਤਾਣੀ॥ ਸਭ ਚੂਕੀ ਕਾਣਿ ਲੋਕਾਣੀ॥
ਜਗਜੀਵਨੁ ਦਾਤਾ ਪਾਇਆ॥ ਹਰਿ ਰਸਕਿ ਰਸਕਿ ਗੁਣ ਗਾਇਆ॥੨॥

*(ਸੋਰਠਿ ਮ:੫, ੬੨੨-੧੨)*

(ਹ) ਕਬੀਰ ਜਿਹ ਮਾਰਗਿ ਪੰਡਿਤ ਗਏ ਪਾਛੈ ਪਰੀ ਬਹੀਰ॥
ਇਕ ਅਵਘਟ ਘਾਟੀ ਰਾਮ ਕੀ ਤਿਹ ਚੜਿ ਰਹਿਓ ਕਬੀਰ॥੧੬੫॥
ਕਬੀਰ ਦੁਨੀਆ ਕੇ ਦੋਖੇ ਮੂਆ ਚਾਲਤ ਕੁਲ ਕੀ ਕਾਨਿ॥
ਤਬ ਕੁਲੁ ਕਿਸ ਕਾ ਲਾਜਸੀ ਜਬ ਲੇ ਧਰਹਿ ਮਸਾਨਿ॥੧੬੬॥
ਕਬੀਰ ਡੂਬਹਿਗੋ ਰੇ ਬਾਪੁਰੇ ਬਹੁ ਲੋਗਨ ਕੀ ਕਾਨਿ॥
ਪਾਰੋਸੀ ਕੇ ਜੋ ਹੂਆ ਤੂ ਅਪਨੇ ਭੀ ਜਾਨੁ॥੧੬੭॥

*(ਸਲੋਕ ਕਬੀਰ, ੧੩੭੩-੭)*

(ਕ) ਹਉਮੈ ਛੋਡਿ ਭਈ ਬੈਰਾਗਨਿ ਤਬ ਸਾਚੀ ਸੁਰਤਿ ਸਮਾਨੀ॥
ਅਕੁਲ ਨਿਰੰਜਨ ਸਿਉ ਮਨੁ ਮਾਨਿਆ ਬਿਸਰੀ ਲਾਜ ਲੁੋਕਾਨੀ॥੩॥

*(ਸਾਰਗ ਮ:੧, ੧੧੯੭-੭)*

(ਖ) ਪਰਵਿਰਤਿ ਮਾਰਗੁ ਜੇਤਾ ਕਿਛੁ ਹੋਈਐ ਤੇਤਾ ਲੋਗ ਪਚਾਰਾ॥
ਜਉ ਲਉ ਰਿਦੈ ਨਹੀ ਪਰਗਾਸਾ ਤਉ ਲਉ ਅੰਧ ਅੰਧਾਰਾ॥੧॥

*(ਸਾਰਗ ਮ:੫, ੧੨੦੫-੧੭)*

(ਗ) ਛੂਟਰਿ ਤੇ ਗੁਰਿ ਕੀਈ ਸੋੁਹਾਗਨਿ ਹਰਿ ਪਾਇਓ ਸੁਘੜ ਸੁਜਾਨੀ॥
ਜਿਹ ਘਰ ਮਹਿ ਬੈਸਨੁ ਨਹੀ ਪਾਵਤ ਸੋ ਥਾਨੁ ਮਿਲਿਓ ਬਾਸਾਨੀ॥੧॥
ਉਨ੍ਹ ਕੈ ਬਸਿ ਆਇਓ ਭਗਤਿ ਬਛਲੁ ਜਿਨਿ ਰਾਖੀ ਆਨ ਸੰਤਾਨੀ॥
ਕਹੁ ਨਾਨਕ ਹਰਿ ਸੰਗਿ ਮਨੁ ਮਾਨਿਆ ਸਭ ਚੂਕੀ ਕਾਣਿ ਲੁੋਕਾਨੀ॥੨॥

*(ਸਾਰਗ ਮ:੫, ੧੨੧੦-੧੧)*

(ਘ) ਸੁਨਿ ਸਖੀਏ ਪ੍ਰਭ ਮਿਲਣ ਨੀਸਾਨੀ॥ ਮਨੁ ਤਨੁ ਅਰਪਿ ਤਜਿ ਲਾਜ ਲੋਕਾਨੀ॥੧॥ਰਹਾਉ॥

*(ਸੂਹੀ ਮ:੫, ੭੩੭-੫)*

(ਙ) ਆਵਹੁ ਸੰਤ ਮਿਲਾਹ ਹਰਿ ਕਥਾ ਕਹਾਣੀਆ॥
ਅਨਦਿਨੁ ਸਿਮਰਹ ਨਾਮੁ ਤਜਿ ਲਾਜ ਲੋਕਾਣੀਆ॥੧॥ਰਹਾਉ॥

*(ਆਸਾ ਮ:੫, ੩੯੯-੩)*

(ਚ) ਆਗੈ ਰਾਖਿਓ ਸਾਲ ਗਿਰਾਮੁ॥ ਮਨੁ ਕੀਨੋ ਦਹ ਦਿਸ ਬਿਸ੍ਰਾਮੁ॥
ਤਿਲਕੁ ਚਰਾਵੈ ਪਾਈ ਪਾਇ॥ ਲੋਕ ਪਚਾਰਾ ਅੰਧੁ ਕਮਾਇ॥੨॥

*(ਰਾਮਕਲੀ ਮ:੫, ੮੮੭-੧੯)*

(ਛ) ਬਿਰਥਾ ਭਰਵਾਸਾ ਲੋਕ॥ ਠਾਕੁਰ ਪ੍ਰਭ ਤੇਰੀ ਟੇਕ॥
ਅਵਰ ਛੂਟੀ ਸਭ ਆਸ॥ ਅਚਿੰਤ ਠਾਕੁਰ ਭੇਟੇ ਗੁਣਤਾਸ॥੧॥

*(ਰਾਮਕਲੀ ਮ:੫, ੮੯੬-੧੩)*

(ਜ) ਲੋਕ ਕੁਟੰਬ ਤੇ ਟੂਟੀਐ ਪ੍ਰਭ ਕਿਰਤਿ ਕਿਰਤਿ ਕਰੀ॥
ਗੁਰਿ ਮੋ ਕਉ ਉਪਦੇਸਿਆ ਨਾਨਕ ਸੇਵਿ ਏਕ ਹਰੀ॥੨॥

*(ਸਾਰਗ ਮ:੫, ੧੨੩੦-੧੯)*

(ਝ) ਨਾਨਕ ਠਾਕੁਰ ਮੀਤ ਹਮਾਰੇ ਹਮ ਨਾਹੀ ਲੋਕਾਣੇ॥੪॥

*(ਆਸਾ ਮ:੧, ਛੰਤ, ੪੩੬-੧੭)*

(ਞ) ਜਿਨਾ ਅੰਦਰਿ ਨਾਮੁ ਨਿਧਾਨੁ ਹਰਿ ਤਿਨ ਕੇ ਕਾਜ ਦਯਿ ਆਦੇ ਰਾਸਿ॥
ਤਿਨ ਚੂਕੀ ਮੁਹਤਾਜੀ ਲੋਕਨ ਕੀ ਹਰਿ ਪ੍ਰਭੁ ਅੰਗੁ ਕਰਿ ਬੈਠਾ ਪਾਸਿ॥
ਜਾਂ ਕਰਤਾ ਵਲਿ ਤਾ ਸਭੁ ਕੋ ਵਲਿ ਸਭਿ ਦਰਸਨੁ ਦੇਖਿ ਕਰਹਿ ਸਾਬਾਸਿ॥
ਸਾਹੁ ਪਾਤਿਸਾਹੁ ਸਭੁ ਹਰਿ ਕਾ ਕੀਆ ਸਭਿ ਜਨ ਕਉ ਆਇ ਕਰਹਿ ਰਹਰਾਸਿ॥

*(ਗਉੜੀ ਵਾਰ ਮ:੪, ੩੦੫-੪)*

(ਟ) ਲੋਕਨ ਕੀਆ ਵਡਿਆਈਆ ਬੈਸੰਤਰਿ ਪਾਗਉ॥
ਜਿਉ ਮਿਲੈ ਪਿਆਰਾ ਆਪਨਾ ਤੇ ਬੋਲ ਕਰਾਗਉ॥੧॥

*(ਬਿਲਾਵਲੁ ਮ:੫, ੮੦੮-੯)*

(ਠ) ਜਿਨ ਕਾ ਹਰਿ ਸੇਤੀ ਮਨੁ ਮਾਨਿਆ ਤਿਨ ਕਾਰਜ ਹਰਿ ਆਪਿ ਸਵਾਰਿ॥
ਤਿਨ ਚੂਕੀ ਮੁਹਤਾਜੀ ਲੋਕਨ ਕੀ ਹਰਿ ਅੰਗੀਕਾਰੁ ਕੀਆ ਕਰਤਾਰਿ॥੨॥

*(ਭੈਰਉ ਮ:੪, ੧੧੩੫-੨)*

(ਡ) ਸੁਨਹੁ ਲੋਕਾ ਮੈ ਪ੍ਰੇਮ ਰਸੁ ਪਾਇਆ॥
ਦੁਰਜਨ ਮਾਰੇ ਵੈਰੀ ਸੰਘਾਰੇ ਸਤਿਗੁਰਿ ਮੋ ਕਉ ਹਰਿ ਨਾਮੁ ਦਿਵਾਇਆ॥੧॥ਰਹਾਉ॥
ਪ੍ਰਥਮੇ ਤਿਆਗੀ ਹਉਮੈ ਪ੍ਰੀਤਿ॥ ਦੁਤੀਆ ਤਿਆਗੀ ਲੋਗਾ ਰੀਤਿ॥
ਤ੍ਰੈ ਗੁਣ ਤਿਆਗਿ ਦੁਰਜਨ ਮੀਤ ਸਮਾਨੇ॥ ਤੁਰੀਆ ਗੁਣੁ ਮਿਲਿ ਸਾਧ ਪਛਾਨੇ॥੨॥

*(ਆਸਾ ਮ:੫, ੩੭੦-੧੩)*

(ਢ) ਮਨੁ ਰਾਤਉ ਹਰਿ ਨਾਇ ਸਚੁ ਵਖਾਣਿਆ॥ ਲੋਕਾ ਦਾ ਕਿਆ ਜਾਇ ਜਾ ਤੁਧੁ ਭਾਣਿਆ॥੧॥

*(ਆਸਾ ਮ:੧, ੪੨੧-੧੯)*

(ਣ) ਅਵਰਿ ਕਰਮ ਸਭਿ ਲੋਕਾਚਾਰ॥ ਮਿਲਿ ਸਾਧੂ ਸੰਗਿ ਹੋਇ ਉਧਾਰ॥੨॥

*(ਬਿਲਾਵਲੁ ਮ:੫, ੮੦੪-੧੩)*

(ਤ) ਪਰਹਰੁ ਲੋਭੁ ਅਰੁ ਲੋਕਾਚਾਰੁ॥ ਪਰਹਰੁ ਕਾਮੁ ਕ੍ਰੋਧੁ ਅਹੰਕਾਰੁ॥੨॥

*(ਕਬੀਰ ਗਉੜੀ, ੩੨੪-੧੪)*

(ਥ) ਤਜਿ ਕੂੜੁ ਕਪਟੁ ਸੁਭਾਉ ਦੂਜਾ ਚਾਕਰੀ ਲੋਕਾਣੀਆ॥
ਮੈ ਨਾਮੁ ਹਰਿ ਕਾ ਹਾਰੁ ਕੰਠੇ ਸਾਚ ਸਬਦੁ ਨੀਸਾਣਿਆ॥
ਕਰ ਜੋੜਿ ਨਾਨਕੁ ਸਾਚੁ ਮਾਗੈ ਨਦਰਿ ਕਰਿ ਤੁਧੁ ਭਾਣਿਆ॥੨॥

*(ਬਿਲਾਵਲੁ ਮ:੧, ਛੰਤ, ੮੪੪-੩)*

(ਦ) ਕਬ ਕੋਊ ਲੋਗਨ ਕਉ ਪਤੀਆਵੈ ਲੋਕਿ ਪਤੀਣੈ ਨਾ ਪਤਿ ਹੋਇ॥
ਜਨ ਨਾਨਕ ਹਰਿ ਹਿਰਦੈ ਸਦ ਧਿਆਵਹੁ ਤਾ ਜੈ ਜੈ ਕਰੇ ਸਭੁ ਕੋਇ॥੪॥

*(ਆਸਾ ਮ:੪,-੩੬੮-੧੧)*

(ਧ) ਵਖਰੁ ਨਾਮੁ ਦੇਖਣ ਕੋਈ ਜਾਇ॥ ਨਾ ਕੋ ਚਾਖੈ ਨਾ ਕੋ ਖਾਇ॥
ਲੋਕਿ ਪਤੀਣੈ ਨਾ ਪਤਿ ਹੋਇ॥ ਤਾ ਪਤਿ ਰਹੈ ਰਾਖੈ ਜਾ ਸੋਇ॥੨॥

*(ਧਨਾਸਰੀ ਮ:੧, ੬੬੧-੬)*

(ਨ) ਜੇ ਲੋਕੁ ਸਲਾਹੇ ਤਾ ਤੇਰੀ ਉਪਮਾ ਜੇ ਨਿੰਦੈ ਤ ਛੋਡਿ ਨ ਜਾਈ॥੯॥

*(ਸੂਹੀ ਮ:੪, ੭੫੭-੧੬)*

(ਪ) ਜਿਸ ਨੋ ਹਰਿ ਭਗਤਿ ਸਚੁ ਬਖਸੀਅਨੁ ਸੋ ਸਚਾ ਸਾਹੁ॥
ਤਿਸ ਕੀ ਮੁਹਤਾਜੀ ਲੋਕੁ ਕਢਦਾ ਹੋਰਤੁ ਹਟਿ ਨ ਵਥੁ ਨ ਵੇਸਾਹੁ॥

*(ਬਿਲਾਵਲ ਵਾਰ, ਮ:੪, ੮੫੨-੬)*

(ਫ) ਕਾਪਰ ਪਹਿਰਹਿ ਭੋਗਹਿ ਭੋਗ॥ ਆਚਾਰ ਕਰਹਿ ਸੋਭਾ ਮਹਿ ਲੋਗ॥

ਚੋਆ ਚੰਦਨ ਸੁਗੰਧ ਬਿਸਥਾਰ॥ ਸੰਗੀ ਖੋਟਾ ਕ੍ਰੋਧੁ ਚੰਡਾਲ॥੩॥

*(ਆਸਾ ਮ:੫, ੩੭੪-੪)*

(ਬ) ਚੀਤਿ ਆਵੈ ਤਾਂ ਸਦਾ ਦਇਆਲਾ ਲੋਗਨ ਕਿਆ ਵੇਚਾਰੇ॥
ਬੁਰਾ ਭਲਾ ਕਹੁ ਕਿਸ ਨੋ ਕਹੀਐ ਸਗਲੇ ਜੀਅ ਤੁਮ੍ਹਾਰੇ॥੧॥ਰਹਾਉ॥

*(ਆਸਾ ਮ:੫, ੩੮੩-੮)*

(ਭ) ਸਾਚਿ ਨਾਮਿ ਮੇਰਾ ਮਨੁ ਲਾਗਾ॥ ਲੋਗਨ ਸਿਉ ਮੇਰਾ ਠਾਠਾ ਬਾਗਾ॥੧॥
ਬਾਹਰਿ ਸੂਤੁ ਸਗਲ ਸਿਉ ਮਉਲਾ॥ ਅਲਿਪਤੁ ਰਹਉ ਜੈਸੇ ਜਲ ਮਹਿ ਕਉਲਾ॥੧॥ਰਹਾਉ॥

*(ਆਸਾ ਮ:੫, ੩੮੪-੧੬)*

(ਮ) ਇਨ ਲੋਗਨ ਸਿਉ ਹਮ ਭਏ ਬੈਰਾਈ॥ ਏਕ ਗ੍ਰਿਹ ਮਹਿ ਦੁਇ ਨ ਖਟਾਂਈ॥
ਆਏ ਪ੍ਰਭ ਪਹਿ ਅੰਚਰਿ ਲਾਗਿ॥ ਕਰਹੁ ਤਪਾਵਸੁ ਪ੍ਰਭ ਸਰਬਾਗਿ॥੨॥

*(ਬਿਭਾਸ ਪ੍ਰਭਾਤੀ ਮ:੫, ੧੩੪੨-੧੨)*

(ਯ) ਕਹਿ ਕਬੀਰ ਅਬ ਜਾਨਿਆ॥ ਜਬ ਜਾਨਿਆ ਤਉ ਮਨੁ ਮਾਨਿਆ॥
ਮਨ ਮਾਨੇ ਲੋਗੁ ਨ ਪਤੀਜੈ॥ ਨ ਪਤੀਜੈ ਤਉ ਕਿਆ ਕੀਜੈ॥੩॥

*(ਸੋਰਠਿ ਕਬੀਰ, ੬੫੬-੧)*

(ਰ) ਇਹ ਬਿਧਿ ਹੈ ਮਨੁ ਜੋਗਨੀ॥
ਮੋਹੁ ਸੋਗੁ ਰੋਗੁ ਲੋਗੁ ਨ ਬਿਆਪੈ ਤਹ ਹਰਿ ਹਰਿ ਹਰਿ ਰਸ ਭੋਗਨੀ॥੧॥ਰਹਾਉ॥

*(ਰਾਮਕਲੀ ਮ:੫, ੮੮੩-੧੦)*

(ਲ) ਸੁਆਨ ਸਤ੍ਰੁ ਅਜਾਤੁ ਸਭ ਤੇ ਕ੍ਰਿਸ੍ਨ ਲਾਵੈ ਹੇਤੁ॥
ਲੋਗੁ ਬਪੁਰਾ ਕਿਆ ਸਰਾਹੈ ਤੀਨਿ ਲੋਕ ਪ੍ਰਵੇਸ॥੨॥

*(ਕੇਦਾਰਾ ਰਵਿਦਾਸ, ੧੧੨੪-੧੨)*

(ਵ) ਤੇਰੀ ਭਗਤਿ ਨ ਛੋਡਉ ਭਾਵੈ ਲੋਗੁ ਹਸੈ॥ ਚਰਨ ਕਮਲ ਮੇਰੇ ਹੀਅਰੇ ਬਸੈਂ॥੧॥ਰਹਾਉ॥

*(ਬਸੰਤੁ ਨਾਮਦੇਉ, ੧੧੯੫-੧੮)*

(ੜ) ਕਬੀਰ ਮੈ ਜਾਨਿਓ ਪੜਿਬੋ ਭਲੋ ਪੜਿਬੇ ਸਿਉ ਭਲ ਜੋਗੁ॥
ਭਗਤਿ ਨ ਛਾਡਉ ਰਾਮ ਕੀ ਭਾਵੈ ਨਿੰਦਉ ਲੋਗੁ॥੪੫॥
ਕਬੀਰ ਲੋਗੁ ਕਿ ਨਿੰਦੈ ਬਪੁੜਾ ਜਿਹ ਮਨਿ ਨਾਹੀ ਗਿਆਨੁ॥
ਰਾਮ ਕਬੀਰਾ ਰਵਿ ਰਹੇ ਅਵਰ ਤਜੇ ਸਭ ਕਾਮ॥੪੬॥

*(ਸਲੋਕ ਕਬੀਰ ੧੩੬੬-੧੬)*

(ੳੳ) ਕਬੀਰਾ ਹਮਰਾ ਕੋ ਨਹੀ ਹਮ ਕਿਸ ਹੂ ਕੇ ਨਾਹਿ॥
ਜਿਨਿ ਇਹੁ ਰਚਨੁ ਰਚਾਇਆ ਤਿਸ ਹੀ ਮਾਹਿ ਸਮਾਹਿ॥੨੧੪॥

*(ਸਲੋਕ ਕਬੀਰ ੧੩੭੬-੨)*

(ੳਅ) ਕਬੀਰ ਲਾਗੀ ਪ੍ਰੀਤਿ ਸੁਜਾਨ ਸਿਉ ਬਰਜੈ ਲੋਗੁ ਅਜਾਨੁ॥
ਤਾ ਸਿਉ ਟੂਟੀ ਕਿਉ ਬਨੈ ਜਾ ਕੇ ਜੀਅ ਪਰਾਨ॥੨੧੭॥

*(ਸਲੋਕ ਕਬੀਰ ੧੩੭੬-੫)*

## ਲੋਚ (੨੧੫੮)

ਇੱਛਾ ਕਰਨੀ, ਕਾਮਨਾ, ਉਮੰਗ, ਖ਼ਾਹਿਸ਼, ਸਿਕ ਕਰਨੀ, ਖਿੱਚ ਰਖਣੀ, ਤੀਬਰ ਇੱਛਾ ਕਰਨੀ, ਚਾਹਨਾ ਕਰਨੀ। ਜਿਸ ਨਾਲ ਪਿਆਰ ਹੋਵੇ ਉਸ ਪ੍ਰਤਿ ਲੋਚਾ ਪ੍ਰਗਟ ਹੁੰਦੀ ਹੈ।

(ੳ) ਹਰਿ ਦਰਸਨੁ ਦੇਹੁ ਹਰਿ ਆਸ ਤੁਮਾਰੀ॥ ਕਰਿ ਕਿਰਪਾ ਲੋਚ ਪੂਰਿ ਹਮਾਰੀ॥੧॥ਰਹਾਉ॥

*(ਗਉੜੀ ਗੁਆਰੇਰੀ ਮ:੪, ੧੬੪-੧੬)*

(ਅ) ਹਮਰੇ ਪ੍ਰਾਨ ਵਸਗਤਿ ਪ੍ਰਭ ਤੁਮਰੈ ਮੇਰਾ ਜੀਉ ਪਿੰਡੁ ਸਭ ਤੇਰੀ॥
ਦਇਆ ਕਰਹੁ ਹਰਿ ਦਰਸੁ ਦਿਖਾਵਹੁ ਮੇਰੈ ਮਨਿ ਤਨਿ ਲੋਚ ਘਣੇਰੀ॥੧॥
ਰਾਮ ਮੇਰੈ ਮਨਿ ਤਨਿ ਲੋਚ ਮਿਲਣ ਹਰਿ ਕੇਰੀ॥
ਗੁਰ ਕ੍ਰਿਪਾਲਿ ਕ੍ਰਿਪਾ ਕਿੰਚਤ ਗੁਰਿ ਕੀਨੀ ਹਰਿ ਮਿਲਿਆ ਆਇ ਪ੍ਰਭੁ ਮੇਰੀ॥੧॥ਰਹਾਉ॥

*(ਗਉੜੀ ਪੂਰਬੀ ਮ:੪, ੧੭੦-੧੩)*

(ੲ) ਹਰਿ ਆਪੇ ਭਗਤਿ ਕਰਾਇਦਾ ਮੇਰੇ ਗੋਵਿੰਦਾ ਹਰਿ ਭਗਤਾ ਲੋਚ ਮਨਿ ਪੂਰੀ ਜੀਉ॥

*(ਗਉੜੀ ਮਾਝ ਮ:੪, ੧੭੪-੧੪)*

(ਸ) ਤੂੰ ਆਪੇ ਦਾਤਾ ਪ੍ਰਭੁ ਅੰਤਰਜਾਮੀ ਕਰਿ ਕਿਰਪਾ ਲੋਚ ਮੇਰੈ ਮਨਿ ਲਾਈ॥
ਮੈ ਮਨਿ ਤਨਿ ਲੋਚ ਲਗੀ ਹਰਿ ਸੇਤੀ ਪ੍ਰਭਿ ਲੋਚ ਪੂਰੀ ਸਤਿਗੁਰ ਸਰਣਾਈ॥੨॥

*(ਗੂਜਰੀ ਮ:੪, ੪੯੩-੧੩)*

(ਹ) ਗੁਰਿ ਪੂਰੈ ਕਿਰਪਾ ਧਾਰੀ॥ ਪ੍ਰਭਿ ਪੂਰੀ ਲੋਚ ਹਮਾਰੀ॥
ਕਰਿ ਇਸਨਾਨੁ ਗ੍ਰਿਹਿ ਆਏ॥ ਅਨਦ ਮੰਗਲ ਸੁਖ ਪਾਏ॥੧॥

*(ਸੋਰਠਿ ਮ:੫, ੬੨੧-੧੮)*

(ਕ) ਹਰਿ ਹਰਿ ਜਪਨੁ ਜਪਿ ਲੋਚ ਲੋਚਾਨੀ ਹਰਿ ਕਿਰਪਾ ਕਰਿ ਬਨਵਾਲੀ॥
ਜਨ ਨਾਨਕ ਸੰਗਤਿ ਸਾਧ ਹਰਿ ਮੇਲਹੁ ਹਮ ਸਾਧ ਜਨਾ ਪਗ ਰਾਲੀ॥੪॥

*(ਧਨਾਸਰੀ ਮ:੪, ੬੬੭-੧੯)*

(ਖ) ਮੇਰੈ ਹੀਅਰੈ ਲੋਚ ਲਗੀ ਪ੍ਰਭ ਕੇਰੀ ਹਰਿ ਨੈਨਹੁ ਹਰਿ ਪ੍ਰਭੁ ਹੇਰਾ॥
ਸਤਿਗੁਰਿ ਦਇਆਲਿ ਹਰਿ ਨਾਮੁ ਦ੍ਰਿੜਾਇਆ ਹਰਿ ਪਾਧਰੁ ਹਰਿ ਪ੍ਰਭ ਕੇਰਾ॥੧॥

*(ਟੋਡੀ ਮ:੪, ੭੧੧-੫)*

(ਗ) ਹਰਿ ਰਾਖੁ ਰਾਖੁ ਜਨ ਕਿਰਮ ਤੁਮਾਰੇ ਸਰਣਾਗਤਿ ਪੁਰਖ ਪ੍ਰਤਿਪਲਗ੍ਹਾ॥
ਦਰਸਨੁ ਸੰਤ ਦੇਹੁ ਸੁਖੁ ਪਾਵੈ ਪ੍ਰਭ ਲੋਚ ਪੂਰਿ ਜਨੁ ਤੁਮਘਾ॥੩॥

*(ਸੂਹੀ ਮ:੪, ੭੩੧-੧੬)*

(ਘ) ਹਮਰੈ ਸੁਆਮੀ ਲੋਚ ਹਮ ਲਾਈ ਹਮ ਜੀਵਹ ਦੇਖਿ ਹਰਿ ਮਿਲੇ॥
ਜਨ ਨਾਨਕ ਹਰਿ ਅਮਲ ਹਰਿ ਲਾਏ ਹਰਿ ਮੇਲਹੁ ਅਨਦ ਭਲੇ॥੪॥

*(ਨਟ ਮ:੪, ੯੭੫-੧੪)*

(ਙ) ਉਗਵੈ ਸੂਰੁ ਗੁਰਮੁਖਿ ਹਰਿ ਬੋਲਹਿ ਸਭ ਰੈਨਿ ਸਮ੍ਹਾਲਹਿ ਹਰਿ ਗਾਲ॥
ਹਮਰੈ ਪ੍ਰਭਿ ਹਮ ਲੋਚ ਲਗਾਈ ਹਮ ਕਰਹ ਪ੍ਰਭੂ ਹਰਿ ਭਾਲ॥੧॥

*(ਪ੍ਰਭਾਤੀ ਮ:੪, ੧੩੩੫-੧੩)*

(ਚ) ਹਮ ਬਹੁ ਪ੍ਰੀਤਿ ਲਗੀ ਪ੍ਰਭ ਸੁਆਮੀ ਹਮ ਲੋਚਹ ਪ੍ਰਭੁ ਦਿਖਨਥੇ॥
ਤੁਮ ਬਡ ਦਾਤੇ ਜੀਅ ਜੀਅਨ ਕੇ ਤੁਮ ਜਾਨਹੁ ਹਮ ਬਿਰਥੇ॥੨॥

*(ਕਲਿਆਨ ਮ:੪, ੧੩੨੦-੩)*

(ਛ) ਸਾਧਿਕ ਸਿਧ ਸਗਲ ਮੁਨਿ ਲੋਚਹਿ ਬਿਰਲੇ ਲਾਗੈ ਧਿਆਨੁ॥
ਜਿਸਹਿ ਕ੍ਰਿਪਾਲੁ ਹੋਇ ਮੇਰਾ ਸੁਆਮੀ ਪੂਰਨ ਤਾ ਕੋ ਕਾਮੁ॥੧॥

*(ਸਾਰਗ ਮ:੫, ੧੨੨੬-੪)*

(ਜ) ਸਤਿਗੁਰ ਨੋ ਸਭ ਕੋ ਲੋਚਦਾ ਜੇਤਾ ਜਗਤੁ ਸਭੁ ਕੋਇ॥
ਬਿਨੁ ਭਾਗਾ ਦਰਸਨੁ ਨਾ ਥੀਐ ਭਾਗਹੀਣ ਬਹਿ ਰੋਇ॥
ਜੋ ਹਰਿ ਪ੍ਰਭ ਭਾਣਾ ਸੋ ਥੀਆ ਧੁਰਿ ਲਿਖਿਆ ਨ ਮੇਟੈ ਕੋਇ॥੩॥

*(ਸਿਰੀ ਮ:੪, ੪੧-੫)*

(ਝ) ਹਰਿ ਦਰਸਨ ਕੰਉ ਮਨੁ ਲੋਚਦਾ ਨਾਨਕ ਪਿਆਸ ਮਨਾ॥
ਚੇਤਿ ਮਿਲਾਏ ਸੋ ਪ੍ਰਭੂ ਤਿਸ ਕੈ ਪਾਇ ਲਗਾ॥੨॥

*(ਮਾਂਝ ਬਾਰਹ ਮਾਹਾ, ਮ:੫, ੧੩੩-੧੫)*

## ਲੋਚਨ (੨੧੫੯)

ਅੱਖੀਆਂ, ਨੇਤ੍ਰ।

(ੳ) ਦੁਇ ਦੁਇ ਲੋਚਨ ਪੇਖਾ॥ ਹਉ ਹਰਿ ਬਿਨੁ ਅਉਰੁ ਨ ਦੇਖਾ॥
ਨੈਨ ਰਹੇ ਰੰਗੁ ਲਾਈ॥ ਅਬ ਬੇ ਗਲ ਕਹਨੁ ਨ ਜਾਈ॥੧॥

*(ਸੋਰਠਿ ਕਬੀਰ, ੬੫੫-੨)*

(ਅ) ਜਬ ਲਗੁ ਜੋਤਿ ਕਾਇਆ ਮਹਿ ਬਰਤੈ ਆਪਾ ਪਸੂ ਨ ਬੂਝੈ॥
ਲਾਲਚ ਕਰੈ ਜੀਵਨ ਪਦ ਕਾਰਨ ਲੋਚਨ ਕਛੂ ਨ ਸੂਝੈ॥੨॥

*(ਧਨਾਸਰੀ ਕਬੀਰ, ੬੯੨-੩)*

(ੲ) ਦਰਸਨ ਪਿਆਸ ਲੋਚਨ ਤਾਰ ਲਾਗੀ॥ ਬਿਸਰੀ ਤਿਆਸ ਬਿਡਾਨੀ॥੧॥

*(ਕੇਦਾਰਾ ਮ:੫, ੧੧੧੯-੪)*

(ਸ) ਗੁਣ ਗਾਵੈ ਰਵਿਦਾਸੁ ਭਗਤੁ ਜੈਦੇਵ ਤ੍ਰਿਲੋਚਨ॥ ਨਾਮਾ ਭਗਤੁ ਕਬੀਰੁ ਸਦਾ ਗਾਵਹਿ ਸਮ ਲੋਚਨ॥

*(ਸਵਈਏ ਮ:੧ ਕੇ, ਕਲ੍ਯ, ੧੩੯੦-੧੦)*

## ਲੋੜ ਅਤੇ ਲੋੜਵੰਦ (੨੧੬੦)

ਜ਼ਰੂਰਤ ਅਤੇ ਜ਼ਰੂਰਤਮੰਦ, ਐਸੀ ਵਸਤੂ ਜਿਸ ਦੀ ਪ੍ਰਾਪਤੀ ਤੋਂ ਬਿਨਾ ਜੀਵਨ ਬਤੀਤ ਕਰਨਾ ਮੁਹਾਲ ਹੋਵੇ, ਜੀਵਨ ਦੇ ਗੁਜ਼ਾਰੇ ਵਾਸਤੇ ਜੋ ਸਮਗ੍ਰੀ ਚਾਹੀਦੀ ਹੋਵੇ ਉਹ ਲੋੜ ਹੁੰਦੀ ਹੈ ਅਤੇ ਜਿਸ ਨੂੰ ਚਾਹੀਦੀ ਹੋਵੇ ਉਹ ਲੋੜਮੰਦ ਹੁੰਦਾ ਹੈ। ਕਾਮਨਾ, ਆਸਾ, ਇੱਛਾ, ਚਾਹਤ ਖ਼ਾਹਿਸ਼ ਇਹ ਲੋੜ ਨਾਲੋਂ ਵਖਰੀਆਂ ਕਾਮਨਾਵਾਂ ਹਨ। ਕਾਮਨਾ ਲਾਲਚ ਜਾਂ ਐਸ਼ੋਇਸ਼ਰਤ ਦੇ ਅਧੀਨ ਕੀਤੀ ਜਾਂਦੀ ਹੈ, ਲੋੜ ਜੀਵਨ ਦੀ ਅਵਸ਼ੱਕਤਾ ਹੁੰਦੀ ਹੈ।

(ੳ) ਸੋ ਪਿਰੁ ਮੇਰਾ ਏਕੁ ਹੈ ਏਕਸੁ ਸਿਉ ਲਿਵ ਲਾਇ॥
ਨਾਨਕ ਜੇ ਸੁਖੁ ਲੋੜਹਿ ਕਾਮਣੀ ਹਰਿ ਕਾ ਨਾਮੁ ਮੰਨਿ ਵਸਾਇ॥੮॥

*(ਆਸਾ ਮ:੩, ੪੨੮-੮)*

(ਅ) ਜੇ ਲੋੜਹਿ ਚੰਗਾ ਆਪਣਾ ਕਰਿ ਪੁੰਨਹੁ ਨੀਚੁ ਸਦਾਈਐ॥

*(ਆਸਾ ਵਾਰ ਮ:੧, ੪੬੫-੧੬)*

(ੲ) ਕੀਤਾ ਲੋੜਹਿ ਸੋ ਪ੍ਰਭ ਹੋਇ॥ ਤੁਝ ਬਿਨੁ ਦੂਜਾ ਨਾਹੀ ਕੋਇ॥
ਜੋ ਜਨੁ ਸੇਵੇ ਤਿਸੁ ਪੂਰਨ ਕਾਜ॥ ਦਾਸ ਅਪੁਨੇ ਕੀ ਰਾਖਹੁ ਲਾਜ॥੧॥

*(ਸੂਹੀ ਮ:੫, ੭੩੬-੧੬)*

(ਸ) ਜੇ ਲੋੜਹਿ ਵਰੁ ਬਾਲੜੀਏ ਤਾ ਗੁਰ ਚਰਣੀ ਚਿਤੁ ਲਾਏ ਰਾਮ॥॥
ਸਦਾ ਹੋਵਹਿ ਸੋਹਾਗਣੀ ਹਰਿ ਜੀਉ ਮਰੈ ਨ ਜਾਏ ਰਾਮ॥

*(ਸੂਹੀ ਮ:੩, ਛੰਤ, ੭੭੧-੧੦)*

(ਹ) ਕੀਤਾ ਲੋੜਹਿ ਸੋ ਕਰਹਿ ਤੁਝ ਬਿਨੁ ਕਛੁ ਨਾਹਿ॥
ਪਰਤਾਪੁ ਤੁਮ੍ਹਾਰਾ ਦੇਖਿ ਕੈ ਜਮਦੂਤ ਛਡਿ ਜਾਹਿ॥

*(ਬਿਲਾਵਲੁ ਮ:੫, ੮੧੧-੪)*

(ਕ) ਜੇ ਲੋੜਹਿ ਵਰੁ ਕਾਮਣੀ ਸਤਿਗੁਰੁ ਸੇਵਹਿ ਤੇਹਿ॥

*(ਰਾਮਕਲੀ ਮ:੧, ਓਅੰਕਾਰੁ ੯੩੫-੧੧)*

(ਖ) ਜੇ ਲੋੜਹਿ ਸਦਾ ਸੁਖੁ ਭਾਈ॥ ਸਾਧੂ ਸੰਗਤਿ ਗੁਰਹਿ ਬਤਾਈ॥
ਊਹਾ ਜਪੀਐ ਕੇਵਲ ਨਾਮ॥ ਸਾਧੂ ਸੰਗਤਿ ਪਾਰਗਰਾਮ॥੩॥

*(ਬਸੰਤੁ ਮ:੫, ੧੧੮੨-੮)*

(ਗ) ਸੰਤਹੁ ਸੁਨਹੁ ਸੁਨਹੁ ਜਨ ਭਾਈ ਗੁਰਿ ਕਾਢੀ ਬਾਹ ਕੁਕੀਜੈ॥
ਜੇ ਆਤਮ ਕਉ ਸੁਖੁ ਸੁਖੁ ਨਿਤ ਲੋੜਹੁ ਤਾਂ ਸਤਿਗੁਰ ਸਰਨਿ ਪਵੀਜੈ॥੫॥

*(ਕਲਿਆਨੁ ਮ:੪, ੧੩੨੬-੧੪)*

(ਘ) ਲੋੜੀਦੜਾ ਸਾਜਨੁ ਮੇਰਾ॥
ਘਰਿ ਘਰਿ ਮੰਗਲ ਗਾਵਹੁ ਨੀਕੇ ਘਟਿ ਘਟਿ ਤਿਸਹਿ ਬਸੇਰਾ॥੧॥ਰਹਾਉ॥

*(ਜੈਤਸਰੀ ਮ:੫, ੭੦੦-੧੭)*

(ਚ) ਫਿਰਿ ਘਿਰਿ ਅਪੁਨੇ ਗ੍ਰਿਹ ਮਹਿ ਆਇਆ॥ ਜੋ ਲੋੜੀਦਾ ਸੋਈ ਪਾਇਆ॥
ਤ੍ਰਿਪਤਿ ਅਘਾਇ ਰਹਿਆ ਹੈ ਸੰਤਹੁ ਗੁਰਿ ਅਨਭਉ ਪੁਰਖੁ ਦਿਖਾਰਿਆ ਜੀਉ॥੨॥

*(ਮਾਝ ਮ:੫, ੯੭-੧੧)*

## ਲੰਕਾ (੨੧੬੧)

ਭਾਰਤ ਦੇ ਦੱਖਣ ਵਿਚ ਇਕ ਆਬਾਦ ਟਾਪੂ ਜਿਸ ਦਾ ਰਾਜਾ ਬੀਤ ਚੁੱਕੇ ਸਮੇਂ ਵਿਚ ਰਾਵਣ ਹੋ ਗੁਜ਼ਰਿਆ ਹੈ। ਇਹ ਕੰਨਿਆਂ ਕੁਮਾਰੀ ਦੇ ਦੱਖਣ ਪੂਰਬ ਵਲ ਹੈ। ਲੰਕਾ ਟਾਪੂ ਕਈ ਇਕ ਨਾਵਾਂ ਦੁਆਰਾ ਪੁਕਾਰਿਆ ਜਾਂਦਾ ਹੈ। ਹਿੰਦੂ ਸਾਹਿੱਤ ਵਿਚ ਇਸਨੂੰ ਲੰਕਾ ਆਖਿਆ ਗਿਆ ਹੈ। ਇਸਲਾਮਕ ਸੈਲਾਨੀ ਅਤੇ ਜਹਾਜ਼ਰਾਨ ਇਸ ਨੂੰ "ਸੇਰੇਨਦੀਪ" ਨਾਉਂ ਨਾਲ ਬੋਲਦੇ ਸਨ ਜੋ ਕਿ ਸੰਸਕ੍ਰਿਤ ਦੇ ਸਬਦ "ਸਨਹਲਾਦੀਪ" ਦਾ ਵਿਗੜਿਆ ਹੋਇਆ ਰੂਪ ਹੈ। ਇਹੀ ਕਾਰਣ ਹੈ, ਕਿ ਜਨਮ ਸਾਖੀਆਂ ਵਿਚ ਇਸ ਨੂੰ ਸੰਗਲਾਦੀਪ ਕਰਕੇ ਉਚਾਰਨ ਕੀਤਾ ਗਿਆ ਹੈ। ਪੁਰਤਗੇਜ਼ ਲੋਕ ਇਸ ਨੂੰ "ਜ਼ੀਲਾਨ" ਕਰਕੇ ਪੁਕਾਰਦੇ ਸਨ। ਅੰਗਰੇਜ਼ ਇਸ ਨੂੰ "ਸੀਲੋਨ" ਕਰਕੇ ਆਖਦੇ ਸਨ। ਅਜ ਕਲ ਇਸ ਦਾ ਨਾਉ "ਸ੍ਰੀ ਲੰਕਾ" ਕਰਕੇ ਆਖਿਆ ਜਾਂਦਾ ਹੈ। ਸਤਿਗੁਰੂ ਨਾਨਕ

ਸਾਹਿਬ ਦੀ ਦੱਖਣ ਯਾਤਰਾ ਦੇ ਸਮੇਂ ਲੰਕਾ ਦੀ ਯਾਤਰਾ ਦਾ ਜ਼ਿਕਰ ਆਮ ਕਰਕੇ ਮਿਲਦਾ ਹੈ। ਇਸ ਦੀ ਹੋਰ ਜਾਣਕਾਰੀ ਵਾਸਤੇ ਦੇਖੋ "ਨਿਰੁਕਤ ਸ੍ਰੀ ਗੁਰੂ ਗ੍ਰੰਥ ਸਾਹਿਬ" ਕਿਰਤ ਬਲਬੀਰ ਸਿੰਘ ਪੰਨਾ ੭੧, ਕਰਮ ਨ: ੨੦੯੧ੳ।

(ੳ) ਦੇ ਦੇ ਨੀਵ ਦਿਵਾਲ ਉਸਾਰੀ ਭਸਮੰਦਰ ਕੀ ਢੇਰੀ॥
ਸੰਚੇ ਸੰਚਿ ਨ ਦੇਈ ਕਿਸ ਹੀ ਅੰਧੁ ਜਾਣੈ ਸਭ ਮੇਰੀ॥
ਸੋਇਨ ਲੰਕਾ ਸੋਇਨ ਮਾੜੀ ਸੰਪੈ ਕਿਸੈ ਨ ਕੇਰੀ॥੫॥

*(ਗਉੜੀ ਚੇਤੀ ਮ:੧, ੧੫੫-੭)*

(ਅ) ਭੂਲੋ ਰਾਵਣੁ ਮੁਗਧੁ ਅਚੇਤਿ॥ ਲੂਟੀ ਲੰਕਾ ਸੀਸ ਸਮੇਤਿ॥
ਗਰਬਿ ਗਇਆ ਬਿਨੁ ਸਤਿਗੁਰ ਹੇਤਿ॥੫॥

*(ਗਉੜੀ ਮ:੧, ੨੨੪-੧੬)*

(ੲ) ਲੰਕਾ ਸਾ ਕੋਟੁ ਸਮੁੰਦ ਸੀ ਖਾਈ॥ ਤਿਹ ਰਾਵਨ ਘਰ ਖਬਰਿ ਨ ਪਾਈ॥੧॥

*(ਆਸਾ ਕਬੀਰ, ੪੮੧-੭)*

(ਸ) ਦਾਧੀਲੇ ਲੰਕਾ ਗੜੁ ਉਪਾੜੀਲੇ ਰਾਵਣ ਬਣੁ ਸਲਿ ਬਿਸਲਿ ਆਣਿ ਤੋਖੀਲੇ ਹਰੀ॥
ਕਰਮ ਕਰਿ ਕਛਉਟੀ ਮਫੀਟਸਿ ਰੀ॥੫॥

*(ਧਨਾਸਰੀ ਤ੍ਰਿਲੋਚਨ, ੬੯੫-੭)*

(ਹ) ਲੰਕਾ ਗਢੁ ਸੋਨੇ ਕਾ ਭਇਆ॥ ਮੂਰਖੁ ਰਾਵਨੁ ਕਿਆ ਲੇ ਗਇਆ॥੩॥

*(ਭੈਰਉ ਕਬੀਰ, ੧੧੫੮-੭)*

## ਲੰਗਰ (੨੧੬੨)

ਉਹ ਅਸਥਾਨ ਜਿਥੇ ਅੰਨੁ ਪਕਾ ਕੇ ਲੋੜਵੰਦ ਅਤੇ ਅਭਿਆਗਤਾਂ ਨੂੰ ਵੰਡਿਆ ਜਾਵੇ। ਗੁਰਮਤਿ ਵਿਚ 'ਲੰਗਰ' ਸ਼ਬਦ ਖ਼ਾਸ ਵਿਸ਼ੇਸ਼ਤਾ ਦਾ ਅਧਿਕਾਰੀ ਹੈ। ਸੰਗਤ ਵਿਚ ਜੁੜਕੇ ਆਤਮਿਕ ਭੋਜਨ ਛਕਿਆ ਜਾਂਦਾ ਹੈ। ਰੂਹਾਨੀ ਭੋਜਨ ਅਤੇ ਜਿਸਮਾਨੀ ਭੋਜਨ ਇਕ ਪੰਗਤ ਵਿਚ ਬੈਠਕੇ ਹੀ ਛਕਿਆ ਜਾਂਦਾ ਹੈ। ਦੋਹੀਂ ਥਾਂਈ ਕੋਈ ਭੀ ਵਿਤਕਰਾ ਨਹੀਂ ਹੈ। ਲੰਗਰ ਦੀ ਪਰੰਪਰਾ ਹਜ਼ੂਰ ਪਹਿਲੇ ਪਾਤਿਸਾਹ ਸਤਿਗੁਰੂ ਨਾਨਕ ਦੇਵ ਜੀ ਦੇ ਸਮੇਂ ਕਰਤਾਰ ਪੁਰ ਵਿਚ ਹੀ ਆਰੰਭ ਹੋ ਚੁਕੀ ਸੀ। ਪ੍ਰੰਤੂ ਲੰਗਰ ਦੇ ਸਿਧਾਂਤ ਦੀ ਉੱਨਤੀ ਵਾਸਤੇ ਹਜ਼ੂਰ ਦੂਸਰੇ ਪਾਤਿਸ਼ਾਹ ਦੇ ਵੇਲੇ ਬਹੁਤ ਹੀ ਜ਼ਿਆਦਾ ਤਰੱਕੀ ਹੋਈ। ਹੋਰ ਜਾਣਕਾਰੀ ਵਾਸਤੇ ਦੇਖੋ, "ਭੋਜਨ", ਵਾਰਾਂ ਭਾਈ ਗੁਰਦਾਸ ਜੀ, ਵਾਰ ੨੦ਵੀਂ, ਪਉੜੀ ੧੦ਵੀਂ।

(ੳ) ਕਰਹਿ ਜਿ ਗੁਰ ਫੁਰਮਾਇਆ ਸਿਲ ਜੋਗੁ ਅਲੂਣੀ ਚਟੀਐ॥
ਲੰਗਰੁ ਚਲੈ ਗੁਰ ਸਬਦਿ ਹਰਿ ਤੋਟਿ ਨ ਆਵੀ ਖਟੀਐ॥
ਖਰਚੇ ਦਿਤਿ ਖਸੰਮ ਦੀ ਆਪ ਖਹਦੀ ਖੈਰਿ ਦਬਟੀਐ॥

*(ਰਾਮਕਲੀ ਵਾਰ ਬਲਵੰਡਿ, ੯੬੬-੧੯)*

(ਅ) ਬਲਵੰਡ ਖੀਵੀ ਨੇਕ ਜਨ ਜਿਸੁ ਬਹੁਤੀ ਛਾਉ ਪਤ੍ਰਾਲੀ॥
ਲੰਗਰਿ ਦਉਲਤਿ ਵੰਡੀਐ ਰਸੁ ਅੰਮ੍ਰਿਤੁ ਖੀਰਿ ਘਿਆਲੀ॥

*(ਰਾਮਕਲੀ ਵਾਰ ਬਲਵੰਡਿ, ੯੬੭-੯)*

(ੲ) ਸਤਹੁ ਖੇਤੁ ਜਮਾਇਓ ਸਤਹੁ ਛਾਵਾਣੁ॥ ਨਿਤ ਰਸੋਈ ਤੇਰੀਐ ਘਿਉ ਮੈਦਾ ਖਾਣੁ॥

*(ਰਾਮਕਲੀ ਵਾਰ ਬਲਵੰਡਿ, ੯੬੮-੪)*

## ਲੰਗੋਟੀ ਅਤੇ ਕਰੋੜ ਪਤੀ (੨੧੬੩)

ਇਸ ਕਰਮ ਦੁਆਰਾ ਅੰਤ ਦੇ ਸਮੇਂ ਇਕ ਕਰੋੜ ਪਤੀ ਦੀ ਹਾਲਤ ਦਰਸਾਈ ਗਈ ਹੈ।

(ੳ) ਕਬੀਰ ਕਉਡੀ ਕਉਡੀ ਜੋਰਿ ਕੈ ਜੋਰੇ ਲਾਖ ਕਰੋਰਿ॥
ਚਲਤੀ ਬਾਰ ਨ ਕਛੁ ਮਿਲਿਓ ਲਈ ਲੰਗੋਟੀ ਤੋਰਿ॥੧੪੪॥

*(ਸਲੋਕ ਕਬੀਰ, ੧੩੭੨-੪)*

(ਅ) ਥਥਾ ਥਿਰੁ ਕੋਊ ਨਹੀ ਕਾਇ ਪਸਾਰਹੁ ਪਾਵ॥
ਅਨਿਕ ਬੰਚ ਬਲ ਛਲ ਕਰਹੁ ਮਾਇਆ ਏਕ ਉਪਾਵ॥
ਥੈਲੀ ਸੰਚਹੁ ਸ੍ਰਮੁ ਕਰਹੁ ਥਾਕਿ ਪਰਹੁ ਗਾਵਾਰ॥
ਮਨ ਕੈ ਕਾਮਿ ਨ ਆਵਈ ਅੰਤੇ ਅਉਸਰ ਬਾਰ॥

*(ਗਉੜੀ ਬਾਵਨ ਅਖਰੀ ਮ:੫, ੨੫੭-੫)*

## ਲੰਮੀ ਉਮਰ (੨੧੬੪)

ਦੀਰਘ ਆਯੂ। ਹੋਰ ਜਾਣਕਾਰੀ ਵਾਸਤੇ ਦੇਖੋ, "ਉਮਰ ਆਯੂ"।

(ੳ) ਬਿਨੁ ਸਿਮਰਨ ਕੋਟਿ ਬਰਖ ਜੀਵੈ ਸਗਲੀ ਅਉਧ ਬ੍ਰਿਥਾਨਦ॥
ਏਕ ਨਿਮਖ ਗੋਬਿੰਦ ਭਜਨੁ ਕਰਿ ਤਉ ਸਦਾ ਸਦਾ ਜੀਵਾਨਦ॥੩॥

*(ਸਾਰਗ ਮ:੫, ੧੨੦੪-੧੪)*

(ਅ) ਗੁਰੂ ਪਾਸਹੁ ਫਿਰਿ ਚੇਲਾ ਖਾਇ॥ ਤਾਮਿ ਪਰੀਤਿ ਵਸੈ ਘਰਿ ਆਇ॥
ਜੇ ਸਉ ਵਰ੍ਹਿਆ ਜੀਵਣ ਖਾਣੁ॥ ਖਸਮ ਪਛਾਣੈ ਸੋ ਦਿਨੁ ਪਰਵਾਣੁ॥੨॥

*(ਆਸਾ ਮ:੧, ੩੪੯-੧੯)*

(ੲ) ਜੇ ਜੁਗ ਚਾਰੇ ਆਰਜਾ ਹੋਰ ਦਸੂਣੀ ਹੋਇ॥
ਨਵਾ ਖੰਡਾ ਵਿਚਿ ਜਾਣੀਐ ਨਾਲਿ ਚਲੈ ਸਭੁ ਕੋਇ॥
ਚੰਗਾ ਨਾਉ ਰਖਾਇ ਕੈ ਜਸੁ ਕੀਰਤਿ ਜਗਿ ਲੇਇ॥
ਜੇ ਤਿਸੁ ਨਦਰਿ ਨ ਆਵਈ ਤ ਵਾਤ ਨ ਪੁਛੈ ਕੇ॥
ਕੀਟਾ ਅੰਦਰਿ ਕੀਟੁ ਕਰਿ ਦੋਸੀ ਦੋਸੁ ਧਰੇ॥
ਨਾਨਕ ਨਿਰਗੁਣਿ ਗੁਣੁ ਕਰੇ ਗੁਣਵੰਤਿਆ ਗੁਣੁ ਦੇ॥
ਤੇਹਾ ਕੋਇ ਨ ਸੁਝਈ ਜਿ ਤਿਸੁ ਗੁਣੁ ਕੋਇ ਕਰੇ॥੭॥

*(ਜਪੁ, ੨-੧੩)*

## ਵਸਗਤਿ ਕਰਨਾ (੨੧੬੫)

ਕਾਬੂ ਕਰਨਾ, ਵਸੀਕਾਰ ਕਰਨਾ, ਕੰਟਰੋਲ ਵਿਚ ਕਰਨਾ, ਅਧੀਨ ਕਰਨਾ, ਆਪਣੇ ਹੁਕਮ ਵਿਚ ਰਖਕੇ ਮਰਜ਼ੀ ਅਨੁਸਾਰ ਚਲਾਉਣਾ। ਦੇਖੋ, "ਮਨ ਕਾਬੂ ਕਿਵੇਂ ਆਵੇ"

(ੳ) ਹੁਕਮੁ ਚਲਾਏ ਨਿਸੰਗ ਹੋਇ ਵਰਤੈ ਅਫਰਿਆ॥
ਸਭੁ ਕੋ ਵਸਗਤਿ ਕਰਿ ਲਇਓਨੁ ਬਿਨੁ ਨਾਵੈ ਖਾਕੁ ਰਲਿਆ॥੩॥

*(ਸਿਰੀ ਮ:੫, ੪੨-੧੮)*

(ਅ) ਸਭੁ ਕਿਛੁ ਵਸਗਤਿ ਸਾਹਿਬੈ ਆਪੇ ਕਰਣ ਕਰੇਵ॥

ਸਤਿਗੁਰ ਕੈ ਬਲਿਹਾਰਣੈ ਮਨਸਾ ਸਭ ਪੂਰੇਵ॥੩॥

*(ਸਿਰੀ ਮ:੫, ੪੪-੧)*

(ੲ) ਜੈਸੇ ਕਾਤੀ ਤੀਸ ਬਤੀਸ ਹੈ ਵਿਚਿ ਰਾਖੈ ਰਸਨਾ ਮਾਸ ਰਤੁ ਕੇਰੀ॥
ਕੋਈ ਜਾਣਹੁ ਮਾਸ ਕਾਤੀ ਕੈ ਕਿਛੁ ਹਾਥਿ ਹੈ ਸਭ ਵਸਗਤਿ ਹੈ ਹਰਿ ਕੇਰੀ॥
ਤਿਉ ਸੰਤ ਜਨਾ ਕੀ ਨਰ ਨਿੰਦਾ ਕਰਹਿ ਹਰਿ ਰਾਖੈ ਪੈਜ ਜਨ ਕੇਰੀ॥੩॥
ਭਾਈ ਮਤ ਕੋਈ ਜਾਣਹੁ ਕਿਸੀ ਕੈ ਕਿਛੁ ਹਾਥਿ ਹੈ ਸਭ ਕਰੇ ਕਰਾਇਆ॥
ਜਰਾ ਮਰਾ ਤਾਪੁ ਸਿਰਤਿ ਸਾਪੁ ਸਭੁ ਹਰਿ ਕੈ ਵਸਿ ਹੈ ਕੋਈ ਲਾਗਿ ਨ ਸਕੈ ਬਿਨੁ ਹਰਿ ਕਾ ਲਾਇਆ॥

*(ਗਉੜੀ ਬੈਰਾਗਣਿ ਮ:੪, ੧੬੮-੬)*

(ਸ) ਹਮਰੇ ਪ੍ਰਾਨ ਵਸਗਤਿ ਪ੍ਰਭ ਤੁਮਰੈ ਮੇਰਾ ਜੀਉ ਪਿੰਡੁ ਸਭ ਤੇਰੀ॥
ਦਇਆ ਕਰਹੁ ਹਰਿ ਦਰਸੁ ਦਿਖਾਵਹੁ ਮੇਰੈ ਮਨਿ ਤਨਿ ਲੋਚ ਘਣੇਰੀ॥੧॥

*(ਗਉੜੀ ਪੂਰਬੀ ਮ:੪, ੧੭੦-੧੩)*

(ਹ) ਜਗੰਨਾਥ ਜਗਦੀਸੁਰ ਕਰਤੇ ਸਭ ਵਸਗਤਿ ਹੈ ਹਰਿ ਕੇਰੀ॥
ਜਨ ਨਾਨਕ ਸਰਣਾਗਤਿ ਆਏ ਹਰਿ ਰਾਖਹੁ ਪੈਜ ਜਨ ਕੇਰੀ॥੪॥

*(ਗਉੜੀ ਪੂਰਬੀ ਮ: ੪, ੧੭੦-੧੮)*

(ਕ) ਜੋ ਹਰਿ ਨਾਮੁ ਧਿਆਇਦੇ ਮੇਰੀ ਜਿੰਦੁੜੀਏ ਤਿਨਾ ਪੰਚੇ ਵਸਗਤਿ ਆਏ ਰਾਮ॥

*(ਬਿਹਾਗੜਾ ਮ:੪, ਛੰਤ, ੫੩੮-੮)*

(ਖ) ਕੜੀਆਲੁ ਮੁਖੇ ਗੁਰਿ ਅੰਕਸੁ ਪਾਇਆ ਰਾਮ॥
ਮਨੁ ਮੈਗਲੁ ਗੁਰ ਸਬਦਿ ਵਸਿ ਆਇਆ ਰਾਮ॥
ਮਨੁ ਵਸਗਤਿ ਆਇਆ ਪਰਮ ਪਦੁ ਪਾਇਆ ਸਾ ਧਨ ਕੰਤਿ ਪਿਆਰੀ॥
ਅੰਤਰਿ ਪ੍ਰੇਮੁ ਲਗਾ ਹਰਿ ਸੇਤੀ ਘਰਿ ਸੋਹੈ ਹਰਿ ਪ੍ਰਭ ਨਾਰੀ॥

*(ਵਡਹੰਸੁ ਮ:੪, ਘੋੜੀਆ, ੫੭੬-੬)*

(ਗ) ਜੰਤ ਉਪਾਇ ਕਾਲੁ ਸਿਰਿ ਜੰਤਾ ਵਸਗਤਿ ਜੁਗਤਿ ਸਬਾਈ॥
ਸਤਿਗੁਰੁ ਸੇਵਿ ਪਦਾਰਥੁ ਪਾਵਹਿ ਛੂਟਹਿ ਸਬਦੁ ਕਮਾਈ॥੪॥

*(ਸੋਰਠਿ ਮ:੧, ੫੯੭-੮)*

(ਘ) ਸੰਤ ਜਨਾ ਹਰਿ ਮੰਤ੍ਰੁ ਦ੍ਰਿੜਾਇਆ ਹਰਿ ਸਾਜਨ ਵਸਗਤਿ ਕੀਨੇ ਰਾਮ॥
ਆਪਨੜਾ ਮਨੁ ਆਗੈ ਧਰਿਆ ਸਰਬਸੁ ਠਾਕੁਰਿ ਦੀਨੇ ਰਾਮ॥

*(ਸੂਹੀ ਮ:੫, ਛੰਤ, ੭੮੨-੧੦)*

(ਙ) ਸੁਣਿ ਮਾਛਿੰਦ੍ਰਾ ਨਾਨਕੁ ਬੋਲੈ॥ ਵਸਗਤਿ ਪੰਚ ਕਰੇ ਨਹ ਡੋਲੈ॥
ਐਸੀ ਜੁਗਤਿ ਜੋਗ ਕਉ ਪਾਲੇ॥ ਆਪਿ ਤਰੈ ਸਗਲੇ ਕੁਲ ਤਾਰੇ॥੧॥

*(ਰਾਮਕਲੀ ਮ:੧, ੮੭੭-੧੪)*

(ਚ) ਪੰਚ ਜਨਾ ਗੁਰਿ ਵਸਗਤਿ ਆਣੇ ਤਉ ਉਨਮਨਿ ਨਾਮਿ ਲਗਾਨੀ॥
ਜਨ ਨਾਨਕ ਹਰਿ ਕਿਰਪਾ ਧਾਰੀ ਹਰਿ ਰਾਮੈ ਨਾਮਿ ਸਮਾਨੀ॥੪॥

*(ਸਾਰਗ ਮ:੪, ੧੨੦੦-੨)*

(ਛ) ਪੰਚ ਦਾਸ ਗੁਰਿ ਵਸਗਤਿ ਕੀਨੇ ਮਨ ਨਿਹਚਲ ਨਿਰਭਇਆ॥
ਆਇ ਨ ਜਾਵੈ ਨ ਕਤ ਹੀ ਡੋਲੈ ਥਿਰੁ ਨਾਨਕ ਰਾਜਇਆ॥੨॥

*(ਸਾਰਗ ਮ:੫, ੧੨੧੩-੧੫)*

(ਜ) ਦੁਆਦਸੀ ਪੰਚ ਵਸਗਤਿ ਕਰਿ ਰਾਖੈ ਤਉ ਨਾਨਕ ਮਨੁ ਮਾਨੈ॥

*(ਸਾਰਗ ਵਾਰ ਮ:੩, ੧੨੪੫-੧੩)*

(ਝ) ਮਨੂਆ ਚਲੈ ਚਲੈ ਬਹੁ ਬਹੁ ਬਿਧਿ ਮਿਲਿ ਸਾਧੂ ਵਸਗਤਿ ਕਰਿਆ॥
ਜਿਉਂ ਜਲ ਤੰਤੁ ਪਸਾਰਿਓ ਬਧਕਿ ਗ੍ਰਸਿ ਮੀਨਾ ਵਸਗਤਿ ਖਰਿਆ॥੨॥

*(ਕਾਨੜਾ ਮ:੪, ੧੨੯੪-੬)*

(ਞ) ਤੁਧੁ ਆਪੇ ਜਗਤੁ ਉਪਾਇ ਕੈ ਤੁਧੁ ਆਪੇ ਵਸਗਤਿ ਕੀਤਾ॥
ਇਕਿ ਮਨਮੁਖ ਕਰਿ ਹਾਰਾਇਅਨੁ ਇਕਨਾ ਮੇਲਿ ਗੁਰੂ ਤਿਨਾ ਜੀਤਾ॥

*(ਕਾਨੜਾ ਵਾਰ ਮ:੪, ੧੩੫੭-੧੦)*

(ਟ) ਹਰਿ ਕੇ ਗੁਨ ਬਹੁਤ ਬਹੁਤ ਬਹੁ ਸੋਭਾ ਹਮ ਤੁਛ ਕਰਿ ਕਰਿ ਬਰਨਥੇ॥
ਹਮਰੀ ਮਤਿ ਵਸਗਤਿ ਪ੍ਰਭ ਤੁਮਰੈ ਜਨ ਨਾਨਕ ਕੇ ਪ੍ਰਭ ਸਮਰਥੇ॥੪॥

*(ਕਲਿਆਨ ਮ:੪, ੧੩੨੦-੫)*

## ਵਸਤੂ (੨੧੬੬)

ਕੋਈ ਚੀਜ਼, ਜੋ ਖਾਸ ਵਿਸ਼ੇਸਤਾ ਰਖਦੀ ਹੋਵੇ। ਹੋਰ ਜਾਣਕਾਰੀ ਵਾਸਤੇ ਦੇਖੋ, "ਉੱਤਮ ਵਸਤੂ" "ਵਣਜ ਕਰਨੀ"।

(ੳ) ਗੁਰਮੁਖਿ ਵਸਤੁ ਵੇਸਾਹੀਐ ਸਚੁ ਵਖਰੁ ਸਚੁ ਰਾਸਿ॥
ਜਿਨੀ ਸਚੁ ਵਣੰਜਿਆ ਗੁਰ ਪੂਰੇ ਸਾਬਾਸਿ॥
ਨਾਨਕ ਵਸਤੁ ਪਛਾਣਸੀ ਸਚੁ ਸਉਦਾ ਜਿਸੁ ਪਾਸਿ॥੪॥

*(ਸਿਰੀ ਮ: ੧, ੧੮-੯)*

(ਅ) ਵਣਜੁ ਕਰਹੁ ਵਣਜਾਰਿਹੋ ਵਖਰੁ ਲੇਹੁ ਸਮਾਲਿ ॥
ਤੈਸੀ ਵਸਤੁ ਵਿਸਾਹੀਐ ਜੈਸੀ ਨਿਬਹੈ ਨਾਲਿ॥
ਅਗੈ ਸਾਹੁ ਸੁਜਾਣੁ ਹੈ ਲੈਸੀ ਵਸਤੁ ਸਮਾਲਿ॥੧॥

*(ਸਿਰੀ ਮ:੧, ੨੨-੧੮)*

(ੲ) ਚਿਤੁ ਚਲੈ ਵਿਤੁ ਜਾਵਣੋ ਸਾਕਤ ਡੋਲਿ ਡੋਲਾਇ॥
ਬਾਹਰਿ ਢੂੰਢਿ ਵਿਗੁਚੀਐ ਘਰ ਮਹਿ ਵਸਤੁ ਸੁਥਾਇ॥
ਮਨਮੁਖਿ ਹਉਮੈ ਕਰਿ ਮੁਸੀ ਗੁਰਮੁਖਿ ਪਲੈ ਪਾਇ॥੪॥

*(ਸਿਰੀ ਮ:੧, ੬੩-੨)*

(ਸ) ਸਾਈ ਵਸਤੁ ਪਰਾਪਤਿ ਹੋਈ ਜਿਸੁ ਸਿਉ ਲਾਇਆ ਹੇਤੁ॥
ਕਹੁ ਨਾਨਕ ਪ੍ਰਾਣੀ ਚਉਥੈ ਪਹਰੈ ਲਾਵੀ ਲੁਣਿਆ ਖੇਤੁ॥੪॥

*(ਸਿਰੀ ਮ:੧, ਪਹਰੇ, ੭੫-੧੦)*

(ਹ) ਜਿਸ ਕੀ ਵਸਤੁ ਤਿਸੁ ਚੇਤਹੁ ਪ੍ਰਾਣੀ ਕਰਿ ਹਿਰਦੈ ਗੁਰਮੁਖਿ ਬੀਚਾਰਿ॥
ਕਹੁ ਨਾਨਕ ਪ੍ਰਾਣੀ ਪਹਿਲੈ ਪਹਰੈ ਹਰਿ ਜਪੀਐ ਕਿਰਪਾ ਧਾਰਿ॥੧॥

*(ਸਿਰੀ ਮ:੪, ਪਹਰੇ, ੭੬-੧੩)*

(ਕ) ਸਗਲ ਸੰਤਨ ਪਹਿ ਵਸਤੁ ਇਕ ਮਾਂਗਉ॥ ਕਰਉ ਬਿਨੰਤੀ ਮਾਨੁ ਤਿਆਗਉ॥
ਵਾਰਿ ਵਾਰਿ ਜਾਈ ਲਖ ਵਰੀਆ ਦੇਹੁ ਸੰਤਨ ਕੀ ਧੂਰਾ ਜੀਉ॥੧॥

*(ਮਾਝ ਮ:੫, ੯੯-੧੫)*

(ਖ) ਅੰਤਰਿ ਵਸਤੁ ਮੂੜਾ ਬਾਹਰੁ ਭਾਲੇ॥ ਮਨਮੁਖ ਅੰਧੇ ਫਿਰਹਿ ਬੇਤਾਲੇ॥
ਜਿਥੈ ਵਥੁ ਹੋਵੈ ਤਿਥਹੁ ਕੋਇ ਨ ਪਾਵੈ ਮਨਮੁਖ ਭਰਮਿ ਭੁਲਾਵਣਿਆ॥੨॥

*(ਮਾਝ ਮ:੩, ੧੧੭-੧੭)*

(ਗ) ਬਿਨੁ ਸਬਦੈ ਅੰਤਰਿ ਆਨੇਰਾ॥ ਨ ਵਸਤੁ ਲਹੈ ਨ ਚੂਕੈ ਫੇਰਾ॥
ਸਤਿਗੁਰ ਹਥਿ ਕੁੰਜੀ ਹੋਰਤੁ ਦਰੁ ਖੁਲੈ ਨਾਹੀ ਗੁਰੁ ਪੂਰੈ ਭਾਗਿ ਮਿਲਾਵਣਿਆ॥੭॥

*(ਮਾਝ ਮ:੩, ੧੨੪-੧੫)*

(ਘ) ਅੰਧਾ ਭੂਲਿ ਪਇਆ ਜਮ ਜਾਲੇ॥ ਵਸਤੁ ਪਰਾਈ ਅਪੁਨੀ ਕਰਿ ਜਾਨੈ ਹਉਮੈ ਵਿਚਿ ਦੁਖੁ ਘਾਲੇ॥
ਨਾਨਕ ਗੁਰਮੁਖਿ ਹਉਮੈ ਤੁਟੈ ਤਾ ਹਰਿ ਹਰਿ ਨਾਮੁ ਧਿਆਵੈ॥
ਨਾਮੁ ਜਪੇ ਨਾਮੋ ਆਰਾਧੇ ਨਾਮੇ ਸੁਖਿ ਸਮਾਵੈ॥੨॥

*(ਮਾਝ ਵਾਰ ਮ:੧, ੧੩੯-੧੪)*

(ਙ) ਜੈ ਕਾਰਣਿ ਤਟਿ ਤੀਰਥ ਜਾਹੀ॥ ਰਤਨ ਪਦਾਰਥ ਘਟ ਹੀ ਮਾਹੀ॥
ਪੜਿ ਪੜਿ ਪੰਡਿਤੁ ਬਾਦੁ ਵਖਾਣੈ॥ ਭੀਤਰਿ ਹੋਦੀ ਵਸਤੁ ਨ ਜਾਣੈ॥੩॥

*(ਗਉੜੀ ਮ:੧, ੧੫੨-੫)*

(ਚ) ਅੰਧਿਆਰੈ ਦੀਪਕ ਆਨਿ ਜਲਾਏ ਗੁਰ ਗਿਆਨਿ ਗੁਰੂ ਲਿਵ ਲਾਗੇ॥
ਅਗਿਆਨੁ ਅੰਧੇਰਾ ਬਿਨਸਿ ਬਿਨਾਸਿਓ ਘਰਿ ਵਸਤੁ ਲਹੀ ਮਨ ਜਾਗੇ॥੩॥

*(ਗਉੜੀ ਪੂਰਬੀ ਮ:੪, ੧੭੨-੨)*

(ਛ) ਤੀਨਿ ਸੇਰ ਕਾ ਦਿਹਾੜੀ ਮਿਹਮਾਨੁ॥ ਅਵਰ ਵਸਤੁ ਤੁਝ ਪਾਹਿ ਅਮਾਨ॥੨॥

*(ਆਸਾ ਮ:੫, ੩੭੪-੧੫)*

(ਜ) ਸਮੁੰਦੁ ਵਿਰੋਲਿ ਸਰੀਰੁ ਹਮ ਦੇਖਿਆ ਇਕ ਵਸਤੁ ਅਨੂਪ ਦਿਖਾਈ॥
ਗੁਰ ਗੋਵਿੰਦੁ ਗੁੋਵਿੰਦੁ ਗੁਰੂ ਹੈ ਨਾਨਕ ਭੇਦੁ ਨ ਭਾਈ॥੪॥

*(ਆਸਾ ਮ:੪, ਛੰਤ, ੪੪੨-੧੮)*

(ਝ) ਸਭ ਭਾਂਡੇ ਤੁਧੈ ਸਾਜਿਆ ਵਿਚਿ ਵਸਤੁ ਹਰਿ ਥਾਰਾ॥
ਜੋ ਪਾਵਹਿ ਭਾਂਡੇ ਵਿਚਿ ਵਸਤੁ ਸਾ ਨਿਕਲੈ ਕਿਆ ਕੋਈ ਕਰੇ ਵੇਚਾਰਾ॥

*(ਆਸਾ ਮ:੪, ਛੰਤ, ੪੪੯-੧੯)*

(ਞ) ਮਨ ਮੇਰਿਆ ਅੰਤਰਿ ਤੇਰੈ ਨਿਧਾਨੁ ਹੈ ਬਾਹਰਿ ਵਸਤੁ ਨ ਭਾਲਿ॥

*(ਵਡਹੰਸੁ ਮ:੩, ਛੰਤ, ੫੬੯-੮)*

(ਟ) ਜਿਸ ਕੀ ਵਥੁ ਸੋਈ ਪ੍ਰਭੁ ਜਾਣੈ ਜਿਸ ਨੋ ਦੇਇ ਸੁ ਪਾਏ॥
ਵਸਤੁ ਅਨੂਪ ਅਤਿ ਅਗਮ ਅਗੋਚਰ ਗੁਰੁ ਪੂਰਾ ਅਲਖੁ ਲਖਾਏ॥੩॥

*(ਸੋਰਠਿ ਮ:੪, ੬੦੭-੧੮)*

(ਠ) ਗੁਣ ਨਿਧਾਨੁ ਰਿਦ ਭੀਤਿਰਿ ਵਸਿਆ ਤਾ ਦੂਖੁ ਭਰਮ ਭਉ ਭਾਗਾ॥
ਭਈ ਪਰਾਪਤਿ ਵਸਤੁ ਅਗੋਚਰ ਰਾਮ ਨਾਮਿ ਰੰਗੁ ਲਾਗਾ॥੨॥

*(ਧਨਾਸਰੀ ਮ:੫, ੬੭੧-੧੨)*

(ਡ) ਵਸਤੁ ਪਰਾਈ ਕਉ ਉਠਿ ਰੋਵੈ॥ ਕਰਮ ਧਰਮ ਸਗਲਾ ਈ ਖੋਵੈ॥
ਹੁਕਮੁ ਨ ਬੂਝੈ ਆਵਣ ਜਾਣੇ॥ ਪਾਪ ਕਰੈ ਤਾ ਪਛੋਤਾਣੇ॥੩॥

*(ਧਨਾਸਰੀ ਮ:੫, ੬੭੬-੧੧)*

(ਢ) ਸਾਈ ਵਸਤੁ ਪਰਾਪਤਿ ਹੋਈ ਜਿਸੁ ਸੇਤੀ ਮਨੁ ਲਾਇਆ॥

*(ਸੂਹੀ ਮ:੧, ਛੰਤ, ੭੬੪-੭)*

(ਣ) ਸਭ ਵਡਿਆਈਆ ਹਰਿ ਨਾਮ ਵਿਚਿ ਹਰਿ ਗੁਰਮੁਖਿ ਧਿਆਈਐ॥
ਜਿ ਵਸਤੁ ਮੰਗੀਐ ਸਾਈ ਪਾਈਐ ਜੇ ਨਾਮਿ ਚਿਤੁ ਲਾਈਐ॥

*(ਬਿਲਾਵਲ ਵਾਰ ਮ:੪, ੮੫੦-੬)*

(ਤ) ਸਸੈ ਸਭੁ ਜਗੁ ਸਹਜਿ ਉਪਾਇਆ ਤੀਨਿ ਭਵਨ ਇਕ ਜੋਤੀ॥
ਗੁਰਮੁਖਿ ਵਸਤੁ ਪਰਾਪਤਿ ਹੋਵੈ ਚੁਣਿ ਲੈ ਮਾਣਕ ਮੋਤੀ॥

*(ਰਾਮਕਲੀ ਮ:੧, ਓਅੰਕਾਰੁ, ੯੩੦-੩)*

(ਥ) ਖੁਸਿ ਖੁਸਿ ਲੈਦਾ ਵਸਤੁ ਪਰਾਈ॥ ਵੇਖੈ ਸੁਣੇ ਤੇਰੈ ਨਾਲਿ ਖੁਦਾਈ॥
ਦੁਨੀਆ ਲਬਿ ਪਇਆ ਖਾਤ ਅੰਦਰਿ ਅਗਲੀ ਗਲ ਨ ਜਾਣੀਆ॥੪॥

*(ਮਾਰੂ ਮ:੫, ੧੦੨੦-੨)*

(ਦ) ਅੰਦਰਿ ਕੋਟ ਛਜੇ ਹਟਨਾਲੇ॥ ਆਪੇ ਲੇਵੈ ਵਸਤੁ ਸਮਾਲੇ॥
ਬਜਰ ਕਪਾਟ ਜੜੇ ਜੜਿ ਜਾਣੈ ਗੁਰ ਸਬਦੀ ਖੋਲਾਇਦਾ॥੨॥

*(ਮਾਰੂ ਮ:੧, ਸੋਲਹੇ, ੧੦੩੩-੧੦)*

(ਧ) ਚਤੁਰ ਦਸ ਹਾਟ ਦੀਵੇ ਦੁਇ ਸਾਖੀ॥ ਸੇਵਕ ਪੰਚ ਨਾਹੀ ਬਿਖੁ ਚਾਖੀ॥
ਅੰਤਰਿ ਵਸਤੁ ਅਨੂਪ ਨਿਰਮੋਲਕ ਗੁਰਿ ਮਿਲਿਐ ਹਰਿ ਧਨੁ ਪਾਇਆ॥੧੩॥

*(ਮਾਰੂ ਮ:੧, ਸੋਲਹੇ, ੧੦੩੯-੧੦)*

(ਨ) ਮੇਰੇ ਮਨ ਹਰਿ ਹਰਿ ਰਾਮ ਨਾਮੁ ਜਪਿ ਚੀਤਿ॥
ਹਰਿ ਹਰਿ ਵਸਤੁ ਮਾਇਆ ਗੜ੍ਹਿ ਵੇੜ੍ਹੀ ਗੁਰ ਕੈ ਸਬਦਿ ਲੀਓ ਗੜੁ ਜੀਤਿ॥੧॥ਰਹਾਉ॥

*(ਕਾਨੜਾ ਮ:੪, ੧੨੯੫-੧੬)*

(ਪ) ਸੁਣਿ ਮੁੰਧੇ ਹਰਣਾਖੀਏ ਗੂੜਾ ਵੈਣੁ ਅਪਾਰੁ॥
ਪਹਿਲਾ ਵਸਤੁ ਸਿਞਾਣਿ ਕੈ ਤਾਂ ਕੀਚੈ ਵਾਪਾਰੁ॥

*(ਸਲੋਕ ਮ:੧, ੧੪੧੦-੫)*

(ਫ) ਹਰਿ ਮੰਦਰਿ ਵਸਤੁ ਅਨੇਕ ਹੈ ਨਵ ਨਿਧਿ ਨਾਮੁ ਸਮਾਲਿ॥
ਧਨੁ ਭਗਵੰਤੀ ਨਾਨਕਾ ਜਿਨਾ ਗੁਰਮੁਖਿ ਲਧਾ ਹਰਿ ਭਾਲਿ॥
ਵਡਭਾਗੀ ਗੜ ਮੰਦਰੁ ਖੋਜਿਆ ਹਰਿ ਹਿਰਦੈ ਪਾਇਆ ਨਾਲਿ॥੪੮॥

*(ਸਲੋਕ ਮ:੩, ੧੪੧੮-੧੮)*

## ਵਹਣ (੨੧੬੭)

ਵਹਾਅ, ਰੋੜ੍ਹ, ਰੌ, ਸੋਚ, ਵਿਚਾਰ, ਖ਼ਿਆਲ, ਧਿਆਨ, ਦਰਿਆਵਾਂ ਦੇ ਵਹਾਅ, ਦਲੀਲਾਂ ਵਿਚ ਪੈ ਜਾਣਾ, ਫਿਕਰਾਂ ਵਿਚ ਰੁੜ੍ਹ ਜਾਣਾ, ਚਿੰਤਾ ਵਿਚ ਗ਼ਰਕ ਹੋ ਜਾਣਾ, ਖ਼ਿਆਲਾਂ ਵਿਚ ਗੁਆਚ ਜਾਣਾ।

(ੳ) ਢਹਦੀ ਜਾਇ ਕਰਾਰਿ ਵਹਣਿ ਵਹੰਦੇ ਮੈ ਡਿਠਿਆ॥
ਸੇਈ ਰਹੇ ਅਮਾਣ ਜਿਨਾ ਸਤਿਗੁਰੁ ਭੇਟਿਆ॥੩॥

*(ਮਾਰੂ ਵਾਰ ਮ:੫, ੧੦੯੭-੨)*

(ਅ) ਦੂਜੀ ਛੋਡਿ ਕੁਵਾਟੜੀ ਇਕਸ ਸਉ ਚਿਤੁ ਲਾਇ॥
ਦੂਜੈ ਭਾਵੀਂ ਨਾਨਕਾ ਵਹਣਿ ਲੁੜ੍ਹੰਦੜੀ ਜਾਇ॥੧੯॥

*(ਸਲੋਕ ਮ:੫, ੧੪੨੬-੧)*

(ੲ) ਫਰੀਦਾ ਰਬ ਖਜੂਰੀ ਪਕੀਆਂ ਮਾਖਿਅ ਨਈ ਵਹੰਨ੍ਹਿ॥
ਜੋ ਜੋ ਵੰਞੈਂ ਡੀਹੜਾ ਸੋ ਉਮਰ ਹਥ ਪਵੰਨਿ॥੮੯॥

*(ਸਲੋਕ ਫਰੀਦ, ੧੩੮੨-੧੧)*

(ਸ) ਭਗਤਿ ਸਰੋਵਰੁ ਉਛਲੈ ਸੁਭਰ ਭਰੇ ਵਹੰਨਿ॥
ਜਿਨਾ ਸਤਿਗੁਰੁ ਮੰਨਿਆ ਜਨ ਨਾਨਕ ਵਡ ਭਾਗ ਲਹੰਨਿ॥੧॥

*(ਕਾਨੜਾ ਵਾਰ ਮ:੪, ੧੩੧੬-੨)*

## ਵਖਤ (੨੧੬੮)

ਵਕਤ, ਵੇਲਾ, ਸਮਾਂ, ਅਉਸਰ, ਅਵਸਰ, ਹੋਰ ਜਾਣਕਾਰੀ ਵਾਸਤੇ ਦੇਖੋ, "ਅਉਸਰ" "ਸਮੇਂ ਦੀ ਕਦਰ", "ਮਹੀਨੇ ਅਤੇ ਦਿਵਸ"।

(ੳ) ਵੇਲਾ ਵਖਤ ਸਭਿ ਸੁਹਾਇਆ॥ ਜਿਤੁ ਸਚਾ ਮੇਰੇ ਮਨਿ ਭਾਇਆ॥
ਸਚੇ ਸੇਵਿਐ ਸਚੁ ਵਡਿਆਈ ਗੁਰ ਕਿਰਪਾ ਤੇ ਸਚੁ ਪਾਵਣਿਆ॥੨॥

*(ਮਾਝ ਮ:੩, ੧੧੫-੧੩)*

(ਅ) ਸਭੇ ਵੇਲਾ ਵਖਤ ਸਭਿ ਜੇ ਅਠੀ ਭਉ ਹੋਇ॥ ਨਾਨਕ ਸਾਹਿਬੁ ਮਨਿ ਵਸੈ ਸਚਾ ਨਾਵਣੁ ਹੋਇ॥੧॥

*(ਮਾਝ ਵਾਰ ਮ:੧, ੧੪੬-੩)*

(ੲ) ਜੇ ਵੇਲਾ ਵਖਤੁ ਵੀਚਾਰੀਐ ਤਾ ਕਿਤੁ ਵੇਲਾ ਭਗਤਿ ਹੋਇ॥
ਅਨਦਿਨੁ ਨਾਮੇ ਰਤਿਆ ਸਚੇ ਸਚੀ ਸੋਇ॥
ਇਕੁ ਤਿਲੁ ਪਿਆਰਾ ਵਿਸਰੈ ਭਗਤਿ ਕਿਨੇਹੀ ਹੋਇ॥
ਮਨੁ ਤਨੁ ਸੀਤਲੁ ਸਾਚ ਸਿਉ ਸਾਸੁ ਨ ਬਿਰਥਾ ਕੋਇ॥੧॥

*(ਸਿਰੀ ਮ:੩, ੩੫-੪)*

(ਸ) ਤੇਰਾ ਵਖਤੁ ਸੁਹਾਵਾ ਅੰਮ੍ਰਿਤੁ ਤੇਰੀ ਬਾਣੀ॥ ਸੇਵਕ ਸੇਵਹਿ ਭਾਉ ਕਰਿ ਲਾਗਾ ਸਾਉ ਪਰਾਣੀ।

*(ਵਡਹੰਸੁ ਮ:੧, ਛੰਤ, ੫੬੬-੧੭)*

(ਹ) ਸੁਣਿ ਮਨ ਮਿਤ੍ਰ ਪਿਆਰਿਆ ਮਿਲੁ ਵੇਲਾ ਹੈ ਏਹ॥
ਜਬ ਲਗੁ ਜੋਬਨਿ ਸਾਸੁ ਹੈ ਤਬ ਲਗੁ ਇਹੁ ਤਨੁ ਦੇਹ॥
ਬਿਨੁ ਗੁਣ ਕਾਮਿ ਨ ਆਵਈ ਢਹਿ ਢੇਰੀ ਤਨੁ ਖੇਹ॥੧॥

*(ਸਿਰੀ ਮ:੧, ੨੦-੧੦)*

(ਕ) ਵੇਲਾ ਵਖਤ ਸਭਿ ਸੁਹਾਇਆ॥ ਜਿਤੁ ਸਚਾ ਮੇਰੇ ਮਨਿ ਭਾਇਆ॥
ਸਚੇ ਸੇਵਿਐ ਸਚੁ ਵਡਿਆਈ ਗੁਰ ਕਿਰਪਾ ਤੇ ਸਚੁ ਪਾਵਣਿਆ॥੨॥

*(ਮਾਝ ਮ:੩, ੧੧੫-੧੩)*

(ਖ) ਜੋ ਚਿਤੁ ਲਾਇ ਪੂਜੇ ਗੁਰ ਮੂਰਤਿ ਸੋ ਮਨ ਇਛੇ ਫਲ ਪਾਵੈ॥
ਜੋ ਨਿੰਦਾ ਕਰੇ ਸਤਿਗੁਰ ਪੂਰੇ ਕੀ ਤਿਸੁ ਕਰਤਾ ਮਾਰ ਦਿਵਾਵੈ॥
ਫੇਰਿ ਓਹ ਵੇਲਾ ਓਸੁ ਹਥਿ ਨ ਆਵੈ ਓਹੁ ਆਪਣਾ ਬੀਜਿਆ ਆਪੇ ਖਾਵੈ॥

*(ਗਉੜੀ ਵਾਰ ਮ: ੪, ੩੦੩-੧੨)*

(ਗ) ਗੁਰਸਿਖਾ ਵਡਿਆਈ ਭਾਵੈ ਗੁਰ ਪੂਰੇ ਕੀ ਮਨਮੁਖਾ ਓਹ ਵੇਲਾ ਹਥਿ ਨ ਆਇਆ॥੨॥

*(ਗਉੜੀ ਵਾਰ ਮ:੪, ੩੦੪-੨)*

(ਘ) ਵਵੈ ਵਾਰੀ ਆਈਆ ਮੂੜੇ ਵਾਸੁਦੇਉ ਤੁਧੁ ਵੀਸਰਿਆ॥
ਏਹ ਵੇਲਾ ਨ ਲਹਸਹਿ ਮੂੜੇ ਫਿਰਿ ਤੂੰ ਜਮ ਕੈ ਵਸਿ ਪਇਆ॥੧੨॥

*(ਆਸਾ ਮ:੩, ਪਟੀ, ੪੩੫-੯)*

(ਙ) ਇਕੁ ਦਮੁ ਸਾਚਾ ਵੀਸਰੈ ਸਾ ਵੇਲਾ ਬਿਰਥਾ ਜਾਇ॥
ਸਾਹਿ ਸਾਹਿ ਸਦਾ ਸਮਾਲੀਐ ਆਪੇ ਬਖਸੇ ਕਰੇ ਰਜਾਇ॥੯॥

*(ਗੂਜਰੀ ਮ:੩, ੫੦੬-੧੪)*

(ਚ) ਸਾ ਵੇਲਾ ਪਰਵਾਣੁ ਜਿਤੁ ਸਤਿਗੁਰੁ ਭੇਟਿਆ॥ ਹੋਆ ਸਾਧੂ ਸੰਗੁ ਫਿਰਿ ਦੂਖ ਨ ਤੇਟਿਆ॥

*(ਗੂਜਰੀ ਵਾਰ, ਮ:੫, ੫੨੦-੧੫)*

(ਛ) ਸਾ ਵੇਲਾ ਸੋ ਮੂਰਤੁ ਸਾ ਘੜੀ ਸੋ ਮੁਹਤੁ ਸਫਲੁ ਹੈ ਮੇਰੀ ਜਿੰਦੁੜੀਏ ਜਿਤੁ
ਹਰਿ ਮੇਰਾ ਚਿਤਿ ਆਵੈ ਰਾਮ॥

*(ਬਿਹਾਗੜਾ ਮ:੪, ਛੰਤ, ੫੪੦-੧੬)*

(ਜ) ਨਾਨਕ ਜਿਤੁ ਵੇਲਾ ਵਿਸਰੈ ਮੇਰਾ ਸੁਆਮੀ ਤਿਤੁ ਵੇਲੈ ਮਰਿ ਜਾਇ ਜੀਉ ਮੇਰਾ॥੫॥

*(ਵਡਹੰਸ ਮ:੪, ੫੬੨-੪)*

(ਝ) ਸੁਹਾਵੀ ਕਉਣੁ ਸੁ ਵੇਲਾ ਜਿਤੁ ਪ੍ਰਭ ਮੇਲਾ॥੧॥ਰਹਾਉ॥

*(ਵਡਹੰਸੁ ਮ:੫, ੫੬੨-੧੦)*

(ਞ) ਜਹ ਚਿਤਿ ਆਵਹਿ ਸੋ ਥਾਨੁ ਸੁਹਾਵਾ॥ ਜਿਤੁ ਵੇਲਾ ਵਿਸਰਹਿ ਤਾ ਲਾਗੈ ਹਾਵਾ॥੧॥

*(ਵਡਹੰਸੁ ਮ:੫, ੫੬੩-੧੫)*

(ਟ) ਸਚੁ ਵੇਲਾ ਮੂਰਤੁ ਸਚੁ ਜਿਤੁ ਸਚੇ ਨਾਲਿ ਪਿਆਰੁ॥
ਸਚੁ ਵੇਖਣਾ ਸਚੁ ਬੋਲਣਾ ਸਚਾ ਸਭੁ ਆਕਾਰੁ॥੭॥

*(ਵਡਹੰਸੁ ਮ:੩, ੫੬੫-੬)*

(ਠ) ਸਾ ਵੇਲਾ ਚਿਤਿ ਨ ਆਵੈ ਜਿਤੁ ਆਇ ਕੰਟਕੁ ਕਾਲੁ ਗ੍ਰਸੈ॥
ਤਿਸੁ ਨਾਨਕ ਲਏ ਛਡਾਇ ਜਿਸੁ ਕਿਰਪਾ ਕਰਿ ਹਿਰਦੈ ਵਸੈ॥੨॥

*(ਤਿਲੰਗ ਮ:੪, ੭੨੩-੧੧)*

(ਡ) ਕੁਰਬਾਣੁ ਜਾਈ ਉਸੁ ਵੇਲਾ ਸੁਹਾਵੀ ਜਿਤੁ ਤੁਮਰੈ ਦੁਆਰੈ ਆਇਆ॥
ਨਾਨਕ ਕਉ ਪ੍ਰਭ ਭਏ ਕ੍ਰਿਪਾਲਾ ਸਤਿਗੁਰੁ ਪੂਰਾ ਪਾਇਆ॥੪॥

*(ਸੂਹੀ ਮ:੫, ੭੪੯-੧੧)*

(ਢ) ਇਕਿ ਕਿਤੁ ਆਏ ਜਨਮੁ ਗਵਾਏ॥ ਮਨਮੁਖ ਲਾਗੇ ਦੂਜੈ ਭਾਏ॥
ਏਹ ਵੇਲਾ ਫਿਰਿ ਹਾਥਿ ਨ ਆਵੈ ਪਗਿ ਖਿਸਿਐ ਪਛੁਤਾਇਦਾ॥੬॥

*(ਮਾਰੂ ਮ:੩, ਸੋਲਹੇ, ੧੦੬੫-੬)*

(ਣ) ਸਭੇ ਵਖਤ ਸਭੇ ਕਰਿ ਵੇਲਾ॥ ਖਾਲਕੁ ਯਾਦਿ ਦਿਲੈ ਮਹਿ ਮਉਲਾ॥
ਤਸਬੀ ਯਾਦ ਕਰਹੁ ਦਸ ਮਰਦਨੁ ਸੁੰਨਤਿ ਸੀਲੁ ਬੰਧਾਨਿ ਬਰਾ॥੨॥

*(ਮਾਰੂ ਮ:੫, ੧੦੮੪-੨)*

(ਤ) ਕੀਮ ਨ ਸਕਾ ਪਾਇ ਸੁਖ ਮਿਤੀ ਹੂ ਬਾਹਰੇ॥
ਨਾਨਕ ਸਾ ਵੇਲੜੀ ਪਰਵਾਣੁ ਜਿਤੁ ਮਿਲੰਦੜੋ ਮਾ ਪਿਰੀ॥੨॥ਪਉੜੀ॥
ਸਾ ਵੇਲਾ ਕਹੁ ਕਉਣੁ ਹੈ ਜਿਤੁ ਪ੍ਰਭ ਕਉ ਪਾਈ॥
ਸੋ ਮੂਰਤੁ ਭਲਾ ਸੰਜੋਗੁ ਹੈ ਜਿਤੁ ਮਿਲੈ ਗੁਸਾਈ॥
ਆਠ ਪਹਰ ਹਰਿ ਧਿਆਇ ਕੈ ਮਨ ਇਛ ਪੁਜਾਈ॥

*(ਜੈਤਸਰੀ ਵਾਰ ਮ:੫, ੭੦੯-੭)*

(ਥ) ਫਰੀਦਾ ਜਾਂ ਤਉ ਖਟਣ ਵੇਲ ਤਾਂ ਤੂ ਰਤਾ ਦੁਨੀ ਸਿਉ॥
ਮਰਗ ਸਵਾਈ ਨੀਹਿ ਜਾਂ ਭਰਿਆ ਤਾਂ ਲਦਿਆ॥੮॥

*(ਸਲੋਕ ਫਰੀਦ, ੧੩੭੮-੬)*

## ਵਖਰ (੨੧੬੯)

ਸੌਦਾ, ਰਾਸ, ਪੂੰਜੀ, ਵਿਕਰੀ ਦਾ ਸੌਦਾ, ਹੋਰ ਦੇਖੋ, "ਸਉਦਾ" "ਸਉਦਾਗਰ", "ਖੇਪ"

(ੳ) ਵਿਣੁ ਰਾਸੀ ਵਾਪਾਰੀਆ ਤਕੇ ਕੁੰਡਾ ਚਾਰਿ॥ ਮੂਲੁ ਨ ਬੁਝੈ ਆਪਣਾ ਵਸਤੁ ਰਹੀ ਘਰ ਬਾਰਿ॥
ਵਿਣੁ ਵਖਰ ਦੁਖੁ ਅਗਲਾ ਕੂੜਿ ਮੁਠੀ ਕੂੜਿਆਰਿ॥੨॥

*(ਸਿਰੀ ਮ:੧, ੫੬-੧੫)*

(ਅ) ਜਿਸੁ ਵਖਰ ਕਉ ਲੈਨਿ ਤੂ ਆਇਆ॥ ਰਾਮ ਨਾਮੁ ਸੰਤਨ ਘਰਿ ਪਾਇਆ॥
ਤਜਿ ਅਭਿਮਾਨੁ ਲੇਹੁ ਮਨ ਮੋਲਿ॥ ਰਾਮ ਨਾਮੁ ਹਿਰਦੇ ਮਹਿ ਤੋਲਿ॥
ਲਾਦਿ ਖੇਪ ਸੰਤਹ ਸੰਗਿ ਚਾਲੁ। ਅਵਰ ਤਿਆਗਿ ਬਿਖਿਆ ਜੰਜਾਲ॥
ਧੰਨਿ ਧੰਨਿ ਕਹੈ ਸਭੁ ਕੋਇ॥ ਮੁਖ ਊਜਲ ਹਰਿ ਦਰਗਹ ਸੋਇ
ਇਹੁ ਵਾਪਾਰੁ ਵਿਰਲਾ ਵਾਪਾਰੈ॥ ਨਾਨਕ ਤਾ ਕੈ ਸਦ ਬਲਿਹਾਰੈ॥੫॥

*(ਗਉੜੀ ਸੁਖਮਨੀ ਮ:੫, ੨੮੩-੩)*

(ੲ) ਮਨੁ ਪਰਦੇਸੀ ਆਇਆ ਮਿਲਿਓ ਸਾਧ ਕੈ ਸੰਗਿ॥
ਜਿਸੁ ਵਖਰ ਕਉ ਚਾਹਤਾ ਸੋ ਪਾਇਓ ਨਾਮਹਿ ਰੰਗਿ॥੨॥

*(ਆਸਾਵਰੀ ਮ:੫, ੪੩੧-੪)*

(ਸ) ਦੇਹੀ ਗੁਪਤ ਬਿਦੇਹੀ ਦੀਸੈ॥ ਸਗਲੇ ਸਾਜਿ ਕਰਤ ਜਗਦੀਸੈ॥
ਠਗਣਹਾਰ ਅਣਠਗਦਾ ਠਾਗੈ॥ ਬਿਨੁ ਵਖਰ ਫਿਰਿ ਫਿਰਿ ਉਠਿ ਲਾਗੈ॥੩॥

*(ਰਾਮਕਲੀ ਮ:੫, ੯੦੦-੪)*

(ਹ) ਕਿਸੁ ਕਾਰਣਿ ਗ੍ਰਿਹੁ ਤਜਿਓ ਉਦਾਸੀ॥ ਕਿਸੁ ਕਾਰਣਿ ਇਹੁ ਭੇਖੁ ਨਿਵਾਸੀ॥
ਕਿਸੁ ਵਖਰ ਕੇ ਤੁਮ ਵਣਜਾਰੇ॥ ਕਿਉ ਕਰਿ ਸਾਥੁ ਲੰਘਾਵਹੁ ਪਾਰੇ॥੧੭॥
ਗੁਰਮੁਖਿ ਖੋਜਤ ਭਏ ਉਦਾਸੀ॥ ਦਰਸਨ ਕੈ ਤਾਈ ਭੇਖ ਨਿਵਾਸੀ॥
ਸਾਚ ਵਖਰ ਕੇ ਹਮ ਵਣਜਾਰੇ॥ ਨਾਨਕ ਗੁਰਮੁਖਿ ਉਤਰਸਿ ਪਾਰੇ॥੨੮॥

*(ਰਾਮਕਲੀ ਮ:੧, ਸਿਧ ਗੋਸਟਿ, ੯੩੯-੧੬)*

(ਕ) ਕੂੜੁ ਛੋਡਿ ਸਾਚੇ ਕਉ ਧਾਵਹੁ॥ ਜੋ ਇਛਹੁ ਸੋਈ ਫਲੁ ਪਾਵਹੁ॥
ਸਾਚ ਵਖਰ ਕੇ ਵਾਪਾਰੀ ਵਿਰਲੇ ਲੈ ਲਾਹਾ ਸਉਦਾ ਕੀਨਾ ਹੇ॥੧੨॥
ਹਰਿ ਹਰਿ ਨਾਮੁ ਵਖਰੁ ਲੈ ਚਾਲਹੁ॥ ਦਰਸਨੁ ਪਾਵਹੁ ਸਹਜਿ ਮਹਲਹੁ॥
ਗੁਰਮੁਖਿ ਖੋਜਿ ਲਹਹਿ ਜਨ ਪੂਰੇ ਇਉ ਸਮਦਰਸੀ ਚੀਨਾ ਹੇ॥੧੩॥

*(ਮਾਰੂ ਮ:੧, ਸੋਲਹੇ, ੧੦੨੮-੧੦)*

(ਖ) ਧਨ ਅੰਧੀ ਪਿਰੁ ਚਪਲੁ ਸਿਆਨਾ॥ ਪੰਚ ਤਤੁ ਕਾ ਰਚਨੁ ਰਚਾਨਾ॥
ਜਿਸੁ ਵਖਰ ਕਉ ਤੁਮ ਆਏ ਹਹੁ ਸੋ ਪਾਇਓ ਸਤਿਗੁਰ ਪਾਸਾ ਹੇ॥੬॥

*(ਮਾਰੂ ਮ:੫, ਸੋਲਹੇ, ੧੦੭੩-੧)*

(ਗ) ਸਚੁ ਵਖਰੁ ਧਨੁ ਰਾਸਿ ਲੈ ਪਾਈਐ ਗੁਰ ਪਰਗਾਸਿ॥
ਜਿਉ ਅਗਨਿ ਮਰੈ ਜਲਿ ਪਾਇਐ ਤਿਉ ਤ੍ਰਿਸਨਾ ਦਾਸਨਿ ਦਾਸਿ॥
ਜਮ ਜੰਦਾਰੁ ਨ ਲਗਈ ਇਉ ਭਉਜਲੁ ਤਰੈ ਤਰਾਸਿ॥੨॥

*(ਸਿਰੀ ਮ:੧, ੨੨-੫)*

(ਙ) ਮਨ ਮਹਿ ਮਾਣਕੁ ਲਾਲੁ ਨਾਮੁ ਰਤਨੁ ਪਦਾਰਥੁ ਹੀਰੁ॥
ਸਚੁ ਵਖਰੁ ਧਨੁ ਨਾਮੁ ਹੈ ਘਟਿ ਘਟਿ ਗਹਿਰ ਗੰਭੀਰੁ॥
ਨਾਨਕ ਗੁਰਮੁਖਿ ਪਾਈਐ ਦਇਆ ਕਰੇ ਹਰਿ ਹੀਰੁ॥੪॥

*(ਸਿਰੀ ਮ:੧, ੨੨-੮)*

(ਚ) ਵਣਜੁ ਕਰਹੁ ਵਣਜਾਰਿਹੋ ਵਖਰੁ ਲੇਹੁ ਸਮਾਲਿ॥
ਤੈਸੀ ਵਸਤੁ ਵਿਸਾਹੀਐ ਜੈਸੀ ਨਿਬਹੈ ਨਾਲਿ॥੧॥
ਅਗੈ ਸਾਹੁ ਸੁਜਾਣੁ ਹੈ ਲੈਸੀ ਵਸਤੁ ਸਮਾਲਿ॥੧॥
ਭਾਈ ਰੇ ਰਾਮੁ ਕਹਹੁ ਚਿਤੁ ਲਾਇ॥ ਹਰਿ ਜਸੁ ਵਖਰੁ ਲੈ ਚਲਹੁ ਸਹੁ ਦੇਖੈ ਪਤੀਆਇ॥੧॥ ਰਹਾਉ॥
ਜਿਨਾ ਰਾਸਿ ਨ ਸਚੁ ਹੈ ਕਿਉ ਤਿਨਾ ਸੁਖੁ ਹੋਇ॥

ਖੋਟੈ ਵਣਜਿ ਵਣੰਜਿਐ ਮਨੁ ਤਨੁ ਖੋਟਾ ਹੋਇ॥
ਫਾਹੀ ਫਾਥੇ ਮਿਰਗ ਜਿਉ ਦੂਖੁ ਘਣੋ ਨਿਤ ਰੋਇ॥੨॥

*(ਸਿਰੀ ਮ:੧, ੨੨-੧੮)*

(ਛ) ਹਰਿ ਭਗਤਾ ਹਰਿ ਧਨੁ ਰਾਸਿ ਹੈ ਗੁਰ ਪੂਛਿ ਕਰਹਿ ਵਾਪਾਰੁ॥
ਹਰਿ ਨਾਮੁ ਸਲਾਹਨਿ ਸਦਾ ਸਦਾ ਵਖਰੁ ਹਰਿ ਨਾਮੁ ਅਧਾਰੁ॥
ਗੁਰਿ ਪੂਰੈ ਹਰਿ ਨਾਮੁ ਦ੍ਰਿੜਾਇਆ ਹਰਿ ਭਗਤਾ ਅਤੁਟੁ ਭੰਡਾਰੁ॥੧॥

*(ਸਿਰੀ ਮ: ੩, ੨੮-੧੩)*

(ਜ) ਗੁਰ ਭੰਡਾਰੈ ਪਾਈਐ ਨਿਰਮਲ ਨਾਮ ਪਿਆਰੁ॥ ਸਾਚੋ ਵਖਰੁ ਸੰਚੀਐ ਪੂਰੈ ਕਰਮਿ ਅਪਾਰੁ॥
ਸੁਖਦਾਤਾ ਦੁਖ ਮੇਟਣੋ ਸਤਿਗੁਰੁ ਅਸੁਰ ਸੰਘਾਰੁ॥੩॥

*(ਸਿਰੀ ਮ:੧ , ੫੯-੧੦)*

(ਝ) ਜਿਨ ਕਉ ਪੂਰਬਿ ਲਿਖਿਆ ਸੇ ਆਇ ਮਿਲੇ ਗੁਰ ਪਾਸਿ॥
ਸੇਵਕ ਭਾਇ ਵਣਜਾਰਿਆ ਮਿਤ੍ਰਾ ਗੁਰੁ ਹਰਿ ਹਰਿ ਨਾਮੁ ਪ੍ਰਗਾਸਿ॥
ਧਨੁ ਧਨੁ ਵਣਜੁ ਵਾਪਾਰੀਆ ਜਿਨ ਵਖਰੁ ਲਦਿਅੜਾ ਹਰਿ ਰਾਸਿ॥

*(ਸਿਰੀ ਮ: ੪ ਵਣਜਾਰਾ, ੮੨-੧੬)*

(ਞ) ਮੈ ਬਨਜਾਰਨਿ ਰਾਮ ਕੀ॥ ਤੇਰਾ ਨਾਮੁ ਵਖਰੁ ਵਾਪਾਰੁ ਜੀ॥੧॥ਰਹਾਉ॥

*(ਗਉੜੀ ਬੈਰਾਗਣਿ ਮ:੧, ੧੫੭-੩)*

(ਟ) ਤੇਰਾ ਨਾਮੁ ਸਚਾ ਜੀਉ ਸਬਦੁ ਸਚਾ ਵੀਚਾਰੋ॥ ਤੇਰਾ ਮਹਲੁ ਸਚਾ ਜੀਉ ਨਾਮੁ ਸਚਾ ਵਾਪਾਰੋ॥
ਨਾਮ ਕਾ ਵਾਪਾਰੁ ਮੀਠਾ ਭਗਤਿ ਲਾਹਾ ਅਨਦਿਨੋ॥
ਤਿਸੁ ਬਾਝੁ ਵਖਰੁ ਕੋਇ ਨ ਸੂਝੈ ਨਾਮੁ ਲੇਵਹੁ ਖਿਨੁ ਖਿਨੋ॥

*(ਗਉੜੀ ਮ:੧, ਛੰਤ, ੨੪੩-੧੦)*

(ਠ) ਮਨਮੁਖਿ ਭਰਮਿ ਭੁਲੈ ਸੰਸਾਰੁ॥ ਬਿਨੁ ਰਾਸੀ ਕੂੜਾ ਕਰੇ ਵਾਪਾਰੁ॥
ਵਿਣੁ ਰਾਸੀ ਵਖਰੁ ਪਲੈ ਨ ਪਾਇ॥ ਮਨਮੁਖਿ ਭੁਲਾ ਜਨਮੁ ਗਵਾਇ॥੩॥

*(ਆਸਾ ਮ:੩, ੩੬੩-੪)*

(ਡ) ਸੋਈ ਸਾਹੁ ਸਚਾ ਵਣਜਾਰਾ ਜਿਨਿ ਵਖਰੁ ਲਦਿਆ ਹਰਿ ਨਾਮੁ ਧਨੁ ਤੇਰੀ॥

*(ਬਿਹਾਗੜਾ ਵਾਰ ਮ:੪, ੫੫੫-੨)*

(ਢ) ਇਹੁ ਤਨੁ ਹਾਟੁ ਸਰਾਫ ਕੋ ਭਾਈ ਵਖਰੁ ਨਾਮੁ ਅਪਾਰੁ॥
ਇਹੁ ਵਖਰੁ ਵਾਪਾਰੀ ਸੋ ਦ੍ਰਿੜੈ ਭਾਈ ਗੁਰ ਸਬਦਿ ਕਰੇ ਵੀਚਾਰੁ॥
ਧਨੁ ਵਾਪਾਰੀ ਨਾਨਕਾ ਭਾਈ ਮੇਲਿ ਕਰੇ ਵਾਪਾਰੁ॥੮॥

*(ਸੋਰਠਿ ਮ:੧, ੬੩੬-੧)*

(ਣ) ਹਿਕੁ ਸੇਵੀ ਹਿਕੁ ਸੰਮਲਾ ਹਰਿ ਇਕਸੁ ਪਹਿ ਅਰਦਾਸਿ॥
ਨਾਮ ਵਖਰੁ ਧਨੁ ਸੰਚਿਆ ਨਾਨਕ ਸਚੀ ਰਾਸਿ॥੨॥

*(ਜੈਤਸਰੀ ਵਾਰ ਮ:੫, ੭੧੦-੧੦)*

(ਤ) ਚਲੈ ਜਨਮੁ ਸਵਾਰਿ ਵਖਰੁ ਸਚੁ ਲੈ॥ ਪਤਿ ਪਾਏ ਦਰਬਾਰਿ ਸਤਿਗੁਰ ਸਬਦਿ ਭੈ॥੧॥ਰਹਾਉ॥

*(ਸੂਹੀ ਮ:੧, ੭੫੧-੧੭)*

(ਥ) ਸਾਚੁ ਵਖਰੁ ਧਨੁ ਪਲੈ ਹੋਇ॥ ਆਪਿ ਤਰੈ ਤਾਰੇ ਭੀ ਸੋਇ॥

*(ਰਾਮਕਲੀ ਮ:੧, ਸਿਧ ਗੋਸਟਿ, ੯੪੪-੭)*

(ਦ) ਛਤੜੇ ਬਾਜਾਰ ਸੋਹਨਿ ਵਿਚਿ ਵਪਾਰੀਏ॥ ਵਖਰੁ ਹਿਕੁ ਅਪਾਰੁ ਨਾਨਕ ਖਟੇ ਸੋ ਧਣੀ॥੧॥

*(ਰਾਮਕਲੀ ਵਾਰ ਮ:੫, ੯੬੫-੧੦)*

(ਧ) ਸੋ ਧਨੁ ਵਖਰੁ ਨਾਮ ਰਿਦੈ ਹਮਾਰੈ॥ ਜਿਸੁ ਤੂ ਦੇਹਿ ਤਿਸੈ ਨਿਸਤਾਰੈ॥੧॥ਰਹਾਉ॥

*(ਮਾਰੂ ਮ:੧, ੯੯੧-੧੨)*

(ਨ) ਮਾਇਆ ਮੁਈ ਨ ਮਨੁ ਮੁਆ ਸਰੁ ਲਹਰੀ ਮੈ ਮਤੁ॥
ਬੋਹਿਥੁ ਜਲ ਸਿਰਿ ਤਰਿ ਟਿਕੈ ਸਾਚਾ ਵਖਰੁ ਜਿਤੁ॥
ਮਾਣਕੁ ਮਨ ਮਹਿ ਮਨੁ ਮਾਰਸੀ ਸਚਿ ਨ ਲਾਗੈ ਕਤੁ॥
ਰਾਜਾ ਤਖਤਿ ਟਿਕੈ ਗੁਣੀ ਭੈ ਪੰਚਾਇਣ ਰਤੁ॥੧॥

*(ਮਾਰੂ ਮ:੧, ੯੯੨-੩)*

(ਪ) ਬਾਬਾ ਸਾਚਾ ਸਾਹਿਬੁ ਰਿਦੈ ਸਮਾਲਿ॥
ਸਤਿਗੁਰੁ ਅਪਨਾ ਪੁਛਿ ਦੇਖੁ ਲੇਹੁ ਵਖਰੁ ਭਾਲਿ॥੧॥ਰਹਾਉ॥

*(ਮਾਰੂ ਮ:੩, ੯੯੪-੧੧)*

(ਫ) ਮਾਨ ਮੋਹ ਅਰੁ ਲੋਭ ਵਿਕਾਰਾ ਬੀਓ ਚੀਤਿ ਨ ਘਾਲਿਓ॥
ਨਾਮ ਰਤਨੁ ਗੁਣਾ ਹਰਿ ਬਣਜੇ ਲਾਦਿ ਵਖਰੁ ਲੈ ਚਾਲਿਓ॥੧॥

*(ਮਾਰੂ ਮ: ੫, ੧੦੦੦-੧)*

(ਬ) ਨੀਕੇ ਸਾਚੇ ਕੇ ਵਾਪਾਰੀ॥ ਸਚੁ ਸਉਦਾ ਲੈ ਗੁਰ ਵੀਚਾਰੀ॥
ਸਚਾ ਵਖਰੁ ਜਿਸੁ ਧਨੁ ਪਲੈ ਸਬਦਿ ਸਚੈ ਓਮਾਹਾ ਹੇ॥੯॥
ਕਾਚੀ ਸਉਦੀ ਤੋਟਾ ਆਵੈ॥ ਗੁਰਮੁਖਿ ਵਣਜੁ ਕਰੇ ਪ੍ਰਭ ਭਾਵੈ॥
ਪੂੰਜੀ ਸਾਬਤੁ ਰਾਸਿ ਸਲਾਮਤਿ ਚੂਕਾ ਜਮ ਕਾ ਫਾਹਾ ਹੇ॥੧੦॥

*(ਮਾਰੂ ਮ:੧, ਸੋਲਹੇ, ੧੦੩੨-੧੮)*

(ਭ) ਸਰਬੇ ਜੋਇ ਅਗਛਮੀ ਦੂਖੁ ਘਨੇਰੋ ਆਥਿ॥
ਕਾਲਰੁ ਲਾਦਸਿ ਸਰੁ ਲਾਘਣਉ ਲਾਭੁ ਨ ਪੂੰਜੀ ਸਾਥਿ॥੧॥ਮ:੧॥
ਪੂੰਜੀ ਸਾਚਉ ਨਾਮੁ ਤੂ ਅਖੁਟਉ ਦਰਬੁ ਅਪਾਰੁ॥
ਨਾਨਕ ਵਖਰੁ ਨਿਰਮਲਉ ਧੰਨੁ ਸਾਹੁ ਵਾਪਾਰੁ॥੨॥

*(ਮਾਰੂ ਵਾਰ ਮ:੧, ੧੦੯੦-੧੪)*

(ਮ) ਪਹਿਲੈ ਪਹਰੈ ਨੈਣ ਸਲੋਨੜੀਏ ਰੈਣਿ ਅੰਧਿਆਰੀ ਰਾਮ॥
ਵਖਰੁ ਰਾਖੁ ਮੁਈਏ ਆਵੈ ਵਾਰੀ ਰਾਮ॥

*(ਤੁਖਾਰੀ ਮ:੧, ਛੰਤ, ੧੧੧੦-੨)*

(ਯ) ਦੂਜਾ ਪਹਰੁ ਭਇਆ ਜਾਗੁ ਅਚੇਤੀ ਰਾਮ॥ ਵਖਰੁ ਰਾਖੁ ਮੁਈਏ ਖਾਜੈ ਖੇਤੀ ਰਾਮ॥

*(ਤੁਖਾਰੀ ਮ:੧, ਛੰਤ, ੧੧੧੦-੫)*

(ਰ) ਧਨੁ ਸੰਚਿ ਹਰਿ ਹਰਿ ਨਾਮ ਵਖਰੁ ਗੁਰ ਸਬਦਿ ਭਾਉ ਪਛਾਣਹੇ॥
ਮੈਲੁ ਪਰਹਰਿ ਸਬਦਿ ਨਿਰਮਲੁ ਮਹਲੁ ਘਰੁ ਸਚੁ ਜਾਣਹੇ॥

*(ਤੁਖਾਰੀ ਮ: ੧, ਛੰਤ, ੧੧੧੩-੮)*

(ਲ) ਰਾਮ ਨਾਮੁ ਵਖਰੁ ਹੈ ਊਤਮੁ ਹਰਿ ਨਾਇਕੁ ਪੁਰਖੁ ਹਮਾਰਾ॥
ਹਰਿ ਖੇਲੁ ਕੀਆ ਹਰਿ ਆਪੇ ਵਰਤੈ ਸਭੁ ਜਗਤੁ ਕੀਆ ਵਣਜਾਰਾ॥

*(ਕਾਨੜਾ ਵਾਰ ਮ:੪, ੧੩੧੪-੧੨)*

(ਵ) ਤਿਹਟੜੇ ਬਾਜਾਰ ਸਉਦਾ ਕਰਨਿ ਵਣਜਾਰਿਆ॥
ਸਚੁ ਵਖਰੁ ਜਿਨੀ ਲਦਿਆ ਸੇ ਸਚੜੇ ਪਾਸਾਰ॥੧੭॥

*(ਸਲੋਕ ਮ:੫, ੧੪੨੬-੭)*

(ੜ) ਸਚੁ ਥਾਨੁ ਸਚੁ ਬੈਠਕਾ ਸਚੁ ਸੁਆਉ ਬਣਾਇਆ॥
ਸਚੁ ਪੂੰਜੀ ਸਚੁ ਵਖਰੋ ਨਾਨਕ ਘਰਿ ਪਾਇਆ।

*(ਮਾਰੂ ਮ:੫, ੧੦੦੨-੧੮)*

## ਵਛੱਲ (੨੧੨੦)

ਬੱਚਾ ਜਾਣ ਕੇ ਪਿਆਰ ਕਰਨ ਵਾਲਾ, ਪਿਆਰਾ। ਹੋਰ ਜਾਣਕਾਰੀ ਵਾਸਤੇ ਦੇਖੋ, "ਭਗਤ ਵਛਲ"।

(ੳ) ਭਗਤਿ ਵਛਲ ਭੈ ਕਾਟਨਹਾਰੇ॥ ਸੰਸਾਰ ਸਾਗਰ ਅਬ ਉਤਰੇ ਪਾਰੇ॥੨॥
ਪਤਿਤ ਪਾਵਨ ਪ੍ਰਭ ਬਿਰਦੁ ਬੇਦਿ ਲੇਖਿਆ॥ ਪਾਰਬ੍ਰਹਮੁ ਸੋ ਨੈਨਹੁ ਪੇਖਿਆ॥੩॥

*(ਬਿਲਾਵਲੁ ਮ:੫, ੮੦੫-੬)*

(ਅ) ਮਨਿ ਤਨਿ ਬਸਿ ਰਹੇ ਗੋਪਾਲ॥ ਦੀਨ ਬਾਂਧਵ ਭਗਤਿ ਵਛਲ ਸਦਾ ਸਦਾ ਕ੍ਰਿਪਾਲ॥

*(ਮਾਲੀ ਗਉੜਾ ਮ:੫, ੯੮੮-੫)*

(ੲ) ਅਭੂਲੁ ਨ ਭੂਲੈ ਲਿਖਿਓ ਨ ਚਲਾਵੈ ਮਤਾ ਨ ਕਰੈ ਪਚਾਸਾ॥
ਖਿਨ ਮਹਿ ਸਾਜਿ ਸਵਾਰਿ ਬਿਨਾਹੈ ਭਗਤਿ ਵਛਲ ਗੁਣਤਾਸਾ॥

*(ਸਾਰਗ ਮ:੫, ੧੨੧੧-੧੮)*

(ਸ) ਸਰਬਗ੍ਯ ਪੂਰਨ ਪੁਰਖ ਭਗਵਾਨਹ ਭਗਤਿ ਵਛਲ ਕਰੁਣਾ ਮਯਹ॥

*(ਸਲੋਕ ਸਹਸਕ੍ਰਿਤੀ ਮ:੫, ੧੩੫੫-੧੯)*

(ਹ) ਭਗਤਿ ਵਛਲ ਅਨਾਥ ਨਾਥੇ ਸਰਣਿ ਨਾਨਕ ਪੁਰਖ ਅਚੁਤਹ॥੫੮॥

*(ਸਲੋਕ ਸਹਸਕ੍ਰਿਤੀ ਮ:੫, ੧੩੫੮-੧੮)*

(ਕ) ਬਿਨੁ ਗੁਰ ਗੁਣ ਨ ਜਾਪਨੀ ਬਿਨੁ ਗੁਣ ਭਗਤਿ ਨ ਹੋਇ॥
ਭਗਤਿ ਵਛਲੁ ਹਰਿ ਮਨਿ ਵਸਿਆ ਸਹਜਿ ਮਿਲਿਆ ਪ੍ਰਭੁ ਸੋਇ॥
ਨਾਨਕ ਸਬਦੇ ਹਰਿ ਸਾਲਾਹੀਐ ਕਰਮਿ ਪਰਾਪਤਿ ਹੋਇ॥੮॥

*(ਸਿਰੀ ਮ:੩, ੬੭-੭)*

## ਵਜਹੁ (੨੧੨੧)

ਇਹ ਅਰਬੀ ਭਾਸ਼ਾ ਦਾ ਸ਼ਬਦ ਹੈ ਜਿਹੜਾ ਕਿ ਵਜਹਾ ਤੋਂ ਬਣਿਆ ਹੈ। ਇਸ ਦਾ ਅਰਥ ਹੈ ਤਨਖ਼ਾਹ, ਰੋਜ਼ੀਨਾ, ਭੱਤਾ। ਡਿਕਸ਼ਨਰੀ ਵਿਚ ਸ਼ਬਦ ਦੀ ਅਸਲੀ ਲਿਖਤ 'ਵਜੂਹ' ਹੈ ਜਿਸ ਦਾ ਅਰਥ ਹੈ: ਜ਼ਰ, ਮਾਲ, ਦੌਲਤ, ਤਨਖਾਹ, ਨਕਦੀ। ਇਸ ਦਾ ਇਕ ਵਚਨ ਵਜਾਹੁ ਹੈ।

(ੳ) ਵਾਪਾਰੀ ਵਣਜਾਰਿਆ ਆਏ ਵਜਹੁ ਲਿਖਾਇ॥ ਕਾਰ ਕਮਾਵਹਿ ਸਚ ਕੀ ਲਾਹਾ ਮਿਲੈ ਰਜਾਇ॥
ਪੂੰਜੀ ਸਾਚੀ ਗੁਰੁ ਮਿਲੈ ਨਾ ਤਿਸੁ ਤਿਲੁ ਨ ਤਮਾਇ॥੬॥

*(ਸਿਰੀ ਮ:੧, ੫੯-੧)*

(ਅ) ਬਖਸੀਸ ਵਜਹੁ ਮਿਲਿ ਏਕੁ ਨਾਮ॥ ਸੂਖ ਸਹਜ ਆਨੰਦ ਬਿਸ੍ਰਾਮ॥੩॥

*(ਗਉੜੀ ਮ:੫, ੨੭੦-੧੯)*

(ੲ) ਵਜਹੁ ਸਾਹਿਬ ਕਾ ਸੇਵ ਬਿਰਾਨੀ॥ ਐਸੇ ਗੁਨਹ ਅਛਾਦਿਓ ਪ੍ਰਾਨੀ॥੨॥
ਤਿਸੁ ਸਿਉ ਲੂਕ ਜੋ ਸਦ ਹੀ ਸੰਗੀ॥ ਕਾਮਿ ਨ ਆਵੈ ਸੋ ਫਿਰਿ ਫਿਰਿ ਮੰਗੀ॥੩॥

*(ਆਸਾ ਮ:੫, ੩੭੬-੧੦)*

(ਸ) ਹੁਕਮੀ ਵਜਹੁ ਲਿਖਾਇ ਆਇਆ ਜਾਣੀਐ॥ ਲਾਹਾ ਪਲੈ ਪਾਇ ਹੁਕਮੁ ਸਿਞਾਣੀਐ॥੪॥

*(ਆਸਾ ਮ:੧, ੪੧੯-੧੯)*

## ਵਡਿਆਈ ਵਡੇ ਕੀ (੨੧੭੨)

ਹੋਰ ਜਾਣਕਾਰੀ ਵਾਸਤੇ ਦੇਖੋ, "ਊਚਨ ਊਚਾ"।

(ੳ) ਲੇਖਾ ਪੜੀਐ ਜੇ ਲੇਖੇ ਵਿਚਿ ਹੋਵੈ॥ ਓਹੁ ਅਗਮੁ ਅਗੋਚਰੁ ਸਬਦਿ ਸੁਧਿ ਹੋਵੈ॥
ਅਨਦਿਨੁ ਸਚ ਸਬਦਿ ਸਾਲਾਹੀ ਹੋਰੁ ਕੋਇ ਨ ਕੀਮਤਿ ਪਾਵਣਿਆ॥੬॥

*(ਮਾਝ ਮ:੩, ੧੨੦-੫)*

(ਅ) ਹਰਿ ਕੀ ਵਡਿਆਈ ਵਡੀ ਹੈ ਹਰਿ ਕੀਰਤਨੁ ਹਰਿ ਕਾ॥
ਹਰਿ ਕੀ ਵਡਿਆਈ ਵਡੀ ਹੈ ਜਾ ਨਿਆਉ ਹੈ ਧਰਮ ਕਾ॥
ਹਰਿ ਕੀ ਵਡਿਆਈ ਵਡੀ ਹੈ ਜਾ ਫਲੁ ਹੈ ਜੀਅ ਕਾ॥
ਹਰਿ ਕੀ ਵਡਿਆਈ ਵਡੀ ਹੈ ਜਾ ਨ ਸੁਣਈ ਕਹਿਆ ਚੁਗਲ ਕਾ॥
ਹਰਿ ਕੀ ਵਡਿਆਈ ਵਡੀ ਹੈ ਅਪੁਛਿਆ ਦਾਨੁ ਦੇਵਕਾ॥੬॥

*(ਸਿਰੀ ਵਾਰ ਮ:੪, ੮੪-੧੬)*

(ੲ) ਬਾਬੁਲੁ ਮੇਰਾ ਵਡ ਸਮਰਥਾ ਕਰਣ ਕਾਰਣ ਪ੍ਰਭੁ ਹਾਰਾ॥
ਜਿਸੁ ਸਿਮਰਤ ਦੁਖੁ ਕੋਈ ਨ ਲਾਗੈ ਭਉਜਲੁ ਪਾਰਿ ਉਤਾਰਾ॥

*(ਸੂਹੀ ਮ:੫, ਛੰਤ, ੭੭੮-੨)*

(ਸ) ਆਪੇ ਵਡ ਦਾਣਾ ਵਡ ਸਾਹਾ॥ ਗੁਰਮੁਖਿ ਪੂੰਜੀ ਨਾਮੁ ਵਿਸਾਹਾ॥
ਹਰਿ ਹਰਿ ਦਾਤਿ ਕਰਹੁ ਪ੍ਰਭ ਭਾਵੈ ਗੁਣ ਨਾਨਕ ਨਾਮੁ ਉਮਾਹਾ ਰਾਮ॥੪॥

*(ਜੈਤਸਰੀ ਮ:੪, ੬੯੯-੧੨)*

(ਹ) ਕਿਆ ਹਮ ਕਿਰਮ ਨਾਨ੍ਹ ਨਿਕ ਕੀਰੇ ਤੁਮ੍ਹ ਵਡ ਪੁਰਖ ਵਡਾਗੀ॥
ਤੁਮ੍ਰੀ ਗਤਿ ਮਿਤਿ ਕਹਿ ਨ ਸਕਹ ਪ੍ਰਭ ਹਮ ਕਿਉ ਕਰਿ ਮਿਲਹ ਅਭਾਗੀ॥੩॥

*(ਧਨਾਸਰੀ ਮ:੪, ੬੬੭-੫)*

(ਕ) ਤੁਮ ਵਡ ਪੁਰਖ ਵਡ ਅਗਮ ਅਗੋਚਰ ਤੁਮ ਆਪੇ ਆਪਿ ਅਪਾਰੀ॥
ਜਨ ਨਾਨਕ ਕਉ ਪ੍ਰਭ ਕਿਰਪਾ ਕੀਜੈ ਕਰਿ ਦਾਸਨਿ ਦਾਸ ਦਸਾਰੀ॥੪॥

*(ਧਨਾਸਰੀ ਮ:੪, ੬੬੮-੧੨)*

(ਖ) ਊਤਮ ਜਗੰਨਾਥ ਜਗਦੀਸੁਰ ਹਮ ਪਾਪੀ ਸਰਨਿ ਰਖੇ॥
ਤੁਮ ਵਡ ਪੁਰਖ ਦੀਨ ਦੁਖ ਭੰਜਨ ਹਰਿ ਦੀਓ ਨਾਮੁ ਮੁਖੇ॥੧॥

*(ਨਟ ਮ:੪, ੯੭੬-੨)*

(ਗ) ਠਾਕੁਰੁ ਸਰਬੇ ਸਮਾਣਾ॥ ਕਿਆ ਕਹਉ ਸੁਣਉ ਸੁਆਮੀ ਤੂੰ ਵਡ ਪੁਰਖੁ ਸੁਜਾਣਾ॥੧॥ਰਹਾਉ॥

*(ਸਿਰੀ ਮ:੫, ੫੧-੧੩)*

(ਘ) ਤੂੰ ਵਡ ਪੁਰਖੁ ਅਗੰਮ ਤਰੋਵਰੁ ਹਮ ਪੰਖੀ ਤੁਝ ਮਾਹੀ॥
ਨਾਨਕ ਨਾਮੁ ਨਿਰੰਜਨ ਦੀਜੈ ਜੁਗਿ ਜੁਗਿ ਸਬਦਿ ਸਲਾਹੀ॥੮॥

*(ਗੂਜਰੀ ਮ: ੧, ੫੦੫-੯)*

(ਙ) ਏਕੁ ਹਮਾਰਾ ਅੰਤਰਜਾਮੀ॥
ਧਰ ਏਕਾ ਮੈ ਟਿਕ ਏਕਸੁ ਕੀ ਸਿਰਿ ਸਾਹਾ ਵਡ ਪੁਰਖੁ ਸੁਆਮੀ॥੧॥ਰਹਾਉ॥

*(ਬਿਭਾਸ ਪ੍ਰਭਾਤੀ ਮ:੫, ੧੩੪੭-੯)*

(ਚ) ਵਡਾ ਸਾਹਿਬੁ ਵਡੀ ਨਾਈ ਕੀਤਾ ਜਾ ਕਾ ਹੋਵੈ॥
ਨਾਨਕ ਜੇ ਕੋ ਆਪੌ ਜਾਣੈ ਅਗੈ ਗਇਆ ਨ ਸੋਹੈ॥੨੨॥

*(ਜਪੁ, ੫-੧)*

(ਛ) ਹਰਿ ਤੇਰੀ ਸਭ ਕਰਹਿ ਉਸਤਤਿ ਜਿਨਿ ਫਾਥੇ ਕਾਢਿਆ॥
ਹਰਿ ਤੁਧਨੋ ਕਰਹਿ ਸਭ ਨਮਸਕਾਰੁ ਜਿਨਿ ਪਾਪੈ ਤੇ ਰਾਖਿਆ॥
ਹਰਿ ਨਿਮਾਣਿਆ ਤੂੰ ਮਾਣੁ ਹਰਿ ਡਾਢੀ ਹੂੰ ਤੂੰ ਡਾਢਿਆ॥
ਹਰਿ ਅਹੰਕਾਰੀਆ ਮਾਰਿ ਨਿਵਾਏ ਮਨਮੁਖ ਮੂੜ ਸਾਧਿਆ॥
ਹਰਿ ਭਗਤਾ ਦੇਇ ਵਡਿਆਈ ਗਰੀਬ ਅਨਾਥਿਆ॥੧੭॥

*(ਸਿਰੀ ਵਾਰ, ਮ:੪, ੯੦-੩)*

(ਜ) ਸਤਿਗੁਰ ਕੈ ਭਾਣੈ ਜੋ ਚਲੈ ਤਿਸੁ ਵਡਿਆਈ ਵਡੀ ਹੋਈ॥

*(ਸਿਰੀ ਵਾਰ ਮ:੩, ੯੦-੬)*

(ਝ) ਤੂ ਸਚਾ ਸਾਹਿਬੁ ਸਚੁ ਹੈ ਸਚੁ ਸਚਾ ਗੋਸਾਈ॥ ਤੁਧੁਨੋ ਸਭ ਧਿਆਇਦੀ ਸਭ ਲਗੈ ਤੇਰੀ ਪਾਈ॥
ਤੇਰੀ ਸਿਫਤਿ ਸੁਆਲਿਉ ਸਰੂਪ ਹੈ ਜਿਨਿ ਕੀਤੀ ਤਿਸੁ ਪਾਰਿ ਲਘਾਈ॥
ਗੁਰਮੁਖਾ ਨੋ ਫਲੁ ਪਾਇਦਾ ਸਚਿ ਨਾਮਿ ਸਮਾਈ॥
ਵਡੇ ਮੇਰੇ ਸਾਹਿਬਾ ਵਡੀ ਤੇਰੀ ਵਡਿਆਈ॥੧॥

*(ਗਉੜੀ ਵਾਰ ਮ:੪, ੩੦੧-੭)*

(ਞ) ਵਡੀ ਵਡਿਆਈ ਵਡੇ ਕੀ ਗੁਰਮੁਖਿ ਆਲਾਏ॥੭॥

*(ਗਉੜੀ ਵਾਰ ਮ:੪, ੩੦੩-੧੦)*

(ਟ) ਸਤਿਗੁਰ ਵਿਚਿ ਵਡੀ ਵਡਿਆਈ ਜੋ ਅਨਦਿਨੁ ਹਰਿ ਹਰਿ ਨਾਮੁ ਧਿਆਵੈ॥

*(ਗਉੜੀ ਵਾਰ ਮ:੪, ੩੦੩-੧੧)*

(ਠ) ਗੁਰ ਪੂਰੇ ਕੀ ਵਡੀ ਵਡਿਆਈ ਹਰਿ ਵਡਾ ਸੇਵਿ ਅਤੁਲੁ ਸੁਖੁ ਪਾਇਆ॥
ਗੁਰਿ ਪੂਰੈ ਦਾਨੁ ਦੀਆ ਹਰਿ ਨਿਹਚਲੁ ਨਿਤ ਬਖਸੇ ਚੜੈ ਸਵਾਇਆ॥
ਕੋਈ ਨਿੰਦਕੁ ਵਡਿਆਈ ਦੇਖਿ ਨ ਸਕੈ ਸੋ ਕਰਤੈ ਆਪਿ ਪਚਾਇਆ॥
ਜਨੁ ਨਾਨਕੁ ਗੁਣ ਬੋਲੈ ਕਰਤੇ ਕੇ ਭਗਤਾ ਨੋ ਸਦਾ ਰਖਦਾ ਆਇਆ॥੨॥ਪਉੜੀ॥
ਤੂ ਸਾਹਿਬੁ ਅਗਮ ਦਇਆਲੁ ਹੈ ਵਡ ਦਾਤਾ ਦਾਣਾ॥
ਤੁਧੁ ਜੇਵਡੁ ਮੈ ਹੋਰੁ ਕੋ ਦਿਸਿ ਨ ਆਵਈ ਤੂਹੈਂ ਸੁਘੜੁ ਮੇਰੈ ਮਨਿ ਭਾਣਾ॥

*(ਗਉੜੀ ਵਾਰ ਮ:੪, ੩੦੫-੭)*

(ਡ) ਅੰਤਰਿ ਹਰਿ ਗੁਰੂ ਧਿਆਇਦਾ ਵਡੀ ਵਡਿਆਈ॥
ਤੁਸਿ ਦਿਤੀ ਪੂਰੈ ਸਤਿਗੁਰੂ ਘਟੈ ਨਾਹੀ ਇਕੁ ਤਿਲੁ ਕਿਸੈ ਦੀ ਘਟਾਈ॥

*(ਗਉੜੀ ਵਾਰ ਮ:੪, ੩੦੭-੧)*

(ਢ) ਜਨ ਨਾਨਕ ਨਾਮੁ ਅਰਾਧਿ ਤੂ ਤਿਸੁ ਅਪੜਿ ਕੋ ਨ ਸਕਾਹੀ॥
ਨਾਵੈ ਕੀ ਵਡਿਆਈ ਵਡੀ ਹੈ ਨਿਤ ਸਵਾਈ ਚੜੈ ਚੜਾਹੀ॥੨॥ਮ:੪॥
ਜਿ ਹੋਂਦੈ ਗੁਰੂ ਬਹਿ ਟਿਕਿਆ ਤਿਸੁ ਜਨ ਕੀ ਵਡਿਆਈ ਵਡੀ ਹੋਈ॥
ਤਿਸੁ ਕਉ ਜਗਤੁ ਨਿਵਿਆ ਸਭੁ ਪੈਰੀ ਪਇਆ ਜਸੁ ਵਰਤਿਆ ਲੋਈ॥
ਤਿਸ ਕਉ ਖੰਡ ਬ੍ਰਹਮੰਡ ਨਮਸਕਾਰੁ ਕਰਹਿ
ਜਿਸ ਕੈ ਮਸਤਕਿ ਹਥੁ ਧਰਿਆ ਗੁਰਿ ਪੂਰੈ ਸੋ ਪੂਰਾ ਹੋਈ॥
ਗੁਰ ਕੀ ਵਡਿਆਈ ਨਿਤ ਚੜੈ ਸਵਾਈ ਅਪੜਿ ਕੋ ਨ ਸਕੋਈ॥
ਜਨੁ ਨਾਨਕੁ ਹਰਿ ਕਰਤੈ ਆਪਿ ਬਹਿ ਟਿਕਿਆ ਆਪੇ ਪੈਜ ਰਖੈ ਪ੍ਰਭੁ ਸੋਈ॥੩॥

*(ਗਉੜੀ ਵਾਰ ਮ:੪, ੩੦੯-੩)*

(ਣ) ਕਰਿ ਕਿਰਪਾ ਪ੍ਰਭ ਪਾਰਬ੍ਰਹਮ ਗੁਣ ਤੇਰਾ ਜਸੁ ਗਾਉ॥
ਸਰਬ ਸੂਖ ਵਡੀ ਵਡਿਆਈ ਜਪਿ ਜੀਵੈ ਨਾਨਕੁ ਨਾਉ॥੪॥

*(ਆਸਾ ਮ:੫, ੪੦੫-੧੬)*

(ਤ) ਗੁਰ ਤੇ ਸਾਂਤਿ ਊਪਜੈ ਜਿਨਿ ਤ੍ਰਿਸਨਾ ਅਗਨਿ ਬੁਝਾਈ॥
ਗੁਰ ਤੇ ਨਾਮੁ ਪਾਈਐ ਵਡੀ ਵਡਿਆਈ॥੧॥

*(ਆਸਾ ਮ:੩, ੪੨੪-੧੧)*

(ਥ) ਏਕੋ ਨਾਮੁ ਧਿਆਇ ਤੂੰ ਸੁਖੁ ਪਾਵਹਿ ਮੇਰੇ ਭਾਈ॥
ਹਉਮੈ ਦੂਜਾ ਦੂਰਿ ਕਰਿ ਵਡੀ ਵਡਿਆਈ॥੧॥ਰਹਾਉ॥

*(ਆਸਾ ਮ:੩, ੪੨੫-੩)*

(ਦ) ਆਪਣੈ ਹਥਿ ਵਡਿਆਈਆ ਦੇ ਨਾਮੇ ਲਾਏ॥
ਨਾਨਕ ਨਾਮੁ ਨਿਧਾਨੁ ਮਨਿ ਵਸਿਆ ਵਡਿਆਈ ਪਾਏ॥

*(ਆਸਾ ਮ:੩, ੪੨੫-੧)*

(ਧ) ਵਡੀ ਵਡਿਆਈ ਜਾ ਵਡਾ ਨਾਉ॥ ਵਡੀ ਵਡਿਆਈ ਜਾ ਸਚੁ ਨਿਆਉ॥
ਵਡੀ ਵਡਿਆਈ ਜਾ ਨਿਹਚਲ ਥਾਉ॥ ਵਡੀ ਵਡਿਆਈ ਜਾਣੈ ਆਲਾਉ॥
ਵਡੀ ਵਡਿਆਈ ਬੁਝੈ ਸਭਿ ਭਾਉ॥ ਵਡੀ ਵਡਿਆਈ ਜਾ ਪੁਛਿ ਨ ਦਾਤਿ॥
ਵਡੀ ਵਡਿਆਈ ਜਾ ਆਪੇ ਆਪਿ॥
ਨਾਨਕ ਕਾਰ ਨ ਕਥਨੀ ਜਾਇ॥ ਕੀਤਾ ਕਰਣਾ ਸਰਬ ਰਜਾਇ॥੨॥

*(ਆਸਾ ਵਾਰ ਮ:੧, ੪੬੩-੧੦)*

(ਨ) ਵਡੀ ਵਡਿਆਈ ਵਡੇ ਕੀ ਗੁਰਮੁਖਿ ਬੋਲਾਤਾ॥੬॥

*(ਗੂਜਰੀ ਵਾਰ ਮ:੩, ੫੧੦-੧੮)*

(ਪ) ਗੁਰਮਤਿ ਪਾਈ ਵਡੀ ਵਡਿਆਈ ਸਚੈ ਸਬਦਿ ਰਸੁ ਪੀਜੈ॥
ਨਾਨਕ ਹਰਿ ਕੀ ਭਗਤਿ ਨਿਰਾਲੀ ਗੁਰਮੁਖਿ ਵਿਰਲੈ ਕੀਜੈ॥੧॥

*(ਵਡਹੰਸੁ ਮ:੩, ੫੬੮-੧੩)*

(ਫ) ਵਡੀ ਵਡਿਆਈ ਅਚਰਜ ਸੋਭਾ ਕਾਰਜੁ ਆਇਆ ਰਾਸੇ॥
ਨਾਨਕ ਕਉ ਗੁਰੁ ਪੂਰਾ ਭੇਟਿਓ ਸਗਲੇ ਦੂਖ ਬਿਨਾਸੇ॥੪॥

*(ਸੋਰਠਿ ਮ:੫, ੬੦੯-੧੯)*

(ਬ) ਸਦਾ ਅਨੰਦ ਕਰਹ ਮੇਰੇ ਪਿਆਰੇ ਹਰਿ ਗੋਵਿਦੁ ਗੁਰਿ ਰਾਖਿਆ॥
ਵਡੀ ਵਡਿਆਈ ਨਾਨਕ ਕਰਤੇ ਕੀ ਸਾਚੁ ਸਬਦੁ ਸਤਿ ਭਾਖਿਆ॥੨॥

*(ਸੋਰਠਿ ਮ:੫, ੬੨੦-੭)*

(ਭ) ਵਡਿਆਈ ਵਡੀ ਗੁਰਮੁਖਾ ਗੁਰ ਪੂਰੈ ਹਰਿ ਨਾਮਿ ਸਮਾਹੀ॥੧੭॥

*(ਸੋਰਠਿ ਵਾਰ ਮ:੪, ੬੪੯-੬)*

(ਮ) ਦਾਤਿ ਖਸਮ ਕੀ ਪੂਰੀ ਹੋਈ ਨਿਤ ਨਿਤ ਚੜੈ ਸਵਾਈ ਰਾਮ॥
ਪਾਰਬ੍ਰਹਮਿ ਖਸਮਾਨਾ ਕੀਆ ਜਿਸ ਦੀ ਵਡੀ ਵਡਿਆਈ ਰਾਮ॥

*(ਸੂਹੀ ਮ:੫, ਛੰਤ, ੭੮੩-੮)*

(ਯ) ਹਉ ਕਿਆ ਸਾਲਾਹੀ ਕਿਰਮ ਜੰਤੁ ਵਡੀ ਤੇਰੀ ਵਡਿਆਈ॥
ਤੂ ਅਗਮ ਦਇਆਲੁ ਅਗੰਮੁ ਹੈ ਆਪਿ ਲੈਹਿ ਮਿਲਾਈ॥
ਮੈ ਤੁਝ ਬਿਨੁ ਬੇਲੀ ਕੋ ਨਹੀ ਤੂ ਅੰਤਿ ਸਖਾਈ॥
ਜੋ ਤੇਰੀ ਸਰਣਾਗਤੀ ਤਿਨ ਲੈਹਿ ਛਡਾਈ॥
ਨਾਨਕ ਵੇਪਰਵਾਹੁ ਹੈ ਤਿਸੁ ਤਿਲੁ ਨ ਤਮਾਈ॥੨੦॥

*(ਸੂਹੀ ਵਾਰ ਮ:੩, ੭੯੨-੭)*

(ਰ) ਸਤਿਗੁਰਿ ਮਿਲਿਐ ਵਡੀ ਵਡਿਆਈ॥ ਦੁਖੁ ਕਾਟੈ ਹਿਰਦੈ ਨਾਮੁ ਵਸਾਈ॥
ਨਾਮਿ ਰਤੇ ਸਦਾ ਸੁਖੁ ਪਾਈ॥੭॥

*(ਬਿਲਾਵਲੁ ਮ:੩, ੮੩੩-੩)*

(ਲ) ਗੁਰ ਸਤਿਗੁਰ ਵਿਚਿ ਨਾਵੈ ਕੀ ਵਡੀ ਵਡਿਆਈ ਹਰਿ ਕਰਤੈ ਆਪਿ ਵਧਾਈ॥
ਸੇਵਕ ਸਿਖ ਸਭਿ ਵੇਖਿ ਵੇਖਿ ਜੀਵਨ੍ਹਿ ਓਨ੍ਹਾ ਅੰਦਰਿ ਹਿਰਦੈ ਭਾਈ॥
ਨਿੰਦਕ ਦੁਸਟ ਵਡਿਆਈ ਵੇਖਿ ਨ ਸਕਨਿ ਓਨ੍ਹਾ ਪਰਾਇਆ ਭਲਾ ਨ ਸੁਖਾਈ॥
ਕਿਆ ਹੋਵੈ ਕਿਸ ਹੀ ਕੀ ਝਖ ਮਾਰੀ ਜਾ ਸਚੇ ਸਿਉ ਬਣਿ ਆਈ॥
ਜਿ ਗੁਰ ਕਰਤੇ ਭਾਵੈ ਸਾ ਨਿਤ ਨਿਤ ਚੜੈ ਸਵਾਈ ਸਭ ਝਖਿ ਝਖਿ ਮਰੈ ਲੋਕਾਈ॥੪॥

*(ਬਿਲਾਵਲ ਵਾਰ ਮ:੪, ੮੫੦-੧੫)*

(ਵ) ਸਦਾ ਸਦਾ ਸਾਲਾਹਿਹੁ ਸੰਤਹੁ ਤਿਸ ਦੀ ਵਡੀ ਵਡਿਆਈ॥੧੫॥

*(ਰਾਮਕਲੀ ਮ:੩, ੯੧੭-੯)*

(ੜ) ਲਾਲੈ ਖਸਮੁ ਪਛਾਣਿਆ ਵਡੀ ਵਡਿਆਈ॥

*(ਮਾਰੂ ਮ:੧, ੧੦੧੧-੧੦)*

(ੳੳ) ਮਾਤ ਗਰਭ ਮਹਿ ਜਿਨਿ ਪ੍ਰਤਿਪਾਲਿਆ॥ ਸਾਸਿ ਗ੍ਰਾਸਿ ਹੋਇ ਸੰਗਿ ਸਮਾਲਿਆ॥
ਸਦਾ ਸਦਾ ਜਪੀਐ ਸੋ ਪ੍ਰੀਤਮੁ ਵਡੀ ਜਿਸੁ ਵਡਿਆਈ ਹੇ॥੩॥
ਸੁਲਤਾਨ ਖਾਨ ਕਰੇ ਖਿਨ ਕੀਰੇ॥ ਗਰੀਬ ਨਿਵਾਜਿ ਕਰੇ ਪ੍ਰਭੁ ਮੀਰੇ॥
ਗਰਬ ਨਿਵਾਰਣ ਸਰਬ ਸਧਾਰਣ ਕਿਛੁ ਕੀਮਤਿ ਕਹੀ ਨ ਜਾਈ ਹੇ॥੪॥

*(ਮਾਰੂ ਮ:੫, ਸੋਲਹੇ, ੧੦੭੧-੧੩)*

(ੳਅ) ਤੇਰੀ ਕੀਮਤਿ ਕਹਣੁ ਨ ਜਾਈ॥ ਅਚਰਜ ਰੂਪੁ ਵਡੀ ਵਡਿਆਈ॥
ਭਗਤਿ ਦਾਨੁ ਮੰਗੈ ਜਨੁ ਤੇਰਾ ਨਾਨਕ ਬਲਿ ਬਲਿ ਜਾਵਣਾ॥੧੫॥

*(ਮਾਰੂ ਮ:੫, ਸੋਲਹੇ, ੧੦੮੬-੧੫)*

(ੳਇ) ਗੁਰੁ ਸਾਲਾਹੀ ਸਦਾ ਸੁਖਦਾਤਾ ਪ੍ਰਭੁ ਨਾਰਾਇਣੁ ਸੋਈ॥
ਗੁਰ ਪਰਸਾਦਿ ਪਰਮ ਪਦੁ ਪਾਇਆ ਵਡੀ ਵਡਿਆਈ ਹੋਈ॥
ਅਨਦਿਨੁ ਗੁਣ ਗਾਵੈ ਨਿਤ ਸਾਚੇ ਸਚਿ ਸਮਾਵੈ ਸੋਈ॥੧॥

*(ਮਲਾਰ ਮ:੩, ੧੨੫੮-੧੬)*

(ੳਸ) ਸੁਖੁ ਸੀਗਾਰੁ ਸਤਿਗੁਰੂ ਦਿਖਾਇਆ ਨਾਮਿ ਵਡੀ ਵਡਿਆਈ॥
ਅਖੁਟ ਭੰਡਾਰ ਭਰੇ ਕਦੇ ਤੋਟਿ ਨ ਆਵੈ ਸਦਾ ਹਰਿ ਸੇਵਹੁ ਭਾਈ॥੩॥

*(ਪ੍ਰਭਾਤੀ ਮ:੩, ੧੩੩੩-੩)*

(ੳਹ) ਸਤਿਗੁਰੁ ਵਡਾ ਕਰਿ ਸਾਲਾਹੀਐ ਜਿਸੁ ਵਿਚਿ ਵਡੀਆ ਵਡਿਆਂਈਆ॥
ਸਹਿ ਮੇਲੇ ਤਾ ਨਦਰੀ ਆਈਆ॥

*(ਆਸਾ ਵਾਰ ਮ:੧, ੪੭੩-੧)*

(ੳਕ) ਸਤਿਗੁਰ ਵਿਚਿ ਵਡੀਆ ਵਡਿਆਈਆ ਭਾਈ ਕਰਮਿ ਮਿਲੈ ਤਾਂ ਪਾਇ॥

*(ਸਲੋਕ ਮ:੩, ੧੪੧੯-੧੦)*

## ਵਡੇ ਵਡੇ ਜੋ ਦੀਸਹਿ (੨੧੭੩)

ਜੋ ਵਡੇ ਵਡੇ ਅਭਿਮਾਨੀ, ਛੱਤਰਪਤੀ, ਮਾਇਆਧਾਰੀ, ਭੂਮਵੰਤ, ਵਡੇ ਅਹੁਦੇਦਾਰ ਵਡੀਆਂ ਪਦਵੀਆਂ ਵਾਲੇ, ਉੱਚੇ ਰੁਤਬਿਆਂ ਵਾਲੇ, ਵਡੇ ਵਡੇ ਬਲਿਵਾਨ, ਵਡੀ ਸੁੰਦ੍ਰਤਾ ਵਾਲੇ, ਵਡੇ ਦਾਨੀ, ਵਡੇ ਤਪੱਸਵੀ, ਵਡੇ ਕਰਮ ਕਾਂਡੀ ਸੂਰਮੇ, ਵਡੇ ਯੋਧੇ ਅਤੇ ਹੋਰ ਕਈ ਕਿਸਮ ਦੇ ਜੋ ਅਪਣੇ ਆਪ ਨੂੰ ਵਡੇ ਸਮਝਦੇ ਹਨ। ਜਿਵੇਂ ਵਡੇ ਵਿਦਵਾਨ, ਵਡੇ ਲਿਖਾਰੀ, ਵਡੇ ਵਕਤਾ ਆਦਿ। ਉਕਤ ਦਰਸਾਈਆਂ ਸ਼੍ਰੇਣੀਆਂ ਵਾਸਤੇ ਹਜ਼ੂਰ ਨੇ ਪਾਵਨ ਗੁਰਬਾਣੀ ਦੁਆਰਾ ਨਿਰਣੈ ਕੀਤਾ ਹੈ ਕਿ ਅਸਲ ਵਿਚ ਵਡਾ ਕੌਣ ਹੈ।

(ੳ) ਸਤਿਗੁਰੁ ਸੇਵਿਐ ਵਡੀ ਵਡਿਆਈ॥ ਹਰਿ ਜੀ ਅਚਿੰਤੁ ਵਸੈ ਮਨਿ ਆਈ॥
ਹਰਿ ਜੀਉ ਸਫਲਿਓ ਬਿਰਖੁ ਹੈ ਅੰਮ੍ਰਿਤੁ ਜਿਨਿ ਪੀਤਾ ਤਿਸੁ ਤਿਖਾ ਲਹਾਵਣਿਆ॥੧॥

*(ਮਾਝ ਮ:੩, ੧੧੪-੧੭)*

(ਅ) ਚੰਗਾ ਨਾਉ ਰਖਾਇ ਕੈ ਜਸੁ ਕੀਰਤਿ ਜਗਿ ਲੇਇ॥
ਜੇ ਤਿਸੁ ਨਦਰਿ ਨ ਆਵਈ ਤ ਵਾਤ ਨ ਪੁਛੈ ਕੇ॥
ਕੀਟਾ ਅੰਦਰਿ ਕੀਟੁ ਕਰਿ ਦੋਸੀ ਦੋਸੁ ਧਰੇ॥
ਨਾਨਕ ਨਿਰਗੁਣਿ ਗੁਣੁ ਕਰੇ ਗੁਣਵੰਤਿਆ ਗੁਣੁ ਦੇ॥
ਤੇਹਾ ਕੋਇ ਨ ਸੁਝਈ ਜਿ ਤਿਸੁ ਗੁਣੁ ਕੋਇ ਕਰੇ॥੭॥

*(ਜਪੁ, ੨-੧੪)*

(ੲ) ਘਰ ਮੰਦਰ ਖੁਸੀਆ ਤਹੀ ਜਹ ਤੂ ਆਵਹਿ ਚਿਤਿ॥
ਦੁਨੀਆ ਕੀਆ ਵਡਿਆਈਆ ਨਾਨਕ ਸਭਿ ਕੁਮਿਤ॥੨॥।

*(ਗਉੜੀ ਵਾਰ ਮ:੫, ੩੧੯-੧੦)*

(ਸ) ਆਪਸ ਕਉ ਦੀਰਘੁ ਕਰਿ ਜਾਨੈ ਅਉਰਨ ਕਉ ਲਗ ਮਾਤ॥
ਮਨਸਾ ਬਾਚਾ ਕਰਮਨਾ ਮੈ ਦੇਖੇ ਦੋਜਕ ਜਾਤ॥੨॥

*(ਮਾਰੂ ਕਬੀਰ, ੧੧੦੫-੧੬)*

(ਹ) ਨਾਨਕ ਦੁਨੀਆ ਕੀਆਂ ਵਡਿਆਈਆਂ ਅਗੀ ਸੇਤੀ ਜਾਲਿ॥
ਏਨੀ ਜਲੀਈਂ ਨਾਮੁ ਵਿਸਾਰਿਆ ਇਕ ਨ ਚਲੀਆ ਨਾਲਿ॥੨॥

*(ਮਲਾਰ ਵਾਰ ਮ:੨, ੧੨੯੦-੧੪)*

(ਕ) ਇਸੁ ਜੁਗ ਮਹਿ ਸੋਭਾ ਨਾਮ ਕੀ ਬਿਨੁ ਨਾਵੈ ਸੋਭ ਨ ਹੋਇ॥
ਇਹ ਮਾਇਆ ਕੀ ਸੋਭਾ ਚਾਰਿ ਦਿਹਾੜੇ ਜਾਦੀ ਬਿਲਮੁ ਨ ਹੋਇ॥੫॥

*(ਆਸਾ ਮ:੩, ੪੨੯-੫)*

(ਖ) ਜਿਤਨੇ ਸਾਹ ਪਾਤਿਸਾਹ ਉਮਰਾਵ ਸਿਕਦਾਰ ਚਉਧਰੀ ਸਭਿ ਮਿਥਿਆ ਝੂਠੁ ਭਾਉ ਦੂਜਾ ਜਾਣੁ॥
ਹਰਿ ਅਬਿਨਾਸੀ ਸਦਾ ਥਿਰੁ ਨਿਹਚਲੁ ਤਿਸੁ ਮੇਰੇ ਮਨ ਭਜੁ ਪਰਵਾਣੁ॥੧॥
ਮੇਰੇ ਮਨ ਨਾਮੁ ਹਰੀ ਭਜੁ ਸਦਾ ਦੀਬਾਣੁ॥
ਜੋ ਹਰਿ ਮਹਲੁ ਪਾਵੈ ਗੁਰ ਬਚਨੀ ਤਿਸੁ ਜੇਵਡੁ ਅਵਰੁ ਨਾਹੀ ਕਿਸੈ ਦਾ ਤਾਣੁ॥੧॥ਰਹਾਉ॥
ਜਿਤਨੇ ਧਨਵੰਤ ਕੁਲਵੰਤ ਮਿਲਖਵੰਤ ਦੀਸਹਿ ਮਨ ਮੇਰੇ ਸਭਿ ਬਿਨਸਿ ਜਾਹਿ ਜਿਉ ਰੰਗੁ ਕਸੁੰਭ ਕਚਾਣੁ॥
ਹਰਿ ਸਤਿ ਨਿਰੰਜਨੁ ਸਦਾ ਸੇਵਿ ਮਨ ਮੇਰੇ ਜਿਤੁ ਹਰਿ ਦਰਗਹ ਪਾਵਹਿ ਤੂ ਮਾਣੁ॥੨॥
ਬ੍ਰਾਹਮਣੁ ਖਤ੍ਰੀ ਸੂਦ ਵੈਸ ਚਾਰਿ ਵਰਨ ਚਾਰਿ ਆਸ੍ਰਮ ਹਹਿ ਜੋ ਹਰਿ ਧਿਆਵੈ ਸੋ ਪਰਧਾਨੁ॥
ਜਿਉ ਚੰਦਨ ਨਿਕਟਿ ਵਸੈ ਹਿਰਡੁ ਬਪੁੜਾ ਤਿਉ ਸਤਸੰਗਤਿ ਮਿਲਿ ਪਤਿਤ ਪਰਵਾਣੁ॥੩॥
ਓਹੁ ਸਭ ਤੇ ਊਚਾ ਸਭ ਤੇ ਸੂਚਾ ਜਾ ਕੈ ਹਿਰਦੈ ਵਸਿਆ ਭਗਵਾਨੁ॥
ਜਨ ਨਾਨਕੁ ਤਿਸ ਕੇ ਚਰਨ ਪਖਾਲੈ ਜੋ ਹਰਿ ਜਨੁ ਨੀਚੁ ਜਾਤਿ ਸੇਵਕਾਣੁ॥੪॥

*(ਗੋਂਡ ਮ:੪, ੮੬੧-੩)*

(ਗ) ਊਚ ਭਵਨ ਕਨਕਾਮਨੀ ਸਿਖਰਿ ਧਜਾ ਫਹਰਾਇ॥
ਤਾ ਤੇ ਭਲੀ ਮਧੂਕਰੀ ਸੰਤਸੰਗਿ ਗੁਨ ਗਾਇ॥੧੫੦॥
ਕਬੀਰ ਪਾਟਨ ਤੇ ਊਜਰੁ ਭਲਾ ਰਾਮ ਭਗਤ ਜਿਹ ਠਾਇ॥
ਰਾਮ ਸਨੇਹੀ ਬਾਹਰਾ ਜਮ ਪੁਰੁ ਮੇਰੇ ਭਾਂਇ॥੧੫੧॥

*(ਸਲੋਕ ਕਬੀਰ, ੧੩੭੨-੧੦)*

(ਘ) ਕਬੀਰ ਹੈ ਗੈ ਬਾਹਨ ਸਘਨ ਘਨ ਛਤ੍ਰਪਤੀ ਕੀ ਨਾਰਿ॥
ਤਾਸੁ ਪਟੰਤਰ ਨਾ ਪੁਜੈ ਹਰਿ ਜਨ ਕੀ ਪਨਿਹਾਰਿ॥੧੫੯॥
ਕਬੀਰ ਨ੍ਰਿਪ ਨਾਰੀ ਕਿਉ ਨਿੰਦੀਐ ਕਿਉ ਹਰਿ ਚੇਰੀ ਕਉ ਮਾਨੁ॥
ਓਹ ਮਾਂਗ ਸਵਾਰੈ ਬਿਖੈ ਕਉ ਓਹ ਸਿਮਰੈ ਹਰਿ ਨਾਮੁ॥੧੬੦॥

*(ਸਲੋਕ ਕਬੀਰ, ੧੩੭੨-੧੯)*

(ਙ) ਪੂਰਾ ਥਾਟੁ ਬਣਾਇਆ ਪੂਰੈ ਵੇਖਹੁ ਏਕ ਸਮਾਨਾ॥
ਇਸੁ ਪਰਪੰਚ ਮਹਿ ਸਾਚੇ ਨਾਮ ਕੀ ਵਡਿਆਈ ਮਤੁ ਕੋ ਧਰਹੁ ਗੁਮਾਨਾ॥੧॥

*(ਬਿਲਾਵਲੁ ਮ:੩, ੭੯੭-੧੫)*

(ਚ) ਪ੍ਰਭ ਕੀ ਗਤਿ ਮਿਤਿ ਕੋਇ ਨ ਪਾਵੈ॥ ਜੇ ਕੋ ਵਡਾ ਕਹਾਇ ਵਡਾਈ ਖਾਵੈ॥
ਸਾਚੇ ਸਾਹਿਬ ਤੋਟਿ ਨ ਦਾਤੀ ਸਗਲੀ ਤਿਨਹਿ ਉਪਾਈ ਹੇ॥੧੦॥
ਵਡੀ ਵਡਿਆਈ ਵੇਪਰਵਾਹੇ॥ ਆਪਿ ਉਪਾਏ ਦਾਨੁ ਸਮਾਹੇ॥
ਆਪਿ ਦਇਆਲੁ ਦੂਰਿ ਨਹੀ ਦਾਤਾ ਮਿਲਿਆ ਸਹਜਿ ਰਜਾਈ ਹੇ॥੧੧॥

*(ਮਾਰੂ ਮ:੧, ਸੋਲਹੇ, ੧੦੨੫-੩)*

(ਛ) ਖਾਨ ਮਲੂਕ ਕਹਾਇਦੇ ਕੋ ਰਹਣੁ ਨ ਪਾਈ॥ ਗੜ੍ਹ ਮੰਦਰ ਗਚ ਗੀਰੀਆ ਕਿਛੁ ਸਾਥਿ ਨ ਜਾਈ॥
ਸੋਇਨ ਸਾਖਤਿ ਪਉਣ ਵੇਗ ਧ੍ਰਿਗੁ ਧ੍ਰਿਗੁ ਚਤੁਰਾਈ॥
ਛਤੀਹ ਅੰਮ੍ਰਿਤ ਪਰਕਾਰ ਕਰਹਿ ਬਹੁ ਮੈਲੁ ਵਧਾਈ॥
ਨਾਨਕ ਜੋ ਦੇਵੈ ਤਿਸਹਿ ਨ ਜਾਣਨ੍ਹੀ ਮਨਮੁਖਿ ਦੁਖੁ ਪਾਈ॥੨੩॥

*(ਸਾਰੰਗ ਵਾਰ ਮ:੪, ੧੨੪੬-੧੨)*

(ਜ) ਲਖ ਮਣ ਸੁਇਨਾ ਲਖ ਮਣ ਰੁਪਾ ਲਖ ਸਾਹਾ ਸਿਰਿ ਸਾਹ॥
ਲਖ ਲਸਕਰ ਲਖ ਵਾਜੇ ਨੇਜੇ ਲਖੀ ਘੋੜੀ ਪਾਤਿਸਾਹ॥
ਜਿਥੈ ਸਾਇਰੁ ਲੰਘਣਾ ਅਗਨਿ ਪਾਣੀ ਅਸਗਾਹ॥
ਕੰਧੀ ਦਿਸਿ ਨ ਆਵਈ ਧਾਹੀ ਪਵੈ ਕਹਾਹ॥
ਨਾਨਕ ਓਥੈ ਜਾਣੀਅਹਿ ਸਾਹ ਕੇਈ ਪਾਤਿਸਾਹ॥੪॥

*(ਮਲਾਰ ਵਾਰ ਮ:੧, ੧੨੮੭-੧੬)*

(ਝ) ਤੇ ਧੰਨੁ ਜਨ ਵਡ ਪੁਰਖ ਪੂਰੇ ਜੋ ਗੁਰਮਤਿ ਹਰਿ ਜਪਿ ਭਉ ਬਿਖਮੁ ਤਰੇ॥
ਸੇਵਕ ਜਨ ਸੇਵਹਿ ਤੇ ਪਰਵਾਣੁ ਜਿਨ ਸੇਵਿਆ ਗੁਰਮਤਿ ਹਰੇ॥੩॥

*(ਤੁਖਾਰੀ ਮ:੪, ਛੰਤ, ੧੧੧੫-੨)*

(ਞ) ਮਨਿ ਬਿਲਾਸੁ ਬਹੁ ਰੰਗੁ ਘਣਾ ਦ੍ਰਿਸਟਿ ਭੂਲਿ ਖੁਸੀਆ॥
ਛਤ੍ਰਧਾਰ ਬਾਦਿਸਾਹੀਆ ਵਿਚਿ ਸਹਸੇ ਪਰੀਆ॥੧॥
ਭਾਈ ਰੇ ਸੁਖੁ ਸਾਧਸੰਗਿ ਪਾਇਆ॥
ਲਿਖਿਆ ਲੇਖੁ ਤਿਨਿ ਪੁਰਖਿ ਬਿਧਾਤੈ ਦੁਖੁ ਸਹਸਾ ਮਿਟਿ ਗਇਆ॥੧॥ਰਹਾਉ॥
ਜੇਤੇ ਥਾਨ ਥਨੰਤਰਾ ਤੇਤੇ ਭਵਿ ਆਇਆ॥
ਧਨ ਪਾਤੀ ਵਡ ਭੂਮੀਆ ਮੇਰੀ ਮੇਰੀ ਕਰਿ ਪਰਿਆ॥੨॥
ਹੁਕਮੁ ਚਲਾਏ ਨਿਸੰਗ ਹੋਇ ਵਰਤੈ ਅਫਰਿਆ॥
ਸਭੁ ਕੋ ਵਸਗਤਿ ਕਰਿ ਲਇਓਨੁ ਬਿਨੁ ਨਾਵੈ ਖਾਕੁ ਰਲਿਆ॥੩॥
ਕੋਟਿ ਤੇਤੀਸ ਸੇਵਕਾ ਸਿਧ ਸਾਧਿਕ ਦਰਿ ਖਰਿਆ॥
ਗਿਰੰਬਾਰੀ ਵਡ ਸਾਹਬੀ ਸਭੁ ਨਾਨਕ ਸੁਪਨੁ ਥੀਆ॥੪॥

*(ਸਿਰੀ ਮ:੫, ੪੨-੧੫)*

(ਟ) ਇਕਿ ਆਵਹਿ ਇਕਿ ਜਾਹਿ ਉਠਿ ਰਖੀਅਹਿ ਨਾਵ ਸਲਾਰ॥
ਇਕਿ ਉਪਾਏ ਮੰਗਤੇ ਇਕਨਾ ਵਡੇ ਦਰਵਾਰ॥

ਅਗੈ ਗਇਆ ਜਾਣੀਐ ਵਿਣੁ ਨਾਵੈ ਵੇਕਾਰ॥੩॥
ਭੈ ਤੇਰੈ ਡਰੁ ਅਗਲਾ ਖਪਿ ਖਪਿ ਛਿਜੈ ਦੇਹ॥
ਨਾਵ ਜਿਨਾ ਸੁਲਤਾਨ ਖਾਨ ਹੋਦੇ ਡਿਠੇ ਖੇਹ॥
ਨਾਨਕ ਉਠੀ ਚਲਿਆ ਸਭਿ ਕੂੜੇ ਤੁਟੇ ਨੇਹ॥੪॥

*(ਸਿਰੀ ਮ:੧, ੧੬-੯)*

(ਠ) ਵਰਨਾ ਵਰਨ ਨ ਭਾਵਨੀ ਜੇ ਕਿਸੈ ਵਡਾ ਕਰੇਇ॥
ਵਡੇ ਹਥਿ ਵਡਿਆਈਆ ਜੈ ਭਾਵੈ ਤੈ ਦੇਇ।
ਹੁਕਮਿ ਸਵਾਰੇ ਆਪਣੈ ਚਸਾ ਨ ਢਿਲ ਕਰੇਇ॥੬॥

*(ਸਿਰੀ ਮ:੧, ੫੩-੧੬)*

(ਡ) ਸਚੋ ਸਚੁ ਕਮਾਵਣਾ ਵਡਿਆਈ ਵਡੇ ਪਾਸਿ॥
ਜੀਉ ਪਿੰਡੁ ਸਭੁ ਤਿਸ ਕਾ ਸਿਫਤਿ ਕਰੇ ਅਰਦਾਸਿ॥

*(ਸਿਰੀ ਵਾਰ ਮ:੩, ੮੬-੧)*

(ਢ) ਸੇ ਧੰਨੁ ਵਡੇ ਸਤ ਪੁਰਖਾ ਪੂਰੇ ਜਿਨ ਗੁਰਮਤਿ ਨਾਮੁ ਧਿਆਇਆ॥

*(ਆਸਾ ਮ:੪, ਛੰਤ, ੪੪੫-੫)*

(ਣ) ਵਡੇ ਕੀਆ ਵਡਿਆਈਆ ਕਿਛੁ ਕਹਣਾ ਕਹਣੁ ਨ ਜਾਇ॥
ਸੋ ਕਰਤਾ ਕਾਦਰ ਕਰੀਮੁ ਦੇ ਜੀਆ ਰਿਜਕੁ ਸੰਬਾਹਿ॥
ਸਾਈ ਕਾਰ ਕਮਾਵਣੀ ਧੁਰਿ ਛੋਡੀ ਤਿੰਨੈ ਪਾਇ॥
ਨਾਨਕ ਏਕੀ ਬਾਹਰੀ ਹੋਰ ਦੂਜੀ ਨਾਹੀ ਜਾਇ॥ ਸੋ ਕਰੇ ਜਿ ਤਿਸੈ ਰਜਾਇ॥੨੪॥

*(ਆਸਾ ਵਾਰ ਮ:੧, ੪੭੫-੯)*

(ਤ) ਨਾਨਕ ਵਡੇ ਸੇ ਵਡਭਾਗੀ ਜਿਨੀ ਸਚੁ ਰਖਿਆ ਉਰ ਧਾਰਿ॥੩੪॥

*(ਰਾਮਕਲੀ ਮ:੧, ਸਿਧ ਗੋਸਟਿ, ੯੪੨-੧)*

(ਥ) ਕਿਆ ਕਹੀਐ ਗੁਣ ਕਥਹਿ ਘਨੇਰੇ॥ ਅੰਤੁ ਨ ਪਾਵਹਿ ਵਡੇ ਵਡੇਰੇ॥
ਨਾਨਕ ਸਾਚੁ ਮਿਲੈ ਪਤਿ ਰਾਖਹੁ ਤੂ ਸਿਰਿ ਸਾਹਾ ਪਾਤਿਸਾਹਾ ਹੇ॥੧੬॥

*(ਮਾਰੂ ਮ:੧, ੧੦੩੩-੭)*

(ਦ) ਹਰਿ ਤੁਮ ਵਡ ਵਡੇ ਵਡੇ ਵਡ ਊਚੇ ਸੋ ਕਰਹਿ ਜਿ ਤੁਧੁ ਭਾਵੀਸ।
ਜਨ ਨਾਨਕ ਅੰਮ੍ਰਿਤੁ ਪੀਆ ਗੁਰਮਤੀ ਧਨੁ ਧੰਨ ਧੰਨੁ ਧੰਨੁ ਧੰਨੁ ਗੁਰੂ ਸਾਬੀਸ॥੨॥

*(ਕਾਨੜਾ ਮ:੪, ੧੨੯੭-੧)*

(ਧ) ਹਰਿ ਤੁਮ੍ਹ ਵਡ ਵਡੇ ਵਡੇ ਵਡ ਊਚੇ ਸਭ ਊਪਰਿ ਵਡੇ ਵਡੌਨਾ॥
ਜੋ ਧਿਆਵਹਿ ਹਰਿ ਅਪਰੰਪਰੁ ਹਰਿ ਹਰਿ ਹਰਿ ਧਿਆਇ ਹਰੇ ਤੇ ਹੋਨਾ॥

*(ਕਾਨੜਾ ਵਾਰ ਮ:੪, ੧੩੧੫-੩)*

(ਨ) ਨਾਨਕ ਸੇ ਵਡੇ ਵਡਭਾਗੀ ਜਿ ਗੁਰਮੁਖਿ ਨਾਮਿ ਸਮਾਈ॥੧੯॥

*(ਸਲੋਕ ਮ:੩, ੧੪੧੪-੧੯)*

(ਪ) ਸਭ ਸਾਲਾਹੈ ਆਪ ਕਉ ਵਡਹੁ ਵਡੇਰੀ ਹੋਇ॥
ਗੁਰ ਬਿਨੁ ਆਪੁ ਨ ਚੀਨੀਐ ਕਹੇ ਸੁਣੇ ਕਿਆ ਹੋਇ॥
ਨਾਨਕ ਸਬਦਿ ਪਛਾਣੀਐ ਹਉਮੈ ਕਰੈ ਨ ਕੋਇ॥੮॥

*(ਸਿਰੀ ਮ:੧, ੫੮-੧੦)*

(ਫ) ਕਰਿ ਕਰਿ ਥਾਕੇ ਵਡੇ ਵਡੇਰੇ॥ ਕਿਨ ਹੀ ਨ ਕੀਏ ਕਾਜ ਮਾਇਆ ਪੂਰੇ॥
ਹਰਿ ਹਰਿ ਨਾਮੁ ਜਪੈ ਜਨੁ ਕੋਇ॥ ਤਾ ਕੀ ਆਸਾ ਪੂਰਨ ਹੋਇ॥੩॥

*(ਰਾਮਕਲੀ ਮ:੫, ੮੮੯-੧੪)*

(ਬ) ਨਾਰਦ ਸਾਰਦ ਸੇਵਕ ਤੇਰੇ॥ ਤ੍ਰਿਭਵਣਿ ਸੇਵਕ ਵਡਹੁ ਵਡੇਰੇ॥
ਸਭ ਤੇਰੀ ਕੁਦਰਤਿ ਤੂ ਸਿਰਿ ਸਿਰਿ ਦਾਤਾ ਸਭੁ ਤੇਰੋ ਕਾਰਣੁ ਕੀਨਾ ਹੇ॥੧੫॥

*(ਮਾਰੂ ਮ:੧, ਸੋਲਹੇ, ੧੦੨੮-੧੪)*

## ਵਡੈ ਭਾਗਿ (ਨ: ੨੧੭੪)

ਵਡੇ ਭਾਗਾਂ ਸਦਕਾ, ਚੰਗੀ ਕਿਸਮਤ ਦੁਆਰਾ, ਚੰਗੇ ਲੇਖਾਂ ਦਾ ਸਦਕਾ, ਵਡੇ ਪੁੰਨਾਂ ਦਾ ਸਦਕਾ।

(ੳ) ਸੁਣਿ ਹਰਿ ਕਥਾ ਉਤਾਰੀ ਮੈਲੁ॥ ਮਹਾ ਪੁਨੀਤ ਭਏ ਸੁਖ ਸੈਲੁ॥
ਵਡੈ ਭਾਗਿ ਪਾਇਆ ਸਾਧਸੰਗੁ॥ ਪਾਰਬ੍ਰਹਮ ਸਿਉ ਲਗੋ ਰੰਗੁ॥੧॥

*(ਗਉੜੀ ਗੁਆਰੇਰੀ ਮ:੫, ੧੭੮-੪)*

(ਅ) ਸਰਬ ਸੁਖਾ ਸੁਖੁ ਸਾਚਾ ਏਹੁ॥ ਗੁਰ ਉਪਦੇਸੁ ਮਨੈ ਮਹਿ ਲੇਹੁ॥
ਜਾ ਕਉ ਰਾਮ ਨਾਮ ਲਿਵ ਲਾਗੀ॥ ਕਹੁ ਨਾਨਕ ਸੋ ਧੰਨੁ ਵਡਭਾਗੀ॥੪॥

*(ਗਉੜੀ ਗੁਆਰੇਰੀ ਮ:੫, ੧੭੮-੩)*

(ੲ) ਗੁਰਮੁਖਿ ਕਰਮ ਕਮਾਵੈ ਬਿਗਸੈ ਹਰਿ ਬੈਰਾਗੁ ਅਨੰਦੁ॥
ਅਹਿਨਿਸਿ ਭਗਤਿ ਕਰੇ ਦਿਨੁ ਰਾਤੀ ਹਉਮੈ ਮਾਰਿ ਨਿਚੰਦੁ॥
ਵਡੈ ਭਾਗਿ ਸਤਸੰਗਤਿ ਪਾਈ ਹਰਿ ਪਾਇਆ ਸਹਜਿ ਅਨੰਦੁ॥੨॥

*(ਸਿਰੀ ਮ:੩, ੨੯-੧੩)*

(ਸ) ਵਡੈ ਭਾਗਿ ਨਾਉ ਪਾਈਐ ਗੁਰਮਤਿ ਸਬਦਿ ਸੁਹਾਈ॥
ਆਪੇ ਮਨਿ ਵਸਿਆ ਪ੍ਰਭੁ ਕਰਤਾ ਸਹਜੇ ਰਹਿਆ ਸਮਾਈ॥੩॥

*(ਸਿਰੀ ਮ:੩, ੬੯-੪)*

(ਹ) ਸਾ ਮਤਿ ਪੂਰੀ ਜਿਤੁ ਹਰਿ ਗੁਣ ਗਾਵੈ॥ ਵਡੈ ਭਾਗਿ ਸਾਧੂ ਸੰਗੁ ਪਾਵੈ॥੧॥ਰਹਾਉ॥

*(ਗਉੜੀ ਮ:੫, ੧੮੯-੫)*

(ਕ) ਅਵਰ ਜਤਨਿ ਨਹੀ ਪਾਈਐ॥ ਵਡੈ ਭਾਗਿ ਹਰਿ ਧਿਆਈਐ॥੧॥

*(ਗਉੜੀ ਮ:੫, ੨੧੧-੨)*

(ਖ) ਨਾਮੁ ਜਪਹੁ ਮੇਰੇ ਸਾਜਨ ਸੈਨਾ॥
ਨਾਮ ਬਿਨਾ ਮੈ ਅਵਰੁ ਨ ਕੋਈ ਵਡੈ ਭਾਗਿ ਗੁਰਮੁਖਿ ਹਰਿ ਲੈਨਾ॥੧॥ਰਹਾਉ॥
ਨਾਮ ਬਿਨਾ ਨਹੀ ਜੀਵਿਆ ਜਾਇ॥ ਵਡੈ ਭਾਗਿ ਗੁਰਮੁਖਿ ਹਰਿ ਪਾਇ॥

*(ਆਸਾ ਮ:੪, ੩੬੬-੧੭)*

(ਗ) ਹਰਿ ਗੁਣ ਗਾਵੈ ਹਰਿ ਜਨ ਲੋਗਾ॥ ਵਡੈ ਭਾਗਿ ਪਾਏ ਹਰਿ ਨਿਰਜੋਗਾ॥੨॥

*(ਆਸਾ ਮ:੪, ੩੬੭-੪)*

(ਘ) ਨਾਮੁ ਸੁਣੀ ਨਾਮੋ ਮਨਿ ਭਾਵੈ॥ ਵਡੈ ਭਾਗਿ ਗੁਰਮੁਖਿ ਹਰਿ ਪਾਵੈ॥੧॥

*(ਆਸਾ ਮ:੪, ੩੬੭-੬)*

(ਙ) ਵਡੈ ਭਾਗਿ ਪੂਜ ਗੁਰ ਚਰਨਾ॥ ਸਗਲ ਤਿਆਗਿ ਪਾਈ ਪ੍ਰਭ ਸਰਨਾ॥
ਗੁਰੁ ਨਾਨਕ ਜਾ ਕਉ ਭਇਆ ਦਇਆਲਾ॥ ਸੋ ਜਨੁ ਹੋਆ ਸਦਾ ਨਿਹਾਲਾ॥੪॥

*(ਆਸਾ ਮ:੫, ੩੯੫-੧੯)*

(ਚ) ਰੂੜੋ ਠਾਕੁਰ ਮਾਹਰੋ ਰੂੜੀ ਗੁਰਬਾਣੀ॥ ਵਡੈ ਭਾਗਿ ਸਤਿਗੁਰੁ ਮਿਲੈ ਪਾਈਐ ਪਦੁ ਨਿਰਬਾਣੀ॥੧॥

*(ਆਸਾ ਮ:੧, ੪੨੧-੨)*

(ਛ) ਸਤਿਗੁਰ ਸੇਵਿ ਲਗੇ ਹਰਿ ਚਰਨੀ ਵਡੈ ਭਾਗਿ ਲਿਵ ਲਾਗੀ॥
ਕਵਲ ਪ੍ਰਗਾਸ ਭਏ ਸਾਧ ਸੰਗੇ ਦੁਰਮਤਿ ਬੁਧਿ ਤਿਆਗੀ॥੨॥

*(ਗੂਜਰੀ ਮ:੫, ੫੦੨-੧੯)*

(ਜ) ਵਡੈ ਭਾਗਿ ਰਤਨ ਜਨਮੁ ਪਾਇਆ ਕਰਹੁ ਕ੍ਰਿਪਾ ਕਿਰਪਾਲਾ॥
ਸਾਧਸੰਗਿ ਨਾਨਕੁ ਗੁਣ ਗਾਵੈ ਸਿਮਰੈ ਸਦਾ ਗੋੁਪਾਲਾ॥੪॥

*(ਸੋਰਠਿ ਮ:੫, ੬੧੧-੧੦)*

(ਝ) ਵਡੈ ਭਾਗਿ ਭੇਟੇ ਗੁਰਦੇਵਾ॥ ਕੋਟਿ ਪਰਾਧ ਮਿਟੇ ਹਰਿ ਸੇਵਾ॥੧॥

*(ਧਨਾਸਰੀ ਮ:੫, ੬੮੩-੧੯)*

(ਞ) ਵਡੈ ਭਾਗਿ ਸਤਸੰਗੁ ਹੋਇ ਨਿਵਿ ਲਾਗਾ ਪਾਈ॥

*(ਜੈਤਸਰੀ ਵਾਰ ਮ:੫, ੭੦੯-੮)*

(ਟ) ਵਡੈ ਭਾਗਿ ਗੁਰੁ ਅਪੁਨਾ ਪਾਇਓ॥ ਗੁਰਿ ਮੋ ਕਉ ਹਰਿ ਨਾਮੁ ਦ੍ਰਿੜਾਇਓ॥੧॥

*(ਟੋਡੀ ਮ:੫, ੭੧੫-੮)*

(ਠ) ਮਾਈ ਚਰਨ ਗੁਰ ਮੀਠੇ॥ ਵਡੈ ਭਾਗਿ ਦੇਵੈ ਪਰਮੇਸਰੁ ਕੋਟਿ ਫਲਾ ਦਰਸਨ ਗੁਰ ਡੀਠੇ॥ਰਹਾਉ॥

*(ਟੋਡੀ ਮ: ੫, ੭੧੭-੯)*

(ਡ) ਵਡੈ ਭਾਗਿ ਗੁਰੁ ਪੂਰਾ ਪਾਈਐ ਅਨਦਿਨੁ ਨਾਮੁ ਧਿਆਏ॥

*(ਸੂਹੀ ਮ:੪, ਛੰਤ, ੭੭੪-੧੬)*

(ਢ) ਵਡੈ ਭਾਗਿ ਪ੍ਰਭ ਕੀਰਤਨੁ ਗਾਇਆ॥ ਸੰਤਸੰਗਿ ਨਾਨਕ ਪ੍ਰਭੁ ਪਾਇਆ॥੪॥

*(ਬਿਲਾਵਲੁ ਮ:੫, ੮੦੫-੧੬)*

(ਣ) ਸਤਸੰਗਤਿ ਮਹਿ ਨਾਮੁ ਨਿਰਮੋਲਕੁ ਵਡੈ ਭਾਗਿ ਪਾਇਆ ਜਾਈ॥੭॥

*(ਰਾਮਕਲੀ ਮ:੩, ੯੦੯-੧੧)*

(ਤ) ਵਡੈ ਭਾਗਿ ਇਹੁ ਸਰੀਰੁ ਪਾਇਆ॥ ਮਾਣਸ ਜਨਮਿ ਸਬਦਿ ਚਿਤੁ ਲਾਇਆ॥
ਬਿਨੁ ਸਬਦੈ ਸਭੁ ਅੰਧ ਅੰਧੇਰਾ ਗੁਰਮੁਖਿ ਕਿਸਹਿ ਬੁਝਾਇਦਾ॥੫॥

*(ਮਾਰੂ ਮ:੩, ਸੋਲਹੇ, ੧੦੬੫-੫)*

(ਥ) ਗੋਬਿੰਦ ਜੀਉ ਮੇਰੇ ਮਨ ਤਨ ਨਾਮ ਹਰਿ ਬੀਧੇ॥
ਵਡੈ ਭਾਗਿ ਗੁਰੁ ਸਤਿਗੁਰੁ ਪਾਇਆ ਵਿਚਿ ਕਾਇਆ ਨਗਰ ਹਰਿ ਸੀਧੇ॥੧॥ਰਹਾਉ॥

*(ਬਸੰਤੁ ਹਿੰਡੋਲ ਮ:੪, ੧੧੭੮-੧੯)*

(ਦ) ਮਹਾ ਮੁਗਧ ਤੇ ਕੀਆ ਗਿਆਨੀ॥ ਗੁਰ ਪੂਰੇ ਕੀ ਅਕਥ ਕਹਾਨੀ॥
ਪਾਰਬ੍ਰਹਮ ਨਾਨਕ ਗੁਰਦੇਵ॥ ਵਡੈ ਭਾਗਿ ਪਾਈਐ ਹਰਿ ਸੇਵ॥੪॥

*(ਪ੍ਰਭਾਤੀ ਮ:੫, ੧੩੩੮-੧੪)*

(ਧ) ਮਨ ਰੇ ਸਤਿਗੁਰੁ ਸੇਵਿ ਸਮਾਇ॥ ਵਡੈ ਭਾਗਿ ਗੁਰੁ ਪੂਰਾ ਪਾਇਆ. ਹਰਿ ਹਰਿ ਨਾਮੁ ਧਿਆਇ॥੧॥ਰਹਾਉ॥

*(ਮਲਾਰ ਮ:੩, ੧੨੭੬-੧੩)*

(ਨ) ਸੰਤ ਜਨਾ ਸਿਉ ਸੰਗੁ ਪਾਈਐ ਵਡੈ ਪੁਨ॥
ਆਠ ਪਹਰ ਹਰਿ ਧਿਆਇ ਹਰਿ ਜਸੁ ਨਿਤ ਸੁਨ॥੧੭॥

*(ਜੈਤਸਰੀ ਵਾਰ ਮ:੫, ੭੦੯-੧੮)*

## ਵਣਜ ਅਤੇ ਵਣਜਾਰੇ (੨੧੭੫)

ਇਹ ਸੰਸਕ੍ਰਿਤ ਦਾ ਸ਼ਬਦ ਹੈ। ਜਿਸ ਦਾ ਅਰਥ ਹੈ ਵਾਪਾਰ, ਅਤੇ ਵਾਪਾਰੀ। ਵਿਉਪਾਰ, ਤਜਾਰਤ। ਸੁਦਾਗਰੀ ਜੀਵ ਵਣਜਾਰਾ ਹੈ ਤੇ ਜੋ ਕੁਝ ਇਹ ਜੀਵਨ ਦੇ ਦੌਰਾਨ ਕਰਦਾ ਹੈ ਇਹ ਵਣਜ ਹੈ। ਵਣਜ ਚੰਗੀ ਲਾਭਦਾਇਕ ਭੀ ਹੋ ਸਕਦੀ ਹੈ ਅਤੇ ਵਣਜ ਮੰਦੀ ਭੀ ਹੋ ਸਕਦੀ ਹੈ। ਤਾਂਤੇ ਜੀਵਨ ਦਾ ਹਰ ਸੁਆਸ ਵਣਜ ਕਰਨ ਦਾ ਸਮਾਂ ਹੈ ਅਤੇ ਨਾਮ ਸਿਮਰਨ ਸਭ ਤੋਂ ਉਤਮ ਵਣਜ ਹੈ। ਜੋ ਨਾਮ ਸਿਮਰਨ ਕਰਦੇ ਹਨ, ਉਹ ਗੁਰਮੁਖ ਸੱਚੇ ਵਣਜਾਰੇ ਹਨ। ਜੋ ਮਨੁੱਖ ਸੰਸਾਰੀ ਵਾਸ਼ਨਾਵਾਂ ਦਾ ਵਾਪਾਰ ਕਰਦੇ ਹਨ ਉਹ ਮਨਮੁਖ ਘਾਟੇ ਦੇ ਵਣਜਾਰੇ ਹਨ। ਹੋਰ ਜਾਣਕਾਰੀ ਵਾਸਤੇ ਦੇਖੋ, "ਵਖਰ" "ਸਉਦਾ ਵਖਰ", ਸਉਦਾਗਰੀ", "ਹੱਟੀ ਕਰਨੀ, "ਤੋਟਾ ਅਤੇ ਲਾਹਾ" ਅਤੇ "ਹੀਰਿਆਂ ਦਾ ਵਾਪਾਰ"।

(ੳ) ਜਿਨੀ ਸਚੁ ਵਣੰਜਿਆ ਹਰਿ ਜੀਉ ਸੇ ਪੂਰੇ ਸਾਹਾ ਰਾਮ॥
ਬਹੁਤੁ ਖਜਾਨਾ ਤਿੰਨ ਪਹਿ ਹਰਿ ਜੀਉ ਹਰਿ ਕੀਰਤਨੁ ਲਾਹਾ ਰਾਮ॥

*(ਬਿਹਾਗੜਾ ਮ: ੫, ਛੰਤ, ੫੪੩-੧੬)*

(ਅ) ਸੁਣਿ ਮੁੰਧੇ ਹਰਣਾਖੀਏ ਗੂੜਾ ਵੈਣੁ ਅਪਾਰੁ॥ ਪਹਿਲਾ ਵਸਤੁ ਸਿਞਾਣਿ ਕੈ ਤਾਂ ਕੀਚੈ ਵਾਪਾਰੁ॥

*(ਸਲੋਕ ਮ: ੧, ੧੪੧੦-੫)*

(ੲ) ਸਚਾ ਸਾਹੁ ਸਚੇ ਵਣਜਾਰੇ ਓਥੈ ਕੂੜੇ ਨਾ ਟਿਕੰਨਿ॥
ਓਨਾ ਸਚੁ ਨ ਭਾਵਈ ਦੁਖ ਹੀ ਮਾਹ ਪਚੰਨਿ॥੧੮॥

*(ਸੂਹੀ ਮ: ੩, ੭੫੬-੧)*

(ਸ) ਪ੍ਰੇਮ ਪਦਾਰਥੁ ਲਹੈ ਅਮੋਲੋ॥ ਕਬ ਹੀ ਨ ਘਾਟਸਿ ਪੂਰਾ ਤੋਲੋ॥
ਸਚੇ ਕਾ ਵਾਪਾਰੀ ਹੋਵੈ ਸਚੋ ਸਉਦਾ ਪਾਇਦਾ॥੮॥
ਸਚਾ ਸਉਦਾ ਵਿਰਲਾ ਕੋ ਪਾਏ॥ ਪੂਰਾ ਸਤਿਗੁਰੁ ਮਿਲੈ ਮਿਲਾਏ॥
ਗੁਰਮੁਖਿ ਹੋਇ ਸੁ ਹੁਕਮੁ ਪਛਾਣੈ ਮਾਨੈ ਹੁਕਮੁ ਸਮਾਇਦਾ॥੯॥

*(ਮਾਰੂ ਮ: ੧, ਸੋਲਹੇ, ੧੦੩੬-੧੮)*

(ਹ) ਮਨਮੁਖ ਵਾਪਾਰੈ ਸਾਰ ਨ ਜਾਣਨੀ ਬਿਖੁ ਵਿਹਾਝਹਿ ਬਿਖੁ ਸੰਗ੍ਰਹਹਿ ਬਿਖ ਸਿਉ ਧਰਹਿ ਪਿਆਰੁ॥
ਬਾਹਰਹੁ ਪੰਡਿਤ ਸਦਾਇਦੇ ਮਨਹੁ ਮੂਰਖ ਗਾਵਾਰ॥
ਹਰਿ ਸਿਉ ਚਿਤੁ ਨ ਲਾਇਨੀ ਵਾਦੀ ਧਰਨਿ ਪਿਆਰੁ॥
ਵਾਦਾ ਕੀਆ ਕਰਨਿ ਕਹਾਣੀਆ ਕੂੜੁ ਬੋਲਿ ਕਰਹਿ ਆਹਾਰੁ॥

ਜਗ ਮਹਿ ਰਾਮ ਨਾਮੁ ਹਰਿ ਨਿਰਮਲਾ ਹੋਰੁ ਮੈਲਾ ਸਭੁ ਆਕਾਰੁ॥
ਨਾਨਕ ਨਾਮੁ ਨ ਚੇਤਨੀ ਹੋਇ ਮੈਲੇ ਮਰਹਿ ਗਵਾਰ॥੧

*(ਮਾਰੂ ਵਾਰ, ੩, ੧੦੮੧-੧੪)*

(ਕ) ਜੋਈ ਜੋਈ ਜੋਰਿਓ ਸੋਈ ਸੋਈ ਫਾਟਿਓ॥ ਝੂਠੈ ਬਨਜਿ ਉਠਿ ਹੀ ਗਈ ਹਾਟਿਓ॥੨॥

*(ਮਲਾਰ ਰਵਿਦਾਸ, ੧੨੯੩-੧੮)*

(ਖ) ਧਰਮ ਸੇਤੀ ਵਾਪਾਰੁ ਨ ਕੀਤੋ ਕਰਮੁ ਨ ਕੀਤੋ ਮਿਤੁ॥
ਕਹੁ ਨਾਨਕ ਤੀਜੈ ਪਹਰੈ ਪ੍ਰਾਣੀ ਧਨ ਜੋਬਨ ਸਿਉ ਚਿਤੁ॥੨॥

*(ਸਿਰੀ ਮ: ੧, ਪਹਰੇ, ੭੫-੭)*

(ਗ) ਹਰਿ ਪੂੰਜੀ ਸੰਚਿ ਕਰਹੁ ਬਿਉਹਾਰੁ॥ ਈਹਾ ਸੁਖੁ ਦਰਗਹ ਜੈਕਾਰੁ॥

*(ਗਉੜੀ ਸੁਖਮਨੀ ਮ: ੫, ੨੮੯-੪)*

(ਘ) ਗੁਰਮੁਖਿ ਸਭੁ ਵਾਪਾਰੁ ਭਲਾ ਜੇ ਸਹਜੇ ਕੀਜੈ ਰਾਮ॥
ਅਨਦਿਨੁ ਨਾਮੁ ਵਖਾਣੀਐ ਲਾਹਾ ਹਰਿ ਰਸੁ ਪੀਜੈ ਰਾਮ॥

*(ਵਡਹੰਸੁ ਮ: ੩, ਛੰਤ, ੫੬੮-੧੦)*

(ਙ) ਹਰਿ ਵਾਪਾਰਿ ਸੇ ਜਨ ਲਾਗੇ ਜਿਨਾ ਮਸਤਕਿ ਮਣੀ ਵਡਭਾਗੋ ਰਾਮ॥

*(ਵਡਹੰਸੁ ਮ: ੩, ਛੰਤ, ੫੬੮-੧੭)*

(ਚ) ਸਚਾ ਸਉਦਾ ਹਰਿ ਨਾਮੁ ਹੈ ਸਚਾ ਵਾਪਾਰਾ ਰਾਮ॥
ਗੁਰਮਤੀ ਹਰਿ ਨਾਮੁ ਵਣਜੀਐ ਅਤਿ ਮੋਲੁ ਅਫਾਰਾ ਰਾਮ॥
ਅਤਿ ਮੋਲੁ ਅਫਾਰਾ ਸਚ ਵਾਪਾਰਾ ਸਚਿ ਵਾਪਾਰਿ ਲਗੇ ਵਡਭਾਗੀ॥

*(ਵਡਹੰਸੁ ਮ: ੩, ਛੰਤ, ੫੭੦-੧੩)*

(ਛ) ਹਾਣੁ ਹਟੁ ਕਰਿ ਆਰਜਾ ਸਚੁ ਨਾਮੁ ਕਰਿ ਵਥੁ॥
ਸੁਰਤਿ ਸੋਚ ਕਰਿ ਭਾਂਡਸਾਲ ਤਿਸੁ ਵਿਚਿ ਤਿਸ ਨੋ ਰਖੁ॥
ਵਣਜਾਰਿਆ ਸਿਉ ਵਣਜੁ ਕਰਿ ਲੈ ਲਾਹਾ ਮਨ ਹਸੁ॥੨॥

*(ਸੋਰਠਿ ਮ: ੧, ੫੯੫-੧੭)*

(ਜ) ਵਣਜੁ ਕਰਹੁ ਮਖਸੂਦੁ ਲੈਹੁ ਮਤ ਪਛੋਤਾਵਹੁ॥
ਅਉਗਣ ਛੋਡਹੁ ਗੁਣ ਕਰਹੁ ਐਸੇ ਤਤੁ ਪਰਾਵਹੁ॥੭॥
ਧਰਮੁ ਭੂਮਿ ਸਤੁ ਬੀਜੁ ਕਰਿ ਐਸੀ ਕਿਰਸ ਕਮਾਵਹੁ॥
ਤਾਂ ਵਾਪਾਰੀ ਜਾਣੀਅਹੁ ਲਾਹਾ ਲੈ ਜਾਵਹੁ॥੮॥

*(ਆਸਾ ਮ: ੧, ੪੧੮-੧੩)*

(ਝ) ਸਾਹੁ ਹਮਾਰਾ ਤੂੰ ਧਣੀ ਜੈਸੀ ਤੂੰ ਰਾਸਿ ਦੇਹਿ ਤੈਸੀ ਹਮ ਲੇਹਿ॥
ਹਰਿ ਨਾਮੁ ਵਣੰਜਹ ਰੰਗ ਸਿਉ ਜੇ ਆਪਿ ਦਇਆਲੁ ਹੋਇ ਦੇਹਿ॥੧॥
ਹਮ ਵਣਜਾਰੇ ਰਾਮ ਕੇ॥ ਹਰਿ ਵਣਜੁ ਕਰਾਵੈ ਦੇ ਰਾਸਿ ਰੇ॥੧॥ਰਹਾਉ॥
ਲਾਹਾ ਹਰਿ ਭਗਤਿ ਧਨੁ ਖਟਿਆ ਹਰਿ ਸਚੇ ਸਾਹ ਮਨਿ ਭਾਇਆ॥
ਹਰਿ ਜਪਿ ਹਰਿ ਵਖਰੁ ਲਦਿਆ ਜਮੁ ਜਾਗਾਤੀ ਨੇੜਿ ਨ ਆਇਆ॥੨॥

ਹੋਰੁ ਵਣਜੁ ਕਰਹਿ ਵਾਪਾਰੀਏ ਅਨੰਤ ਤਰੰਗੀ ਦੁਖੁ ਮਾਇਆ॥
ਓਇ ਜੇਹੈ ਵਣਜਿ ਹਰਿ ਲਾਇਆ ਫਲੁ ਤੇਹਾ ਤਿਨ ਪਾਇਆ॥੩॥
ਹਰਿ ਹਰਿ ਵਣਜੁ ਸੋ ਜਨੁ ਕਰੇ ਜਿਸੁ ਕ੍ਰਿਪਾਲੁ ਹੋਇ ਪ੍ਰਭੁ ਦੇਈ॥
ਜਨ ਨਾਨਕ ਸਾਹੁ ਹਰਿ ਸੇਵਿਆ ਫਿਰਿ ਲੇਖਾ ਮੂਲਿ ਨ ਲੇਈ॥੪॥

*(ਗਉੜੀ ਬੈਰਾਗਣਿ ਮ: ੪, ੧੬੫-੧੨)*

(ਞ) ਜਨਮੁ ਰਤਨੁ ਜਿਨੀ ਖਟਿਆ ਭਲੇ ਸੇ ਵਣਜਾਰੇ॥
ਕਹੈ ਨਾਨਕੁ ਜਿਨ ਮੰਨੁ ਨਿਰਮਲੁ ਸਦਾ ਰਹਹਿ ਗੁਰ ਨਾਲੇ॥੨੦॥

*(ਰਾਮਕਲੀ ਮ: ੩, ਅਨੰਦ, ੯੧੯-੧੨)*

(ਟ) ਸਚਾ ਵਖਰੁ ਨਾਮੁ ਹੈ ਸਚਾ ਵਾਪਾਰਾ॥ ਲਾਹਾ ਨਾਮੁ ਸੰਸਾਰਿ ਹੈ ਗੁਰਮਤੀ ਵੀਚਾਰਾ॥
ਦੂਜੈ ਭਾਇ ਕਾਰ ਕਮਾਵਣੀ ਨਿਤ ਤੋਟਾ ਸੈਸਾਰਾ॥੫॥

*(ਮਾਰੂ ਮ: ੧, ੧੦੦੯-੫)*

(ਠ) ਅਬ ਮੋਹਿ ਧਨੁ ਪਾਇਓ ਹਰਿ ਨਾਮਾ॥
ਭਏ ਅਚਿੰਤ ਤ੍ਰਿਸਨ ਸਭ ਬੁਝੀ ਹੈ ਇਹੁ ਲਿਖਿਓ ਲੇਖੁ ਮਥਾਮਾ॥੧॥ਰਹਾਉ॥
ਖੋਜਤ ਖੋਜਤ ਭਇਓ ਬੈਰਾਗੀ ਫਿਰਿ ਆਇਓ ਦੇਹ ਗਿਰਾਮਾ॥
ਗੁਰਿ ਕ੍ਰਿਪਾਲਿ ਸਉਦਾ ਇਹੁ ਜੋਰਿਓ ਹਥਿ ਚਰਿਓ ਲਾਲੁ ਅਗਾਮਾ॥੧॥
ਆਨ ਬਾਪਾਰ ਬਨਜ ਜੋ ਕਰੀਅਹਿ ਤੇਤੇ ਦੂਖ ਸਹਾਮਾ॥
ਗੋਬਿਦ ਭਜਨ ਕੇ ਨਿਰਭੈ ਵਾਪਾਰੀ ਹਰਿ ਰਾਸਿ ਨਾਨਕ ਰਾਮ ਨਾਮਾ॥੨॥

*(ਸਾਰਗ ਮ: ੫, ੧੨੧੧-੬)*

(ਡ) ਸਤਿਗੁਰ ਨੋ ਸੇਵੇ ਤਿਸੁ ਆਪਿ ਮਿਲਾਏ॥ ਮਮਤਾ ਕਾਟਿ ਸਚਿ ਲਿਵ ਲਾਏ॥
ਸਦਾ ਸਚੁ ਵਣਜਹਿ ਵਾਪਾਰੀ ਨਾਮੋ ਲਾਹਾ ਪਾਇਦਾ॥੧੫॥

*(ਮਾਰੂ ਮ: ੩, ੧੦੬੩-੧੪)*

(ਢ) ਮੇਰੈ ਕਰਤੈ ਇਕ ਬਣਤ ਬਣਾਈ॥ ਇਸੁ ਦੇਹੀ ਵਿਚਿ ਸਭ ਵਥੁ ਪਾਈ॥
ਨਾਨਕ ਨਾਮੁ ਵਣਜਹਿ ਰੰਗਿ ਰਾਤੇ ਗੁਰਮੁਖਿ ਕੋ ਨਾਮੁ ਪਾਇਦਾ॥੧੬॥

*(ਮਾਰੂ ਮ: ੩, ੧੦੬੪-੧੨)*

(ਣ) ਸਚੁ ਵਣਜਹਿ ਸਚੁ ਸੇਵਦੇ ਜਿ ਗੁਰਮੁਖਿ ਪੈਰੀ ਪਾਹਿ॥
ਨਾਨਕ ਗੁਰ ਕੈ ਭਾਣੈ ਜੇ ਚਲਹਿ ਸਹਜੇ ਸਚਿ ਸਮਾਹਿ॥੨॥

*(ਸਾਰੰਗ ਵਾਰ ਮ: ੩, ੧੨੪੯-੫)*

(ਤ) ਅਉਗਣੀ ਭਰਿਆ ਸਰੀਰੁ ਹੈ ਕਿਉ ਸੰਤਹੁ ਨਿਰਮਲੁ ਹੋਇ॥
ਗੁਰਮੁਖਿ ਗੁਣ ਵੇਹਾਝੀਅਹਿ ਮਲੁ ਹਉਮੈ ਕਢੈ ਧੋਇ॥
ਸਚੁ ਵਣੰਜਹਿ ਰੰਗ ਸਿਉ ਸਚੁ ਸਉਦਾ ਹੋਇ॥
ਤੋਟਾ ਮੂਲਿ ਨ ਆਵਈ ਲਾਹਾ ਹਰਿ ਭਾਵੈ ਸੋਇ॥
ਨਾਨਕ ਤਿਨ ਸਚੁ ਵਣੰਜਿਆ ਜਿਨਾ ਧੁਰਿ ਲਿਖਿਆ ਪਰਾਪਤਿ ਹੋਇ॥੨॥

*(ਗਉੜੀ ਵਾਰ ਮ: ੪, ੩੧੧-੬)*

(ਥ) ਗੁਰਸਿਖਾਂ ਮਨਿ ਹਰਿ ਪ੍ਰੀਤਿ ਹੈ ਗੁਰੁ ਪੂਜਣ ਆਵਹਿ॥
ਹਰਿ ਨਾਮੁ ਵਣੰਜਹਿ ਰੰਗ ਸਿਉ ਲਾਹਾ ਹਰਿ ਨਾਮੁ ਲੈ ਜਾਵਹਿ॥

*(ਵਡਹੰਸ ਵਾਰ ਮ:੪, ੫੯੦-੧੨)*

(ਦ) ਸੇ ਭਾਈ ਸੇ ਸਜਣਾ ਜੋ ਸਚਾ ਸੇਵੰਨਿ॥
ਅਵਗਣ ਵਿਕਣਿ ਪਲ੍ਹਰਨਿ ਗੁਣ ਕੀ ਸਾਝ ਕਰੰਨ੍ਹਿ॥੨੫॥
ਗੁਣ ਕੀ ਸਾਝ ਸੁਖੁ ਊਪਜੈ ਸਚੀ ਭਗਤਿ ਕਰੇਨਿ॥
ਸਚੁ ਵਣੰਜਹਿ ਗੁਰ ਸਬਦ ਸਿਉ ਲਾਹਾ ਨਾਮੁ ਲਏਨਿ॥੨੬॥

*(ਸੂਹੀ ਮ: ੩, ੭੫੬-੭)*

(ਧ) ਆਪੁ ਵੰਞਾਏ ਤਾ ਸਭ ਕਿਛੁ ਪਾਏ॥ ਗੁਰ ਸਬਦੀ ਸਚੀ ਲਿਵ ਲਾਏ॥
ਸਚੁ ਵਣੰਜਹਿ ਸਚੁ ਸੰਘਰਹਿ ਸਚੁ ਵਾਪਾਰੁ ਕਰਾਵਣਿਆ॥੧॥

*(ਮਾਝ ਮ: ੩, ੧੧੫-੧੦)*

(ਨ) ਸਚਾ ਸਾਹੁ ਸਚੇ ਵਣਜਾਰੇ॥ ਸਚੁ ਵਣੰਜਹਿ ਗੁਰ ਹੇਤਿ ਅਪਾਰੇ॥
ਸਚੁ ਵਿਹਾਝਹਿ ਸਚੁ ਕਮਾਵਹਿ ਸਚੋ ਸਚੁ ਕਮਾਵਣਿਆ॥੪॥

*(ਮਾਝ ਮ: ੩, ੧੧੭-੧੩)*

(ਪ) ਇਕਿ ਸਚੁ ਵਣੰਜਹਿ ਗੁਰ ਸਬਦਿ ਪਿਆਰੇ॥ ਆਪਿ ਤਰਹਿ ਸਗਲੇ ਕੁਲ ਤਾਰੇ॥
ਆਏ ਸੇ ਪਰਵਾਣੁ ਹੋਏ ਮਿਲਿ ਪ੍ਰੀਤਮ ਸੁਖੁ ਪਾਵਣਿਆ॥੬॥

*(ਮਾਝ ਮ: ੩, ੧੧੭-੧੫)*

(ਫ) ਇਕਿ ਰਤਨ ਪਦਾਰਥ ਵਣਜਦੇ ਇਕਿ ਕਚੈ ਦੇ ਵਾਪਾਰਾ॥
ਸਤਿਗੁਰਿ ਤੁਠੈ ਪਾਈਅਨਿ ਅੰਦਰਿ ਰਤਨ ਭੰਡਾਰਾ॥

*(ਮਾਝ ਵਾਰ ਮ: ੧, ੧੪੧-੬)*

(ਬ) ਸਚਾ ਸਾਹੁ ਇਕੁ ਤੂੰ ਹੋਰੁ ਜਗਤੁ ਵਣਜਾਰਾ॥

*(ਮਾਝ ਵਾਰ ਮ:੧, ੧੪੦-੧੭)*

(ਭ) ਰਤਨ ਪਦਾਰਥ ਹਰਿ ਨਾਮੁ ਤੁਮਾਰਾ ਜੀਉ॥ ਤੂੰ ਸਚਾ ਸਾਹੁ ਭਗਤੁ ਵਣਜਾਰਾ ਜੀਉ॥
ਹਰਿ ਧਨੁ ਰਾਸਿ ਸਚੁ ਵਾਪਾਰਾ ਜੀਉ॥ ਜਨ ਨਾਨਕ ਸਦ ਬਲਿਹਾਰਾ ਜੀਉ॥੪॥

*(ਗਉੜੀ ਮਾਝ ਮ: ੫, ੨੧੭-੧੫)*

(ਮ) ਹਰਿ ਅੰਮ੍ਰਿਤ ਭਗਤਿ ਭੰਡਾਰ ਹੈ ਗੁਰ ਸਤਿਗੁਰ ਪਾਸੇ ਰਾਮ ਰਾਜੇ॥
ਗੁਰੁ ਸਤਿਗੁਰੁ ਸਚਾ ਸਾਹੁ ਹੈ ਸਿਖ ਦੇਇ ਹਰਿ ਰਾਸੇ॥
ਧਨੁ ਧੰਨੁ ਵਣਜਾਰਾ ਵਣਜੁ ਹੈ ਗੁਰੁ ਸਾਹੁ ਸਾਬਾਸੇ॥
ਜਨੁ ਨਾਨਕੁ ਗੁਰੁ ਤਿਨ੍ਹੀ ਪਾਇਆ ਜਿਨ ਧੁਰਿ ਲਿਖਤੁ ਲਿਲਾਟਿ ਲਿਖਾਸੇ॥੧॥
ਸਚੁ ਸਾਹੁ ਹਮਾਰਾ ਤੂੰ ਧਣੀ ਸਭੁ ਜਗਤੁ ਵਣਜਾਰਾ ਰਾਮ ਰਾਜੇ॥
ਸਭ ਭਾਂਡੇ ਤੁਧੈ ਸਾਜਿਆ ਵਿਚਿ ਵਸਤੁ ਹਰਿ ਥਾਰਾ॥
ਜੋ ਪਾਵਹਿ ਭਾਂਡੇ ਵਿਚਿ ਵਸਤੁ ਸਾ ਨਿਕਲੈ ਕਿਆ ਕੋਈ ਕਰੇ ਵੇਚਾਰਾ॥

ਜਨ ਨਾਨਕ ਕਉ ਹਰਿ ਬਖਸਿਆ ਹਰਿ ਭਗਤਿ ਭੰਡਾਰਾ॥੨॥

*(ਆਸਾ ਮ: ੪, ੪੪੯-੧੬)*

(ਯ) ਆਪੇ ਜਗਤੁ ਉਪਾਇਓਨੁ ਕਰਿ ਪੂਰਾ ਥਾਟੁ॥ ਆਪੇ ਸਾਹੁ ਆਪੇ ਵਣਜਾਰਾ ਆਪੇ ਹੀ ਹਰਿ ਹਾਟੁ॥

*(ਗੂਜਰੀ ਵਾਰ ਮ: ੩, ੫੧੭-੧੦)*

(ਰ) ਆਪੇ ਆਪਿ ਵਰਤਦਾ ਪਿਆਰਾ ਆਪੇ ਆਪਿ ਅਪਾਹੁ॥
ਵਣਜਾਰਾ ਜਗੁ ਆਪਿ ਹੈ ਪਿਆਰਾ ਆਪੇ ਸਾਚਾ ਸਾਹੁ॥
ਆਪੇ ਵਣਜੁ ਵਾਪਾਰੀਆ ਪਿਆਰਾ ਆਪੇ ਸਚੁ ਵੇਸਾਹੁ॥੧॥

*(ਸੋਰਠਿ ਮ: ੪, ੬੦੪-੧੧)*

(ਲ) ਆਪੇ ਕੰਡਾ ਆਪਿ ਤਰਾਜੀ ਪ੍ਰਭਿ ਆਪੇ ਤੋਲਿ ਤੋਲਾਇਆ॥
ਆਪੇ ਸਾਹੁ ਆਪੇ ਵਣਜਾਰਾ ਆਪੇ ਵਣਜੁ ਕਰਾਇਆ॥
ਆਪੇ ਧਰਤੀ ਸਾਜੀਅਨੁ ਪਿਆਰੈ ਪਿਛੈ ਟੰਕੁ ਚੜਾਇਆ॥੧॥

*(ਸੋਰਠਿ ਮ: ੪, ੬੦੫-੧੫)*

(ਵ) ਹਰਿ ਆਪੇ ਸਾਹੁ ਸਰਾਫੁ ਰਤਨੁ ਹੀਰਾ ਹਰਿ ਆਪਿ ਕੀਆ ਪਾਸਾਰਾ॥
ਨਾਨਕ ਜਿਸੁ ਕ੍ਰਿਪਾ ਕਰੇ ਸੁ ਹਰਿ ਨਾਮੁ ਵਿਹਾਝੇ ਸੋ ਸਾਹੁ ਸਚਾ ਵਣਜਾਰਾ॥੨॥

*(ਬੈਰਾੜੀ ਮ: ੪, ੭੨੦-੫)*

(ੜ) ਆਪੇ ਕੰਡਾ ਤੋਲੁ ਤਰਾਜੀ ਆਪੇ ਤੋਲਣਹਾਰਾ॥ ਆਪੇ ਦੇਖੈ ਆਪੇ ਬੂਝੈ ਆਪੇ ਹੈ ਵਣਜਾਰਾ॥੩॥

*(ਸੂਹੀ ਮ: ੧, ੭੩੧-੩)*

(ੳੳ) ਹਰਿ ਰਾਸਿ ਮੇਰੀ ਮਨੁ ਵਣਜਾਰਾ॥ ਹਰਿ ਰਾਸਿ ਮੇਰੀ ਮਨੁ ਵਣਜਾਰਾ ਸਤਿਗੁਰ ਤੇ ਰਾਸਿ ਜਾਣੀ॥
ਹਰਿ ਹਰਿ ਨਿਤ ਜਪਿਹੁ ਜੀਅਹੁ ਲਾਹਾ ਖਟਿਹੁ ਦਿਹਾੜੀ॥
ਏਹੁ ਧਨੁ ਤਿਨਾ ਮਿਲਿਆ ਜਿਨ ਹਰਿ ਆਪੇ ਭਾਣਾ॥
ਕਹੈ ਨਾਨਕੁ ਹਰਿ ਰਾਸਿ ਮੇਰੀ ਮਨੁ ਹੋਆ ਵਣਜਾਰਾ॥੩੧॥

*(ਰਾਮਕਲੀ ਮ: ੩, ਅਨੰਦੁ, ੯੨੧-੮)*

(ੳਅ) ਜਿਸੁ ਗੁਰੁ ਮਿਲੈ ਤਿਸੁ ਪਾਰਿ ਉਤਾਰੈ॥ ਅਵਗਣ ਮੇਟੈ ਗੁਣਿ ਨਿਸਤਾਰੈ॥
ਮੁਕਤਿ ਮਹਾ ਸੁਖ ਗੁਰ ਸਬਦੁ ਬੀਚਾਰਿ॥ ਗੁਰਮੁਖਿ ਕਦੇ ਨ ਆਵੈ ਹਾਰਿ॥
ਤਨੁ ਹਟੜੀ ਇਹੁ ਮਨੁ ਵਣਜਾਰਾ॥ ਨਾਨਕ ਸਹਜੇ ਸਚੁ ਵਾਪਾਰਾ॥੩੯॥

*(ਰਾਮਕਲੀ ਮ: ੧, ਸਿਧ ਗੋਸਟਿ, ੯੪੨-੧੦)*

(ੳੲ) ਗੜ ਮਹਿ ਹਾਟ ਪਟਣ ਵਾਪਾਰਾ॥ ਪੂਰੈ ਤੋਲਿ ਤੋਲੈ ਵਣਜਾਰਾ॥
ਆਪੇ ਰਤਨੁ ਵਿਸਾਹੇ ਲੇਵੈ ਆਪੇ ਕੀਮਤਿ ਪਾਇਦਾ॥੪॥

*(ਮਾਰੂ ਮ: ੧, ੧੦੩੬-੧੩)*

(ੳਸ) ਆਪੇ ਸਾਹੁ ਆਪੇ ਵਣਜਾਰਾ॥ ਆਪੇ ਪਰਖੇ ਪਰਖਣਹਾਰਾ॥
ਆਪੇ ਕਸਿ ਕਸਵਟੀ ਲਾਏ ਆਪੇ ਕੀਮਤਿ ਪਾਇਆ॥੧੨॥

*(ਮਾਰੂ ਮ: ੧, ਸੋਲਹੇ, ੧੦੪੦-੮)*

(ੳਹ) ਰਤਨਾ ਕੇਰੀ ਗੁਥਲੀ ਰਤਨੀ ਖੋਲੀ ਆਇ॥ ਵਖਰ ਤੈ ਵਣਜਾਰਿਆ ਦੁਹਾ ਰਹੀ ਸਮਾਇ॥
ਜਿਨ ਗੁਣੁ ਪਲੈ ਨਾਨਕਾ ਮਾਣਕ ਵਣਜਹਿ ਸੇਇ॥
ਰਤਨਾ ਸਾਰ ਨ ਜਾਣਨੀ ਅੰਧੇ ਵਤਹਿ ਲੋਇ॥੨॥

*(ਰਾਮਕਲੀ ਵਾਰ ਮ: ੨, ੯੫੪-੧੧)*

(ੳਕ) ਸੇ ਸਾਹ ਸਚੇ ਵਣਜਾਰਿਆ ਜਿਨ ਹਰਿ ਧਨੁ ਪਲੈ॥
ਹਰਿ ਕਿਰਪਾ ਤੇ ਹਰਿ ਪਾਈਐ ਜਾ ਆਪਿ ਹਰਿ ਘਲੈ॥੧੫॥

*(ਮਾਰੂ ਵਾਰ ਮ: ੩, ੧੦੯੧-੧੩)*

(ੳਖ) ਸਾਹੁ ਹਮਾਰਾ ਠਾਕੁਰੁ ਭਾਰਾ ਹਮ ਤਿਸ ਕੇ ਵਣਜਾਰੇ॥
ਜੀਉ ਪਿੰਡੁ ਸਭ ਰਾਸਿ ਤਿਸੈ ਕੀ ਮਾਰਿ ਆਪੇ ਜੀਵਾਲੇ॥੬॥

*(ਗਉੜੀ ਚੇਤੀ ਮ: ੧, ੧੫੫-੯)*

(ੳਗ) ਆਪੇ ਸਾਹ ਵਡੇ ਪ੍ਰਭ ਸੁਆਮੀ ਹਮ ਵਣਜਾਰੇ ਹਹਿ ਤਾ ਚੇ॥
ਮੇਰਾ ਮਨੁ ਤਨੁ ਜੀਉ ਰਾਸਿ ਸਭ ਤੇਰੀ ਜਨ ਨਾਨਕ ਕੇ ਸਾਹ ਪ੍ਰਭ ਸਾਚੇ॥੪॥

*(ਗਉੜੀ ਪੂਰਬੀ ਮ: ੪, ੧੬੯-੧੫)*

(ੳਘ) ਸਤਿਗੁਰੁ ਸੇਵੀਐ ਆਪਣਾ ਪਾਈਐ ਨਾਮੁ ਅਪਾਰੁ॥
ਭਉਜਲਿ ਡੁਬਦਿਆ ਕਢਿ ਲਏ ਹਰਿ ਦਾਤਿ ਕਰੇ ਦਾਤਾਰੁ॥
ਧੰਨੁ ਧੰਨੁ ਸੇ ਸਾਹ ਹੈ ਜਿ ਨਾਮਿ ਕਰਹਿ ਵਾਪਾਰੁ॥
ਵਣਜਾਰੇ ਸਿਖ ਆਵਦੇ ਸਬਦਿ ਲਘਾਵਣਹਾਰੁ॥
ਜਨ ਨਾਨਕ ਜਿਨ ਕਉ ਕ੍ਰਿਪਾ ਭਈ ਤਿਨ ਸੇਵਿਆ ਸਿਰਜਣਹਾਰੁ॥੨॥

*(ਗਉੜੀ ਵਾਰ ਮ: ੪, ੩੧੩-੩)*

(ੳਙ) ਨਾਮੁ ਧਨੁ ਗੁਣ ਗਾਉ ਲਾਭੁ ਪੂਰੈ ਗੁਰਿ ਦਿਤਾ॥ ਵਣਜਾਰੇ ਸੰਤ ਨਾਨਕਾ ਪ੍ਰਭੁ ਸਾਹੁ ਅਮਿਤਾ॥੪॥

*(ਆਸਾ ਮ: ੫, ੩੯੯-੧੬)*

(ੳਚ) ਮੇਰਾ ਠਾਕਰੋ ਠਾਕੁਰੁ ਨੀਕਾ ਅਗਮ ਅਥਾਹਾ ਰਾਮ॥
ਹਰਿ ਪੂਜੀ ਹਰਿ ਪੂਜੀ ਚਾਹੀ ਮੇਰੇ ਸਤਿਗੁਰ ਸਾਹਾ ਰਾਮ॥
ਹਰਿ ਪੂਜੀ ਚਾਹੀ ਨਾਮੁ ਬਿਸਾਹੀ ਗੁਣ ਗਾਵੈ ਗੁਣ ਭਾਵੈ॥
ਨੀਦ ਭੂਖ ਸਭ ਪਰਹਰਿ ਤਿਆਗੀ ਸੁੰਨੇ ਸੁੰਨਿ ਸਮਾਵੈ॥
ਵਣਜਾਰੇ ਇਕ ਭਾਤੀ ਆਵਹਿ ਲਾਹਾ ਹਰਿ ਨਾਮੁ ਲੈ ਜਾਹੇ॥
ਨਾਨਕ ਮਨੁ ਤਨੁ ਅਰਪਿ ਗੁਰ ਆਗੈ ਜਿਸੁ ਪ੍ਰਾਪਤਿ ਸੋ ਪਾਏ॥੩॥

*(ਆਸਾ ਮ: ੪, ਛੰਤ, ੪੪੨-੧੧)*

(ੳਛ) ਹਾਟੁ ਪਟਣੁ ਘਰੁ ਗੁਰੂ ਦਿਖਾਇਆ ਸਹਜੇ ਸਚੁ ਵਾਪਾਰੋ॥
ਖੰਡਿਤ ਨਿਦ੍ਰਾ ਅਲਪ ਅਹਾਰੰ ਨਾਨਕ ਤਤੁ ਬੀਚਾਰੋ॥੮॥

*(ਰਾਮਕਲੀ ਮ: ੧, ਸਿਧ ਗੋਸਟਿ, ੯੩੯-੩)*

(ੳਜ) ਦੁਇ ਦੀਵੇ ਚਉਦਹ ਹਟਨਾਲੇ॥ ਜੇਤੇ ਜੀਅ ਤੇਤੇ ਵਣਜਾਰੇ॥

ਖੁਲ੍ਹੇ ਹਟ ਹੋਆ ਵਾਪਾਰੁ॥ ਜੋ ਪਹੁਚੈ ਸੋ ਚਲਣਹਾਰੁ॥
ਧਰਮੁ ਦਲਾਲੁ ਪਾਏ ਨੀਸਾਣੁ॥ ਨਾਨਕ ਨਾਮੁ ਲਾਹਾ ਪਰਵਾਣੁ॥
ਘਰਿ ਆਏ ਵਜੀ ਵਾਧਾਈ। ਸਚ ਨਾਮ ਕੀ ਮਿਲੀ ਵਡਿਆਈ॥੧॥

*(ਸੂਹੀ ਵਾਰ ਮ: ੧, ੭੮੯-੧੩)*

(ੳਝ) ਜਨਮੁ ਰਤਨੁ ਜਿਨੀ ਖਟਿਆ ਭਲੇ ਸੇ ਵਣਜਾਰੇ॥
ਕਹੈ ਨਾਨਕੁ ਜਿਨ ਮੰਨੁ ਨਿਰਮਲੁ ਸਦਾ ਰਹਹਿ ਗੁਰ ਨਾਲੇ॥੨੦॥

*(ਰਾਮਕਲੀ ਮ: ੩, ਅਨੰਦੁ, ੯੧੯-੧੭)*

(ੳਞ) ਗੁਰਮੁਖਿ ਵਣਜੁ ਕਰਹਿ ਪਰੁ ਆਪੁ ਪਛਾਣਹਿ॥ ਏਕਸ ਬਿਨੁ ਕੋ ਅਵਰੁ ਨ ਜਾਣਹਿ॥
ਸਚਾ ਸਾਹੁ ਸਚੇ ਵਣਜਾਰੇ ਪੂੰਜੀ ਨਾਮੁ ਵਿਸਾਹਾ ਹੇ॥੪॥

*(ਮਾਰੂ ਮ: ੩, ਸੋਲਹੇ, ੧੦੫੩-੧੧,)*

(ੳਟ) ਤੁਮ੍ਹ ਹਰਿ ਸਾਹ ਵਡੇ ਪ੍ਰਭ ਸੁਆਮੀ ਹਮ ਵਣਜਾਰੇ ਰਾਸਿ ਦੇਨ॥
ਜਨ ਨਾਨਕ ਕਉ ਦਇਆ ਪ੍ਰਭ ਧਾਰਹੁ ਲਦਿ ਵਾਖਰੁ ਹਰਿ ਹਰਿ ਲੇਨ॥੪॥

*(ਕਾਨੜਾ ਮ: ੪, ੧੨੯੫-੧)*

(ੳਠ) ਗੁਣ ਛੋਡਿ ਬਿਖੁ ਲਦਿਆ ਅਵਗੁਣ ਕਾ ਵਣਜਾਰੋ॥੩॥

*(ਵਡਹੰਸੁ ਮ: ੧, ੫੮੦-੧੩)*

(ੳਡ) ਨਾਨਕੁ ਆਖਿ ਨ ਰਾਜੈ ਹਰਿ ਗੁਣ ਜਿਉ ਆਖੈ ਤਿਉ ਸੁਖੁ ਪਾਇ॥
ਭਗਤਿ ਭੰਡਾਰ ਦੀਏ ਹਰਿ ਅਪੁਨੇ ਗੁਣ ਗਾਹਕੁ ਵਣਜਿ ਲੈ ਜਾਇ॥੪॥

*(ਆਸਾ ਮ: ੪, ੩੬੮-੧੮)*

(ੳਢ) ਤੂ ਸਚਾ ਸਾਹਿਬੁ ਆਪਿ ਹੈ ਸਚੁ ਸਾਹ ਹਮਾਰੇ॥
ਸਚੁ ਪੂਜੀ ਨਾਮੁ ਦ੍ਰਿੜਾਇ ਪ੍ਰਭ ਵਣਜਾਰੇ ਥਾਰੇ॥
ਸਚੁ ਸੇਵਹਿ ਸਚੁ ਵਣੰਜਿ ਲੈਹਿ ਗੁਣ ਕਥਹ ਨਿਰਾਰੇ॥

*(ਗਉੜੀ ਵਾਰ ਮ: ੪, ੩੦੮-੮)*

(ੳਣ) ਹਿਕਨੀ ਲਦਿਆ ਹਿਕਿ ਲਦਿ ਗਏ ਹਿਕਿ ਭਾਰੇ ਭਰ ਨਾਲਿ॥
ਜਿਨੀ ਸਚੁ ਵਣੰਜਿਆ ਸੇ ਸਚੇ ਪ੍ਰਭ ਨਾਲਿ॥੨॥

*(ਮਾਰੂ ਮ: ੧, ੧੦੧੫-੧੧)*

(ੳਤ) ਗੁਰਮੁਖਿ ਸਭੁ ਵਾਪਾਰੁ ਭਲਾ ਜੇ ਸਹਜੇ ਕੀਜੈ ਰਾਮ॥
ਅਨਦਿਨੁ ਨਾਮੁ ਵਖਾਣੀਐ ਲਾਹਾ ਹਰਿ ਰਸੁ ਪੀਜੈ ਰਾਮ॥

*(ਵਡਹੰਸੁ ਮ: ੩, ਛੰਤ, ੫੬੮-੧੦)*

(ੳਥ) ਹਰਿ ਨਾਮੁ ਹਮਾਰਾ ਭੋਜਨੁ ਛਤੀਹ ਪਰਕਾਰ ਜਿਤੁ ਖਾਇਐ ਹਮ ਕਉ ਤ੍ਰਿਪਤਿ ਭਈ॥
ਹਰਿ ਨਾਮੁ ਹਮਾਰਾ ਪੈਨਣੁ ਜਿਤੁ ਫਿਰਿ ਨੰਗੇ ਨ ਹੋਵਹ ਹੋਰ ਪੈਨਣ ਕੀ ਹਮਾਰੀ ਸਰਧ ਗਈ॥
ਹਰਿ ਨਾਮੁ ਹਮਾਰਾ ਵਣਜੁ ਹਰਿ ਨਾਮੁ ਵਾਪਾਰੁ ਹਰਿ ਨਾਮੈ ਕੀ ਹਮ ਕੰਉ ਸਤਿਗੁਰਿ ਕਾਰ ਕੁਨੀ ਦੀਈ॥

*(ਵਡਹੰਸ ਵਾਰ ਮ: ੪, ੫੯੩-੨)*

(ੳਦ) ਵਣਜੁ ਵਾਪਾਰੁ ਵਣਜੈ ਵਾਪਾਰੀ॥ ਵਿਣੁ ਨਾਵੈ ਕੈਸੀ ਪਤਿ ਸਾਰੀ॥੧੬॥

*(ਰਾਮਕਲੀ ਮ: ੧, ਓਅੰਕਾਰੁ, ੯੩੧-੧੮)*

(ੳਧ) ਚਰਨ ਕਮਲ ਜਨ ਕਾ ਆਧਾਰੁ॥ ਗੁਣ ਗੋਵਿੰਦ ਰਉਂ ਸਚੁ ਵਾਪਾਰੁ॥

*(ਗੋਂਡ ਮ: ੫, ੮੬੯-੫)*

(ੳਨ) ਰਾਮ ਨਾਮ ਬਿਨੁ ਕੋ ਥਿਰੁ ਨਾਹੀ ਜੀਉ ਬਾਜੀ ਹੈ ਸੰਸਾਰਾ॥
ਦ੍ਰਿੜੁ ਭਗਤਿ ਸਚੀ ਜੀਉ ਰਾਮ ਨਾਮੁ ਵਾਪਾਰਾ॥

*(ਗਉੜੀ ਮ: ੩, ਛੰਤ, ੨੪੬-੪)*

(ੳਪ) ਸਚੁ ਖੇਤੀ ਸਚੁ ਬੀਜਣਾ ਸਾਚਾ ਵਾਪਾਰਾ॥
ਅਨਦਿਨੁ ਲਾਹਾ ਸਚੁ ਨਾਮੁ ਧਨੁ ਭਗਤਿ ਭਰੇ ਭੰਡਾਰਾ॥੩॥

*(ਵਡਹੰਸੁ ਮ: ੩, ੫੬੫-੨)*

(ੳਫ) ਮਨ ਮੇਰਿਆ ਜਨਮੁ ਪਦਾਰਥੁ ਪਾਇ ਕੈ ਇਕਿ ਸਚਿ ਲਗੇ ਵਾਪਾਰਾ॥
ਸਤਿਗੁਰੁ ਸੇਵਨਿ ਆਪਣਾ ਅੰਤਰਿ ਸਬਦੁ ਅਪਾਰਾ॥

*(ਵਡਹੰਸ ਮ: ੩, ਛੰਤ, ੫੬੯-੧੧)*

(ੳਬ) ਸਬਦੁ ਗੁਰੂ ਕਾ ਸਦ ਉਚਰਹਿ ਜੁਗੁ ਜੁਗੁ ਵਰਤਾਵਣਹਾਰਾ॥
ਇਹੁ ਮਨੂਆ ਸਦਾ ਸੁਖਿ ਵਸੈ ਸਹਜੇ ਕਰੇ ਵਾਪਾਰਾ॥

*(ਵਡਹੰਸ ਵਾਰ ਮ: ੩, ੫੯੩-੧੧)*

(ੳਭ) ਸਚਾ ਸਉਦਾ ਸਚੁ ਵਾਪਾਰਾ॥ ਨ ਤਿਥੈ ਭਰਮੁ ਨ ਦੂਜਾ ਪਸਾਰਾ॥
ਸਚਾ ਧਨੁ ਖਟਿਆ ਕਦੇ ਤੋਟਿ ਨ ਆਵੈ ਬੂਝੈ ਕੋ ਵੀਚਾਰੀ ਹੇ॥੨॥

*(ਮਾਰੂ ਮ: ੩, ੧੦੫੦-੭)*

(ੳਮ) ਮੇਰੈ ਪ੍ਰਭਿ ਅੰਦਰਿ ਆਪੁ ਲੁਕਾਇਆ॥ ਗੁਰ ਪਰਸਾਦੀ ਹਰਿ ਮਿਲੈ ਮਿਲਾਇਆ॥
ਸਚਾ ਪ੍ਰਭੁ ਸਚਾ ਵਾਪਾਰਾ ਨਾਮੁ ਅਮੋਲਕੁ ਪਾਇਦਾ॥੧੦॥

*(ਮਾਰੂ ਮ: ੩, ਸੋਲਹੇ, ੧੦੬੬-੧੨)*

(ੳਯ) ਵਖਰੁ ਨਾਮੁ ਸਦਾ ਲਾਭੁ ਹੈ ਜਿਸ ਨੋ ਏਤੁ ਵਾਪਾਰਿ ਲਾਏ॥
ਰਤਨ ਪਦਾਰਥ ਵਣਜੀਅਹਿ ਜਾਂ ਸਤਿਗੁਰੁ ਦੇਇ ਬੁਝਾਏ॥੧॥

*(ਵਡਹੰਸੁ ਮ: ੩, ਛੰਤ, ੫੭੦-੨)*

(ੳਰ) ਹਰਿ ਨਾਮ ਵਾਪਾਰੀ ਨਾਨਕਾ ਵਡਭਾਗੀ ਪਾਵਉ॥੨॥

*(ਗਉੜੀ ਵਾਰ ਮ: ੫, ੩੧੮-੭)*

(ੳਲ) ਸਾਂਤਿ ਸਹਜ ਸੁਖ ਕੇ ਸਭਿ ਹਾਟ॥ ਸਾਹ ਵਾਪਾਰੀ ਏਕੈ ਥਾਟ॥੪॥

*(ਆਸਾ ਮ: ੫, ੪੩੦-੧੬)*

(ੳਵ) ਧਨੁ ਵਾਪਾਰੀ ਨਾਨਕਾ ਜਿਨ੍ਹਾ ਨਾਮ ਧਨੁ ਖਟਿਆ ਆਇ॥੨॥

*(ਗੁਜਰੀ ਵਾਰ ਮ: ੩, ੫੧੧-੫)*

(ਅਓ) ਨਾਨਕ ਭਗਤ ਸੋਹਨਿ ਦਰਿ ਸਾਚੈ ਸਾਚੇ ਕੇ ਵਾਪਾਰੀ॥੪॥

*(ਧਨਾਸਰੀ ਮ: ੧, ਛੰਤ, ੬੮੮-੧੯)*

(ਅਅ) ਹਰਿ ਕੇ ਨਾਮ ਕੇ ਵਾਪਾਰੀ ਹਹਿ ਭਗਤ ਹਹਿ ਜਮੁ ਜਾਗਾਤੀ ਤਿਨਾ ਨੇੜਿ ਨ ਜਾਹੁ॥
ਜਨ ਨਾਨਕਿ ਹਰਿ ਨਾਮ ਧਨੁ ਲਦਿਆ ਸਦਾ ਵੇਪਰਵਾਹੁ॥੭॥

*(ਬਿਲਾਵਲੁ ਵਾਰ ਮ: ੪, ੮੫੨-੮)*

(ਅਣ) ਆਵਹਿ ਇਸੁ ਰਾਸੀ ਕੇ ਵਾਪਾਰੀਏ ਜਿਨ੍ਹਾ ਨਾਮੁ ਪਿਆਰਾ॥
ਗੁਰਮੁਖਿ ਹੋਵੈ ਸੋ ਧਨੁ ਪਾਏ ਤਿਨ੍ਹਾ ਅੰਤਰਿ ਸਬਦੁ ਵੀਚਾਰਾ॥੪॥

*(ਆਸਾ ਮ: ੩, ੪੨੯-੧੫)*

(ਅਸ) ਤੁਧੁ ਆਪੇ ਧਰਤੀ ਸਾਜੀਐ ਚੰਦੁ ਸੂਰਜੁ ਦੁਇ ਦੀਵੇ॥
ਦਸ ਚਾਰਿ ਹਟ ਤੁਧੁ ਸਾਜਿਆ ਵਾਪਾਰੁ ਕਰੀਵੇ॥
ਇਕਨਾ ਨੋ ਹਰਿ ਲਾਭੁ ਦੇਇ ਜੋ ਗੁਰਮੁਖਿ ਥੀਵੇ॥
ਤਿਨ ਜਮਕਾਲੁ ਨ ਵਿਆਪਈ ਜਿਨ ਸਚੁ ਅੰਮ੍ਰਿਤੁ ਪੀਵੇ॥
ਓਇ ਆਪਿ ਛੁਟੇ ਪਰਵਾਰ ਸਿਉ ਤਿਨ ਪਿਛੈ ਸਭੁ ਜਗਤੁ ਛੁਟੀਵੇ॥

*(ਸਿਰੀ ਵਾਰ ਮ: ੪, ੮੩-੧੬)*

(ਅਹ) ਤੇਰਾ ਨਾਮੁ ਸਚਾ ਜੀਉ ਸਬਦੁ ਸਚਾ ਵੀਚਾਰੋ॥
ਤੇਰਾ ਮਹਲੁ ਸਚਾ ਜੀਉ ਨਾਮੁ ਸਚਾ ਵਾਪਾਰੋ॥
ਨਾਮ ਕਾ ਵਾਪਾਰੁ ਮੀਠਾ ਭਗਤਿ ਲਾਹਾ ਅਨਦਿਨੋ॥
ਤਿਸੁ ਬਾਝੁ ਵਖਰੁ ਕੋਇ ਨ ਸੂਝੈ ਨਾਮੁ ਲੇਵਹੁ ਖਿਨੁ ਖਿਨੋ॥

*(ਗਉੜੀ ਪੂਰਬੀ ਮ: ੧, ਛੰਤ, ੨੪੩-੧੦)*

(ਅਕ) ਗੁਰਮੁਖਿ ਸਭੁ ਵਾਪਾਰੁ ਭਲਾ ਜੇ ਸਹਜੇ ਕੀਜੈ ਰਾਮ॥
ਅਨਦਿਨੁ ਨਾਮੁ ਵਖਾਣੀਐ ਲਾਹਾ ਹਰਿ ਰਸੁ ਪੀਜੈ ਰਾਮ॥

*(ਵਡਹੰਸੁ ਮ: ੩, ਛੰਤ, ੫੬੮-੧੦)*

(ਅਖ) ਸੁਣਿ ਮੁੰਧੇ ਹਰਣਾਖੀਏ ਗੂੜਾ ਵੈਣੁ ਅਪਾਰੁ॥ ਪਹਿਲਾ ਵਸਤੁ ਸਿਞਾਣਿ ਕੈ ਤਾਂ ਕੀਚੈ ਵਾਪਾਰੁ॥

*(ਸਲੋਕ ਮ: ੧, ੧੪੧੦-੫)*

(ਅਗ) ਮਨਮੁਖ ਵਾਪਾਰੈ ਸਾਰ ਨ ਜਾਣਨੀ ਬਿਖੁ ਵਿਹਾਝਹਿ ਬਿਖੁ ਸੰਗ੍ਰਹਹਿ ਬਿਖ ਸਿਉ ਧਰਹਿ ਪਿਆਰੁ॥
ਬਾਹਰਹੁ ਪੰਡਿਤ ਸਦਾਇਦੇ ਮਨਹੁ ਮੂਰਖ ਗਾਵਾਰ॥
ਹਰਿ ਸਿਉ ਚਿਤੁ ਨ ਲਾਇਨੀ ਵਾਦੀ ਧਰਨਿ ਪਿਆਰੁ॥
ਵਾਦਾ ਕੀਆ ਕਰਨਿ ਕਹਾਣੀਆ ਕੂੜੁ ਬੋਲਿ ਕਰਹਿ ਆਹਾਰੁ॥
ਜਗ ਮਹਿ ਰਾਮ ਨਾਮੁ ਹਰਿ ਨਿਰਮਲਾ ਹੋਰੁ ਮੈਲਾ ਸਭੁ ਆਕਾਰੁ॥
ਨਾਨਕ ਨਾਮੁ ਨ ਚੇਤਨੀ ਹੋਇ ਮੈਲੇ ਮਰਹਿ ਗਵਾਰ॥੧॥

*(ਮਾਰੂ ਵਾਰ ਮ: ੩, ੧੦੯੧-੧੪)*

## ਵੱਤ੍ਰ ਵੇਲਾ (੨੧੭੬)

ਫਸਲ ਬੀਜਣ ਲਈ ਢੁਕਵਾਂ ਸਮਾਂ, ਧਰਤੀ ਵਿਚ ਹਲ ਜੋਣ ਲਈ ਲੋੜੀਂਦੀ ਸਿਲ੍ਹ ਜਾਂ ਗਿਲ, ਢੁਕਵਾਂ ਸਮਾਂ ਜਾਂ ਰੁਤ, ਢੁਕਵਾਂ ਤਾਪਮਾਨ, ਠੀਕ ਅਵਸਰ, ਸਹੀ ਮੌਕਾ। ਨਾਮ ਜਪਣ ਦੀ ਵੇਲਾ, ਮਾਣਸ ਜਨਮ ਦਾ ਅਵਸਰ। ਹੋਰ ਜਾਣਕਾਰੀ ਵਾਸਤੇ ਦੇਖੋ, "ਮਾਣਸ ਜਨਮ", "ਅਉਸਰ", "ਵਖਤ"।

(ੳ) ਜਿਨੀ ਐਸਾ ਹਰਿ ਨਾਮੁ ਨ ਚੇਤਿਓ ਸੇ ਕਾਹੇ ਜਗਿ ਆਏ ਰਾਮ ਰਾਜੇ॥
ਇਹੁ ਮਾਣਸ ਜਨਮੁ ਦੁਲੰਭੁ ਹੈ ਨਾਮ ਬਿਨਾ ਬਿਰਥਾ ਸਭੁ ਜਾਏ॥
ਹੁਣਿ ਵਤੈ ਹਰਿ ਨਾਮੁ ਨ ਬੀਜਿਓ ਅਗੈ ਭੁਖਾ ਕਿਆ ਖਾਏ॥
ਮਨਮੁਖਾ ਨੋ ਫਿਰਿ ਜਨਮੁ ਹੈ ਨਾਨਕ ਹਰਿ ਭਾਏ॥੨॥

*(ਆਸਾ ਮ: ੪, ਛੰਤ, ੪੫੦-੮)*

## ਵਧੀ ਵੇਲਿ (੨੧੭੭)

ਸੰਤਾਨ ਦੇ ਜਨਮ ਲਿਆਂ ਪੀੜ੍ਹੀ ਚਲਦੀ ਹੈ। ਵੇਲਿ ਵਧਦੀ ਹੈ। ਬਾਲਕ ਜਨਮੇ ਦੀ ਖ਼ੁਸ਼ੀ ਵਿਚ ਨਿਮਨਲਿਖਤ ਪਾਵਨ ਗੁਰਬਾਣੀ ਦੀ ਉਦਾਰ੍ਹਣ ਸੁਸ਼ੋਭਤ ਹੈ।

(ੳ) ਸਤਿਗੁਰ ਸਾਚੈ ਦੀਆ ਭੇਜਿ॥ ਚਿਰੁ ਜੀਵਨੁ ਉਪਜਿਆ ਸੰਜੋਗਿ॥
ਉਦਰੈ ਮਾਹਿ ਆਇ ਕੀਆ ਨਿਵਾਸੁ॥ ਮਾਤਾ ਕੈ ਮਨਿ ਬਹੁਤੁ ਬਿਗਾਸੁ॥੧॥
ਜੰਮਿਆ ਪੂਤੁ ਭਗਤੁ ਗੋਵਿੰਦ ਕਾ॥ ਪ੍ਰਗਟਿਆ ਸਭ ਮਹਿ ਲਿਖਿਆ ਧੁਰ ਕਾ॥ਰਹਾਉ॥
ਦਸੀ ਮਾਸੀ ਹੁਕਮਿ ਬਾਲਕ ਜਨਮੁ ਲੀਆ॥ ਮਿਟਿਆ ਸੋਗੁ ਮਹਾ ਅਨੰਦੁ ਥੀਆ॥
ਗੁਰਬਾਣੀ ਸਖੀ ਅਨੰਦੁ ਗਾਵੈ॥ ਸਾਚੇ ਸਾਹਿਬ ਕੈ ਮਨਿ ਭਾਵੈ॥੨॥
ਵਧੀ ਵੇਲਿ ਬਹੁ ਪੀੜੀ ਚਾਲੀ॥ ਧਰਮ ਕਲਾ ਹਰਿ ਬੰਧਿ ਬਹਾਲੀ॥
ਮਨ ਚਿੰਦਿਆ ਸਤਿਗੁਰੂ ਦਿਵਾਇਆ॥ ਭਏ ਅਚਿੰਤ ਏਕ ਲਿਵ ਲਾਇਆ॥੩॥
ਜਿਉ ਬਾਲਕੁ ਪਿਤਾ ਊਪਰਿ ਕਰੇ ਬਹੁ ਮਾਣੁ॥ ਬੁਲਾਇਆ ਬੋਲੈ ਗੁਰ ਕੈ ਭਾਣਿ॥
ਗੁਝੀ ਛੰਨੀ ਨਾਹੀ ਬਾਤ॥ ਗੁਰੁ ਨਾਨਕੁ ਤੁਠਾ ਕੀਨੀ ਦਾਤਿ॥੪॥

*(ਆਸਾ ਮ: ੫, ੩੯੬-੭)*

(ਅ) ਗੁਰਮੁਖਿ ਹਰਿ ਹਰਿ ਵੇਲਿ ਵਧਾਈ॥ ਫਲ ਲਾਗੇ ਹਰਿ ਰਸਕ ਰਸਾਈ॥੧॥

*(ਆਸਾ ਮ: ੪, ੩੬੭-੧੦)*

## ਵਫਾਦਾਰੀ (੨੧੭੮)

ਇਹ ਅਰਬੀ ਭਾਸ਼ਾ ਦਾ ਸ਼ਬਦ ਹੈ, ਜੋ ਵਫ਼ਾ ਤੋਂ ਬਣਿਆ ਹੈ। ਵਫ਼ਾ ਦਾ ਅਰਥ ਹੈ : ਪੂਰਾ ਕਰਨਾ, ਇਕਰਾਰ ਨਿਭਾਉਣਾ, ਅੰਗ ਪਾਲਣਾ, ਨਮਕ ਹਲਾਲੀ ਕਰਨਾ, ਲਾਭਦਾਇਕ ਬਣਕੇ ਫ਼ਰਜ਼ ਦੀ ਪਾਲਣਾ ਕਰਨੀ, ਸਾਥ ਨਿਭਾਉਣ ਵਾਲਾ, ਵਫ਼ਾ-ਪ੍ਰਸਤ ਬਣਕੇ ਰਹਿਣਾ, ਦੋਸਤੀ ਦੀ ਪਾਲਣਾ ਕਰਨ ਵਾਲਾ। ਨਮਕ ਹਲਾਲੀ ਸੇਵਕ ਬਣਕੇ ਸੇਵਾ ਕਰਨੀ, ਆਪਣੇ ਮਾਲਕ ਦੀ ਸੇਵਾ ਵਿਚ ਭਲੇ ਇਰਾਦੇ ਨਾਲ ਜੁਟੇ ਰਹਿਣਾ, ਬੇਵਫ਼ਾਈ ਨਾ ਕਰਨ ਵਾਲਾ।

(ੳ) ਕਬੀਰ ਕੂਕਰੁ ਰਾਮ ਕੋ ਮੁਤੀਆ ਮੇਰੋ ਨਾਉ॥ ਗਲੇ ਹਮਾਰੇ ਜੇਵਰੀ ਜਹ ਖਿੰਚੈ ਤਹ ਜਾਉ॥੧੪॥

*(ਸਲੋਕ ਕਬੀਰ, ੧੩੬੮-੮)*

## ਵਰ ਅਤੇ ਕਾਮਣ (੨੧੭੯)

ਇਹ ਸੰਸਕ੍ਰਿਤ ਭਾਸ਼ਾ ਦਾ ਸ਼ਬਦ ਹੈ ਜਿਸ ਦਾ ਭਾਵ ਹੈ, ਜਿਸ ਨੂੰ ਪਸੰਦ ਕੀਤਾ ਜਾਵੇ। ਲਾੜਾ ਅਤੇ ਸੁੰਦਰ ਇਸਤ੍ਰੀ, ਪਤੀ ਅਤੇ ਲਾੜੀ, ਭਰਤਾ ਅਤੇ ਸ਼ੁਭ ਗੁਣਾ ਵਾਲੀ ਇਸਤ੍ਰੀ, ਜੀਵਾਤਮਾ ਅਤੇ ਕਾਇਆ।

(ੳ) ਸਚਿ ਮਿਲਹੁ ਵਰ ਕਾਮਣੀ ਪਿਰਿ ਮੋਹੀ ਰੰਗੁ ਲਾਇ॥
ਮਨੁ ਤਨੁ ਸਾਚਿ ਵਿਗਸਿਆ ਕੀਮਤਿ ਕਹਣੁ ਨ ਜਾਇ॥
ਹਰਿ ਵਰੁ ਘਰਿ ਸੋਹਾਗਣੀ ਨਿਰਮਲ ਸਾਚੈ ਨਾਇ॥੩॥

*(ਸਿਰੀ ਮ: ੧, ੫੮-੧੬)*

(ਅ) ਮਿਲਿ ਵਰ ਨਾਰੀ ਮੰਗਲੁ ਗਾਇਆ ਠਾਕੁਰ ਕਾ ਜੈਕਾਰੁ॥
ਕਹੁ ਨਾਨਕ ਤਿਸੁ ਗੁਰ ਬਲਿਹਾਰੀ ਜਿਨਿ ਸਭ ਕਾ ਕੀਆ ਉਧਾਰੁ॥੨॥

*(ਗੂਜਰੀ ਮ: ੫, ੪੯੯-੫)*

(ੲ) ਵਰ ਨਾਰੀ ਮਿਲਿ ਮੰਗਲੁ ਗਾਇਆ ਠਾਕੁਰ ਕਾ ਜੈਕਾਰੁ॥
ਕਹੁ ਨਾਨਕ ਜਨ ਕਉ ਬਲਿ ਜਾਈਐ ਜੋ ਸਭਨਾ ਕਰੇ ਉਧਾਰੁ॥੨॥

*(ਦੇਵਗੰਧਾਰੀ ਮ: ੫, ੫੩੨-੧੮)*

(ਸ) ਮੰਗਲ ਸਾਜੁ ਭਇਆ ਪ੍ਰਭੁ ਅਪਨਾ ਗਾਇਆ ਰਾਮ॥
ਅਬਿਨਾਸੀ ਵਰੁ ਸੁਣਿਆ ਮਨਿ ਉਪਜਿਆ ਚਾਇਆ ਰਾਮ॥
ਮਨਿ ਪ੍ਰੀਤਿ ਲਾਗੈ ਵਡੈ ਭਾਗੈ ਕਬ ਮਿਲੀਐ ਪੂਰਨ ਪਤੇ॥
ਸਹਜੇ ਸਮਾਈਐ ਗੋਵਿੰਦੁ ਪਾਈਐ ਦੇਹੁ ਸਖੀਏ ਮੋਹਿ ਮਤੇ॥
ਦਿਨੁ ਰੈਣਿ ਠਾਢੀ ਕਰਉ ਸੇਵਾ ਪ੍ਰਭੁ ਕਵਨ ਜੁਗਤੀ ਪਾਇਆ॥
ਬਿਨਵੰਤਿ ਨਾਨਕ ਕਰਹੁ ਕਿਰਪਾ ਲੈਹੁ ਮੋਹਿ ਲੜਿ ਲਾਇਆ॥

*(ਬਿਲਾਵਲੁ ਮ: ੫, ਛੰਤ, ੮੪੫-੧੪)*

(ਹ) ਸਹਜਿ ਸੁਖੀ ਵਰ ਕਾਮਣਿ ਪਿਆਰੀ ਜਿਸੁ ਗੁਰ ਬਚਨੀ ਮਨੁ ਮਾਨਿਆ॥
ਹਰਿ ਵਰਿ ਨਾਰਿ ਭਈ ਸੋਹਾਗਣਿ ਮਨਿ ਤਨਿ ਪ੍ਰੇਮੁ ਸੁਖਾਨਿਆ॥੨॥
ਅਵਗਣ ਤਿਆਗਿ ਭਈ ਬੈਰਾਗਨਿ ਅਸਥਿਰੁ ਵਰੁ ਸੋਹਾਗੁ ਹਰੀ॥
ਸੋਗੁ ਵਿਜੋਗੁ ਤਿਸੁ ਕਦੇ ਨ ਵਿਆਪੈ ਹਰਿ ਪ੍ਰਭਿ ਅਪਣੀ ਕਿਰਪਾ ਕਰੀ॥੩॥

*(ਮਲਾਰ ਮ: ੧, ੧੨੫੪-੧੧)*

(ਕ) ਕਰਉ ਬਿਨਉ ਗੁਰ ਅਪਨੇ ਪ੍ਰੀਤਮ ਹਰਿ ਵਰੁ ਆਣਿ ਮਿਲਾਵੈ॥
ਸੁਣਿ ਘਨਘੋਰ ਸੀਤਲੁ ਮਨੁ ਮੋਰਾ ਲਾਲ ਰਤੀ ਗੁਣ ਗਾਵੈ॥੧॥

*(ਮਲਾਰ ਮ: ੧, ੧੨੫੪-੯)*

(ਖ) ਮਿਲੁ ਸਖੀ ਸਹੇਲੀ ਹਰਿ ਗੁਨ ਬਨੇ॥
ਹਰਿ ਪ੍ਰਭ ਸੰਗਿ ਖੇਲਹਿ ਵਰ ਕਾਮਨਿ ਗੁਰਮੁਖਿ ਖੋਜਤ ਮਨ ਮਨੇ॥੧॥ਰਹਾਉ॥...
ਗੁਰਿ ਮਨੁ ਮਾਰਿਓ ਕਰਿ ਸੰਜੋਗੁ॥ ਅਹਿਨਿਸਿ ਰਾਵੇ ਭਗਤਿ ਜੋਗੁ॥
ਗੁਰ ਸੰਤ ਸਭਾ ਦੁਖੁ ਮਿਟੈ ਰੋਗੁ॥ ਜਨ ਨਾਨਕ ਹਰਿ ਵਰੁ ਸਹਜ ਜੋਗੁ॥੪॥

*(ਬਸੰਤੁ ਮ: ੧, ੧੧੭੦-੧)*

(ਗ) ਇਨ ਬਿਧਿ ਹਰਿ ਮਿਲੀਐ ਵਰ ਕਾਮਨਿ ਧਨ ਸੋਹਾਗੁ ਪਿਆਰੀ॥
ਜਾਤਿ ਬਰਨ ਕੁਲ ਸਹਸਾ ਚੂਕਾ ਗੁਰਮਤਿ ਸਬਦਿ ਬੀਚਾਰੀ॥੧॥

*(ਸਾਰਗ ਮ: ੧, ੧੧੯੮-੧)*

## ਵਰ ਅਤੇ ਵਰੋਸਾਏ ਜਾਣਾ (੨੧੮੦)

ਵਰ ਪ੍ਰਾਪਤ ਹੋਣਾ, ਵਰ ਸਹਿਤ ਹੋਣਾ, ਵਰ ਦੇਣਾ, ਮਿਹਰਾਮਤ ਹੋਣਾ, ਕ੍ਰਿਤਾਰਥ ਹੋ ਜਾਣਾ, ਨਿਹਾਲ ਹੋ ਜਾਣਾ, ਬਖਸ਼ਸ਼ਮੰਦ ਹੋ ਜਾਣਾ, ਆਪਣੇ ਇਸ਼ਟ ਦੀ ਉਪਾਸ਼ਨਾ ਕਰਕੇ ਉਸ ਦੀਆਂ ਖੁਸ਼ੀਆਂ ਦੇ ਪਾਤਰ ਹੋ ਜਾਣਾ, ਮਨ ਦੀ ਮੁਰਾਦ ਪਾ ਲੈਣੀ, ਕਿਸੇ ਖ਼ਾਸ ਯੋਗਤਾ ਦੀ ਨਿਪੁੰਨਤਾ ਦੇ ਪਾਤਰ ਹੋ ਜਾਣਾ, ਰਹਿਮਤ ਦਾ ਸਦਕਾ ਖਾਸ ਸ਼ਕਤੀ ਦਾ ਪਾਤਰ ਹੋਣਾ।

(ੳ) ਪ੍ਰਭਿ ਅਪਨੈ ਵਰ ਦੀਨੇ॥ ਸਗਲ ਜੀਅ ਵਸਿ ਕੀਨੇ॥
ਜਨ ਨਾਨਕ ਨਾਮੁ ਧਿਆਇਆ॥ ਤਾ ਸਗਲੇ ਦੂਖ ਮਿਟਾਇਆ॥੨॥

*(ਸੋਰਠਿ ਮ: ੫, ੬੨੬-੧੨)*

(ਅ) ਸੋ ਸਚੁ ਸਾਹੁ ਜਿਸੁ ਘਰਿ ਹਰਿ ਧਨੁ ਸੰਚਾਣਾ॥ ਇਸੁ ਧਨ ਤੇ ਸਭੁ ਜਗੁ ਵਰਸਾਣਾ॥੩॥

*(ਆਸਾ ਮ: ੫, ੩੭੫-੧੫)*

(ੲ) ਹਰਿ ਇਕਸੁ ਹਥਿ ਆਇਆ ਵਰਸਾਣੇ ਬਹੁਤੇਰੇ॥ ਤਿਸੁ ਲਗਿ ਮੁਕਤੁ ਭਏ ਘਣੇਰੇ॥
ਨਾਮੁ ਨਿਧਾਨਾ ਗੁਰਮੁਖਿ ਪਾਈਐ ਕਹੁ ਨਾਨਕ ਵਿਰਲੀ ਡੀਠਾ ਜੀਉ॥੪॥

*(ਮਾਝ ਮ: ੫, ੧੦੧-੪)*

(ਸ) ਜੀਵਤ ਛਾਡਿ ਜਾਹਿ ਦੇਵਾਨੇ॥ ਮੁਇਆ ਉਨ ਤੇ ਕੋ ਵਰਸਾਂਨੇ॥੧॥

*(ਗਉੜੀ ਮ: ੫, ੧੯੯-੭)*

(ਹ) ਤੁਮ ਦਾਤੇ ਤੁਮ ਪੁਰਖ ਬਿਧਾਤੇ॥ ਤੁਮ ਸਮਰਥ ਸਦਾ ਸੁਖਦਾਤੇ॥
ਸਭ ਕੋ ਤੁਮ ਹੀ ਤੇ ਵਰਸਾਵੈ ਅਉਸਰੁ ਕਰਹੁ ਹਮਾਰਾ ਪੂਰਾ ਜੀਉ॥੨॥

*(ਮਾਝ ਮ: ੫, ੯੯-੧੭)*

(ਕ) ਸਾਧ ਕੈ ਸੰਗਿ ਸਭ ਕੁਲ ਉਧਾਰੈ॥ ਸਾਧਸੰਗਿ ਸਾਜਨ ਮੀਤ ਕੁਟੰਬ ਨਿਸਤਾਰੈ॥
ਸਾਧੂ ਕੈ ਸੰਗਿ ਸੋ ਧਨੁ ਪਾਵੈ॥ ਜਿਸੁ ਧਨ ਤੇ ਸਭੁ ਕੋ ਵਰਸਾਵੈ॥

*(ਗਉੜੀ ਸੁਖਮਨੀ ਮ: ੫, ੨੭੧-੧੭)*

(ਖ) ਸਤਿਗੁਰੁ ਮਨ ਕਾਮਨਾ ਤੀਰਥੁ ਹੈ ਜਿਸ ਨੋ ਦੇਇ ਬੁਝਾਇ॥
ਮਨ ਚਿੰਦਿਆ ਵਰੁ ਪਾਵਣਾ ਜੋ ਇਛੈ ਸੋ ਫਲੁ ਪਾਇ॥
ਨਾਉ ਧਿਆਈਐ ਨਾਉ ਮੰਗੀਐ ਨਾਮੇ ਸਹਜਿ ਸਮਾਇ॥੧॥

*(ਸਿਰੀ ਮ: ੩, ੨੬-੪)*

(ਗ) ਕਾਮਣਿ ਹਰਿ ਰਸਿ ਬੇਧੀ ਜੀਉ ਹਰਿ ਕੈ ਸਹਜਿ ਸੁਭਾਏ॥
ਮਨੁ ਮੋਹਨਿ ਮੋਹਿ ਲੀਆ ਜੀਉ ਦੁਬਿਧਾ ਸਹਜਿ ਸਮਾਏ॥
ਦੁਬਿਧਾ ਸਹਜਿ ਸਮਾਏ ਕਾਮਣਿ ਵਰੁ ਪਾਏ ਗੁਰਮਤੀ ਰੰਗੁ ਲਾਏ॥

*(ਗਉੜੀ ਮ: ੩, ਛੰਤ, ੨੪੫-੩)*

(ਘ) ਵਰੁ ਪਾਇਆ ਪ੍ਰਭੁ ਅੰਤਰਜਾਮੀ ਨਾਨਕ ਸੋਹਾਗੁ ਨ ਟਲਿਆ॥੪॥

*(ਗਉੜੀ ਮ: ੫, ਛੰਤ, ੨੪੯-੧੮)*

(ਙ) ਕਰਿ ਕਿਰਪਾ ਘਰਿ ਆਇਆ ਗੁਰ ਕੈ ਹੇਤਿ ਅਪਾਰਿ॥
ਵਰੁ ਪਾਇਆ ਸੋਹਾਗਣੀ ਕੇਵਲ ਏਕੁ ਮੁਰਾਰਿ॥੭॥

*(ਆਸਾ ਮ: ੩, ੪੨੮-੧੭)*

(ਚ) ਕਹੁ ਨਾਨਕ ਮੈ ਵਰੁ ਘਰਿ ਪਾਇਆ ਮੇਰੇ ਲਾਥੇ ਜੀ ਸਗਲ ਵਿਸੂਰੇ॥੪॥

*(ਵਡਹੰਸੁ ਮ: ੫, ਛੰਤ, ੫੭੭-੭)*

(ਛ) ਕੇਤੀ ਨਾਰਿ ਵਰੁ ਏਕੁ ਸਮਾਲਿ॥ ਗੁਰਮੁਖਿ ਮਰਣੁ ਜੀਵਣੁ ਪ੍ਰਭ ਨਾਲਿ॥

*(ਰਾਮਕਲੀ ਮ: ੧, ਓਅੰਕਾਰੁ, ੯੩੨-੧੧)*

## ਵਰਖਾ ਪੈਣੀ (੨੧੯੧)

ਮੀਂਹ ਪੈਣਾ, ਬਾਰਸ਼ ਹੋਣੀ, ਬਰਖਾ ਪੈਣੀ। ਹੋਰ ਜਾਣਕਾਰੀ ਵਾਸਤੇ ਦੇਖੋ, "ਬਰਖਾ ਦਾ ਵਰਸਣਾ", "ਮੂਨਸੂਨ", "ਬਬੀਹਾ", "ਮੇਘ ਅਤੇ ਵਰਖਾ", "ਇੰਦ", "ਊਨਿਵ ਘਨ"।

(ੳ) ਅੰਮ੍ਰਿਤੁ ਵਰਖੈ ਅਨਹਦ ਬਾਣੀ॥ ਮਨ ਤਨ ਅੰਤਰਿ ਸਾਂਤਿ ਸਮਾਣੀ॥
ਤ੍ਰਿਪਤਿ ਅਘਾਇ ਰਹੇ ਜਨ ਤੇਰੇ ਸਤਿਗੁਰਿ ਕੀਆ ਦਿਲਾਸਾ ਜੀਉ॥੩॥

*(ਮਾਝ ਮ: ੫, ੧੦੫-੧੫)*

(ਅ) ਸਾਵਣਿ ਸਰਸ ਮਨਾ ਘਣ ਵਰਸਹਿ ਰੁਤਿ ਆਏ॥
ਮੈ ਮਨਿ ਤਨਿ ਸਹੁ ਭਾਵੈ ਪਿਰ ਪਰਦੇਸਿ ਸਿਧਾਏ॥
ਪਿਰੁ ਘਰਿ ਨਹੀ ਆਵੈ ਮਰੀਐ ਹਾਵੈ ਦਾਮਨਿ ਚਮਕਿ ਡਰਾਏ॥
ਸੇਜ ਇਕੇਲੀ ਖਰੀ ਦੁਹੇਲੀ ਮਰਣੁ ਭਇਆ ਦੁਖੁ ਮਾਏ॥
ਹਰਿ ਬਿਨੁ ਨੀਦ ਭੂਖ ਕਹੁ ਕੈਸੀ ਕਾਪੜੁ ਤਨਿ ਨ ਸੁਖਾਵਏ॥
ਨਾਨਕ ਸਾ ਸੋਹਾਗਣਿ ਕੰਤੀ ਪਿਰ ਕੈ ਅੰਕਿ ਸਮਾਵਏ॥੯॥

*(ਤੁਖਾਰੀ ਬਾਰਹ ਮਾਹਾ ਮ: ੧, ੧੧੦੮-੧੭)*

(ੲ) ਬਾਬੀਹਾ ਅੰਮ੍ਰਿਤ ਵੇਲੈ ਬੋਲਿਆ ਤਾਂ ਦਰਿ ਸੁਣੀ ਪੁਕਾਰ॥
ਮੇਘੈ ਨੋ ਫੁਰਮਾਨੁ ਹੋਆ ਵਰਸਹੁ ਕਿਰਪਾ ਧਾਰਿ॥
ਹਉ ਤਿਨ ਕੈ ਬਲਿਹਾਰਣੈ ਜਿਨੀ ਸਚੁ ਰਖਿਆ ਉਰਿ ਧਾਰਿ॥
ਨਾਨਕ ਨਾਮੇ ਸਭ ਹਰੀਆਵਲੀ ਗੁਰ ਕੈ ਸਬਦਿ ਵੀਚਾਰਿ॥੧॥

*(ਮਲਾਰ ਵਾਰ ਮ: ੩, ੧੨੮੫-੩)*

(ਸ) ਹੁਕਮੀ ਵਰਸਣ ਲਾਗੇ ਮੇਹਾ॥ ਸਾਜਨ ਸੰਤ ਮਿਲਿ ਨਾਮੁ ਜਪੇਹਾ॥
ਸੀਤਲ ਸਾਂਤਿ ਸਹਜ ਸੁਖੁ ਪਾਇਆ ਠਾਢਿ ਪਾਈ ਪ੍ਰਭਿ ਆਪੇ ਜੀਉ॥੧॥

*(ਮਾਝ ਮ: ੫, ੧੦੪-੧੦)*

(ਹ) ਇਹੁ ਜਲੁ ਸਭ ਤੈ ਵਰਸਦਾ ਵਰਸੈ ਭਾਇ ਸੁਭਾਇ॥
ਸੇ ਬਿਰਖਾ ਹਰੀਆਵਲੇ ਜੋ ਗੁਰਮੁਖਿ ਰਹੇ ਸਮਾਇ॥
ਨਾਨਕ ਨਦਰੀ ਸੁਖੁ ਹੋਇ ਏਨਾ ਜੰਤਾ ਕਾ ਦੁਖੁ ਜਾਇ॥੧॥

*(ਮਲਾਰ ਵਾਰ ਮ: ੩, ੧੨੮੨-੧੩)*

(ਕ) ਇੰਦੁ ਵਰਸੈ ਕਰਿ ਦਇਆ ਲੋਕਾਂ ਮਨਿ ਉਪਜੈ ਚਾਉ॥
ਜਿਸ ਕੈ ਹੁਕਮਿ ਇੰਦੁ ਵਰਸਦਾ ਤਿਸ ਕੈ ਸਦ ਬਲਿਹਾਰੈ ਜਾਂਉ॥

*(ਮਲਾਰ ਵਾਰ ਮ: ੩, ੧੨੮੫-੧੯)*

(ਖ) ਸਾਵਣਿ ਵਰਸੁ ਅੰਮ੍ਰਿਤਿ ਜਗੁ ਛਾਇਆ ਜੀਉ॥ ਮਨੁ ਮੋਰੁ ਕੁਹੁਕਿਅੜਾ ਸਬਦੁ ਮੁਖਿ ਪਾਇਆ॥
ਹਰਿ ਅੰਮ੍ਰਿਤੁ ਵੁਠੜਾ ਮਿਲਿਆ ਹਰਿ ਰਾਇਆ ਜੀਉ॥ ਜਨ ਨਾਨਕ ਪ੍ਰੇਮਿ ਰਤੰਨਾ॥੪॥

*(ਗਉੜੀ ਮਾਝ ਮ: ੪, ੧੭੩-੪)*

(ਗ) ਹਰਿ ਦਾਸਨ ਸਿਉ ਪ੍ਰੀਤਿ ਹੈ ਹਰਿ ਦਾਸਨ ਕੋ ਮਿਤੁ॥
ਹਰਿ ਦਾਸਨ ਕੈ ਵਸਿ ਹੈ ਜਿਉ ਜੰਤੀ ਕੈ ਵਸਿ ਜੰਤੁ॥
ਹਰਿ ਕੇ ਦਾਸ ਹਰਿ ਧਿਆਇਦੇ ਕਰਿ ਪ੍ਰੀਤਮ ਸਿਉ ਨੇਹੁ॥
ਕਿਰਪਾ ਕਰਿ ਕੈ ਸੁਨਹੁ ਪ੍ਰਭ ਸਭ ਜਗ ਮਹਿ ਵਰਸੈ ਮੇਹੁ॥

*(ਸੋਰਠਿ ਵਾਰ ਮ: ੪, ੬੫੨-੫)*

## ਵਰਮੀ ਅਤੇ ਸੱਪ (੨੧੮੨)

ਸਿਉਂਕ ਦਾ ਬਣਾਇਆ ਹੋਇਆ ਘਰ ਜਿਸ ਵਿਚ ਸੱਪ ਰਹਿੰਦਾ ਹੈ। ਸੱਪ ਦੀ ਖੁੱਡ, ਜਿਸ ਦੀ ਮਿੱਟੀ ਉਪਰ ਨੂੰ ਉੱਠੀ ਹੋਵੇ। ਜਦੋਂ ਅਸਲੀ ਬੀਮਾਰੀ ਨੂੰ ਛੱਡਕੇ ਹੋਰ ਅਉਖਧ ਕੀਤੀ ਜਾਵੇ, ਤਦ ਕਹਿੰਦੇ ਹਨ ਕਿ ਵਰਮੀ ਦੇ ਮਾਰਿਆਂ ਸੱਪ ਨਹੀਂ ਮਰਦਾ।

(ੳ) ਬਾਹਰੁ ਧੋਇ ਅੰਤਰੁ ਮਨੁ ਮੈਲਾ ਦੁਇ ਠਉਰ ਅਪੁਨੇ ਖੋਏ॥
ਈਹਾ ਕਾਮਿ ਕ੍ਰੋਧਿ ਮੋਹਿ ਵਿਆਪਿਆ ਆਗੈ ਮੁਸਿ ਮੁਸਿ ਰੋਏ॥੧॥
ਗੋਵਿੰਦ ਭਜਨ ਕੀ ਮਤਿ ਹੈ ਹੋਰਾ॥
ਵਰਮੀ ਮਾਰੀ ਸਾਪੁ ਨ ਮਰਈ ਨਾਮੁ ਨ ਸੁਨਈ ਡੋਰਾ॥੧॥ਰਹਾਉ॥
ਮਾਇਆ ਕੀ ਕਿਰਤਿ ਛੋਡਿ ਗਵਾਈ ਭਗਤੀ ਸਾਰ ਨ ਜਾਨੈ॥
ਬੇਦ ਸਾਸਤ੍ਰ ਕਉ ਤਰਕਨਿ ਲਾਗਾ ਤਤੁ ਜੋਗੁ ਨ ਪਛਾਨੈ॥੨॥

*(ਆਸਾ ਮ: ੫, ੩੮੧-੩)*

(ਅ) ਭੇਖੀ ਅਗਨਿ ਨ ਬੁਝਈ ਚਿੰਤਾ ਹੈ ਮਨ ਮਾਹਿ॥
ਵਰਮੀ ਮਾਰੀ ਸਾਪੁ ਨਾ ਮਰੈ ਤਿਉ ਨਿਗੁਰੇ ਕਰਮ ਕਮਾਹਿ॥

*(ਵਡਹੰਸ ਵਾਰ ਮ: ੩, ੫੮੮-੫)*

## ਵਰੀਆਮ (੨੧੮੩)

ਵਰਿਆਮ, ਵਰਯਾਮ, ਯੋਧਾ, ਸੂਰਮਾ, ਬਹਾਦਰ, ਸੰਗ੍ਰਾਮੀ, ਦਲੇਰ, ਬੀਰ, ਬਹਾਦਰ। ਹੋਰ ਜਾਣਕਾਰੀ ਵਾਸਤੇ ਦੇਖੋ, "ਸੂਰਮਾ"।

(ੳ) ਜਿਉ ਤਿਸ ਦੀ ਵਡਿਆਈ ਆਪਿ ਕਰਾਈ ਵਰੀਆਮੁ ਨ ਫੁਸੀ ਕੋਈ॥
ਜਗਜੀਵਨੁ ਦਾਤਾ ਕਰਮਿ ਬਿਧਾਤਾ ਆਪੇ ਬਖਸੇ ਸੋਈ॥

*(ਵਡਹੰਸੁ ਮ: ੩, ਛੰਤ, ੫੭੦-੧੦)*

## ਵਾਉ ਦੁਆਉ (੨੧੮੪)

ਦੇਖੋ, "ਅਸੀਸ"। ਬੇ-ਅਸਰ ਅਸੀਸ, ਅਸਰ ਰਹਿਤ ਦੁਆ, ਹਵਾ ਦੇ ਸਮਾਨ ਦੁਆ, ਬੇ-ਅਸਰ ਆਸ਼ੀਰਵਾਦ। ਵਾਉ : ਹਵਾ ਸਮਾਨ, ਜਿਵੇਂ ਹਵਾ ਲੰਘ ਜਾਂਦੀ ਹੈ।

(ੳ) ਬੁਧੀ ਬਾਜੀ ਉਪਜੈ ਚਾਉ॥ ਸਹਸ ਸਿਆਣਪ ਪਵੈ ਨ ਤਾਉ॥
ਨਾਨਕ ਮਨਮੁਖਿ ਬੋਲਣੁ ਵਾਉ॥ ਅੰਧਾ ਅਖਰੁ ਵਾਉ ਦੁਆਉ॥੩॥

*(ਗਉੜੀ ਗੁਆਰੇਰੀ ਮ:੧, ੧੫੧-੭)*

(ਅ) ਸੁਲਤਾਨੁ ਹੋਵਾ ਮੇਲਿ ਲਸਕਰ ਤਖਤਿ ਰਾਖਾ ਪਾਉ॥
ਹੁਕਮੁ ਹਾਸਲੁ ਕਰੀ ਬੈਠਾ ਨਾਨਕਾ ਸਭ ਵਾਉ॥
ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ॥੪॥

*(ਸਿਰੀ ਮ:੧, ੧੪-੮)*

(ੲ) ਜਿਥੈ ਮਿਲਹਿ ਵਡਿਆਈਆ ਸਦ ਖੁਸੀਆ ਸਦ ਚਾਉ॥
ਤਿਨ ਮੁਖਿ ਟਿਕੇ ਨਿਕਲਹਿ ਜਿਨ ਮਨਿ ਸਚਾ ਨਾਉ॥
ਕਰਮਿ ਮਿਲੈ ਤਾ ਪਾਈਐ ਨਾਹੀ ਗਲੀ ਵਾਉ ਦੁਆਉ॥੨॥

*(ਸਿਰੀ ਮ:੧, ੧੬-੭)*

(ਸ) ਜਿਸ ਕਉ ਤੂੰ ਪ੍ਰਭ ਭਇਆ ਸਹਾਈ॥ ਤਿਸੁ ਤਤੀ ਵਾਉ ਨ ਲਗੈ ਕਾਈ॥
ਤੂ ਸਾਹਿਬੁ ਸਰਣਿ ਸੁਖਦਾਤਾ ਸਤਸੰਗਤਿ ਜਪਿ ਪ੍ਰਗਟਾਵਣਿਆ॥੭॥

*(ਮਾਝ ਮ:੫, ੧੩੨-੫)*

(ਹ) ਜੋ ਸਿਮਰੰਦੇ ਸਾਂਈਐ ਨ੍ਰਕਿ ਨ ਸੇਈ ਪਾਈਐ॥
ਤਤੀ ਵਾਉ ਨ ਲਗਈ ਜਿਨ ਮਨਿ ਵੁਠਾ ਆਇ ਜੀਉ॥੨॥

*(ਮਾਝ ਮ:੫, ੧੩੨-੯)*

(ਕ) ਜੋ ਜੀਇ ਹੋਇ ਸੁ ਉਗਵੈ ਮੁਹ ਕਾ ਕਹਿਆ ਵਾਉ॥
ਬੀਜੇ ਬਿਖੁ ਮੰਗੈ ਅੰਮ੍ਰਿਤੁ ਵੇਖਹੁ ਏਹੁ ਨਿਆਉ॥੨॥

*(ਆਸਾ ਵਾਰ ਮ:੨, ੪੭੪-੧੧)*

(ਖ) ਅਨਲ ਵਾਉ ਭਰਮਿ ਭੁਲਾਈ॥ ਮਾਇਆ ਮੋਹਿ ਸੁਧਿ ਨ ਕਾਈ॥
ਮਨਮੁਖ ਅੰਧੇ ਕਿਛੂ ਨ ਸੂਝੈ ਗੁਰਮਤਿ ਨਾਮੁ ਪ੍ਰਗਾਸੀ ਹੇ॥੧੪॥

*(ਮਾਰੂ ਮ:੩, ਸੋਲਹੇ, ੧੦੪੮-੧੯)*

## ਵਾਸ਼ਨਾ (੨੧੮੫)

ਇੱਛਾ, ਖ਼ਾਹਿਸ਼, ਸੁਗੰਧੀ, ਮਹਿਕ, ਗੰਧ, ਮਨ ਦੇ ਤਰੰਗ। ਨੱਕ ਵਾਸਤੇ 'ਬਾਸਨ' ਸ਼ਬਦ ਦੀ ਵਰਤੋਂ ਕੀਤੀ ਗਈ ਹੈ। ਖ਼ੁਸ਼ਬੂ, ਚਾਹ, ਨਫਸ, ਲਿੰਗ ਪੂਰਤੀ ਦੀ ਕ੍ਰਿਆ, ਵਾਸ਼ਨਵਾਦ ਆਦਿ।

(ੳ) ਅਲੀਅਲ ਗੁੰਜਾਤ ਅਲੀਅਲ ਗੁੰਜਾਤ ਹੇ ਮਕਰੰਦ ਰਸ ਬਾਸਨ ਮਾਤ ਹੇ ਪ੍ਰੀਤਿ ਕਮਲ ਬੰਧਾਵਤ ਆਪ॥

*(ਆਸਾ ਮ:੫, ਛੰਤ, ੪੬੨-੭)*

(ਅ) ਮੋਹ ਮਿਥਨ ਦੁਰੰਤ ਆਸਾ ਬਾਸਨਾ ਬਿਕਾਰ॥

ਰਖੁ ਧਰਮ ਭਰਮ ਬਿਦਾਰਿ ਮਨ ਤੇ ਉਧਰੁ ਹਰਿ ਨਿਰੰਕਾਰ॥੫॥

*(ਗੂਜਰੀ ਮ:੫, ੫੦੮-੯)*

(ੲ) ਸਾਧਸੰਗਿ ਚਿੰਤ ਬਿਰਾਨੀ ਛਾਡੀ॥
ਅਹੰਬੁਧਿ ਮੋਹ ਮਨ ਬਾਸਨ ਦੇ ਕਰਿ ਗਡਹਾ ਗਾਡੀ॥੧॥ਰਹਾਉ॥

*(ਧਨਾਸਰੀ ਮ:੫, ੬੭੧-੬)*

(ਸ) ਊਤਮ ਬਾਣੀ ਗਾਉ ਗੋੁਪਾਲਾ॥ ਸਾਧਸੰਗਤਿ ਕੀ ਮੰਗਹੁ ਰਵਾਲਾ॥
ਬਾਸਨ ਮੇਟਿ ਨਿਬਾਸਨ ਹੋਈਐ ਕਲਮਲ ਸਗਲੇ ਜਾਲਕਾ॥੨॥

*(ਮਾਰੂ ਮ:੫, ੧੦੮੫-੨)*

(ਹ) ਗੁਰੂ ਮੁਖੁ ਦੇਖਿ ਗਰੂ ਸੁਖੁ ਪਾਯਉ॥
ਹੁਤੀ ਜੁ ਪਿਆਸ ਪਿਊਸ ਪਿਵੰਨ ਕੀ ਬੰਛਤ ਸਿਧਿ ਕਉ ਬਿਧਿ ਮਿਲਾਯਉ॥
ਪੂਰਨ ਭੋ ਮਨ ਠਉਰ ਬਸੋ ਰਸ ਬਾਸਨ ਸਿਉ ਜੁ ਦਹੰ ਦਿਸਿ ਧਾਯਉ॥

*(ਸਵਈਏ ਮ:੪ ਕੇ ਨਲੵ, ੧੪੦੦-੩)*

(ਕ) ਜਿਉ ਉਲਝਾਇਓ ਬਾਧ ਬੁਧਿ ਕਾ ਮਰਤਿਆ ਨਹੀ ਬਿਸਰਾਨੀ॥੪॥
ਭਾਈ ਮੀਤ ਬੰਧਪ ਸਖੇ ਪਾਛੇ ਤਿਨਹੂ ਕਉ ਸੰਪਾਨੀ॥੫॥
ਜਿਤੁ ਲਾਗੋ ਮਨੁ ਬਾਸਨਾ ਅੰਤਿ ਸਾਈ ਪ੍ਰਗਟਾਨੀ॥੬॥

*(ਗਉੜੀ ਮ:੫, ੨੪੨-੩)*

(ਖ) ਗੁਰ ਪ੍ਰਸਾਦਿ ਬਿਖਿਆ ਪਰਹਰੈ॥ ਮਨ ਕੀ ਬਾਸਨਾ ਮਨ ਤੇ ਟਰੈ॥

*(ਗਉੜੀ ਸੁਖਮਨੀ ਮ:੫, ੨੭੪-੫)*

(ਗ) ਅੰਤਰਿ ਹਰਿ ਨਾਮੁ ਬਾਸਨਾ ਸਮਾਣੀ॥ ਹਰਿ ਦਰਿ ਸੋਭਾ ਮਹਾ ਉਤਮ ਬਾਣੀ॥

*(ਗਉੜੀ ਵਾਰ ਮ:੩, ੩੧੭-੧੦)*

(ਘ) ਕਾਮ ਕ੍ਰੋਧ ਮਦ ਲੋਭ ਮੋਹ ਦੁਸਟ ਬਾਸਨਾ ਨਿਵਾਰਿ॥
ਰਾਖਿ ਲੇਹੁ ਪ੍ਰਭ ਆਪਣੇ ਨਾਨਕ ਸਦ ਬਲਿਹਾਰਿ॥੧॥

*(ਗੂਜਰੀ ਵਾਰ, ਮ:੫, ੫੨੩-੧)*

(ਙ) ਮਨਿ ਬਾਸਨਾ ਰਚਿ ਬਿਖੈ ਬਿਆਧਿ॥ ਪੰਚ ਦੂਤ ਸੰਗਿ ਮਹਾ ਅਸਾਧ॥੩॥

*(ਧਨਾਸਰੀ ਮ:੫, ੬੭੫-੧੪)*

(ਚ) ਜਉ ਪ੍ਰਭ ਜੀਉ ਦਇਆਲ ਹੋਇ ਤਉ ਭਗਤੀ ਲਾਗਉ॥
ਲਪਟਿ ਰਹਿਓ ਮਨੁ ਬਾਸਨਾ ਗੁਰ ਮਿਲਿ ਇਹ ਤਿਆਗਉ॥੧॥ਰਹਾਉ॥

*(ਬਿਲਾਵਲੁ ਮ:੫, ੮੦੮-੧੦)*

(ਛ) ਬਿਖੈ ਬਿਖੈ ਕੀ ਬਾਸਨਾ ਤਜੀਅ ਨਹ ਜਾਈ॥
ਅਨਿਕ ਜਤਨ ਕਰਿ ਰਾਖੀਐ ਫਿਰਿ ਫਿਰਿ ਲਪਟਾਈ॥੨॥

*(ਬਿਲਾਵਲੁ ਕਬੀਰ, ੮੫੫-੧੯)*

(ਜ) ਪਸੁ ਪੰਖੀ ਭੂਤ ਅਰੁ ਪ੍ਰੇਤਾ॥ ਬਹੁ ਬਿਧਿ ਜੋਨੀ ਫਿਰਤ ਅਨੇਤਾ॥

ਜਹ ਜਾਨੋ ਤਹ ਰਹਨੁ ਨ ਪਾਵੈ॥ ਥਾਨ ਬਿਹੂਨ ਉਠਿ ਉਠਿ ਫਿਰਿ ਧਾਵੈ॥
ਮਨਿ ਤਨਿ ਬਾਸਨਾ ਬਹੁਤੁ ਬਿਸਥਾਰਾ॥ ਅਹੰਮੇਵ ਮੂਠੋ ਬੇਚਾਰਾ॥

*(ਮਾਰੂ ਮ:੫, ੧੦੦੫-੨)*

(ਝ) ਤਿਹ ਜਨ ਜਾਚਹੁ ਜਗਤ੍ਰ ਪਰ ਜਾਨੀਅਤੁ ਬਾਸੁਰ ਰਯਨਿ ਬਾਸੁ ਜਾ ਕੋ ਹਿਤੁ ਨਾਮ ਸਿਉ॥
ਪਰਮ ਅਤੀਤੁ ਪਰਮੇਸੁਰ ਕੈ ਰੰਗਿ ਰੰਗੌ ਬਾਸਨਾ ਤੇ ਬਾਹਰਿ ਪੈ ਦੇਖੀਅਤੁ ਧਾਮ ਸਿਉ॥

*(ਸਵਈਏ ਮ: ੫ ਕੇ, ਮਥੁਰਾ, ੧੪੦੮-੧੬)*

(ਞ) ਇਹੁ ਜਗੁ ਵਾੜੀ ਮੇਰਾ ਪ੍ਰਭੁ ਮਾਲੀ॥ ਸਦਾ ਸਮਾਲੇ ਕੋ ਨਾਹੀ ਖਾਲੀ॥
ਜੇਹੀ ਵਾਸਨਾ ਪਾਏ ਤੇਹੀ ਵਰਤੈ ਵਾਸੂ ਵਾਸੁ ਜਣਾਵਣਿਆ॥੫॥

*(ਮਾਝ ਮ: ੩, ੧੧੮-੨)*

## ਵਾਸੁਦੇਉ (੨੧੮੬)

ਜਯੋਤੀ ਸਰੂਪ ਜੋ ਸਰਬ ਪ੍ਰਕਾਸ਼ਵਾਨ ਹੈ, ਭਾਵ ਵਾਹਿਗੁਰੂ। ਹਿੰਦੂ ਮਿਥਿਹਾਸ ਦੇ ਲੋਕ ਕ੍ਰਿਸ਼ਨ ਵਾਸਤੇ ਭੀ ਵਾਸੁਦੇਵ ਸ਼ਬਦ ਦੀ ਵਰਤੋਂ ਕਰਦੇ ਹਨ। ਪਰੰਤੂ ਗੁਰਮਤਿ ਵਿਚ ਵਾਸਦੇਉ ਸ਼ਬਦ ਕੇਵਲ ਅਤੇ ਕੇਵਲ ਪਰਮੇਸਰ ਵਾਸਤੇ ਹੀ ਵਰਤਿਆ ਗਿਆ ਹੈ। ਕਈ ਥਾਂਈ ਹਿੰਦੂ ਪੁਰਾਣਾ ਵਿਚ ਭੀ ਵਾਸੁਦੇਵ ਸ਼ਬਦ ਦੀ ਵਰਤੋਂ ਵਾਹਿਗੁਰੂ ਜੀ ਵਾਸਤੇ ਭੀ ਕੀਤੀ ਗਈ ਹੈ। ਦੇਖੋ ਵਿਸ਼ਨੂੰ ਪੁਰਾਣ ਅੰਸ਼ ੧ ਅ: ੨ ਅਤੇ ਅੰਸ਼ ੬ ਅ: ੫।

*ਦੇਖੋ ਸ੍ਰੀ ਮਦਭਾਗਵਤ ਮਹਾਂ ਪੁਰਾਣ, X --੪੪-੪੫॥*

*ਦੇਖੋ ਪ੍ਰਾਚੀਨ ਚਰਿਤ੍ਰ ਕੋਸ਼ ਪੰਨਾ : ੨੯, ੮੦, ੧੦੬ ਅਤੇ ੧੦੭॥*

*ਦੇਖੋ* :- J.M. Sanyal, The Srimad Bhaghatam, Dum Dum, (Bengal) 1929, Vol. IV, pp221-228.

*ਦੇਖੋ* : Benjamin Walker, Hindi World, London, 1968, Vol. I pp 520-21, 559-566.

*ਦੇਖੋ : ਨਿਰੁਕਤ ਸ੍ਰੀ ਗੁਰੂ ਗ੍ਰੰਥ ਸਾਹਿਬ ਪਹਿਲੀ ਜਿਲਦ, ਪੰਨਾ ੧੩, ਕਰਮ ਨ: ੫੪*

(ੳ) ਵਵੈ ਵਾਸੁਦੇਉ ਪਰਮੇਸਰੁ ਵੇਖਣ ਕਉ ਜਿਨਿ ਵੇਸੁ ਕੀਆ॥
ਵੇਖੈ ਚਾਖੈ ਸਭੁ ਕਿਛੁ ਜਾਣੈ ਅੰਤਰਿ ਬਾਹਰਿ ਰਵਿ ਰਹਿਆ॥੩੨॥

*(ਆਸਾ ਮ: ੧, ਪਟੀ, ੪੩੪-੭)*

(ਅ) ਵਵੈ ਵਾਰੀ ਆਈਆ ਮੂੜੇ ਵਾਸੁਦੇਉ ਤੁਧੁ ਵੀਸਰਿਆ॥
ਏਹ ਵੇਲਾ ਨ ਲਹਸਹਿ ਮੂੜੇ ਫਿਰਿ ਤੂੰ ਜਮ ਕੈ ਵਸਿ ਪਇਆ॥੧੨॥

*(ਆਸਾ ਮ: ੩, ਪਟੀ, ੪੩੫-੯)*

(ੲ) ਵਾਸੁਦੇਵ ਸਰਬਤ੍ਰ ਮੈ ਊਨ ਨ ਕਤਹੂ ਠਾਇ॥
ਅੰਤਰਿ ਬਾਹਰਿ ਸੰਗਿ ਹੈ ਨਾਨਕ ਕਾਇ ਦੁਰਾਇ॥੧॥ਪਉੜੀ॥
ਵਵਾ ਵੈਰੁ ਨ ਕਰੀਐ ਕਾਹੂ॥ ਘਟ ਘਟ ਅੰਤਰਿ ਬ੍ਰਹਮ ਸਮਾਹੂ॥
ਵਾਸੁਦੇਵ ਜਲ ਥਲ ਮਹਿ ਰਵਿਆ॥ ਗੁਰ ਪ੍ਰਸਾਦਿ ਵਿਰਲੈ ਹੀ ਗਵਿਆ॥੪੬॥

*(ਗਉੜੀ ਬਾਵਨ ਅਖਰੀ ਮ: ੫, ੨੫੯-੧੬)*

## ਵਾਹਿਗੁਰੂ (੨੧੯੭)

ਗੁਰਮਤਿ ਵਿਚ ਵਾਹਿਗੁਰੂ ਸ਼ਬਦ ਦੀ ਵਰਤੋਂ ਅਕਾਲ ਪੁਰਖ ਵਾਸਤੇ ਕੀਤੀ ਗਈ ਹੈ। ਪਰਮਾਤਮਾ, ਅੱਲਾਹ, ਪਰਮੇਸੁਰ, ਪਾਰਬ੍ਰਹਮ, ਜਿਸ ਦੀ ਲੱਖਣਾ ਮੂਲ ਮੰਤ੍ਰ ਵਿਚ ਦਰਸਾਈ ਗਈ ਹੈ। ਵਾਹਿਗੁਰੂ ਸ਼ਬਦ ਹੀ ਗੁਰਮੰਤ੍ਰ ਹੈ। ਜਿਸ ਦਾ ਜਪੁ ਕਰਨਾ ਹਰ ਪ੍ਰਾਣੀ ਮਾਤ੍ਰ ਵਾਸਤੇ ਲਾਜ਼ਮੀ ਫੁਰਮਾਇਆ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, **ਕਰਣੀ ਪਰਧਾਨ** ਕਾਂਡ ੫੨, "ਵਾਹਿਗੁਰੂ ਸਬਦੁ ਗੁਰ ਮੰਤ੍ਰ ਹੈ"।

(ੳ) ੧ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥

(ਅ) ਜਾਨੀ ਨ ਜਾਈ ਤਾ ਕੀ ਗਾਤਿ॥੧॥ਰਹਾਉ॥
ਕਹ ਪੇਖਾਰਉ ਹਉ ਕਰਿ ਚਤੁਰਾਈ ਬਿਸਮਨ ਬਿਸਮੇ ਕਹਨ ਕਹਾਤਿ॥੧॥
ਗਣ ਗੰਧਰਬ ਸਿਧ ਅਰੁ ਸਾਧਿਕ॥ ਸੁਰਿ ਨਰ ਦੇਵ ਬ੍ਰਹਮ ਬ੍ਰਹਮਾਦਿਕ॥
ਚਤੁਰ ਬੇਦ ਉਚਰਤ ਦਿਨੁ ਰਾਤਿ॥ ਅਗਮ ਅਗਮ ਠਾਕੁਰੁ ਆਗਾਧਿ॥
ਗੁਨ ਬੇਅੰਤ ਬੇਅੰਤ ਭਨੁ ਨਾਨਕ ਕਹਨੁ ਨ ਜਾਈ ਪਰੈ ਪਰਾਤਿ॥੨॥

*(ਦੇਵਗੰਧਾਰੀ ਮ: ੫, ੫੩੫-੬)*

(ੲ) ਦਾਨਾ ਦਾਤਾ ਸੀਲਵੰਤੁ ਨਿਰਮਲੁ ਰੂਪੁ ਅਪਾਰੁ॥ ਸਖਾ ਸਹਾਈ ਅਤਿ ਵਡਾ ਊਚਾ ਵਡਾ ਅਪਾਰੁ॥
ਬਾਲਕੁ ਬਿਰਧਿ ਨ ਜਾਣੀਐ ਨਿਹਚਲੁ ਤਿਸੁ ਦਰਵਾਰੁ॥
ਜੋ ਮੰਗੀਐ ਸੋਈ ਪਾਈਐ ਨਿਧਾਰਾ ਆਧਾਰੁ॥੨॥

*(ਸਿਰੀ ਮ: ੫, ੪੭-੧)*

(ਸ) ਬਾਬਾ ਅਲਹੁ ਅਗਮ ਅਪਾਰੁ॥ ਪਾਕੀ ਨਾਈ ਪਾਕ ਥਾਇ ਸਚਾ ਪਰਵਦਿਗਾਰੁ॥੧॥ਰਹਾਉ॥

*(ਸਿਰੀ ਮ: ੧, ੫੩-੧੦)*

(ਹ) ਤੂੰ ਪੇਡੁ ਸਾਖ ਤੇਰੀ ਫੂਲੀ॥ ਤੂੰ ਸੂਖਮੁ ਹੋਆ ਅਸਥੂਲੀ॥
ਤੂੰ ਜਲਨਿਧਿ ਤੂੰ ਫੇਨੁ ਬੁਦਬੁਦਾ ਤੁਧੁ ਬਿਨੁ ਅਵਰੁ ਨ ਭਾਲੀਐ ਜੀਉ॥੧॥
ਤੂੰ ਸੂਤੁ ਮਣੀਏ ਭੀ ਤੂੰਹੈ॥ ਤੂੰ ਗੰਠੀ ਮੇਰੁ ਸਿਰਿ ਤੂੰਹੈ॥
ਆਦਿ ਮਧਿ ਅੰਤਿ ਪ੍ਰਭੁ ਸੋਈ ਅਵਰੁ ਨ ਕੋਇ ਦਿਖਾਲੀਐ ਜੀਉ॥੨॥
ਤੂੰ ਨਿਰਗੁਣੁ ਸਰਗੁਣੁ ਸੁਖਦਾਤਾ॥ ਤੂੰ ਨਿਰਬਾਣੁ ਰਸੀਆ ਰੰਗਿ ਰਾਤਾ॥
ਅਪਣੇ ਕਰਤਬ ਆਪੇ ਜਾਣਹਿ ਆਪੇ ਤੁਧੁ ਸਮਾਲੀਐ ਜੀਉ॥੩॥
ਤੂੰ ਠਾਕੁਰੁ ਸੇਵਕੁ ਫੁਨਿ ਆਪੇ॥ ਤੂੰ ਗੁਪਤੁ ਪਰਗਟੁ ਪ੍ਰਭ ਆਪੇ॥
ਨਾਨਕ ਦਾਸੁ ਸਦਾ ਗੁਣ ਗਾਵੈ ਇਕ ਭੋਰੀ ਨਦਰਿ ਨਿਹਾਲੀਐ ਜੀਉ॥੪॥

*(ਮਾਝ ਮ: ੫, ੧੦੨-੧੫)*

(ਕ) ਸੰਤਨ ਕੀ ਸੁਣਿ ਸਾਚੀ ਸਾਖੀ॥ ਸੋ ਬੋਲਹਿ ਜੋ ਪੇਖਹਿ ਆਖੀ॥
ਨਹੀ ਲੇਪੁ ਤਿਸੁ ਪੁੰਨਿ ਨ ਪਾਪਿ॥ ਨਾਨਕ ਕਾ ਪ੍ਰਭੁ ਆਪੇ ਆਪਿ॥੪॥

*(ਰਾਮਕਲੀ ਮ: ੫, ੮੯੪-੮)*

(ਖ) ਨਾਨਕ ਕਾ ਪ੍ਰਭੁ ਸੋਇ ਜਿਸ ਕਾ ਸਭੁ ਕੋਇ॥
ਸਰਬ ਰਹਿਆ ਭਰਪੂਰਿ ਸਚਾ ਸਚੁ ਸੋਇ॥੧॥ਰਹਾਉ॥

*(ਆਸਾ ਮ: ੫, ੩੯੮-੧੭)*

(ਗ) ਪਰੇਤਹੁ ਕੀਤੋਨੁ ਦੇਵਤਾ ਤਿਨਿ ਕਰਣੈਹਾਰੇ॥ ਸਭੇ ਸਿਖ ਉਬਾਰਿਅਨੁ ਪ੍ਰਭਿ ਕਾਜ ਸਵਾਰੇ॥
ਨਿੰਦਕ ਪਕੜਿ ਪਛਾੜਿਅਨੁ ਝੂਠੇ ਦਰਬਾਰੇ॥ ਨਾਨਕ ਕਾ ਪ੍ਰਭੁ ਵਡਾ ਹੈ ਆਪਿ ਸਾਜਿ ਸਵਾਰੇ॥੨॥

*(ਗਉੜੀ ਵਾਰ ਮ: ੫, ੩੨੩-੨)*

## ਵਾਹਿਗੁਰੂ ਉਚਹੁ ਨੀਚ ਕਰਦਾ ਹੈ (੨੧੮੮)

ਹੋਰ ਜਾਣਕਾਰੀ ਵਾਸਤੇ ਦੇਖੋ, "ਊਚਨ ਤੋਂ ਨੀਚ", "ਨੀਚਹੁ ਊਚ ਕਰੇ ਮੇਰਾ ਗੋਵਿੰਦ"।

(ੳ) ਹਰਿ ਕੀ ਗਤਿ ਨਹਿ ਕੋਊ ਜਾਨੈ॥ ਜੋਗੀ ਜਤੀ ਤਪੀ ਪਚਿ ਹਾਰੇ
ਅਰੁ ਬਹੁ ਲੋਗ ਸਿਆਨੇ॥੧॥ਰਹਾਉ॥
ਛਿਨ ਮਹਿ ਰਾਉ ਰੰਕ ਕਉ ਕਰਈ ਰਾਉ ਰੰਕ ਕਰਿ ਡਾਰੇ॥
ਰੀਤੇ ਭਰੇ ਭਰੇ ਸਖਨਾਵੈ ਯਹ ਤਾ ਕੋ ਬਿਵਹਾਰੇ॥੧॥
ਅਪਨੀ ਮਾਇਆ ਆਪਿ ਪਸਾਰੀ ਆਪਹਿ ਦੇਖਨਹਾਰਾ॥
ਨਾਨਾ ਰੂਪੁ ਧਰੇ ਬਹੁ ਰੰਗੀ ਸਭ ਤੇ ਰਹੈ ਨਿਆਰਾ॥੨॥
ਅਗਨਤ ਅਪਾਰੁ ਅਲਖ ਨਿਰੰਜਨ ਜਿਹ ਸਭ ਜਗੁ ਭਰਮਾਇਓ॥
ਸਗਲ ਭਰਮ ਤਜਿ ਨਾਨਕ ਪ੍ਰਾਣੀ ਚਰਨਿ ਤਾਹਿ ਚਿਤੁ ਲਾਇਓ॥੩॥

*(ਬਿਹਾਗੜਾ ਮ: ੯, ੫੩੭-੮)*

(ਅ) ਧੀਰਉ ਦੇਖਿ ਤੁਮ੍ਹਾਰੇ ਰੰਗਾ॥
ਤੁਹੀ ਸੁਆਮੀ ਅੰਤਰਜਾਮੀ ਤੂਹੀ ਵਸਹਿ ਸਾਧ ਕੈ ਸੰਗਾ॥੧॥ਰਹਾਉ॥
ਖਿਨ ਮਹਿ ਥਾਪਿ ਨਿਵਾਜੇ ਠਾਕੁਰ ਨੀਚ ਕੀਟ ਤੇ ਕਰਹਿ ਰਾਜੰਗਾ॥੧॥
ਕਬਹੂ ਨ ਬਿਸਰੈ ਹੀਏ ਮੋਰੇ ਤੇ ਨਾਨਕ ਦਾਸ ਇਹੀ ਦਾਨੁ ਮੰਗਾ॥੨॥

*(ਬਿਲਾਵਲ ਮ: ੫, ੮੨੪-੧੧)*

## ਵਾਹਿਗੁਰੂ ਅਤੇ ਵਾਹੁ ਵਾਹੁ (੨੧੮੯)

ਵਾਹਿਗੁਰੂ ਅਤੇ ਉਸ ਦੀ ਅਦਭੁਤ ਅਵਸਥਾ, ਵਾਹ ਨਾਮ ਅਚਰਜ ਕੋ ਹੋਈ। ਅਚਰਜ ਤੇ ਪਰ ਉਕਤਿ ਨ ਕੋਈ॥ ਵਾਹਿਗੁਰੂ ਮੰਤ੍ਰ ਦਾ ਸੰਖੇਪ, ਪਰਮੇਸੁਰ, ਅੱਲਾਹ, ਕਰਤਾਰ। ਹੋਰ ਜਾਣਕਾਰੀ ਵਾਸਤੇ ਦੇਖੋ, ਕਰਣੀ ਪਰਧਾਨ ਕਾਂਡ ਨ: ੫੨ ।

(ੳ) ਵਾਹੁ ਵਾਹੁ ਆਪਿ ਅਖਾਇਦਾ ਗੁਰ ਸਬਦੀ ਸਚੁ ਸੋਇ॥
ਵਾਹੁ ਵਾਹੁ ਸਿਫਤਿ ਸਲਾਹ ਹੈ ਗੁਰਮੁਖਿ ਬੂਝੈ ਕੋਇ॥
ਵਾਹੁ ਵਾਹੁ ਬਾਣੀ ਸਚੁ ਹੈ ਸਚਿ ਮਿਲਾਵਾ ਹੋਇ॥
ਨਾਨਕ ਵਾਹੁ ਵਾਹੁ ਕਰਤਿਆ ਪ੍ਰਭੁ ਪਾਇਆ ਕਰਮਿ ਪਰਾਪਤਿ ਹੋਇ॥੧॥ਮ:੧॥
ਵਾਹੁ ਵਾਹੁ ਕਰਤੀ ਰਸਨਾ ਸਬਦਿ ਸੁਹਾਈ॥
ਪੂਰੈ ਸਬਦਿ ਪ੍ਰਭੁ ਮਿਲਿਆ ਆਈ॥
ਵਡਭਾਗੀਆ ਵਾਹੁ ਵਾਹੁ ਮੁਹਹੁ ਕਢਾਈ॥
ਵਾਹੁ ਵਾਹੁ ਕਰਹਿ ਸੇਈ ਜਨ ਸੋਹਣੇ ਤਿਨ੍ ਕਉ ਪਰਜਾ ਪੂਜਣ ਆਈ॥
ਵਾਹੁ ਵਾਹੁ ਕਰਮਿ ਪਰਾਪਤਿ ਹੋਵੈ ਨਾਨਕ ਦਰਿ ਸਚੈ ਸੋਭਾ ਪਾਈ॥੨॥

*(ਗੂਜਰੀ ਵਾਰ ਮ: ੩, ੫੧੪-੪)*

(ਅ) ਵਾਹੁ ਵਾਹੁ ਕਰਤਿਆ ਰੈਣਿ ਸੁਖਿ ਵਿਹਾਇ॥
ਵਾਹੁ ਵਾਹੁ ਕਰਤਿਆ ਸਦਾ ਅਨੰਦੁ ਹੋਵੈ ਮੇਰੀ ਮਾਇ॥
ਵਾਹੁ ਵਾਹੁ ਕਰਤਿਆ ਹਰਿ ਸਿਉ ਲਿਵ ਲਾਇ॥
ਵਾਹੁ ਵਾਹੁ ਕਰਮੀ ਬੋਲੈ ਬੋਲਾਇ॥
ਵਾਹੁ ਵਾਹੁ ਕਰਤਿਆ ਸੋਭਾ ਪਾਇ॥
ਨਾਨਕ ਵਾਹੁ ਵਾਹੁ ਸਤਿ ਰਜਾਇ॥੧॥ਮ: ੩॥
ਵਾਹੁ ਵਾਹੁ ਬਾਣੀ ਸਚੁ ਹੈ ਗੁਰਮੁਖਿ ਲਧੀ ਭਾਲਿ॥
ਵਾਹੁ ਵਾਹੁ ਸਬਦੇ ਉਚਰੈ ਵਾਹੁ ਵਾਹੁ ਹਿਰਦੈ ਨਾਲਿ॥
ਵਾਹੁ ਵਾਹੁ ਕਰਤਿਆ ਹਰਿ ਪਾਇਆ ਸਹਜੇ ਗੁਰਮੁਖਿ ਭਾਲਿ॥
ਸੇ ਵਡਭਾਗੀ ਨਾਨਕਾ ਹਰਿ ਹਰਿ ਰਿਦੈ ਸਮਾਲਿ॥੨॥

*(ਗੂਜਰੀ ਵਾਰ ਮ: ੩, ੫੧੪-੧੨)*

(ੲ) ਵਾਹੁ ਵਾਹੁ ਤਿਸ ਨੋ ਆਖੀਐ ਜਿ ਸਚਾ ਗਹਿਰ ਗੰਭੀਰੁ॥
ਵਾਹੁ ਵਾਹੁ ਤਿਸ ਨੋ ਆਖੀਐ ਜਿ ਗੁਣਦਾਤਾ ਮਤਿ ਧੀਰੁ॥
ਵਾਹੁ ਵਾਹੁ ਤਿਸ ਨੋ ਆਖੀਐ ਜਿ ਸਭ ਮਹਿ ਰਹਿਆ ਸਮਾਇ॥
ਵਾਹੁ ਵਾਹੁ ਤਿਸ ਨੋ ਆਖੀਐ ਜਿ ਦੇਦਾ ਰਿਜਕੁ ਸਬਾਹਿ॥
ਨਾਨਕ ਵਾਹੁ ਵਾਹੁ ਇਕੋ ਕਰਿ ਸਾਲਾਹੀਐ ਜਿ ਸਤਿਗੁਰ ਦੀਆ ਦਿਖਾਇ॥੧॥
ਮ: ੩॥ ਵਾਹੁ ਵਾਹੁ ਗੁਰਮੁਖ ਸਦਾ ਕਰਹਿ ਮਨਮੁਖ ਮਰਹਿ ਬਿਖੁ ਖਾਇ॥
ਓਨਾ ਵਾਹੁ ਵਾਹੁ ਨ ਭਾਵਈ ਦੁਖੇ ਦੁਖਿ ਵਿਹਾਇ॥
ਗੁਰਮੁਖਿ ਅੰਮ੍ਰਿਤੁ ਪੀਵਣਾ ਵਾਹੁ ਵਾਹੁ ਕਰਹਿ ਲਿਵ ਲਾਇ॥
ਨਾਨਕ ਵਾਹੁ ਵਾਹੁ ਕਰਹਿ ਸੇ ਜਨ ਨਿਰਮਲੇ ਤ੍ਰਿਭਵਣ ਸੋਝੀ ਪਾਇ॥੨॥

*(ਗੂਜਰੀ ਵਾਰ ਮ: ੩, ੫੧੪-੧੯)*

(ਸ) ਵਾਹੁ ਵਾਹੁ ਸੇ ਜਨ ਸਦਾ ਕਰਹਿ ਜਿਨ੍ਹ ਕਉ ਆਪੇ ਦੇਇ ਬੁਝਾਇ॥
ਵਾਹੁ ਵਾਹੁ ਕਰਤਿਆ ਮਨੁ ਨਿਰਮਲੁ ਹੋਵੈ ਹਉਮੈ ਵਿਚਹੁ ਜਾਇ॥
ਵਾਹੁ ਵਾਹੁ ਗੁਰਸਿਖੁ ਜੋ ਨਿਤ ਕਰੇ ਸੋ ਮਨ ਚਿੰਦਿਆ ਫਲੁ ਪਾਇ॥
ਵਾਹੁ ਵਾਹੁ ਕਰਹਿ ਸੇ ਜਨ ਸੋਹਣੇ ਹਰਿ ਤਿਨ੍ ਕੈ ਸੰਗਿ ਮਿਲਾਇ॥
ਵਾਹੁ ਵਾਹੁ ਹਿਰਦੈ ਉਚਰਾ ਮੁਖਹੁ ਭੀ ਵਾਹੁ ਵਾਹੁ ਕਰੇਉ॥
ਨਾਨਕ ਵਾਹੁ ਵਾਹੁ ਜੋ ਕਰਹਿ ਹਉ ਤਨੁ ਮਨੁ ਤਿਨ੍ ਕਉ ਦੇਉ॥੧॥
ਮ: ੩॥ ਵਾਹੁ ਵਾਹੁ ਸਾਹਿਬੁ ਸਚੁ ਹੈ ਅੰਮ੍ਰਿਤੁ ਜਾ ਕਾ ਨਾਉ॥
ਜਿਨਿ ਸੇਵਿਆ ਤਿਨਿ ਫਲੁ ਪਾਇਆ ਹਉ ਤਿਨ ਬਲਿਹਾਰੈ ਜਾਉ॥
ਵਾਹੁ ਵਾਹੁ ਗੁਣੀ ਨਿਧਾਨੁ ਹੈ ਜਿਸ ਨੋ ਦੇਇ ਸੁ ਖਾਇ॥
ਵਾਹੁ ਵਾਹੁ ਜਲਿ ਥਲਿ ਭਰਪੂਰੁ ਹੈ ਗੁਰਮੁਖਿ ਪਾਇਆ ਜਾਇ॥
ਵਾਹੁ ਵਾਹੁ ਗੁਰਸਿਖ ਨਿਤ ਸਭ ਕਰਹੁ ਗੁਰ ਪੂਰੇ ਵਾਹੁ ਵਾਹੁ ਭਾਵੈ॥

ਨਾਨਕ ਵਾਹੁ ਵਾਹੁ ਜੋ ਮਨਿ ਚਿਤਿ ਕਰੇ ਤਿਸੁ ਜਮਕੰਕਰੁ ਨੇੜਿ ਨ ਆਵੈ॥੨॥

*(ਗੂਜਰੀ ਵਾਰ ਮ: ੩, ੫੧੫-੮)*

(ਹ) ਵਾਹੁ ਵਾਹੁ ਬਾਣੀ ਨਿਰੰਕਾਰ ਹੈ ਤਿਸੁ ਜੇਵਡੁ ਅਵਰੁ ਨ ਕੋਇ॥
ਵਾਹੁ ਵਾਹੁ ਅਗਮ ਅਥਾਹੁ ਹੈ ਵਾਹੁ ਵਾਹੁ ਸਚਾ ਸੋਇ॥
ਵਾਹੁ ਵਾਹੁ ਵੇਪਰਵਾਹੁ ਹੈ ਵਾਹੁ ਵਾਹੁ ਕਰੇ ਸੁ ਹੋਇ॥
ਵਾਹੁ ਵਾਹੁ ਅੰਮ੍ਰਿਤ ਨਾਮੁ ਹੈ ਗੁਰਮੁਖਿ ਪਾਵੈ ਕੋਇ॥
ਵਾਹੁ ਵਾਹੁ ਕਰਮੀ ਪਾਈਐ ਆਪਿ ਦਇਆ ਕਰਿ ਦੇਇ॥
ਨਾਨਕ ਵਾਹੁ ਵਾਹੁ ਗੁਰਮੁਖਿ ਪਾਈਐ ਅਨਦਿਨੁ ਨਾਮੁ ਲਏਇ॥੧॥

*(ਗੂਜਰੀ ਵਾਰ ਮ: ੩, ੫੧੫-੧੭)*

(ਕ) ਪਹੁਚਿ ਨ ਸਕੈ ਕੋਇ ਤੇਰੀ ਟੇਕ ਜਨ॥ ਗੁਰ ਪੂਰੇ ਵਾਹੁ ਵਾਹੁ ਸੁਖ ਲਹਾ ਚਿਤਾਰਿ ਮਨ॥

*(ਗੂਜਰੀ ਵਾਰ ਮ: ੫, ੫੧੯-੧੭)*

(ਖ) ਵਾਹੁ ਵਾਹੁ ਬਾਣੀ ਸਤਿ ਹੈ ਗੁਰਮੁਖਿ ਬੂਝੈ ਕੋਇ॥
ਵਾਹੁ ਵਾਹੁ ਕਰਿ ਪ੍ਰਭੁ ਸਾਲਾਹੀਐ ਤਿਸੁ ਜੇਵਡੁ ਅਵਰੁ ਨ ਕੋਇ॥
ਆਪੇ ਬਖਸੇ ਮੇਲਿ ਲਏ ਕਰਮਿ ਪਰਾਪਤਿ ਹੋਇ॥੩॥

*(ਮਲਾਰ ਮ: ੩, ੧੨੭੬-੧੬)*

(ਗ) ਅਗਮੁ ਅਗੋਚਰੁ ਮਿਤਿ ਨਹੀ ਪਾਈਐ ਸਗਲ ਘਟਾ ਆਧਾਰੁ॥
ਨਾਨਕ ਵਾਹੁ ਵਾਹੁ ਕਹੁ ਤਾ ਕਉ ਜਾ ਕਾ ਅੰਤੁ ਨ ਪਾਰੁ॥੨॥

*(ਸਾਰਗ ਮ: ੫, ੧੨੨੧-੪)*

(ਘ) ਸੇਵਕ ਕੈ ਭਰਪੂਰ ਜੁਗੁ ਜੁਗੁ ਵਾਹਗੁਰੂ ਤੇਰਾ ਸਭੁ ਸਦਕਾ॥
ਨਿਰੰਕਾਰੁ ਪ੍ਰਭੁ ਸਦਾ ਸਲਾਮਤਿ ਕਹਿ ਨ ਸਕੈ ਕੋਊ ਤੂ ਕਦ ਕਾ॥
ਬ੍ਰਹਮਾ ਬਿਸਨੁ ਸਿਰੇ ਤੈ ਅਗਨਤ ਤਿਨ ਕਉ ਮੋਹੁ ਭਯਾ ਮਨ ਮਦ ਕਾ॥
ਚਵਰਾਸੀਹ ਲਖ ਜੋਨਿ ਉਪਾਈ ਰਿਜਕੁ ਦੀਆ ਸਭ ਹੂ ਕਉ ਤਦ ਕਾ॥
ਸੇਵਕ ਕੈ ਭਰਪੂਰ ਜੁਗੁ ਜੁਗੁ ਵਾਹਗੁਰੂ ਤੇਰਾ ਸਭੁ ਸਦਕਾ॥੧॥੧੧॥
ਵਾਹੁ ਵਾਹੁ ਕਾ ਬਡਾ ਤਮਾਸਾ॥ ਆਪੇ ਹਸੈ ਆਪਿ ਹੀ ਚਿਤਵੈ ਆਪੇ ਚੰਦੁ ਸੂਰੁ ਪਰਗਾਸਾ॥
ਆਪੇ ਜਲੁ ਆਪੇ ਥਲੁ ਥੰਮ੍ਹਨੁ ਆਪੇ ਕੀਆ ਘਟਿ ਘਟਿ ਬਾਸਾ॥
ਆਪੇ ਨਰੁ ਆਪੇ ਫੁਨਿ·ਨਾਰੀ ਆਪੇ ਸਾਰਿ ਆਪ ਹੀ ਪਾਸਾ॥
ਗੁਰਮੁਖਿ ਸੰਗਤਿ ਸਭੈ ਬਿਚਾਰਹੁ ਵਾਹੁ ਵਾਹੁ ਕਾ ਬਡਾ ਤਮਾਸਾ॥੨॥੧੨॥
ਕੀਆ ਖੇਲੁ ਬਡ ਮੇਲੁ ਤਮਾਸਾ ਵਾਹਿਗੁਰੂ ਤੇਰੀ ਸਭ ਰਚਨਾ॥
ਤੂ ਜਲਿ ਥਲਿ ਗਗਨਿ ਪਯਾਲਿ ਪੂਰਿ ਰਹ੍ਯਾ ਅੰਮ੍ਰਿਤ ਤੇ ਮੀਠੇ ਜਾ ਕੇ ਬਚਨਾ॥
ਮਾਨਹਿ ਬ੍ਰਹਮਾਦਿਕ ਰੁਦ੍ਰਾਦਿਕ ਕਾਲ ਕਾ ਕਾਲੁ ਨਿਰੰਜਨ ਜਚਨਾ॥
ਗੁਰ ਪ੍ਰਸਾਦਿ ਪਾਈਐ ਪਰਮਾਰਥੁ ਸਤਸੰਗਤਿ ਸੇਤੀ ਮਨੁ ਖਚਨਾ॥
ਕੀਆ ਖੇਲੁ ਬਡ ਮੇਲੁ ਤਮਾਸਾ ਵਾਹਗੁਰੂ ਤੇਰੀ ਸਭ ਰਚਨਾ॥੩॥

*(ਸਵਈਏ ਮ: ੪ ਕੇ, ਗਯੰਦ, ੧੪੦੩-੧੭)*

(ਙ) ਗੁਰਿ ਅਮਰਦਾਸਿ ਕਰਤਾਰੁ ਕੀਅਉ ਵਸਿ ਵਾਹੁ ਵਾਹੁ ਕਰਿ ਧ੍ਯਾਇਯਉ॥

*(ਸਵਈਏ ਮ: ੪ ਕੇ, ਬਲ੍ਯ, ੧੪੦੫-੯)*

(ਚ) ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ॥
ਕਵਲ ਨੈਨ ਮਧੁਰ ਬੈਨ ਕੋਟਿ ਸੈਨ ਸੰਗ ਸੋਭ ਕਹਤ ਮਾ ਜਸੋਦ ਜਿਸਹਿ ਦਹੀ ਭਾਤੁ ਖਾਹਿ ਜੀਉ॥
ਦੇਖਿ ਰੂਪੁ ਅਤਿ ਅਨੂਪੁ ਮੋਹ ਮਹਾ ਮਗ ਭਈ ਕਿੰਕਨੀ ਸਬਦ ਝਨਤਕਾਰ ਖੇਲੁ ਪਾਹਿ ਜੀਉ॥
ਕਾਲ ਕਲਮ ਹੁਕਮੁ ਹਾਥਿ ਕਹਹੁ ਕਉਨੁ ਮੇਟਿ ਸਕੈ ਈਸੁ ਬੰਮ੍ਯੁ ਗ੍ਯਾਨੁ ਧ੍ਯਾਨੁ ਧਰਤ ਹੀਐ ਚਾਹਿ ਜੀਉ॥
ਸਤਿ ਸਾਚੁ ਸ੍ਰੀ ਨਿਵਾਸੁ ਆਦਿ ਪੁਰਖੁ ਸਦਾ ਤੁਹੀ
ਵਾਹਿਗੁਰੂ ਵਾਹਿਗੁਰੂ ਵਾਹਿਗੁਰੂ ਵਾਹਿ ਜੀਉ॥੧॥੬॥

*(ਸਵਈਏ ਮ: ੪ ਕੇ, ਗਯੰਦ, ੧੪੦੨-੧੦)*

(ਛ) ਵਾਹੁ ਵਾਹੁ ਸਚੇ ਪਾਤਿਸਾਹ ਤੂ ਸਚੀ ਨਾਈ॥੧॥ਰਹਾਉ॥

*(ਰਾਮਕਲੀ ਵਾਰ ਮ: ੩, ੯੪੭-੧੩)*

(ਜ) ਵਾਹੁ ਵਾਹੁ ਸਾਚੇ ਮੈ ਤੇਰੀ ਟੇਕ॥ ਹਉ ਪਾਪੀ ਤੂੰ ਨਿਰਮਲੁ ਏਕ॥੧॥ਰਹਾਉ॥

*(ਗਉੜੀ ਮ: ੧, ੧੫੩-੪)*

(ਝ) ਵਾਹੁ ਵਾਹੁ ਸਤਿਗੁਰੁ ਪੁਰਖੁ ਹੈ ਜਿਨਿ ਸਚੁ ਜਾਤਾ ਸੋਇ॥
ਜਿਤੁ ਮਿਲਿਐ ਤਿਖ ਉਤਰੈ ਤਨੁ ਮਨੁ ਸੀਤਲੁ ਹੋਇ॥
ਵਾਹੁ ਵਾਹੁ ਸਤਿਗੁਰੁ ਸਤਿ ਪੁਰਖੁ ਹੈ ਜਿਸ ਨੋ ਸਮਤੁ ਸਭ ਕੋਇ॥
ਵਾਹੁ ਵਾਹੁ ਸਤਿਗੁਰੁ ਨਿਰਵੈਰੁ ਹੈ ਜਿਸੁ ਨਿੰਦਾ ਉਸਤਤਿ ਤੁਲਿ ਹੋਇ॥
ਵਾਹੁ ਵਾਹੁ ਸਤਿਗੁਰੁ ਸੁਜਾਣੁ ਹੈ ਜਿਸੁ ਅੰਤਰਿ ਬ੍ਰਹਮੁ ਵੀਚਾਰੁ॥
ਵਾਹੁ ਵਾਹੁ ਸਤਿਗੁਰੁ ਨਿਰੰਕਾਰੁ ਹੈ ਜਿਸੁ ਅੰਤੁ ਨ ਪਾਰਾਵਾਰੁ॥
ਵਾਹੁ ਵਾਹੁ ਸਤਿਗੁਰੂ ਹੈ ਜਿ ਸਚੁ ਦ੍ਰਿੜਾਏ ਸੋਇ॥
ਨਾਨਕ ਸਤਿਗੁਰ ਵਾਹੁ ਵਾਹੁ ਜਿਸ ਤੇ ਨਾਮੁ ਪਰਾਪਤਿ ਹੋਇ॥੨॥

*(ਸਲੋਕ ਮ: ੪, ੧੪੨੧-੧੦)*

(ਞ) ਵਾਹੁ ਮੇਰੇ ਸਾਹਿਬਾ ਵਾਹੁ॥ ਗੁਰਮੁਖਿ ਸਦਾ ਸਲਾਹੀਐ ਸਚਾ ਵੇਪਰਵਾਹੁ॥੧॥ਰਹਾਉ॥

*(ਸੂਹੀ ਮ: ੩, ੭੫੫-੨)*

(ਟ) ਵਾਹੁ ਵਾਹੁ ਸਿਰਜਣਹਾਰ ਪਾਈਅਨੁ ਠਾਢਿ ਆਪਿ॥
ਜੀਅ ਜੰਤ ਮਿਹਰਵਾਨੁ ਤਿਸ ਨੋ ਸਦਾ ਜਾਪਿ॥
ਦਇਆ ਧਾਰੀ ਸਮਰਥਿ ਚੁਕੇ ਬਿਲ ਬਿਲਾਪ॥
ਨਠੇ ਤਾਪ ਦੁਖ ਰੋਗ ਪੂਰੇ ਗੁਰ ਪ੍ਰਤਾਪਿ॥
ਕੀਤੀਅਨੁ ਆਪਣੀ ਰਖ ਗਰੀਬ ਨਿਵਾਜਿ ਥਾਪਿ॥
ਆਪੇ ਲਇਅਨੁ ਛਡਾਇ ਬੰਧਨ ਸਗਲ ਕਾਪਿ॥
ਤਿਸਨ ਬੁਝੀ ਆਸ ਪੁੰਨੀ ਮਨ ਸੰਤੋਖਿ ਧ੍ਰਾਪਿ॥

ਵਡੀ ਹੂੰ ਵਡਾ ਅਪਾਰ ਖਸਮੁ ਜਿਸੁ ਲੇਪੁ ਨ ਪੁੰਨਿ ਪਾਪਿ॥੧੩॥

*(ਗੂਜਰੀ ਵਾਰ ਮ: ੫, ੫੨੧-੧੩)*

(ਠ) ਵਾਹੁ ਵਾਹੁ ਕਿਆ ਖੂਬੁ ਗਾਵਤਾ ਹੈ॥ ਹਰਿ ਕਾ ਨਾਮੁ ਮੇਰੈ ਮਨਿ ਭਾਵਤਾ ਹੈ॥੧॥ਰਹਾਉ॥

*(ਆਸਾ ਕਬੀਰ, ੪੭੮-੧੯)*

(ਡ) ਤਿਸ ਕਉ ਵਾਹੁ ਵਾਹੁ ਜਿ ਵਾਟ ਦਿਖਾਵੈ॥ ਤਿਸ ਕਉ ਵਾਹੁ ਵਾਹੁ ਜਿ ਸਬਦੁ ਸੁਣਾਵੈ॥
ਤਿਸ ਕਉ ਵਾਹੁ ਵਾਹੁ ਜਿ ਮੇਲਿ ਮਿਲਾਵੈ॥੬॥
ਵਾਹੁ ਵਾਹੁ ਤਿਸ ਕਉ ਜਿਸ ਕਾ ਇਹੁ ਜੀਉ॥ ਗੁਰ ਸਬਦੀ ਮਥਿ ਅੰਮ੍ਰਿਤੁ ਪੀਉ॥
ਨਾਮ ਵਡਾਈ ਤੁਧੁ ਭਾਣੈ ਦੀਉ॥੭॥

*(ਗਉੜੀ ਮ: ੧, ੨੨੬-੧੦)*

(ਢ) ਸਤਿਗੁਰ ਸਚੇ ਵਾਹੁ ਸਚੁ ਸਮਾਲਿਆ॥ ਪਾਇਆ ਰਤਨੁ ਘਰਾਹੁ ਦੀਵਾ ਬਾਲਿਆ॥

*(ਮਾਝ ਵਾਰ ਮ: ੧, ੧੪੯-੬)*

(ਣ) ਵੇਮੁਹਤਾਜਾ ਵੇਪਰਵਾਹੁ॥ ਨਾਨਕ ਦਾਸ ਕਹਹੁ ਗੁਰ ਵਾਹੁ॥੪॥

*(ਆਸਾ ਮ: ੫, ੩੭੬-੮)*

(ਤ) ਸੋ ਸਤਿਗੁਰੁ ਵਾਹੁ ਵਾਹੁ ਜਿਨਿ ਹਰਿ ਸਿਉ ਜੋੜਿਆ॥

*(ਗੂਜਰੀ ਵਾਰ ਮ: ੫, ੫੨੨-੧੧)*

(ਥ) ਸਭਿ ਆਖਹੁ ਸਤਿਗੁਰੁ ਵਾਹੁ ਵਾਹੁ ਜਿਨਿ ਦਾਨੁ ਹਰਿ ਨਾਮੁ ਮੁਖਿ ਦੀਆ॥੧॥

*(ਵਡਹੰਸ ਵਾਰ, ਮ: ੪, ੫੮੫-੧੯)*

(ਦ) ਵਾਹੁ ਵਾਹੁ ਪੂਰੇ ਗੁਰ ਕੀ ਬਾਣੀ॥ ਪੂਰੇ ਗੁਰ ਤੇ ਉਪਜੀ ਸਾਚਿ ਸਮਾਣੀ॥੧॥ਰਹਾਉ॥

*(ਸੂਹੀ ਮ: ੩, ੭੫੪-੭)*

(ਧ) ਤੂਹੈ ਹੈ ਵਾਹੁ ਤੇਰੀ ਰਜਾਇ॥
ਜੋ ਕਿਛੁ ਕਰਹਿ ਸੋਈ ਪਰੁ ਹੋਇਬਾ ਅਵਰੁ ਨ ਕਰਣਾ ਜਾਇ॥੧॥ਰਹਾਉ॥

*(ਪ੍ਰਭਾਤੀ ਮ: ੧, ੧੩੨੯-੧੧)*

## ਵਾਹਿਗੁਰੂ ਅਦੁਤਯ ਹੈ (੨੧੯੦)

ਵਾਹਿਗੁਰੂ ਲਾਸਾਨੀ ਹੈ, ਉਸ ਦੇ ਤੁਲ ਹੋਰ ਕੋਈ ਨਹੀਂ ਹੈ। ਉਹ ਆਪਣੀ ਮਿਸਾਲ ਆਪ ਹੀ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਤੁਝ ਤੇ ਬਾਹਰ ਕੁਝ ਨਹੀ", "ਤੁਧੁ ਜੇਵਡ ਦਾਤਾ", "ਲਾ ਸ਼ਰੀਕ ਹੈ"।

(ੳ) ਕਹਿ ਰਵਿਦਾਸ ਅਕਥ ਕਥਾ ਬਹੁ ਕਾਇ ਕਰੀਜੈ॥
ਜੈਸਾ ਤੂ ਤੈਸਾ ਤੁਹੀ ਕਿਆ ਉਪਮਾ ਦੀਜੈ॥੩॥

*(ਬਿਲਾਵਲੁ ਰਵਿਦਾਸ, ੮੫੮-੭)*

(ਅ) ਜੀਅ ਜੰਤ ਸਭਿ ਤੇਰਿਆ ਤੂ ਸਭਨਾ ਰਾਸਿ॥
ਜਿਸ ਨੋ ਤੂ ਦੇਹਿ ਤਿਸੁ ਸਭੁ ਕਿਛੁ ਮਿਲੈ ਕੋਈ ਹੋਰੁ ਸਰੀਕੁ ਨਾਹੀ ਤੁਧੁ ਪਾਸਿ॥
ਤੂ ਇਕੋ ਦਾਤਾ ਸਭਸ ਦਾ ਹਰਿ ਪਹਿ ਅਰਦਾਸਿ॥
ਜਿਸ ਦੀ ਤੁਧੁ ਭਾਵੈ ਤਿਸ ਦੀ ਤੂ ਮੰਨਿ ਲੈਹਿ ਸੋ ਜਨੁ ਸਾਬਾਸਿ॥
ਸਭੁ ਤੇਰਾ ਚੋਜੁ ਵਰਤਦਾ ਦੁਖੁ ਸੁਖੁ ਤੁਧੁ ਪਾਸਿ॥੨॥

*(ਬਿਹਾਗੜਾ ਵਾਰ ਮ: ੪, ੫੪੯-੬)*

(ੲ) ਤਿਸ ਕਾ ਸਰੀਕੁ ਕੋ ਨਹੀ ਨਾ ਕੋ ਕੰਟਕੁ ਵੈਰਾਈ॥
ਨਿਹਚਲ ਰਾਜੁ ਹੈ ਸਦਾ ਤਿਸੁ ਕੇਰਾ ਨਾ ਆਵੈ ਨਾ ਜਾਈ॥

*(ਵਡਹੰਸ ਵਾਰ ਮ: ੩, ੫੯੨-੨)*

(ਸ) ਮਿਲਿਓ ਮਨੋਹਰੁ ਸਰਬ ਸੁਖੈਨਾ ਤਿਆਗਿ ਨ ਕਤਹੂ ਜਾਏ॥
ਅਨਿਕ ਅਨਿਕ ਭਾਤਿ ਬਹੁ ਪੇਖੇ ਪ੍ਰਿਅ ਰੋਮ ਨ ਸਮਸਰਿ ਲਾਏ॥੧॥

*(ਦੇਵਗੰਧਾਰੀ ਮ: ੫, ੫੩੩-੧੫)*

(ਹ) ਕਿਤੀ ਲਖ ਕਰੋੜਿ ਪਿਰੀਏ ਰੋਮ ਨ ਪੁਜਨਿ ਤੇਰਿਆ॥
ਤੂ ਸਾਹੀ ਹੂ ਸਾਹੁ ਹਉ ਕਹਿ ਨ ਸਕਾ ਗੁਣ ਤੇਰਿਆ॥੫॥

*(ਸੂਹੀ ਮ: ੫, ੭੬੧-੧੧)*

(ਕ) ਮੇਰਾ ਮਨੁ ਏਕੈ ਹੀ ਪ੍ਰਿਅ ਮਾਂਗੈ॥
ਪੇਖਿ ਆਇਓ ਸਰਬ ਥਾਨ ਦੇਸ ਪ੍ਰਿਅ ਰੋਮ ਨ ਸਮਸਰਿ ਲਾਗੈ॥੧॥ਰਹਾਉ॥

*(ਸਾਰਗ ਮ:੫, ੧੨੦੯-੧੭)*

(ਖ) ਪੂਰੈ ਗੁਰਿ ਪੂਰੀ ਮਤਿ ਦੀਨੀ ਹਰਿ ਬਿਨੁ ਆਨ ਨ ਭਾਈ॥੧॥

*(ਰਾਮਕਲੀ ਮ:੫, ੯੧੫-੧੭)*

(ਗ) ਸਾਲਾਹਿਹੁ ਸਚੁ ਸਭ ਊਪਰਿ ਹਰਿ ਧਨੀ॥ ਜਿਸੁ ਨਾਹੀ ਕੋਇ ਸਰੀਕੁ ਕਿਸੁ ਲੇਖੈ ਹਉ ਗਨੀ॥

*(ਤਿਲੰਗ ਮ:੪, ੭੨੩-੭)*

(ਘ) ਘਘਾ ਘਾਲਹੁ ਮਨਹਿ ਏਹ ਬਿਨੁ ਹਰਿ ਦੂਸਰ ਨਾਹਿ॥
ਨਹ ਹੋਆ ਨਹ ਹੋਵਨਾ ਜਤ ਕਤ ਓਹੀ ਸਮਾਹਿ॥

*(ਗਉੜੀ ਬਾਵਨ ਅਖਰੀ ਮ:੫, ੨੫੪-੭)*

(ਙ) ਤਿਸਹਿ ਸਰੀਕੁ ਨਾਹੀ ਰੇ ਕੋਈ॥ ਕਿਸ ਹੀ ਬੁਤੈ ਜਬਾਬੁ ਨ ਹੋਈ॥
ਨਾਨਕ ਕਾ ਪ੍ਰਭੁ ਆਪੇ ਆਪੇ ਕਰਿ ਕਰਿ ਵੇਖੈ ਚੋਜ ਖੜਾ॥੧੬॥

*ਮਾਰੂ ਮ:੫, ਸੋਲਹੇ, ੧੦੮੨-੪)*

(ਚ) ਕਬੀਰ ਦੇਖਿ ਕੈ ਕਿਹ ਕਹਉ ਕਹੇ ਨ ਕੋ ਪਤੀਆਇ॥
ਹਰਿ ਜੈਸਾ ਤੈਸਾ ਉਹੀ ਰਹਉ ਹਰਖਿ ਗੁਨ ਗਾਇ॥੧੨੨॥

*(ਸਲੋਕ ਕਬੀਰ, ੧੩੭੦-੧੯)*

(ਛ) ਨਾ ਓਹੁ ਮਰੈ ਨ ਹੋਵੈ ਸੋਗੁ॥ ਦੇਂਦਾ ਰਹੈ ਨ ਚੂਕੈ ਭੋਗੁ॥
ਗੁਣੁ ਏਹੋ ਹੋਰੁ ਨਾਹੀ ਕੋਇ॥ ਨਾ ਕੋ ਹੋਆ ਨਾ ਕੋ ਹੋਇ॥੩॥

*(ਆਸਾ ਮ:੧, ੩੪੯-੧੦)*

(ਜ) ਅਵਰੁ ਨ ਦੀਸੈ ਕਿਸੁ ਸਾਲਾਹੀ ਤਿਸਹਿ ਸਰੀਕੁ ਨ ਕੋਈ॥
ਪ੍ਰਣਵਤਿ ਨਾਨਕੁ ਦਾਸਨਿ ਦਾਸਾ ਗੁਰਮਤਿ ਜਾਨਿਆ ਸੋਈ॥੪॥

*(ਸੋਰਠਿ ਮ:੧, ੫੯੭-੩)*

(ਝ) ਏਕੋ ਏਕੁ ਵਰਤੈ ਸਭੁ ਸੋਈ॥ ਗੁਰਮੁਖਿ ਵਿਰਲਾ ਬੂਝੈ ਕੋਈ॥

ਏਕੋ ਰਵਿ ਰਹਿਆ ਸਭ ਅੰਤਰਿ ਤਿਸੁ ਬਿਨੁ ਅਵਰੁ ਨ ਕੋਈ ਹੇ॥੧॥

*(ਮਾਰੂ ਮ:੩, ੧੦੪੪-੧੮)*

(ਞ) ਏਕੋ ਰਵਿ ਰਹਿਆ ਸਭ ਠਾਈ॥ ਅਵਰੁ ਨ ਦੀਸੈ ਕਿਸੁ ਪੂਜ ਚੜਾਈ॥੧॥ਰਹਾਉ॥

*(ਪ੍ਰਭਾਤੀ ਮ:੧, ੧੩੪੫-੪)*

(ਟ) ਕੀਤਾ ਹੋਵੈ ਸਰੀਕੀ ਕਰੈ ਅਨਹੋਦਾ ਨਾਉ ਧਰਾਇਆ॥
ਜੋ ਧੁਰਿ ਲਿਖਿਆ ਸੁ ਆਇ ਪਹੁਤਾ ਜਨ ਸਿਉ ਵਾਦੁ ਰਚਾਇਆ॥੭॥

*(ਭੈਰਉ ਮ:੩, ੧੧੫੪-੧੨)*

(ਠ) ਹੋਰੁ ਸਰੀਕੁ ਹੋਵੈ ਕੋਈ ਤੇਰਾ ਤਿਸੁ ਅਗੈ ਤੁਧੁ ਆਖਾਂ॥
ਤੁਧੁ ਅਗੈ ਤੁਧੈ ਸਾਲਾਹੀ ਮੈ ਅੰਧੇ ਨਾਉ ਸੁਜਾਖਾ॥
ਜੇਤਾ ਆਖਣੁ ਸਾਹੀ ਸਬਦੀ ਭਾਖਿਆ ਭਾਇ ਸੁਭਾਈ॥
ਨਾਨਕ ਬਹੁਤਾ ਏਹੋ ਆਖਣੁ ਸਭ ਤੇਰੀ ਵਡਿਆਈ॥੧॥

*(ਸਾਰੰਗ ਵਾਰ ਮ:੧, ੧੨੪੨-੬)*

## ਵਾਹਿਗੁਰੂ ਅੰਗ ਸੰਗ ਹੈ (੨੧੯੧)

ਵਾਹਿਗੁਰੂ ਹਰ ਸਮੇਂ ਆਪਣੇ ਸੇਵਕਾਂ ਦੀ ਸਹਾਇਤਾ ਵਾਸਤੇ ਨਾਲ ਹੁੰਦਾ ਹੈ ਅਤੇ ਵਾਹਿਗੁਰੂ ਹਰ ਸਮੇਂ ਹਰ ਜੀਵ ਮਾਤ੍ਰ ਦੇ ਨਾਲ ਵਸਦਾ ਹੈ। ਏਹੀ ਕਾਰਣ ਹੈ ਕਿ ਉਹ ਅੰਤਰਜਾਮੀ ਹੈ! ਹੋਰ ਜਾਣਕਾਰੀ ਵਾਸਤੇ ਦੇਖੋ, "ਨੇੜੇ ਅਤੇ ਦੂਰ" ਅਤੇ ਨਿਕਟ ਪੇਖ ਪ੍ਰਭ ਕਉ"।

(ੳ) ਸਭਨਾ ਪਿਰੁ ਵਸੈ ਸਦਾ ਨਾਲੇ॥ਗੁਰ ਪਰਸਾਦੀ ਕੋ ਨਦਰਿ ਨਿਹਾਲੇ॥
ਮੇਰਾ ਪ੍ਰਭੁ ਅਤਿ ਊਚੋ ਊਚਾ ਕਰਿ ਕਿਰਪਾ ਆਪਿ ਮਿਲਾਵਣਿਆ॥੫॥

*(ਮਾਝ ਮ:੩, ੧੧੨-੪)*

(ਅ) ਸਦਾ ਹਜੂਰਿ ਦੂਰਿ ਨ ਜਾਣਹੁ॥ ਗੁਰ ਸਬਦੀ ਹਰਿ ਅੰਤਰਿ ਪਛਾਣਹੁ॥
ਨਾਨਕ ਨਾਮਿ ਮਿਲੈ ਵਡਿਆਈ ਪੂਰੇ ਗੁਰ ਤੇ ਪਾਵਣਿਆ॥੮॥

*(ਮਾਝ ਮ:੩, ੧੧੬-੧੪)*

(ੲ) ਘਰਿ ਬਾਹਰਿ ਤੇਰਾ ਭਰਵਾਸਾ ਤੂ ਜਨ ਕੈ ਹੈ ਸੰਗਿ॥
ਕਰਿ ਕਿਰਪਾ ਪ੍ਰੀਤਮ ਪ੍ਰਭ ਅਪੁਨੇ ਨਾਮੁ ਜਪਉ ਹਰਿ ਰੰਗਿ॥੧॥
ਜਨ ਕਉ ਪ੍ਰਭ ਅਪਨੇ ਕਾ ਤਾਣੁ॥
ਜੋ ਤੂ ਕਰਹਿ ਕਰਾਵਹਿ ਸੁਆਮੀ ਸਾ ਮਸਲਤਿ ਪਰਵਾਣੁ॥ਰਹਾਉ॥
ਪਤਿ ਪਰਮੇਸਰੁ ਗਤਿ ਨਾਰਾਇਣੁ ਧਨੁ ਗੁਪਾਲ ਗੁਣ ਸਾਖੀ॥
ਚਰਨ ਸਰਨ ਨਾਨਕ ਦਾਸ ਹਰਿ ਹਰਿ ਸੰਤੀ ਇਹ ਬਿਧਿ ਜਾਤੀ॥੨॥

*(ਧਨਾਸਰੀ ਮ:੫, ੬੭੭-੯)*

(ਸ) ਜਹ ਜਹ ਮਨ ਤੂੰ ਧਾਵਦਾ ਤਹ ਤਹ ਹਰਿ ਤੇਰੈ ਨਾਲੇ॥
ਮਨ ਸਿਆਣਪ ਛੋਡੀਐ ਗੁਰ ਕਾ ਸਬਦੁ ਸਮਾਲੇ॥
ਸਾਥਿ ਤੇਰੈ ਸੋ ਸਹੁ ਸਦਾ ਹੈ ਇਕੁ ਖਿਨੁ ਹਰਿ ਨਾਮੁ ਸਮਾਲਹੇ॥
ਜਨਮ ਜਨਮ ਕੇ ਤੇਰੇ ਪਾਪ ਕਟੇ ਅੰਤਿ ਪਰਮ ਪਦੁ ਪਾਵਹੇ॥

ਸਾਚੇ ਨਾਲਿ ਤੇਰਾ ਗੰਢੁ ਲਾਗੈ ਗੁਰਮੁਖਿ ਸਦਾ ਸਮਾਲੇ॥
ਇਉ ਕਹੈ ਨਾਨਕੁ ਜਹ ਮਨ ਤੂੰ ਧਾਵਦਾ ਤਹ ਹਰਿ ਤੇਰੈ ਸਦਾ ਨਾਲੇ॥੩॥

*(ਆਸਾ ਮ:੩, ਛੰਤ, ੪੪੦-੧੫)*

(ਹ) ਨਹ ਦੂਰਿ ਸਦਾ ਹਦੂਰਿ ਠਾਕੁਰੁ ਦਹ ਦਿਸ ਪੂਰਨੁ ਸਦ ਸਦਾ॥

*(ਆਸਾ ਮ:੫, ਛੰਤ, ੪੫੭-੪)*

(ਕ) ਨੇੜਾ ਹੈ ਦੂਰਿ ਨ ਜਾਣਿਅਹੁ ਨਿਤ ਸਾਰੇ ਸੰਮ੍ਹਾਲੇ॥ ਜੋ ਦੇਵੈ ਸੋ ਖਾਵਣਾ ਕਹੁ ਨਾਨਕ ਸਾਚਾ ਹੇ॥੪॥

*(ਗੂਜਰੀ ਮ:੧, ੪੮੯-੭)*

(ਖ) ਅੰਤਰਜਾਮੀ ਸਭ ਮਹਿ ਵਰਤੈ ਤਾਂ ਭਉ ਕੈਸਾ ਭਾਈ॥
ਸੰਗਿ ਸਹਾਈ ਛੋਡਿ ਨ ਜਾਈ ਪ੍ਰਭੁ ਦੀਸੈ ਸਭਨੀ ਠਾਂਈ॥੧॥
ਅਨਾਥਾ ਨਾਥੁ ਦੀਨ ਦੁਖ ਭੰਜਨ ਆਪਿ ਲੀਏ ਲੜਿ ਲਾਈ॥
ਹਰਿ ਕੀ ਓਟ ਜੀਵਹਿ ਦਾਸ ਤੇਰੇ ਨਾਨਕ ਪ੍ਰਭ ਸਰਣਾਈ॥੨॥

*(ਮਲਾਰ ਮ:੫, ੧੨੬੯-੧੪)*

(ਗ) ਸਦ ਹੀ ਨੇੜੈ ਦੂਰਿ ਨ ਜਾਣਹੁ॥ ਗੁਰ ਕੈ ਸਬਦਿ ਨਜੀਕਿ ਪਛਾਣਹੁ॥
ਬਿਗਸੈ ਕਮਲੁ ਕਿਰਣਿ ਪਰਗਾਸੈ ਪਰਗਟੁ ਕਰਿ ਦੇਖਾਇਆ॥੧੫॥

*(ਮਾਰੂ ਮ:੩, ਸੋਲਹੇ, ੧੦੬੯-੧)*

## ਵਾਹਿਗੁਰੂ ਅੰਤਰਜਾਮੀ ਹੈ (੨੧੯੨)

ਵਾਹਿਗੁਰੂ ਜੀਵਾਂ ਦੇ ਦਿਲਾਂ ਦੀਆਂ ਜਾਣਨ ਵਾਲਾ ਹੈ। ਜੋ ਕੁਝ ਭੀ ਜੀਵ ਛੁਪਾ ਕੇ ਕਰਦੇ ਹਨ। ਵਾਹਿਗੁਰੂ ਸਭ ਜਾਣਦਾ ਹੈ। ਤਦੇ ਉਹ ਸਾਡੇ ਅੰਗ ਸੰਗ ਹੈ।ਅਪਣੀ ਰਚਨਾ ਨੂੰ ਰਚਕੇ ਸੁੰਞੀ ਨਹੀ ਛਡਦਾ ਹੈ। ਬਲਕਿ ਅਪਣੀ ਕਿਰਤ ਵਿਚ ਵਸਦਾ ਹੈ ਤਦੇ ਉਹ ਅੰਤਰਜਾਮੀ ਹੈ।

(ੳ) ਜੋ ਹਮਰੈ ਮਨ ਚਿਤਿ ਹੈ ਸੁਆਮੀ ਸਾ ਬਿਧਿ ਤੁਮ ਹਰਿ ਜਾਨਹੁ ਮੇਰੀ॥
ਅਨਦਿਨੁ ਨਾਮੁ ਜਪੀ ਸੁਖੁ ਪਾਈ ਨਿਤ ਜੀਵਾ ਆਸ ਹਰਿ ਤੇਰੀ॥੨॥

*(ਗਉੜੀ ਪੂਰਬੀ ਮ: ੪, ੧੭੦-੧੫)*

(ਅ) ਦੀਨ ਦਇਆਲ ਕ੍ਰਿਪਾਲ ਸੁਖ ਸਾਗਰ ਸਰਬ ਘਟਾ ਭਰਪੂਰੀ ਰੇ॥
ਪੇਖਤ ਸੁਨਤ ਸਦਾ ਹੈ ਸੰਗੇ ਮੈ ਮੂਰਖ ਜਾਨਿਆ ਦੂਰੀ ਰੇ॥੨॥

*(ਸੋਰਠਿ ਮ:੫, ੬੧੨-੮)*

(ੲ) ਅਨਬੋਲੇ ਕਉ ਤੁਹੀ ਪਛਾਨਹਿ ਜੋ ਜੀਅਨ ਮਹਿ ਹੋਤਾ ॥
ਰੇ ਮਨ ਕਾਇ ਕਹਾ ਲਉ ਡਹਕਹਿ ਜਉ ਪੇਖਤ ਹੀ ਸੰਗਿ ਸੁਨਤਾ॥੧॥

*(ਬਿਲਾਵਲੁ ਮ:੫, ੮੨੩-੪)*

(ਸ) ਜੇ ਸਉ ਕੂੜੀਆ ਕੂੜੁ ਕਬਾੜੁ॥ ਭਾਵੈ ਸਭੁ ਆਖਉ ਸੰਸਾਰੁ॥
ਤੁਧੁ ਭਾਵੈ ਅਧੀ ਪਰਵਾਣੁ॥ਨਾਨਕ ਜਾਣੈ ਜਾਣੁ ਸੁਜਾਣੁ॥੪॥

*(ਧਨਾਸਰੀ ਮ:੧, ੬੬੨-੭)*

(ਹ) ਮੇਰੇ ਮਨ ਸੋ ਪ੍ਰਭੁ ਸਦਾ ਨਾਲਿ ਹੈ ਸੁਆਮੀ ਕਹੁ ਕਿਥੈ ਹਰਿ ਪਹੁ ਨਸੀਐ॥
ਹਰਿ ਆਪੇ ਬਖਸਿ ਲਏ ਪ੍ਰਭੁ ਸਾਚਾ ਹਰਿ ਆਪਿ ਛਡਾਏ ਛੁਟੀਐ॥੧॥

*(ਗਉੜੀ ਪੂਰਬੀ ਮ:੪, ੧੭੦-੪)*

(ਕ) ਹਰਿ ਵੇਖੈ ਸੁਣੈ ਨਿਤ ਸਭੁ ਕਿਛੁ ਤਿਦੂ ਕਿਛੁ ਗੁਝਾ ਨ ਹੋਇਆ॥੧॥

*(ਗਉੜੀ ਵਾਰ ਮ:੪, ੩੦੯-੧੩)*

(ਖ) ਮਨ ਮੂੜੇ ਦੇਖਿ ਰਹਿਓ ਪ੍ਰਭ ਸੁਆਮੀ॥
ਜੋ ਕਿਛੁ ਕਰਹਿ ਸੋਈ ਸੋਈ ਜਾਣੈ ਰਹੈ ਨ ਕਛੂਐ ਛਾਨੀ॥

*(ਸੋਰਠਿ ਮ:੫, ੬੧੬-੫)*

(ਗ) ਮੇਰੇ ਸਾਹਿਬ ਤੂੰ ਅੰਤਰ ਕੀ ਬਿਧਿ ਜਾਣਹਿ॥
ਬੁਰਾ ਭਲਾ ਤੁਧੁ ਸਭੁ ਕਿਛੁ ਸੂਝੈ ਤੁਧੁ ਭਾਵੈ ਤਿਵੈ ਬੁਲਾਵਹਿ॥੧॥ਰਹਾਉ॥

*(ਸੂਹੀ ਮ:੪, ੭੩੫-੯)*

(ਘ) ਹਰਿ ਅੰਤਰਜਾਮੀ ਸਭਤੈ ਵਰਤੈ ਜੇਹਾ ਹਰਿ ਕਰਾਏ ਤੇਹਾ ਕੋ ਕਰਈਐ॥
ਸੋ ਐਸਾ ਹਰਿ ਸੇਵਿ ਸਦਾ ਮਨ ਮੇਰੇ ਜੋ ਤੁਧਨੋ ਸਭ ਦੂ ਰਖਿ ਲਈਐ॥੧॥...
ਹਰਿ ਅੰਤਰਿ ਨਾਲੇ ਬਾਹਰਿ ਨਾਲੇ ਕਹੁ ਤਿਸੁ ਪਾਸਹੁ ਮਨ ਕਿਆ ਚੋਰਈਐ॥
ਨਿਹਕਪਟ ਸੇਵਾ ਕੀਜੈ ਹਰਿ ਕੇਰੀ ਤਾਂ ਮੇਰੇ ਮਨ ਸਰਬ ਸੁਖ ਪਈਐ॥੩॥
ਜਿਸ ਦੈ ਵਸਿ ਸਭੁ ਕਿਛੁ ਸੋ ਸਭ ਦੂ ਵਡਾ ਸੋ ਮੇਰੇ ਮਨ ਸਦਾ ਧਿਅਈਐ॥
ਜਨ ਨਾਨਕ ਸੋ ਹਰਿ ਨਾਲਿ ਹੈ ਤੇਰੈ ਹਰਿ ਸਦਾ ਧਿਆਇ ਤੂ ਤੁਧੁ ਲਏ ਛਡਈਐ॥੪॥

*(ਗੋਂਡ ਮ:੪, ੮੬੧-੧੧)*

(ਙ) ਹਰਿ ਜੀਉ ਅੰਤਰਜਾਮੀ ਜਾਨ॥
ਕਰਤ ਬੁਰਾਈ ਮਾਨੁਖ ਤੇ ਛਪਾਈ ਸਾਖੀ ਭੂਤ ਪਵਾਨ॥੧॥ਰਹਾਉ॥

*(ਸਾਰੰਗ ਮ:੫, ੧੨੦੨-੧੮)*

(ਚ) ਬਿਨੁ ਬਕਨੇ ਬਿਨੁ ਕਹਨ ਕਹਾਵਨ ਅੰਤਰਜਾਮੀ ਜਾਨੈ॥
ਜਾ ਕਉ ਮੇਲਿ ਲਏ ਪ੍ਰਭੁ ਨਾਨਕੁ ਸੇ ਜਨ ਦਰਗਹ ਮਾਨੇ॥੨॥

*(ਸਾਰਗ ਮ:੫, ੧੨੨੮-੧੯)*

(ਛ) ਮੇਰਾ ਪ੍ਰਭੁ ਅੰਤਰਿ ਬੈਠਾ ਵੇਖੈ॥ ਗੁਰ ਪਰਸਾਦੀ ਮਿਲੈ ਸੋਈ ਜਨੁ ਲੇਖੈ॥
ਨਾਨਕ ਨਾਮੁ ਮਿਲੈ ਵਡਿਆਈ ਪੂਰੇ ਗੁਰ ਤੇ ਪਾਵਣਿਆ॥੮॥

*(ਮਾਝ ਮ:੩, ੧੨੩-੧੦)*

(ਜ) ਤੂੰ ਕਰਤਾ ਸਭੁ ਕਿਛੁ ਆਪੇ ਜਾਣਹਿ ਕਿਆ ਤੁਧੁ ਪਹਿ ਆਖਿ ਸੁਣਾਈਐ॥
ਬੁਰਾ ਭਲਾ ਤੁਧੁ ਸਭੁ ਕਿਛੁ ਸੂਝੈ ਜੇਹਾ ਕੋ ਕਰੇ ਤੇਹਾ ਕੋ ਪਾਈਐ॥੧॥

*(ਸੂਹੀ ਮ:੪, ੭੩੫-੮)*

(ਝ) ਆਪਿ ਮਹਾ ਜਨੁ ਆਪੇ ਪੰਚਾ ਆਪਿ ਸੇਵਕ ਕੈ ਕਾਮ॥
ਆਪੇ ਸਗਲੇ ਦੂਤ ਬਿਦਾਰੇ ਠਾਕੁਰ ਅੰਤਰਜਾਮ॥੧॥

*(ਸਾਰਗ ਮ:੫, ੧੨੧੬-੧੫)*

(ਞ) ਅੰਤਰਜਾਮੀ ਪੁਰਖ ਬਿਧਾਤੇ ਸਰਧਾ ਮਨ ਕੀ ਪੂਰੇ॥
ਨਾਨਕ ਦਾਸੁ ਇਹੈ ਸੁਖੁ ਮਾਗੈ ਮੋ ਕਉ ਕਰਿ ਸੰਤਨ ਕੀ ਧੂਰੇ॥੪॥

*(ਗਉੜੀ ਪੂਰਬੀ ਮ:੫, ੧੩-੧੮)*

(ਟ) ਸਾਧਸੰਗਤਿ ਕਉ ਵਾਰਿਆ ਜੀਉ ਕੀਆ ਕੁਰਬਾਣੁ॥
ਜਿਸ ਤੇ ਸੋਝੀ ਮਨਿ ਪਈ ਮਿਲਿਆ ਪੁਰਖੁ ਸੁਜਾਣੁ॥
ਨਾਨਕ ਡਿਠਾ ਸਦਾ ਨਾਲਿ ਹਰਿ ਅੰਤਰਜਾਮੀ ਜਾਣੁ॥੪॥

*(ਸਿਰੀ ਮ:੫, ੪੩-੧੩)*

(ਠ) ਤੂ ਘਟਿ ਘਟਿ ਰਵਿਆ ਅੰਤਰਜਾਮੀ॥
ਗੁਰਿ ਪੂਰੈ ਹਰਿ ਨਾਲਿ ਦਿਖਾਲਿਆ ਹਉ ਸਤਿਗੁਰ ਵਿਟਹੁ ਸਦ ਵਾਰਿਆ ਜੀਉ॥੨॥

*(ਮਾਝ ਮ:੪, ੯੬-੮)*

(ਡ) ਸਚੇ ਅੰਤੁ ਨ ਜਾਣੈ ਕੋਈ॥ ਥਾਨਿ ਥਨੰਤਰਿ ਸਚਾ ਸੋਈ॥
ਨਾਨਕ ਸਚੁ ਧਿਆਈਐ ਸਦ ਹੀ ਅੰਤਰਜਾਮੀ ਜਾਣੋ ਜੀਉ॥੪॥

*(ਮਾਝ ਮ:੫, ੧੦੭-੧੦)*

(ਢ) ਰਸਨਾ ਜਪਿ ਜਪਿ ਜੀਵੈ ਸੁਆਮੀ ॥ ਪਾਰਬ੍ਰਹਮ ਪ੍ਰਭ ਅੰਤਰਜਾਮੀ॥
ਜਿਨਿ ਸੇਵਿਆ ਤਿਨ ਹੀ ਸੁਖੁ ਪਾਇਆ ਸੋ ਜਨਮੁ ਨ ਜੂਐ ਹਾਰੀ ਜੀਉ॥੨॥

*(ਮਾਝ ਮ:੫, ੧੦੭-੧੮)*

(ਣ) ਕਿਆ ਮਾਨੁਖ ਕਹਹੁ ਕਿਆ ਜੋਰੁ॥ ਝੂਠਾ ਮਾਇਆ ਕਾ ਸਭੁ ਸੋਰੁ॥
ਕਰਣ ਕਰਾਵਨਹਾਰ ਸੁਆਮੀ ॥ ਸਗਲ ਘਟਾ ਕੇ ਅੰਤਰਜਾਮੀ॥੩॥

*(ਗਉੜੀ ਗੁਆਰੇਰੀ ਮ:੫, ੧੭੮-੭)*

(ਤ) ਕਰਿ ਕਿਰਪਾ ਪ੍ਰਭ ਅੰਤਰਜਾਮੀ॥ ਸੁਖ ਨਿਧਾਨ ਹਰਿ ਅਲਖ ਸੁਆਮੀ॥
ਜੀਅ ਜੰਤ ਤੇਰੀ ਸਰਣਾਈ॥ ਨਾਨਕ ਨਾਮੁ ਮਿਲੈ ਵਡਿਆਈ॥੪॥

*(ਗਉੜੀ ਗੁਆਰੇਰੀ ਮ:੫, ੧੮੪-੮)*

## ਵਹਿਗੁਰੂ ਸਰਬ ਵਿਆਪੀ ਹੈ (੨੧੯੩)

ਵਾਹਿਗੁਰੂ ਇਕ ਦੇਸੀ ਨਹੀ ਹੈ। ਉਹ ਹਰ ਥਾਂ ਮੌਜੂਦ ਹੈ।ਆਪਣੀ ਕਿਰਤ ਦੇ ਹਰ ਇਕ ਜ਼ੱਰੇ-ਜ਼ੱਰੇ ਵਿਚ ਪਰੀ-ਪੂਰਨ ਹੋ ਰਿਹਾ ਹੈ। ਉਸ ਦੀ ਸ਼ਕਤੀ, ਉਸ ਦੀ ਜੋਤਿ ਅਤੇ ਉਸ ਦਾ ਰਸ ਹਰ ਵਸਤੂ ਵਿਚ ਵਿਆਪਕ ਹੋ ਰਿਹਾ ਹੈ।ਹੋਰ ਜਾਣਕਾਰੀ ਵਾਸਤੇ ਦੇਖੋ, "ਜਿਧਰ ਦੇਖਤਾ ਹੂੰ ਤੂ ਹੀ ਤੂ"।

(ੳ) ਸਭ ਅੰਦਰਿ ਇਕੁ ਵਰਤੈ ਕਿਨੈ ਵਿਰਲੈ ਲਾਖਿਆ॥
ਜਨ ਨਾਨਕ ਭਏ ਨਿਹਾਲੁ ਪ੍ਰਭ ਕੀ ਪਾਖਿਆ॥੨॥

*(ਵਡਹੰਸੁ ਵਾਰ, ਮ;੪, ੫੯੪-੯)*

(ਅ) ਸਭ ਮਹਿ ਵਰਤੈ ਏਕੋ ਸੋਈ॥ ਗੁਰਮੁਖਿ ਵਿਰਲਾ ਬੂਝੈ ਕੋਈ॥
ਨਾਨਕ ਨਾਮਿ ਰਤੇ ਜਨ ਸੋਹਹਿ ਕਰਿ ਕਿਰਪਾ ਆਪਿ ਮਿਲਾਵਣਿਆ॥੮॥

*(ਮਾਝ ਮ:੩, ੧੨੭-੧੯)*

(ੲ) ਸਭਨਾ ਕਾ ਪਿਰੁ ਏਕੁ ਹੈ ਪਿਰ ਬਿਨੁ ਖਾਲੀ ਨਾਹਿ॥
ਨਾਨਕ ਸੇ ਸੋਹਾਗਣੀ ਜਿ ਸਤਿਗੁਰ ਮਾਹਿ ਸਮਾਹਿ॥੧॥

*(ਮਾਰੂ ਵਾਰ ਮ:੩, ੧੦੮੮-੧੭)*

(ਸ) ਚਉਦਹਿ ਚਾਰਿ ਕੁੰਟ ਪ੍ਰਭ ਆਪ॥ਸਗਲ ਭਵਨ ਪੂਰਨ ਪਰਤਾਪ॥

ਦਸੇ ਦਿਸਾ ਰਵਿਆ ਪ੍ਰਭੁ ਏਕੁ॥ਧਰਨਿ ਅਕਾਸ ਸਭ ਮਹਿ ਪ੍ਰਭ ਪੇਖੁ॥
ਜਲ ਥਲ ਬਨ ਪਰਬਤ ਪਾਤਾਲ॥ ਪਰਮੇਸ੍ਵਰ ਤਹ ਬਸਹਿ ਦਇਆਲ॥
ਸੂਖਮ ਅਸਥੂਲ ਸਗਲ ਭਗਵਾਨ॥ ਨਾਨਕ ਗੁਰਮੁਖਿ ਬ੍ਰਹਮੁ ਪਛਾਨ॥੧੪॥

*(ਗਉੜੀ ਮ:੫, ਥਿਤੀ. ੨੯੯-੧੫)*

(ਹ) ਤੂੰ ਸਭਨਾ ਮਾਹਿ ਸਮਾਇਆ॥ ਤਿਨਿ ਕਰਤੈ ਆਪੁ ਲੁਕਾਇਆ॥
ਨਾਨਕ ਗੁਰਮੁਖਿ ਪਰਗਟੁ ਹੋਇਆ ਜਾ ਕਉ ਜੋਤਿ ਧਰੀ ਕਰਤਾਰਿ ਜੀਉ॥੧੫॥

*(ਸਿਰੀ ਮ:੧, ੭੨-੧੪)*

(ਕ) ਘਟਿ ਘਟਿ ਰਮਈਆ ਰਮਤ ਰਾਮ ਰਾਇ ਗੁਰ ਸਬਦਿ ਗੁਰੂ ਲਿਵ ਲਾਗੇ॥
ਹਉ ਮਨੁ ਤਨੁ ਦੇਵਉ ਕਾਟਿ ਗੁਰੂ ਕਉ ਮੇਰਾ ਭ੍ਰਮੁ ਭਉ ਗੁਰ ਬਚਨੀ ਭਾਗੇ॥੨॥

*( ਗਉੜੀ ਪੂਰਬੀ ਮ:੪, ੧੭੨-੧)*

(ਖ) ਗੁਰ ਪਰਮੇਸੁਰ ਸਗਲ ਨਿਵਾਸ॥ ਘਟਿ ਘਟਿ ਰਵਿ ਰਹਿਆ ਗੁਣਤਾਸ॥
ਦਰਸੁ ਦੇਹਿ ਧਾਰਉ ਪ੍ਰਭ ਆਸ॥ ਨਿਤ ਨਾਨਕੁ ਚਿਤਵੈ ਸਚੁ ਅਰਦਾਸਿ॥੪॥

*(ਰਾਮਕਲੀ ਮ:੫, ੯੦੦-੧੮)*

(ਗ) ਏਕ ਅਨੇਕ ਬਿਆਪਕ ਪੂਰਕ ਜਤ ਦੇਖਉ ਤਤ ਸੋਈ॥
ਮਾਇਆ ਚਿਤ੍ਰ ਬਚਿਤ੍ਰ ਬਿਮੋਹਿਤ ਬਿਰਲਾ ਬੂਝੈ ਕੋਈ॥੧॥
ਸਭੁ ਗੋਬਿੰਦੁ ਹੈ ਸਭੁ ਗੋਬਿੰਦੁ ਹੈ ਗੋਬਿੰਦੁ ਬਿਨੁ ਨਹੀ ਕੋਈ॥
ਸੂਤੁ ਏਕੁ ਮਣਿ ਸਤ ਸਹੰਸ ਜੈਸੇ ਓਤਿ ਪੋਤਿ ਪ੍ਰਭੁ ਸੋਈ॥੧॥ਰਹਾਉ॥
ਜਲ ਤਰੰਗ ਅਰੁ ਫੇਨ ਬੁਦਬੁਦਾ ਜਲ ਤੇ ਭਿੰਨ ਨ ਹੋਈ॥
ਇਹੁ ਪਰਪੰਚੁ ਪਾਰਬ੍ਰਹਮ ਕੀ ਲੀਲਾ ਬਿਚਰਤ ਆਨ ਨ ਹੋਈ॥੨॥
ਮਿਥਿਆ ਭਰਮੁ ਅਰੁ ਸੁਪਨ ਮਨੋਰਥ ਸਤਿ ਪਦਾਰਥੁ ਜਾਨਿਆ॥
ਸੁਕ੍ਰਿਤ ਮਨਸਾ ਗੁਰ ਉਪਦੇਸੀ ਜਾਗਤ ਹੀ ਮਨੁ ਮਾਨਿਆ॥੩॥
ਕਹਤ ਨਾਮਦੇਉ ਹਰਿ ਕੀ ਰਚਨਾ ਦੇਖਹੁ ਰਿਦੈ ਬੀਚਾਰੀ॥
ਘਟ ਘਟ ਅੰਤਰਿ ਸਰਬ ਨਿਰੰਤਰਿ ਕੇਵਲ ਏਕ ਮੁਰਾਰੀ॥੪॥

*(ਆਸਾ ਨਾਮਦੇਉ, ੪੮੫-੨)*

(ਘ) ਮੈ ਨਾਹੀ ਪ੍ਰਭ ਸਭੁ ਕਿਛੁ ਤੇਰਾ॥
ਈਘੈ ਨਿਰਗੁਨ ਊਘੈ ਸਰਗੁਨ ਕੇਲ ਕਰਤ ਬਿਚਿ ਸੁਆਮੀ ਮੇਰਾ॥੧॥ਰਹਾਉ॥
ਨਗਰ ਮਹਿ ਆਪਿ ਬਾਹਰਿ ਫੁਨਿ ਆਪਨ ਪ੍ਰਭ ਮੇਰੇ ਕੋ ਸਗਲ ਬਸੇਰਾ॥
ਆਪੇ ਹੀ ਰਾਜਨੁ ਆਪੇ ਹੀ ਰਾਇਆ ਕਹ ਕਹ ਠਾਕੁਰੁ ਕਹ ਕਹ ਚੇਰਾ॥੧॥
ਕਾ ਕਉ ਦੁਰਾਉ ਕਾ ਸਿਉ ਬਲਬੰਚਾ ਜਹ ਜਹ ਪੇਖਉ ਤਹ ਤਹ ਨੇਰਾ॥
ਸਾਧ ਮੂਰਤਿ ਗੁਰੁ ਭੇਟਿਓ ਨਾਨਕ ਮਿਲਿ ਸਾਗਰ ਬੂੰਦ ਨਹੀ ਅਨ ਹੇਰਾ॥੨॥

*(ਬਿਲਾਵਲੁ ਮ:੫, ੮੨੭-੧੫)*

(ਙ) ਏਕੈ ਰੇ ਹਰਿ ਏਕੈ ਜਾਨ॥ ਏਕੈ ਰੇ ਗੁਰਮੁਖਿ ਜਾਨ॥੧॥ਰਹਾਉ॥

ਕਾਹੇ ਭ੍ਰਮਤ ਹਉ ਤੁਮ ਭ੍ਰਮਹੁ ਨ ਭਾਈ ਰਵਿਆ ਰੇ ਰਵਿਆ ਸ੍ਰਬ ਥਾਨ॥੧॥
ਜਿਉ ਬੈਸੰਤਰੁ ਕਾਸਟ ਮਝਾਰਿ ਬਿਨੁ ਸੰਜਮ ਨਹੀ ਕਾਰਜ ਸਾਰਿ॥
ਬਿਨੁ ਗੁਰ ਨ ਪਾਵੈਗੋ ਹਰਿ ਜੀ ਕੋ ਦੁਆਰ॥ਮਿਲਿ ਸੰਗਤਿ ਤਜਿ ਅਭਿਮਾਨ
ਕਹੁ ਨਾਨਕ ਪਾਏ ਹੈ ਪਰਮ ਨਿਧਾਨ॥੨॥

*(ਦੇਵਗੰਧਾਰੀ ਮ:੫, ੫੩੫-੬)*

(ਚ) ਕਉਣੁ ਕਹੈ ਕਿਣਿ ਬੂਝੀਐ ਰਮਈਆ ਆਕੁਲੁ ਰੀ ਬਾਈ॥੧॥ਰਹਾਉ॥

*ਗੂਜਰੀ ਨਾਮਦੇਵ, ੫੨੫-੭)*

(ਛ) ਸਭਨਾ ਵਿਚਿ ਵਰਤੈ ਇਕੁ ਸੋਈ॥ ਗੁਰ ਪਰਸਾਦੀ ਪਰਗਟੁ ਹੋਈ॥
ਹਉਮੈ ਮਾਰਿ ਸਦਾ ਸੁਖੁ ਪਾਇਆ ਨਾਇ ਸਾਚੈ ਅੰਮ੍ਰਿਤੁ ਪੀਜੈ ਹੇ॥੮॥

*(ਮਾਰੂ ਮ:੩, ਸੋਲਹੇ, ੧੦੪੯-੧੩)*

(ਜ) ਸਭ ਜਗ ਮਹਿ ਵਰਤੈ ਏਕੋ ਸੋਈ॥ ਗੁਰ ਪਰਸਾਦੀ ਪਰਗਟੁ ਹੋਈ॥
ਸਬਦੁ ਸਲਾਹਹਿ ਸੇ ਜਨ ਨਿਰਮਲ ਨਿਜ ਘਰਿ ਵਾਸਾ ਤਾਹਾ ਹੇ॥੧੪॥

*(ਮਾਰੂ ਮ:੩, ਸੋਲਹੇ ੧੦੫੪-੪)*

(ਝ) ਜਾ ਜਾਪੈ ਕਿਛੁ ਕਿਥਾਊ ਨਾਹੀ॥ ਤਾ ਕਰਤਾ ਭਰਪੂਰਿ ਸਮਾਹੀ॥
ਸੂਕੇ ਤੇ ਫੁਨਿ ਹਰਿਆ ਕੀਤੋਨੁ ਹਰਿ ਧਿਆਵਹੁ ਚੋਜ ਵਿਡਾਣੀ ਹੇ॥੩॥

*(ਮਾਰੂ ਮ:੪, ੧੦੭੦-੮)*

(ਞ) ਫਰੀਦਾ ਖਾਲਕੁ ਖਲਕ ਮਹਿ ਖਲਕ ਵਸੈ ਰਬ ਮਾਹਿ॥
ਮੰਦਾ ਕਿਸ ਨੋ ਆਖੀਐ ਜਾਂ ਤਿਸੁ ਬਿਨੁ ਕੋਇ ਨਾਹਿ॥੭੫॥

*(ਸਲੋਕ ਮ:੫, ੧੩੮੧-੧੭)*

(ਟ) ਆਦਿ ਪੁਰਖ ਕਰਤਾਰ ਕਰਣ ਕਾਰਣ ਸਭ ਆਪੇ॥
ਸਰਬ ਰਹਿਓ ਭਰਪੂਰਿ ਸਗਲ ਘਟ ਰਹਿਓ ਬਿਆਪੇ॥

*(ਸਵਯੇ ਸ੍ਰੀ ਮੁਖਬਾਕੁ ਮ:੫, ੧੩੮੫-੪)*

(ਠ) ਤੂੰ ਸਭਨੀ ਥਾਈ ਜਿਥੈ ਹਉ ਜਾਈ ਸਾਚਾ ਸਿਰਜਣਹਾਰੁ ਜੀਉ॥
ਸਭਨਾ ਕਾ ਦਾਤਾ ਕਰਮ ਬਿਧਾਤਾ ਦੂਖ ਬਿਸਾਰਣਹਾਰੁ ਜੀਉ॥

*(ਆਸਾ ਮ:੧, ਛੰਤ, ੪੩੮-੭)*

(ਡ) ਤੂ ਪਾਰਬ੍ਰਹਮੁ ਪਰਮੇਸਰੁ ਜੋਨਿ ਨ ਆਵਹੀ॥ ਤੂ ਹੁਕਮੀ ਸਾਜਹਿ ਸ੍ਰਿਸਟਿ ਸਾਜਿ ਸਮਾਵਹੀ॥
ਤੇਰਾ ਰੂਪੁ ਨ ਜਾਈ ਲਖਿਆ ਕਿਉ ਤੁਝਹਿ ਧਿਆਵਹੀ॥
ਤੂ ਸਭ ਮਹਿ ਵਰਤਹਿ ਆਪਿ ਕੁਦਰਤਿ ਦੇਖਾਵਹੀ॥

*ਮਾਰੂ ਵਾਰ ਮ:੫, ੧੦੯੫-੬)*

## ਵਾਹਿਗੁਰੂ ਸੈਭੰ ਹੈ (੨੧੯੪)

ਵਾਹਿਗੁਰੂ ਆਪਣੇ ਆਪ ਤੋਂ ਆਪ ਹੀ ਵਜੂਦ ਵਿਚ ਆਇਆ ਹੈ। ਉਹ ਕਰਤਾ ਹੈ ਅਤੇ ਕਿਰਤ ਨਹੀ ਹੈ। ਉਹ ਸਵੈ ਉਤਪੰਨ ਹੈ। ਉਹ ਸਭ ਕੁਝ ਆਪੇ ਆਪ ਹੀ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਸੈਭੰ" ਅਤੇ ਦੇਖੋ, ਸ੍ਰੀ ਗ੍ਰੰਥ ਸਾਹਿਬ ਪੰਨਾ ੬੦੪-੧੧ ਤੋਂ ੬੦੭-੨ ਤਕ।

(ੳ) ਆਪੇ ਆਪਿ ਵਰਤਦਾ ਪਿਆਰਾ ਆਪੇ ਆਪਿ ਅਪਾਹੁ॥
ਵਣਜਾਰਾ ਜਗੁ ਆਪਿ ਹੈ ਪਿਆਰਾ ਆਪੇ ਸਾਚਾ ਸਾਹੁ॥
ਆਪੇ ਵਣਜੁ ਵਾਪਾਰੀਆ ਪਿਆਰਾ ਆਪੇ ਸਚੁ ਵੇਸਾਹੁ॥੧॥

*(ਸੋਰਠਿ ਮ:੪, ੬੦੪-੧੧ ਤੋਂ ੬੦੭-੨ ਤਕ)*

(ਅ) ਸੰਤਨ ਕੀ ਸੁਣਿ ਸਾਚੀ ਸਾਖੀ॥ ਸੋ ਬੋਲਹਿ ਜੋ ਪੇਖਹਿ ਆਖੀ॥
ਨਹੀ ਲੇਪੁ ਤਿਸੁ ਪੁੰਨਿ ਨ ਪਾਪਿ॥ਨਾਨਕ ਕਾ ਪ੍ਰਭੁ ਆਪੇ ਆਪਿ॥੪॥

*(ਰਾਮਕਲੀ ਮ:੫, ੮੯੪-੭)*

(ੲ) ਸਚੁ ਸਿਰੰਦਾ ਸਚਾ ਜਾਣੀਐ ਸਚੜਾ ਪਰਵਦਗਾਰੋ॥
ਜਿਨਿ ਆਪੀਨੈ ਆਪੁ ਸਾਜਿਆ ਸਚੜਾ ਅਲਖ ਅਪਾਰੋ॥

*(ਵਡਹੰਸੁ ਮ:੧, ੫੮੦-੭)*

(ਸ) ਆਪੇ ਆਪਿ ਉਪਾਇਅਨੁ ਆਪਿ ਕੀਮਤਿ ਪਾਈ॥
ਤਿਸ ਦਾ ਅੰਤੁ ਨ ਜਾਪਈ ਗੁਰ ਸਬਦਿ ਬੁਝਾਈ॥

*(ਸੂਹੀ ਵਾਰ ਮ:੩, ੭੮੬-੯)*

(ਹ) ਜਪਿ ਮਨ ਨਿਰਭਉ॥ ਸਤਿ ਸਤਿ ਸਦਾ ਸਤਿ॥ ਨਿਰਵੈਰੁ ਅਕਾਲ ਮੂਰਤਿ॥
ਆਜੂਨੀ ਸੰਭਉ॥ਮੇਰੇ ਮਨ ਅਨਦਿਨੋੁ ਧਿਆਇ ਨਿਰੰਕਾਰੁ ਨਿਰਾਹਾਰੀ॥੧॥ਰਹਾਉ॥

*(ਸਾਰਗ ਮ:੪, ੧੨੦੧-੧੫)*

(ਕ) ਪਾਰਬ੍ਰਹਮ ਆਜੋਨੀ ਸੰਭਉ ਸਰਬ ਥਾਨ ਘਟ ਬੀਠਾ॥
ਭਇਓ ਪਰਾਪਤਿ ਅੰਮ੍ਰਿਤ ਨਾਮਾ ਬਲਿ ਬਲਿ ਪ੍ਰਭ ਚਰਣੀਨਾ॥੧॥

*(ਸਾਰਗ ਮ:੫,੧੨੧੨-੧੪)*

(ਖ) ਆਪੇ ਆਪਿ ਨਿਰੰਜਨੁ ਸੋਈ॥ ਜਿਨਿ ਸਿਰਜੀ ਤਿਨਿ ਆਪੇ ਗੋਈ॥
ਨਾਨਕ ਨਾਮੁ ਸਮਾਲਿ ਸਦਾ ਤੂੰ ਸਹਜੇ ਸਚਿ ਸਮਾਵਣਿਆ॥੮॥

*(ਮਾਝ ਮ:੩, ੧੧੯-੧੫)*

## ਵਾਹਿਗੁਰੂ ਕਰਣ ਕਾਰਣ ਸਮ੍ਰਥ ਹੈ (੨੧੯੫)

ਭਾਵ ਵਾਹਿਗੁਰੂ ਹਰ ਪ੍ਰਕਾਰ ਦੀ ਰਚਨਾ ਨੂੰ ਰਚਨ ਦੀ ਸ਼ਕਤੀ ਰਖਦਾ ਹੈ।

(ੳ) ਤੂ ਕਰਣ ਕਾਰਣ ਸਮਰਥੁ ਹੈ ਦੂਜਾ ਕੋ ਨਾਹੀ॥
ਤੂ ਸਾਹਿਬੁ ਅਗਮੁ ਦਇਆਲੁ ਹੈ ਸਭਿ ਤੁਧੁ ਧਿਆਹੀ॥
ਸਭਿ ਜੀਅ ਤੇਰੇ ਤੂ ਸਭਸ ਦਾ ਤੂ ਸਭ ਛਡਾਹੀ॥੪॥

*(ਗਉੜੀ ਵਾਰ ਮ:੪, ੩੦੧-੧੯)*

(ਅ) ਆਪਿ ਕਰਾਏ ਕਰਤਾ ਸੋਈ॥ ਹੋਰੁ ਕਿ ਕਰੇ ਕੀਤੈ ਕਿਆ ਹੋਈ॥
ਨਾਨਕ ਜਿਸੁ ਨਾਮੁ ਦੇਵੈ ਸੋ ਲੇਵੈ ਨਾਮੋ ਮੰਨਿ ਵਸਾਵਣਿਆ॥੮॥

*(ਮਾਝ ਮ:੩, ੧੨੪-੩)*

(ੲ) ਪਾਰਬ੍ਰਹਮ ਕੇ ਸਗਲੇ ਠਾਉ॥ ਜਿਤੁ ਜਿਤੁ ਘਰਿ ਰਾਖੈ ਤੈਸਾ ਤਿਨ ਨਾਉ॥
ਆਪੇ ਕਰਨ ਕਰਾਵਨ ਜੋਗੁ॥ ਪ੍ਰਭ ਭਾਵੈ ਸੋਈ ਫੁਨਿ ਹੋਗੁ॥

*(ਗਾਉੜੀ ਸੁਖਮਨੀ ਮ:੫, ੨੭੫-੭)*

(ਸ) ਕਰਣ ਕਾਰਣ ਸਮਰਥੁ ਹੈ ਕਹੁ ਨਾਨਕ ਬੀਚਾਰਿ॥
ਕਾਰਣੁ ਕਰਤੇ ਵਸਿ ਹੈ ਜਿਨਿ ਕਲ ਰਖੀ ਧਾਰਿ॥੨॥

*(ਮਾਝ ਵਾਰ ਮ:੨, ੧੪੮-੧੭)*

(ਹ) ਸੀਲ ਧਰਮ ਦਯਾ ਸੁਚ ਨਾਸਿ ਆਇਓ ਸਰਨਿ ਜੀਅ ਕੇ ਦਾਨੀ॥
ਕਾਰਣ ਕਰਣ ਸਮਰਥ ਸਿਰੀਧਰ ਰਾਖਿ ਲੇਹੁ ਨਾਨਕ ਕੇ ਸੁਆਮੀ॥੧॥

*(ਸਵਯੇ ਸ੍ਰੀ ਮੁਖਬਾਕ੍ਯ ਮ:੫, ੧੩੮੭-੭)*

(ਕ) ਸਹੀ ਤੇਰਾ ਫੁਰਮਾਨੁ ਕਿਨੈ ਨ ਫੇਰੀਐ॥ ਕਾਰਣ ਕਰਣ ਕਰੀਮ ਕੁਦਰਤਿ ਤੇਰੀਐ॥੧੬॥

*(ਰਾਮਕਲੀ ਵਾਰ ਮ:੫, ੯੬੪-੧੫)*

(ਖ) ਤਿਨਿ ਕਰਤੈ ਇਕੁ ਚਲਤੁ ਉਪਾਇਆ॥ ਅਨਹਦ ਬਾਣੀ ਸਬਦੁ ਸੁਣਾਇਆ॥
ਮਨਮੁਖਿ ਭੂਲੇ ਗੁਰਮੁਖਿ ਬੁਝਾਇਆ॥ ਕਾਰਣੁ ਕਰਤਾ ਕਰਦਾ ਆਇਆ॥੧॥

*(ਭੈਰਉ ਮ:੩, ੧੧੫੪-੩)*

(ਗ) ਕਾਰਣੁ ਕਰਤੈ ਜੋ ਕੀਆ ਸੋਈ ਹੈ ਕਰਣਾ॥ ਜੇ ਸਉ ਧਾਵਹਿ ਪ੍ਰਾਣੀਆ ਪਾਵਹਿ ਧੁਰਿ ਲਹਣਾ॥

*(ਮਾਰੂ ਵਾਰ ਮ:੫, ੧੧੦੨-੬)*

(ਘ) ਕਰਣ ਕਾਰਣ ਸਮਰਥੁ ਹੈ ਕਹੁ ਨਾਨਕ ਬੀਚਾਰਿ॥
ਕਾਰਣੁ ਕਰਤੇ ਵਸਿ ਹੈ ਜਿਨਿ ਕਲ ਰਖੀ ਧਾਰਿ॥

*(ਸਲੋਕ ਸਹਸਕ੍ਰਿਤੀ ਮ:੧, ੧੩੫੩-੧੧)*

(ਙ) ਕਾਰਨ ਕਰਨ ਕਰੀਮ॥ ਸਰਬ ਪ੍ਰਤਿਪਾਲ ਰਹੀਮ॥ ਅਲਹ ਅਲਖ ਅਪਾਰ॥
ਖੁਦਿ ਖੁਦਾਇ ਵਡ ਬੇਸੁਮਾਰ॥੧॥

*(ਰਾਮਕਲੀ ਮ:੫, ੮੯੬-੧੯)*

(ਚ) ਕਰਨ ਕਾਰਨ ਸੋ ਪ੍ਰਭੁ ਸਮਰਥੁ॥ ਦ੍ਰਿੜੁ ਕਰਿ ਗਹਹੁ ਨਾਮੁ ਹਰਿ ਵਥੁ॥

*(ਗਉੜੀ ਸੁਖਮਨੀ ਮ:੫, ੨੮੮-੪)*

(ਛ) ਕਾਰਨ ਕਰਨ ਕਰਾਵਨੋ ਸਭ ਬਿਧਿ ਏਕੈ ਹਾਥ॥
ਜਿਤੁ ਜਿਤੁ ਲਾਵਹੁ ਤਿਤੁ ਤਿਤੁ ਲਗਹਿ ਨਾਨਕ ਜੰਤ ਅਨਾਥ॥੩੩॥

*(ਗਉੜੀ ਬਾਵਨ ਅਖਰੀ ਮ:੫, ੨੫੨-੮)*

(ਜ) ਕਾਰਨ ਕਰਨ ਤੂੰ ਹਾਂ॥ਅਵਰੁ ਨ ਸੁਝੈ ਮੂੰ ਹਾਂ॥ ਕਰਹਿ ਸੁ ਹੋਈਐ ਹਾਂ॥
ਸਹਜਿ ਸੁਖਿ ਸੋਈਐ ਹਾਂ॥ ਧੀਰਜ ਮਨਿ ਭਏ ਹਾਂ॥ਪ੍ਰਭ ਕੈ ਦਰਿ ਪਏ ਮੇਰੇ ਮਨਾ॥੧॥ਰਹਾਉ॥

*(ਆਸਾਵਰੀ ਮ:੫, ੪੧੦-੧੩)*

(ਝ) ਕਾਰਨ ਕਰਨਾ ਧਾਰਨ ਧਰਨਾ ਏਕੈ ਏਕੈ ਸੋਹਿਨਾ॥੨॥

*(ਆਸਾ ਮ:੫, ੪੦੭-੩)*

(ਞ) ਕਰਣ ਕਰਾਵਨਹਾਰ ਦਇਆਲ॥ ਜੀਅ ਜੰਤ ਸਗਲੇ ਪ੍ਰਤਿਪਾਲ॥

*(ਗਉੜੀ ਗੁਆਰੇਰੀ ਮ: ੫, ੧੮੪-੫)*

(ਟ) ਕੀਤਾ ਜਿਸੋ ਹੋਵੈ ਪਾਪਾਂ ਮਲੋ ਧੋਵੈ ਸੋ ਸਿਮਰਹੁ ਪਰਧਾਨੁ ਹੇ॥੨॥
ਘਟਿ ਘਟੇ ਵਾਸੀ ਸਰਬ ਨਿਵਾਸੀ ਅਸਥਿਰੁ ਜਾ ਕਾ ਥਾਨੁ ਹੇ॥੩॥
ਆਵੈ ਨ ਜਾਵੈ ਸੰਗੇ ਸਮਾਵੈ ਪੂਰਨ ਜਾ ਕਾ ਕਾਮੁ ਹੇ॥੪॥
ਭਗਤ ਜਨਾ ਕਾ ਰਾਖਣਹਾਰਾ॥ ਸੰਤ ਜੀਵਹਿ ਜਪਿ ਪ੍ਰਾਨ ਅਧਾਰਾ॥
ਕਰਨ ਕਾਰਨ ਸਮਰਥੁ ਸੁਆਮੀ ਨਾਨਕੁ ਤਿਸੁ ਕੁਰਬਾਨੁ ਹੇ॥੫॥

*(ਮਾਰੂ ਮ:੫, ੧੦੦੮-੨)*

(ਠ) ਕਰਨ ਕਾਰਨ ਸਮਰਥ ਹਮਾਰੇ ਸੁਖਦਾਈ ਮੇਰੇ ਹਰਿ ਹਰਿ ਰਾਇ॥
ਨਾਮੁ ਤੇਰਾ ਜਪਿ ਜੀਵੈ ਨਾਨਕੁ ਓਤਿ ਪੋਤਿ ਮੇਰੈ ਸੰਗਿ ਸਹਾਇ॥੪॥

*(ਆਸਾ ਮ:੫, ੩੭੩-੫)*

(ਡ) ਕਰਨ ਕਾਰਨ ਸਮਰਥ ਦਇਆਰ॥ ਸਰਬ ਨਿਧਾਨ ਮਹਾ ਬੀਚਾਰ॥
ਨਾਨਕ ਬਖਸਿ ਲੀਏ ਪ੍ਰਭਿ ਆਪਿ॥ਸਦਾ ਸਦਾ ਏਕੋ ਹਰਿ ਜਾਪਿ॥੪॥

*(ਗੋਂਡ ਮ:੫, ੮੬੬-੧੮)*

(ਢ) ਗੁਸਾਈ ਪਰਤਾਪੁ ਤੁਹਾਰੋ ਡੀਠਾ॥
ਕਰਨ ਕਰਾਵਨ ਉਪਾਇ ਸਮਾਵਨ ਸਗਲ ਛਤ੍ਰਪਤਿ ਬੀਠਾ॥੧॥ਰਹਾਉ॥

*(ਸਾਰਗ ਮ:੫. ੧੨੩੫-੪)*

(ਣ) ਕਰਨ ਕਰਾਵਨ ਅੰਤਰਜਾਮੀ॥ ਅਨੰਦ ਕਰੈ ਨਾਨਕ ਕਾ ਸੁਆਮੀ॥੪॥

*(ਆਸਾ ਮ:੫, ੩੮੭-੩)*

(ਤ) ਕਰਨ ਕਰਾਵਨ ਆਪਿ॥ ਤਿਸ ਕਉ ਸਦਾ ਮਨ ਜਾਪਿ॥
ਤਿਸ ਕੀ ਸੇਵਾ ਕਰਿ ਨੀਤ॥ਸਚੁ ਸਹਜੁ ਸੁਖੁ ਪਾਵਹਿ ਮੀਤ॥੨॥

*(ਰਾਮਕਲੀ ਮ:੫, ੮੯੬-੯)*

(ਥ) ਕਰਨ ਕਰਾਵਨ ਆਪੇ ਆਪਿ॥ ਸਦਾ ਸਦਾ ਨਾਨਕ ਹਰਿ ਜਾਪਿ॥੫॥
ਕਰਨ ਕਰਾਵਨ ਕਰਨੈਹਾਰੁ॥ ਇਸ ਕੈ ਹਾਥਿ ਕਹਾ ਬੀਚਾਰੁ॥
ਜੈਸੀ ਦ੍ਰਿਸਟ ਕਰੇ ਤੈਸਾ ਹੋਇ॥ਆਪੇ ਆਪਿ ਆਪਿ ਪ੍ਰਭੁ ਸੋਇ॥

*(ਗਉੜੀ ਸੁਖਮਨੀ ਮ:੫, ੨੭੯-੩)*

(ਦ) ਕਰਨ ਕਰਾਵਨ ਸੋਈ॥ਆਨ ਨ ਦੀਸੈ ਕੋਈ॥
ਠਾਕੁਰ ਮੇਰਾ ਸੁਘੜੁ ਸੁਜਾਨਾ॥ਗੁਰਮੁਖਿ ਮਿਲਿਆ ਰੰਗੁ ਮਾਨਾ॥੧॥

*(ਰਾਮਕਲੀ ਮ:੫, ੮੮੬-੧੭)*

(ਧ) ਹਮ ਚਾਕਰ ਗੋਬਿੰਦ ਕੇ ਠਾਕੁਰੁ ਮੇਰਾ ਭਾਰਾ॥
ਕਰਨ ਕਰਾਵਨ ਸਗਲ ਬਿਧਿ ਸੋ ਸਤਿਗੁਰੂ ਹਮਾਰਾ॥੧॥ਰਹਾਉ॥

*(ਆਸਾ ਮ:੫, ੩੯੯-੧੮)*

(ਨ) ਕਰਨ ਕਰਾਵਨ ਸਭੁ ਕਿਛੁ ਏਕੈ॥ਆਪੇ ਬੁਧਿ ਬੀਚਾਰਿ ਬਿਬੇਕੈ॥
ਦੂਰਿ ਨ ਨੇਰੈ ਸਭ ਕੈ ਸੰਗਾ॥ਸਚੁ ਸਾਲਾਹਣੁ ਨਾਨਕ ਹਰਿ ਰੰਗਾ॥੮॥

*(ਗਉੜੀ ਗੁਆਰੇਰੀ ਮ:੫, ੨੩੬-੧)*

(ਪ) ਕਰਨ ਕਰਾਵਨ ਸਭ ਕਿਛੁ ਤੁਮ ਹੀ ਤੁਮ ਸਮਰਥ ਨਾਹੀ ਅਨ ਹੋਰੀ॥
ਤੁਮਰੀ ਗਤਿ ਮਿਤਿ ਤੁਮ ਹੀ ਜਾਨੀ ਸੇ ਸੇਵਕ ਜਿਨ ਭਾਗ ਮਥੋਰੀ॥੧॥

*(ਗਉੜੀ ਮ:੫, ੨੦੮-੧੪)*

(ਫ) ਤੂ ਸਾਹਿਬੁ ਹਉ ਸੇਵਕੁ ਕੀਤਾ॥ ਜੀਉ ਪਿੰਡੁ ਸਭੁ ਤੇਰਾ ਦੀਤਾ॥
ਕਰਨ ਕਰਾਵਨ ਸਭੁ ਤੂਹੈ ਤੂਹੈ ਹੈ ਨਾਹੀ ਕਿਛੁ ਅਸਾੜਾ॥੧॥

*(ਮਾਰੂ ਮ:੫, ਸੋਲਹੇ, ੧੦੮੧-੫)*

(ਬ) ਕਰਨ ਕਰਾਵਨ ਸਮਰਥੋ ਭਾਈ ਸਰਬ ਕਲਾ ਭਰਪੂਰਿ॥੪॥

*(ਸੋਰਠਿ ਮ:੫, ੬੪੦-੩)*

(ਭ) ਕਰਨ ਕਰਾਵਨ ਸਰਨਿ ਪਰਿਆ॥
ਗੁਰ ਪਰਸਾਦਿ ਸਹਜ ਘਰੁ ਪਾਇਆ ਮਿਟਿਆ ਅੰਧੇਰਾ ਚੰਦੁ ਚੜਿਆ॥੧॥ਰਹਾਉ॥

*(ਆਸਾ ਮ:੫, ੩੯੩-੧੮)*

(ਮ) ਇਸ ਕਾ ਬਲੁ ਨਾਹੀ ਇਸੁ ਹਾਥ॥ ਕਰਨ ਕਰਾਵਨ ਸਰਬ ਕੋ ਨਾਥ॥
ਆਗਿਆਕਾਰੀ ਬਪੁਰਾ ਜੀਉ॥ ਜੋ ਤਿਸੁ ਭਾਵੈ ਸੋਈ ਫੁਨਿ ਥੀਉ॥

*(ਗਉੜੀ ਸੁਖਮਨੀ ਮ:੫, ੨੭੭-੧੨)*

(ਯ) ਸਭ ਕੈ ਸੰਗੀ ਨਾਹੀ ਦੂਰਿ॥ ਕਰਨ ਕਰਾਵਨ ਹਾਜਰਾ ਹਜੂਰਿ॥੧॥ਰਹਾਉ॥

*(ਮਾਲੀ ਗਉੜਾ ਮ:੫, ੯੮੭-੧੧)*

(ਰ) ਕਰਨ ਕਰਾਵਨਹਾਰ ਸੁਆਮੀ॥ ਸਗਲ ਘਟਾ ਕੇ ਅੰਤਰਜਾਮੀ॥
ਕਰਿ ਕਿਰਪਾ ਅਪਨੀ ਸੇਵਾ ਲਾਇ॥ ਨਾਨਕ ਦਾਸ ਤੇਰੀ ਸਰਣਾਇ॥੪॥

*(ਭੈਰਉ ਮ:੫, ੧੧੪੮-੧੭)*

(ਲ) ਸਫਲ ਸੇਵਾ ਗੋਪਾਲ ਰਾਇ॥ ਕਰਨ ਕਰਾਵਨਹਾਰ ਸੁਆਮੀ ਤਾ ਤੇ ਬਿਰਥਾ ਕੋਇ ਨ ਜਾਇ॥੧॥ਰਹਾਉ

*(ਭੈਰਉ ਮ:੫, ੧੧੪੬-੨)*

(ਵ) ਕਰਨ ਕਰਾਵਨਹਾਰ ਸੁਆਮੀ ॥ਸਗਲ ਘਟਾ ਕੇ ਅੰਤਰਜਾਮੀ॥
ਕਰਿ ਕਿਰਪਾ ਜਿਸੁ ਭਗਤੀ ਲਾਵਹੁ ਜਨਮੁ ਪਦਾਰਥੁ ਸੋ ਜਿਨਾ॥੮॥

*(ਮਾਰੂ ਮ:੫, ਸੋਲਹੇ, ੧੦੭੯-੯)*

(ੜ) ਹਉ ਨਾਹੀ ਨਾਹੀ ਕਿਛੁ ਮੇਰਾ ਨਾ ਹਮਰੋ ਬਸੁ ਚਾਰੀ॥
ਕਰਨ ਕਰਾਵਨ ਨਾਨਕ ਕੇ ਪ੍ਰਭ ਸੰਤਨ ਸੰਗਿ ਉਧਾਰੀ॥੨॥

*(ਸਾਰਗ ਮ:੫, ੧੨੧੬-੨)*

(ੳੳ) ਕਰਨ ਕਰਾਵਨ ਹਰਿ ਅੰਤਰਜਾਮੀ ਜਨ ਅਪੁਨੇ ਕੀ ਰਾਖੈ ॥

ਜੈ ਜੈ ਕਾਰੁ ਹੋਤੁ ਜਗ ਭੀਤਰਿ ਸਬਦੁ ਗੁਰੂ ਰਸੁ ਚਾਖੈ॥੧॥

*(ਸੋਰਠਿ ਮ:੫, ੬੩੦-੯)*

(ੳਅ) ਨਿਰਧਨ ਕਉ ਧਨੁ ਤੇਰੋ ਨਾਉ॥ ਨਿਥਾਵੇ ਕਉ ਨਾਉ ਤੇਰਾ ਥਾਉ॥
ਨਿਮਾਨੇ ਕਉ ਪ੍ਰਭ ਤੇਰੋ ਮਾਨੁ॥ ਸਗਲ ਘਟਾ ਕਉ ਦੇਵਹੁ ਦਾਨੁ॥
ਕਰਨ ਕਰਾਵਨਹਾਰ ਸੁਆਮੀ॥ ਸਗਲ ਘਟਾ ਕੇ ਅੰਤਰਜਾਮੀ॥

*(ਗਉੜੀ ਸੁਖਮਨੀ ਮ:੫, ੨੬੬-੧੦)*

(ੳਇ) ਮਨ ਸਗਲ ਸਿਆਨਪ ਰਹੀ॥ ਕਰਨ ਕਰਾਵਨਹਾਰ ਸੁਆਮੀ ਨਾਨਕ ਓਟ ਗਹੀ॥੧॥ਰਹਾਉ॥

*(ਦੇਵਗੰਧਾਰੀ ਮ:੫, ੫੨੯-੧੫)*

(ੳਸ) ਮੈ ਨਿਰਗੁਨ ਗੁਣੁ ਨਾਹੀ ਕੋਇ॥ਕਰਨ ਕਰਾਵਨਹਾਰ ਪ੍ਰਭ ਸੋਇ॥੧॥ਰਹਾਉ॥

*(ਆਸਾ ਮ:੫, ੩੮੮-੧)*

(ੳਹ) ਜੋ ਜੋ ਹੋਇ ਸੋਏ ਸੁਖੁ ਮਾਨੈ॥ ਕਰਨ ਕਰਾਵਨਹਾਰੁ ਪ੍ਰਭੁ ਜਾਨੈ॥

*(ਗਉੜੀ ਸੁਖਮਨੀ ਮ:੫, ੨੯੪-੨)*

(ੳਕ) ਏਕਸੁ ਸਿਉ ਜਾ ਕਾ ਮਨੁ ਰਾਤਾ॥ ਵਿਸਰੀ ਤਿਸੈ ਪਰਾਈ ਤਾਤਾ॥੧॥
ਬਿਨੁ ਗੋਬਿੰਦ ਨ ਦੀਸੈ ਕੋਈ॥ ਕਰਨ ਕਰਾਵਨ ਕਰਤਾ ਸੋਈ॥੧॥ਰਹਾਉ॥

*(ਗਉੜੀ ਮ:੫, ੧੮੯-੮)*

(ੳਖ) ਕਰਨ ਕਰਾਵਨ ਕਰਨੈਹਾਰੁ॥ ਨਾਨਕ ਕਰਤੇ ਕਾ ਨਾਹਿ ਸੁਮਾਰੁ॥੪॥

*(ਗਉੜੀ ਸੁਖਮਨੀ ਮ:੫, ੨੯੧-੧੧)*

(ੳਗ) ਕਰਨ ਕਰਾਵਨ ਕਰਨੈ ਜੋਗੁ॥ ਜੋ ਤਿਸੁ ਭਾਵੈ ਸੋਈ ਹੋਗੁ॥
ਖਿਨ ਮਹਿ ਥਾਪਿ ਉਥਾਪਨਹਾਰਾ॥ਅੰਤੁ ਨਹੀ ਕਿਛੁ ਪਾਰਾਵਾਰਾ॥

*(ਗਉੜੀ ਸੁਖਮਨੀ ਮ:੫, ੨੭੬-੧੯)*

(ੳਘ) ਕਰਨ ਕਰਾਵਨ ਤੁਹੀ ਏਕ॥ ਜੀਅ ਜੰਤ ਕੀ ਤੁਹੀ ਟੇਕ॥੧॥

*(ਗਉੜੀ ਮ:੫, ੨੧੧-੬)*

(ੳਙ) ਸਤਿ ਸਰੂਪੁ ਰਿਦੈ ਜਿਨਿ ਮਾਨਿਆ॥ ਕਰਨ ਕਰਾਵਨ ਤਿਨਿ ਮੂਲੁ ਪਛਾਨਿਆ॥

*(ਗਉੜੀ ਸੁਖਮਨੀ ਮ:੫, ੨੮੫-੯)*

(ੳਚ) ਪ੍ਰਭ ਕੀ ਸਰਨਿ ਉਬਰੈ ਸਭ ਕੋਇ॥ ਕਰਨ ਕਰਾਵਨ ਪੂਰਨ ਸਚੁ ਸੋਇ॥ਰਹਾਉ॥

*(ਗਉੜੀ ਮ:੫, ੨੦੨-੧੩)*

(ੳਛ) ਕਰਣ ਕਰਾਵਣਹਾਰ ਪ੍ਰਭੁ ਦਾਤਾ ਪਾਰਬ੍ਰਹਮ ਪ੍ਰਭੁ ਸੁਆਮੀ॥
ਸਗਲੇ ਜੀਅ ਕੀਏ ਦਇਆਲਾ ਸੋ ਪ੍ਰਭੁ ਅੰਤਰਜਾਮੀ॥੧॥

*(ਸੋਰਠਿ ਮ:੫, ੬੧੫-੧੧)*

(ੳਜ) ਕਰਣ ਕਾਰਣ ਏਕੁ ਓਹੀ ਜਿਨਿ ਕੀਆ ਆਕਾਰੁ॥
ਤਿਸਹਿ ਧਿਆਵਹੁ ਮਨ ਮੇਰੇ ਸਰਬ ਕੋ ਆਧਾਰੁ॥੧॥

*(ਸਿਰੀ ਮ:੫, ੫੧-੨)*

(ੳੜ) ਕਉਣੁ ਮਰੈ ਕਉਣੁ ਰੋਵੈ ਓਹੀ॥ ਕਰਣ ਕਾਰਣ ਸਭਸੈ ਸਿਰਿ ਤੋਹੀ ॥੧॥ਰਹਾਉ॥

*(ਆਸਾ ਮ:੧, ੪੧੩-੬)*

(ੳਵ) ਹੰਉ ਬਲਿਹਾਰੈ ਜਾਉ ਸਾਚੇ ਤੇਰੇ ਨਾਮ ਵਿਟਹੁ॥
ਕਰਣ ਕਾਰਣ ਸਭਨਾ ਕਾ ਏਕੋ ਅਵਰੁ ਨ ਦੂਜਾ ਕੋਈ॥੧॥ਰਹਾਉ॥

*(ਧਨਾਸਿਰੀ ਮ:੩, ੬੬੬-੧੦)*

(ੳਟ) ਜੀਅ ਜੰਤ ਕਉ ਰਿਜਕੁ ਸੰਬਾਹੇ॥ ਕਰਣ ਕਾਰਣ ਸਮਰਥ ਆਪਾਹੇ॥
ਖਿਨ ਮਹਿ ਥਾਪਿ ਉਥਾਪਨਹਾਰਾ ਸੋਈ ਤੇਰਾ ਸਹਾਈ ਹੇ॥੨॥

*(ਮਾਰੂ ਮ:੫, ਸੋਲਹੇ, ੧੦੭੧-੧੨)*

(ੳਠ) ਦਾਨਾ ਕੈ ਸਿਰਿ ਦਾਨੁ ਵੀਚਾਰਾ॥ ਕਰਣ ਕਾਰਣ ਸਮਰਥੁ ਅਪਾਰਾ॥

*(ਮਾਰੂ ਮ:੧, ਸੋਲਹੇ, ੧੦੩੫-੭)*

(ੳਡ) ਤਿਸੁ ਬਿਨੁ ਦੂਜਾ ਅਵਰੁ ਨ ਕੋਈ॥ ਆਪੇ ਥੰਮੈ ਸਚਾ ਸੋਈ॥੧॥
ਹਰਿ ਹਰਿ ਨਾਮੁ ਮੇਰਾ ਆਧਾਰੁ॥ ਕਰਣ ਕਾਰਣ ਸਮਰਥੁ ਅਪਾਰੁ॥੧॥ਰਹਾਉ॥

*(ਸੂਹੀ ਮ:੫, ੭੪੪-੧੮)*

(ੳਢ) ਕਰਣ ਕਾਰਣ ਸਮਰਥ ਅਪਾਰਾ ਤ੍ਰਿਬਿਧਿ ਮੇਟਿ ਸਮਾਈ॥
ਨਾਨਕ ਅਵਗਣ ਗੁਣਹ ਸਮਾਣੇ ਐਸੀ ਗੁਰਮਤਿ ਪਾਈ॥੩॥

*(ਤੁਖਾਰੀ ਮ:੧, ੧੧੧੧-੬)*

(ੳਣ) ਅਬ ਮੋਹਿ ਸਰਬ ਉਪਾਵ ਬਿਰਕਾਤੇ॥
ਕਰਣ ਕਾਰਣ ਸਮਰਥ ਸੁਆਮੀ ਹਰਿ ਏਕਸੁ ਤੇ ਮੇਰੀ ਗਾਤੇ॥੧॥ਰਹਾਉ॥

*(ਸਾਰਗ ਮ:੫, ੧੨੦੮-੧੦)*

(ੳਤ) ਸ੍ਰਵਣੀ ਸੁਣੀਐ ਰਸਨਾ ਗਾਈਐ ਹਿਰਦੈ ਧਿਆਈਐ ਸੋਈ॥
ਕਰਣ ਕਾਰਣ ਸਮਰਥ ਸੁਆਮੀ ਜਾ ਤੇ ਬ੍ਰਿਥਾ ਨ ਕੋਈ॥੩॥

*(ਸੋਰਠਿ ਮ:੫, ੬੧੧-੮)*

(ੳਥ) ਮੇਰਾ ਗੁਰੁ ਪੂਰਾ ਸੁਖਦਾਤਾ॥ ਕਰਣ ਕਾਰਣ ਸਮਰਥ ਸੁਆਮੀ ਪੂਰਨ ਪੁਰਖੁ ਬਿਧਾਤਾ॥ਰਹਾਉ॥

*(ਸੋਰਠਿ ਮ:੫, ੬੧੮-੧੪)*

(ੳਦ) ਤੀਨਿ ਭਵਨ ਭਰਪੂਰਿ ਰਹਿਓ ਸੋਈ॥ ਅਪਨ ਸਰਸੁ ਕੀਅਉ ਨ ਜਗਤ ਕੋਈ॥
ਆਪੁਨ ਆਪੁ ਆਪ ਹੀ ਉਪਾਯਉ॥ ਸੁਰਿ ਨਰ ਅਸੁਰ ਅੰਤੁ ਨਹੀ ਪਾਯਉ॥
ਪਾਯਉ ਨਹੀ ਅੰਤੁ ਸੁਰੇ ਅਸੁਰਹ ਨਰ ਗਣ ਗੰਧ੍ਰਬ ਖੋਜੰਤ ਫਿਰੇ॥
ਅਬਿਨਾਸੀ ਅਚਲੁ ਅਜੋਨੀ ਸੰਭਉ ਪੁਰਖੋਤਮੁ ਅਪਾਰ ਪਰੇ॥
ਕਰਣ ਕਾਰਣ ਸਮਰਥੁ ਸਦਾ ਸੋਈ ਸਰਬ ਜੀਅ ਮਨਿ ਧ੍ਯ੍ਯਾਇਯਉ॥
ਸ੍ਰੀ ਗੁਰ ਰਾਮਦਾਸ ਜਯੋ ਜਯ ਜਗ ਮਹਿ ਤੈ ਹਰਿ ਪਰਮ ਪਦੁ ਪਾਇਯਉ॥੧॥

*(ਸਵਈਏ ਮ:੪, ਬਲ੍ਯ੍ਯ, ੧੪੦੫-੩)*

(ੳਧ) ਕਰਣ ਕਾਰਣ ਸਮਰਥ ਸੋ ਪ੍ਰਭੁ ਜੀਅ ਦਾਤਾ ਆਪਿ॥
ਤਿਆਗਿ ਸਗਲ ਸਿਆਣਪਾ ਆਠ ਪਹਰ ਪ੍ਰਭੁ ਜਾਪਿ॥੨॥

*(ਆਸਾ ਮ:੫, ੪੦੫-੧੪)*

(ੳਨ) ਤਿਸ ਕੀ ਸਰਣੀ ਉਬਰੈ ਭਾਈ ਜਿਨਿ ਰਚਿਆ ਸਭੁ ਕੋਇ॥
ਕਰਣ ਕਾਰਣ ਸਮਰਥੁ ਸੋ ਭਾਈ ਸਚੈ ਸਚੀ ਸੋਇ॥
ਨਾਨਕ ਪ੍ਰਭੂ ਧਿਆਈਐ ਭਾਈ ਮਨੁ ਤਨੁ ਸੀਤਲੁ ਹੋਇ॥੨॥

*(ਸੋਰਠਿ ਮ:੫, ੬੨੦-੧੧)*

(ੳਪ) ਕਰਣ ਕਾਰਣ ਸਮਰਥ ਸ੍ਰੀਧਰ ਆਪਿ ਕਾਰਜੁ ਸਾਰਏ॥
ਨਾਨਕ ਨਦਰੀ ਧਨ ਸੋਹਾਗਣਿ ਸਬਦੁ ਅਭ ਸਾਧਾਰਏ॥੩॥

*(ਆਸਾ ਮ:੧, ਛੰਤ ੪੩੬-੮)*

(ੳਫ) ਕਰਣ ਕਾਰਣ ਸੰਮ੍ਰਥ ਸ੍ਰੀਧਰ ਸਰਣਿ ਤਾ ਕੀ ਗਹੀ॥
ਮੁਕਤਿ ਜੁਗਤਿ ਰਵਾਲ ਸਾਧੂ ਨਾਨਕ ਹਰਿ ਨਿਧਿ ਲਹੀ॥੨॥

*(ਗੂਜਰੀ ਮ:੫, ੫੦੧-੬)*

## ਵਾਹਿਗੁਰੂ ਕਾਬੂ ਕਿਵੇਂ ਆਵੇ (੨੧੯੬)

ਵਾਹਿਗੁਰੂ ਵਸਿ ਵਿਚ ਕਿਵੇਂ ਆ ਸਕਦਾ ਹੈ? ਮੁਲ ਨਹੀ ਖਰੀਦ ਸਕੀਦਾ, ਕਿਉਂਕਿ ਉਸ ਦੀ ਕੀਮਤ ਪੂਰੀ ਕਰਨੀ ਇਨਸਾਨੀ ਵਿਰਸਾ ਨਹੀ ਹੈ । ਉਹ ਅਮੁਲ ਹੈ। ਵਾਹਿਗੁਰੂ ਦੀ ਪ੍ਰਸੰਨਤਾ ਪ੍ਰਾਪਤ ਕਰਨ ਹਿਤ ਆਪਾ ਵਾਰਨਾ ਚਾਹੀਏ, ਆਪਾ ਭੀ ਤਦ ਭੇਟਾ ਕਰ ਸਕੀਦਾ ਹੈ ਜੇਕਰ ਉਸ ਦੀ ਮੇਹਰ ਹੋਵੇ।

(ੳ) ਕੰਚਨ ਸਿਉ ਪਾਈਐ ਨਹੀ ਤੋਲਿ॥ ਮਨੁ ਦੇ ਰਾਮੁ ਲੀਆ ਹੈ ਮੋਲਿ॥੧॥
ਅਬ ਮੋਹਿ ਰਾਮੁ ਅਪੁਨਾ ਕਰਿ ਜਾਨਿਆ॥ ਸਹਜ ਸੁਭਾਇ ਮੇਰਾ ਮਨੁ ਮਾਨਿਆ॥੧॥ਰਹਾਉ॥
ਬ੍ਰਹਮੈ ਕਥਿ ਕਥਿ ਅੰਤੁ ਨ ਪਾਇਆ॥ ਰਾਮ ਭਗਤਿ ਬੈਠੇ ਘਰਿ ਆਇਆ॥੨॥
ਕਹੁ ਕਬੀਰ ਚੰਚਲ ਮਤਿ ਤਿਆਗੀ॥ ਕੇਵਲ ਰਾਮ ਭਗਤਿ ਨਿਜ ਭਾਗੀ॥੩॥

*(ਗਉੜੀ ਕਬੀਰ ੩੨੭-੧੦)*

(ਅ) ਸੰਤ ਜਨਾ ਹਰਿ ਮੰਤ੍ਰੁ ਦ੍ਰਿੜਾਇਆ ਹਰਿ ਸਾਜਨ ਵਸਗਤਿ ਕੀਨੇ ਰਾਮ॥
ਆਪਨੜਾ ਮਨੁ ਆਗੈ ਧਰਿਆ ਸਰਬਸੁ ਠਾਕੁਰਿ ਦੀਨੇ ਰਾਮ॥

*(ਸੂਹੀ ਮ:੫, ਛੰਤ, ੭੮੨-੧੦)*

(ੲ) ਨਾ ਤੂ ਆਵਹਿ ਵਸਿ ਬਹੁਤੁ ਘਿਣਾਵਣੇ॥ ਨਾ ਤੂ ਆਵਹਿ ਵਸਿ ਬੇਦ ਪੜਾਵਣੇ॥
ਨਾ ਤੂ ਆਵਹਿ ਵਸਿ ਤੀਰਥਿ ਨਾਈਐ॥ ਨਾ ਤੂ ਆਵਹਿ ਵਸਿ ਧਰਤੀ ਧਾਈਐ॥
ਨਾ ਤੂ ਆਵਹਿ ਵਸਿ ਕਿਤੈ ਸਿਆਣਪੈ॥ ਨਾ ਤੂ ਆਵਹਿ ਵਸਿ ਬਹੁਤਾ ਦਾਨੁ ਦੇ॥
ਸਭੁ ਕੋ ਤੇਰੈ ਵਸਿ ਅਗਮ ਅਗੋਚਰਾ॥ ਤੂ ਭਗਤਾ ਕੈ ਵਸਿ ਭਗਤਾ ਤਾਣੁ ਤੇਰਾ॥੧੦॥

*(ਰਾਮਕਲੀ ਵਾਰ ਮ:੫, ੯੬੨-੯)*

(ਸ) ਵਸਿ ਭਗਤ ਥੀਆ ਮਿਲੇ ਜੀਆ ਤਾ ਕੀ ਉਪਮਾ ਕਿਤ ਗਨੀ॥
ਇਹੁ ਦਾਨੁ ਮਾਨੁ ਨਾਨਕੁ ਪਾਏ ਸੀਸੁ ਸਾਧਹ ਧਰਿ ਚਰਨੀ॥੪॥

*(ਆਸਾ ਮ:੫, ਛੰਤ, ੪੫੬-੫)*

(ਹ) ਹਰਿ ਸਰਣਿ ਸੂਰ ਗੁਪਾਲ॥ ਪ੍ਰਭ ਭਗਤ ਵਸਿ ਦਇਆਲ॥ ਹਰਿ ਨਿਗਮ ਲਹਹਿ ਨ ਭੇਵੰ॥
ਨਿਤ ਕਰਹਿ ਮੁਨਿ ਜਨ ਸੇਵ॥੬॥

*(ਬਿਲਾਵਲੁ ਮ:੫, ੮੩੨-੧੫)*

## ਵਾਹਿਗੁਰੂ ਕਿਥੇ ਵਸਦਾ ਹੈ? (੨੧੯੭)

ਵਾਹਿਗੁਰੂ ਹਰ ਜਗ੍ਹਾ ਤੇ ਵਸਦਾ ਹੈ। ਪ੍ਰੰਤੂ ਗੁਰ ਸ਼ਬਦ ਦੇ ਆਸਰੇ ਆਪਣੇ ਸੇਵਕਾਂ ਦੇ ਹਿਰਦੇ ਪ੍ਰਗਟ ਹੋ ਕੇ ਆਣ ਟਿਕਦਾ ਹੈ।

(ੳ) ਮਨੁ ਮੰਦਰੁ ਤਨੁ ਸਾਜੀ ਬਾਰਿ॥ ਇਸ ਹੀ ਮਧੇ ਬਸਤੁ ਅਪਾਰ॥
ਇਸ ਹੀ ਭੀਤਰਿ ਸੁਨੀਅਤ ਸਾਹੁ॥ ਕਵਨੁ ਬਾਪਾਰੀ ਜਾ ਕਾ ਊਹਾ ਵਿਸਾਹੁ॥੧॥

*(ਗਉੜੀ ਗੁਆਰੇਰੀ ਮ:੫, ੧੮੦-੧੯)*

(ਅ) ਹਰਿ ਜੀਉ ਨਿਰਮਲ ਨਿਰਮਲਾ ਨਿਰਮਲ ਮਨਿ ਵਾਸਾ॥
ਗੁਰਮਤੀ ਸਾਲਾਹੀਐ ਬਿਖਿਆ ਮਾਹਿ ਉਦਾਸਾ॥੧॥ਰਹਾਉ॥

*(ਆਸਾ ਮ:੩, ੪੨੬-੨)*

(ੲ) ਜੈਸੇ ਪਵਨੁ ਬੰਧ ਕਰਿ ਰਾਖਿਓ ਬੂਝ ਨ ਆਵਤ ਜਾਵਤ॥
ਜਾ ਕਉ ਰਿਦੈ ਪ੍ਰਗਾਸੁ ਭਇਓ ਹਰਿ ਉਆ ਕੀ ਕਹੀ ਨ ਜਾਇ ਕਹਾਵਤ॥੨॥

*(ਸਾਰਗ ਮ:੫, ੧੨੦੫-੬)*

(ਸ) ਨਾਮੁ ਧਿਆਏ ਸੋ ਸੁਖੀ ਤਿਸੁ ਮੁਖੁ ਊਜਲੁ ਹੋਇ॥ ਪੂਰੇ ਗੁਰ ਤੇ ਪਾਈਐ ਪਰਗਟੁ ਸਭਨੀ ਲੋਇ॥
ਸਾਧਸੰਗਤਿ ਕੈ ਘਰਿ ਵਸੈ ਏਕੋ ਸਚਾ ਸੋਇ॥੧॥

*(ਸਿਰੀ ਮ:੫, ੪੪-੧੮)*

(ਹ) ਰਾਮ ਨਾਮੁ ਰਮੁ ਰਵਿ ਰਹੇ ਰਮੁ ਰਾਮੋ ਰਾਮੁ ਰਮੀਤਿ॥
ਘਟਿ ਘਟਿ ਆਤਮ ਰਾਮੁ ਹੈ ਪ੍ਰਭਿ ਖੇਲੁ ਕੀਓ ਰੰਗਿ ਰੀਤਿ॥
ਹਰਿ ਨਿਕਟਿ ਵਸੈ ਜਗਜੀਵਨਾ ਪਰਗਾਸੁ ਕੀਓ ਗੁਰ ਮੀਤਿ॥

*(ਕਾਨੜਾ ਵਾਰ ਮ:੪, ੧੩੧੬-੧੮)*

(ਕ) ਹਰਿ ਹਰਿ ਅੰਮ੍ਰਿਤੁ ਨਾਮ ਰਸੁ ਹਰਿ ਅੰਮ੍ਰਿਤੁ ਹਰਿ ਉਰ ਧਾਰਿ॥
ਵਿਚਿ ਸੰਗਤਿ ਹਰਿ ਪ੍ਰਭੁ ਵਰਤਦਾ ਬੁਝਹੁ ਸਬਦ ਵੀਚਾਰਿ॥

*(ਕਾਨੜਾ ਵਾਰ ਮ:੪, ੧੩੧੪-੪)*

(ਖ) ਸਤਸੰਗਤਿ ਮਹਿ ਹਰਿ ਹਰਿ ਵਸਿਆ ਮਿਲਿ ਸੰਗਤਿ ਹਰਿ ਗੁਨ ਜਾਨ॥
ਵਡੈ ਭਾਗਿ ਸਤਸੰਗਤਿ ਪਾਈ ਗੁਰੁ ਸਤਿਗੁਰੁ ਪਰਸਿ ਭਗਵਾਨ॥੩॥

*(ਪ੍ਰਭਾਤੀ ਮ:੪, ੧੩੩੫-੧੦)*

(ਗ) ਸਰਬ ਨਿਵਾਸੀ ਘਟਿ ਘਟਿ ਵਾਸੀ ਲੇਪੁ ਨਹੀ ਅਲਪਹੀਅਉ॥
ਨਾਨਕੁ ਕਹਤ ਸੁਨਹੁ ਰੇ ਲੋਗਾ ਸੰਤ ਰਸਨ ਕੋ ਬਸਹੀਅਉ॥੨॥

*(ਜੈਤਸਰੀ ਮ:੫, ੭੦੦-੧੧)*

(ਘ) ਕਿਰਤ ਸੰਜੋਗੀ ਪਾਇਆ ਭਾਲਿ॥ ਸਾਧਸੰਗਤਿ ਮਹਿ ਬਸੇ ਗੁਪਾਲ॥
ਗੁਰ ਮਿਲਿ ਆਏ ਤੁਮਰੈ ਦੁਆਰ॥ ਜਨ ਨਾਨਕ ਦਰਸਨੁ ਦੇਹੁ ਮੁਰਾਰਿ॥੪॥

*(ਪ੍ਰਭਾਤੀ ਮ:੫, ੧੩੩੮-੧)*

(ਙ) ਪ੍ਰਭ ਜੀ ਬਸਹਿ ਸਾਧ ਕੀ ਰਸਨਾ॥ ਨਾਨਕ ਜਨ ਕਾ ਦਾਸਨਿ ਦਸਨਾ॥੪॥

*(ਗਉੜੀ ਸੁਖਮਨੀ ਮ:੫, ੨੬੩-੪)*

## ਵਾਹਿਗੁਰੂ ਦਇਆਲੂ ਹੈ (੨੧੯੮)

ਪਰਮਾਤਮਾ ਰਹੀਮ ਹੈ, ਰਹਮਾਨ ਹੈ, ਮਇਆਵਾਨ ਹੈ, ਦਇਆਵਾਨ ਹੈ।

(ੳ) ਸਦਾ ਸਦਾ ਸਦਾ ਦਇਆਲ॥ ਸਿਮਰਿ ਸਿਮਰਿ ਨਾਨਕ ਭਏ ਨਿਹਾਲ॥੮॥

*(ਗਉੜੀ ਸੁਖਮਨੀ ਮ:੫, ੨੭੫-੯)*

(ਅ) ਜੀਅ ਜੰਤ ਸਭ ਤਾ ਕੈ ਹਾਥ॥ ਦੀਨ ਦਇਆਲ ਅਨਾਥ ਕੋ ਨਾਥੁ॥

*(ਗਉੜੀ ਸੁਖਮਨੀ ਮ:੫, ੨੯੨-੧੦)*

## ਵਾਹਿਗੁਰੂ ਦਾ ਇਨਸਾਫ (੨੧੯੯)

ਵਾਹਿਗੁਰੂ ਦੀ ਨਿਆਇ ਪ੍ਰਣਾਲੀ, ਅਦਲ, ਤਪਾਵਸ। ਹੋਰ ਜਾਣਕਾਰੀ ਵਾਸਤੇ ਦੇਖੋ, "ਤਪਾਵਸ" "ਨਿਆਇ"।

(ੳ) ਰੋਗ ਬਿਆਪੇ ਕਰਦੇ ਪਾਪ॥ਅਦਲੀ ਹੋਇ ਬੈਠਾ ਪ੍ਰਭੁ ਆਪਿ॥੩॥
ਅਪਨ ਕਮਾਇਐ ਆਪੇ ਬਾਧੇ॥ ਦਰਬੁ ਗਇਆ ਸਭੁ ਜੀਅ ਕੈ ਸਾਥੈ॥੪॥

*(ਗਉੜੀ ਮ:੫, ੧੯੯-੧੬)*

(ਅ) ਹਰਿ ਕਾ ਏਕੁ ਅਚੰਭਉ ਦੇਖਿਆ ਮੇਰੇ ਲਾਲ ਜੀਉ ਜੋ ਕਰੇ ਸੁ ਧਰਮ ਨਿਆਏ ਰਾਮ॥

*(ਬਿਹਾਗੜਾ ਮ:੫, ਛੰਤ, ੫੪੧-੧੯)*

## ਵਾਹਿਗੁਰੂ ਦਾ ਦੀਦਾਰੁ (੨੨੦੦)

ਵਾਹਿਗੁਰੂ ਦਾ ਦਰਸ਼ਨ, ਵਾਹਿਗੁਰੂ ਨੂੰ ਅਨੁਭਵੀ ਨੇਤ੍ਰਾਂ ਦੁਆਰਾ ਵੇਖਣਾ। ਹੋਰ ਜਾਣਕਾਰੀ ਵਾਸਤੇ ਦੇਖੋ, "ਦਰਸਨ ਕੀ ਪਿਆਸ", "ਪ੍ਰਤੱਖ ਦਰਸ਼ਨ"।

(ੳ) ਹਰਿ ਵੇਖਣ ਕਉ ਸਭੁ ਕੋਈ ਲੋਚੈ ਸੋ ਵੇਖੈ ਜਿਸੁ ਆਪਿ ਵਿਖਾਲੇ॥
ਜਿਸ ਨੋ ਨਦਰਿ ਕਰੇ ਮੇਰਾ ਪਿਆਰਾ ਸੋ ਹਰਿ ਹਰਿ ਸਦਾ ਸਮਾਲੇ॥
ਸੋ ਹਰਿ ਹਰਿ ਨਾਮੁ ਸਦਾ ਸਦਾ ਸਮਾਲੇ ਜਿਸੁ ਸਤਗੁਰੁ ਪੂਰਾ ਮੇਰਾ ਮਿਲਿਆ॥
ਨਾਨਕ ਹਰਿ ਜਨ ਹਰਿ ਇਕੇ ਹੋਏ ਹਰਿ ਜਪਿ ਹਰਿ ਸੇਤੀ ਰਲਿਆ॥

*(ਵਡਹੰਸੁ ਮ:੪, ੫੬੨-੪)*

(ਅ) ਗੁਰਮਤਿ ਬੋਲਹੁ ਹਰਿ ਜਸੁ ਸੂਚਾ॥ ਗੁਰਮਤਿ ਆਖੀ ਦੇਖਹੁ ਊਚਾ॥
ਸ੍ਰਵਣੀ ਨਾਮੁ ਸੁਣੈ ਹਰਿ ਬਾਣੀ ਨਾਨਕ ਹਰਿ ਰੰਗਿ ਰੰਗਾਇਆ॥੧੫॥

*(ਮਾਰੂ ਮ:੧, ਸੋਲਹੇ, ੧੦੪੧-੧੨)*

## ਵਾਹਿਗੁਰੂ ਦਾ ਪੱਖ (੨੨੦੧)

ਵਾਹਿਗੁਰੂ ਵਲੋਂ ਮਦਦ, ਵਾਹਿਗੁਰੂ ਵਲੋਂ ਸਹਾਇਤਾ ਹੋਣੀ, ਵਾਹਿਗੁਰੂ ਵਲੋਂ ਬਾਂਹ ਫੜੀ ਜਾਣੀ। ਹੋਰ ਜਾਣਕਾਰੀ ਵਾਸਤੇ ਦੇਖੋ, "ਪੱਖ ਪਾਲਣਾ" "ਬਾਂਹ ਫੜਨੀ"।

(ੳ) ਮੀਤੁ ਸਾਜਨੁ ਸੁਤ ਬੰਧਪ ਭਾਈ॥ਜਤ ਕਤ ਪੇਖਉ ਹਰਿ ਸੰਗਿ ਸਹਾਈ॥੧॥
ਜਤਿ ਮੇਰੀ ਪਤਿ ਮੇਰੀ ਧਨੁ ਹਰਿ ਨਾਮ ॥ਸੂਖ ਸਹਜ ਆਨੰਦ ਬਿਸਰਾਮ॥੧॥ਰਹਾਉ॥
ਪਾਰਬ੍ਰਹਮੁ ਜਪਿ ਪਹਿਰਿ ਸਨਾਹ॥ ਕੋਟਿ ਆਵਧ ਤਿਸੁ ਬੇਧਤ ਨਾਹਿ॥੨॥

*(ਸੂਹੀ ਮ:੫, ੭੪੨-੫)*

(ਅ) ਕਿਸ ਹੀ ਕੋਈ ਕੋਈ ਮੰਞੁ ਨਿਮਾਣੀ ਇਕੁ ਤੂ॥

ਕਿਉ ਨ ਮਰੀਜੈ ਰੋਇ ਜਾ ਲਗੁ ਚਿਤਿ ਨ ਆਵਹੀ॥੧॥

*(ਸੂਹੀ ਵਾਰ ਮ:੨, ੭੯੧-੧੯)*

(ੲ) ਪਾਰਬ੍ਰਹਮ ਪ੍ਰਭ ਭਏ ਰਖਵਾਲੇ॥ ਜਿਥੈ ਕਿਥੈ ਦੀਸਹਿ ਨਾਲੇ॥
ਨਾਨਕ ਦਾਸ ਖਸਮਿ ਪ੍ਰਤਿਪਾਲੇ॥੪॥

*(ਬਿਲਾਵਲੁ ਮ:੫, ੮੦੧-੧੮)*

(ਸ) ਸਦਾ ਸਹਾਈ ਸੰਤ ਪੇਖਹਿ ਸਦਾ ਹਜੂਰਿ॥ ਨਾਮ ਬਿਹੂਨੜਿਆ ਸੇ ਮਰਨ੍ਹਿ ਵਿਸੂਰਿ ਵਿਸੂਰਿ॥੨॥

*(ਆਸਾ ਮ:੫, ੩੯੭-੧੦)*

(ਹ) ਜਾ ਕਉ ਤੁਮ ਭਏ ਸਮਰਥ ਅੰਗਾ॥ ਤਾ ਕਉ ਕਛੁ ਨਾਹੀ ਕਾਲੰਗਾ॥੧॥
ਮਾਧਉ ਜਾ ਕਉ ਹੈ ਆਸ ਤੁਮਾਰੀ॥ ਤਾ ਕਉ ਕਛੁ ਨਾਹੀ ਸੰਸਾਰੀ ॥੧॥ਰਹਾਉ॥
ਜਾ ਕੈ ਹਿਰਦੈ ਠਾਕੁਰੁ ਹੋਇ॥ ਤਾ ਕਉ ਸਹਸਾ ਨਾਹੀ ਕੋਇ॥੨॥
ਜਾ ਕਉ ਤੁਮ ਦੀਨੀ ਪ੍ਰਭ ਧੀਰ॥ ਤਾ ਕੈ ਨਿਕਟਿ ਨ ਆਵੈ ਪੀਰ॥੩॥
ਕਹੁ ਨਾਨਕ ਮੈ ਸੋ ਗੁਰੁ ਪਾਇਆ॥ ਪਾਰਬ੍ਰਹਮ ਪੂਰਨ ਦੇਖਾਇਆ॥੪॥

*(ਗਉੜੀ ਮ:੫, ੧੮੮-੧)*

(ਕ) ਜਲਿ ਥਲਿ ਮਹੀਅਲਿ ਪੂਰਨ ਹਰਿ ਮੀਤ॥ ਭ੍ਰਮ ਬਿਨਸੇ ਗਾਏ ਗੁਣ ਨੀਤ॥੧॥
ਊਠਤ ਸੋਵਤ ਹਰਿ ਸੰਗਿ ਪਹਰੂਆ॥ ਜਾ ਕੈ ਸਿਮਰਣਿ ਜਮ ਨਹੀ ਡਰੂਆ॥੧॥ਰਹਾਉ॥
ਚਰਣਕਮਲ ਪ੍ਰਭ ਰਿਦੈ ਨਿਵਾਸੁ॥ ਸਗਲ ਦੂਖ ਕਾ ਹੋਇਆ ਨਾਸੁ॥੨॥
ਆਸਾ ਮਾਣੁ ਤਾਣੁ ਧਨੁ ਏਕ॥ ਸਾਚੇ ਸਾਹ ਕੀ ਮਨ ਮਹਿ ਟੇਕ॥੩॥
ਮਹਾ ਗਰੀਬ ਜਨ ਸਾਧ ਅਨਾਥ॥ ਨਾਨਕ ਪ੍ਰਭਿ ਰਾਖੇ ਦੇ ਹਾਥ॥੪॥

*(ਗਉੜੀ ਮ:੫, ੧੯੬-੧੮)*

(ਖ) ਜਿਸ ਨੋ ਲਾਏ ਸਚਿ ਤਿਸਹਿ ਉਧਾਰਦਾ॥ ਜਿਸ ਦੈ ਹੋਵੈ ਵਲਿ ਸੁ ਕਦੇ ਨ ਹਾਰਦਾ॥

*(ਗੂਜਰੀ ਵਾਰ ਮ:੫, ੫੧੯-੨)*

(ਗ) ਜਿਸ ਕੇ ਰਾਖੇ ਹੋਏ ਹਰਿ ਆਪਿ॥ ਹਰਿ ਹਰਿ ਨਾਮੁ ਸਦਾ ਜਪੁ ਜਾਪਿ॥
ਸਾਧਸੰਗਿ ਹਰਿ ਕੇ ਗੁਣ ਗਾਇਆ॥ ਨਾਨਕ ਸਤਿਗੁਰੁ ਪੂਰਾ ਪਾਇਆ॥੪॥

*(ਭੈਰਉ ਮ:੫, ੧੧੪੩-੧੪)*

(ਘ) ਹਰਿ ਕੇ ਹੋ ਸੰਤ ਭਲੇ ਤੇ ਊਤਮ ਭਗਤ ਭਲੇ ਜੋ ਭਾਵਤ ਹਰਿ ਰਾਮ ਮੁਰਾਰੀ॥
ਜਿਨ੍ਹ ਕਾ ਅੰਗੁ ਕਰੈ ਮੇਰਾ ਸੁਆਮੀ ਤਿਨ੍ਹ ਕੀ ਨਾਨਕ ਹਰਿ ਪੈਜ ਸਵਾਰੀ॥੨॥

*(ਸਾਰਗ ਮ:੪, ੧੨੦੧-੧੯)*

(ਙ) ਨਾਨਕ ਸਰਣਿ ਤੁਮ੍ਹਾਰੀ ਕਰਤੇ ਤੂੰ ਪ੍ਰਭ ਪ੍ਰਾਨ ਅਧਾਰ॥
ਹੋਇ ਸਹਾਈ ਜਿਸੁ ਤੂੰ ਰਾਖਹਿ ਤਿਸੁ ਕਹਾ ਕਰੇ ਸੰਸਾਰੁ॥੨॥

*(ਗੂਜਰੀ ਮ:੫, ੫੦੦-੧੪)*

(ਚ) ਤਿਸ ਨੋ ਪੋਹੇ ਕਵਣੁ ਜਿਸੁ ਵਲਿ ਨਿਰੰਕਾਰ॥

*(ਗੂਜਰੀ ਵਾਰ ਮ:੫, ੫੨੨-੧੮)*

(ਛ) ਤਿਨ੍ਹੀ ਅੰਤਰਿ ਹਰਿ ਆਰਾਧਿਆ ਜਿਨ ਕਉ ਧੁਰਿ ਲਿਖਿਆ ਲਿਖਤੁ ਲਿਲਾਰਾ॥
ਤਿਨ ਕੀ ਬਖੀਲੀ ਕੋਈ ਕਿਆ ਕਰੇ ਜਿਨ ਕਾ ਅੰਗੁ ਕਰੇ ਮੇਰਾ ਹਰਿ ਕਰਤਾਰਾ॥੧॥

*(ਸੂਹੀ ਮ:੪, ੭੩੩-੧੩)*

(ਜ) ਜਿਥੈ ਹਰਿ ਆਰਾਧੀਐ ਤਿਥੈ ਹਰਿ ਮਿਤੁ ਸਹਾਈ॥
ਗੁਰ ਕਿਰਪਾ ਤੇ ਹਰਿ ਮਨਿ ਵਸੈ ਹੋਰਤੁ ਬਿਧਿ ਲਇਆ ਨ ਜਾਈ॥੧॥

*(ਸੂਹੀ ਮ:੪, ੭੩੩-੧੯)*

(ਝ) ਜਾ ਕਾ ਅੰਗੁ ਦਇਆਲ ਪ੍ਰਭ ਤਾ ਕੇ ਸਭ ਦਾਸ॥ ਸਦਾ ਸਦਾ ਵਡਿਆਈਆ ਨਾਨਕ ਗੁਰ ਪਾਸਿ॥

*(ਬਿਲਾਵਲੁ ਮ:੫, ੮੦੮-੧)*

(ਞ) ਜਿਸ ਨੋ ਤੂ ਰਖਵਾਲਾ ਮਾਰੇ ਤਿਸੁ ਕਉਣੁ॥ ਜਿਸ ਨੋ ਤੂ ਰਖਵਾਲਾ ਜਿਤਾ ਤਿਨੈ ਭੈਣੁ॥
ਜਿਸ ਨੋ ਤੇਰਾ ਅੰਗੁ ਤਿਸੁ ਮੁਖੁ ਉਜਲਾ॥ ਜਿਸ ਨੋ ਤੇਰਾ ਅੰਗੁ ਸੁ ਨਿਰਮਲੀ ਹੂੰ ਨਿਰਮਲਾ॥
ਜਿਸ ਨੋ ਤੇਰੀ ਨਦਰਿ ਨ ਲੇਖਾ ਪੁਛੀਐ॥ ਜਿਸ ਨੋ ਤੇਰੀ ਖੁਸੀ ਤਿਨਿ ਨਉ ਨਿਧਿ ਭੁੰਚੀਐ॥
ਜਿਸ ਨੋ ਤੂ ਪ੍ਰਭ ਵਲਿ ਤਿਸੁ ਕਿਆ ਮੁਹਛੰਦਗੀ॥ ਜਿਸ ਨੋ ਤੇਰੀ ਮਿਹਰ ਸੁ ਤੇਰੀ ਬੰਦਿਗੀ॥੮॥

*(ਰਾਮਕਲੀ ਵਾਰ ਮ:੫, ੯੬੧-੧੪)*

(ਟ) ਜਾ ਕਉ ਭਈ ਤੁਮਾਰੀ ਧੀਰ॥
ਜਮ ਕੀ ਤ੍ਰਾਸ ਮਿਟੀ ਸੁਖੁ ਪਾਇਆ ਨਿਕਸੀ ਹਉਮੈ ਪੀਰ॥੧॥ਰਹਾਉ॥

*(ਨਟ ਨਾਰਾਇਨ ਮ:੫, ੯੭੮-੧੮)*

(ਠ) ਜਿਥੈ ਅਉਘਟੁ ਆਇ ਬਨਤੁ ਹੈ ਪ੍ਰਾਣੀ॥ ਤਿਥੈ ਹਰਿ ਧਿਆਈਐ ਸਾਰਿੰਗਪਾਣੀ॥
ਜਿਥੈ ਪੁਤ੍ਰੁ ਕਲਤ੍ਰੁ ਨ ਬੇਲੀ ਕੋਈ ਤਿਥੈ ਹਰਿ ਆਪਿ ਛਡਾਇਦਾ॥੧੧॥

*(ਮਾਰੂ ਮ:੫, ਸੋਲਹੇ, ੧੦੭੬-੭)*

(ਡ) ਜਾ ਤੂ ਮੇਰੈ ਵਲਿ ਹੈ ਤਾ ਕਿਆ ਮੁਹਛੰਦਾ॥ ਤੁਧੁ ਸਭੁ ਕਿਛੁ ਮੈਨੋ ਸਉਪਿਆ ਜਾ ਤੇਰਾ ਬੰਦਾ॥
ਲਖਮੀ ਤੋਟਿ ਨ ਆਵਈ ਖਾਇ ਖਰਚਿ ਰਹੰਦਾ॥ ਲਖ ਚਉਰਾਸੀਹ ਮੇਦਨੀ ਸਭ ਸੇਵ ਕਰੰਦਾ॥
ਏਹ ਵੈਰੀ ਮਿਤ੍ਰ ਸਭਿ ਕੀਤਿਆ ਨਹ ਮੰਗਹਿ ਮੰਦਾ॥
ਲੇਖਾ ਕੋਇ ਨ ਪੁਛਈ ਜਾ ਹਰਿ ਬਖਸੰਦਾ॥
ਅਨੰਦੁ ਭਇਆ ਸੁਖੁ ਪਾਇਆ ਮਿਲਿ ਗੁਰ ਗੋਵਿੰਦਾ॥
ਸਭੇ ਕਾਜ ਸਵਾਰਿਐ ਜਾ ਤੁਧੁ ਭਾਵੰਦਾ॥੭॥

*(ਮਾਰੂ ਵਾਰ ਮ:੫, ੧੦੯੬-੧੫)*

(ਢ) ਜਿਸ ਕਉ ਹੋਤ ਕ੍ਰਿਪਾਲ ਸੁਆਮੀ॥ ਸੋ ਜਨੁ ਨਾਨਕ ਪਾਰਗਰਾਮੀ॥੩॥

*(ਮਾਰੂ ਮ:੫, ੧੦੦੫-੫)*

(ਣ) ਜਿਸ ਕਉ ਹਰਿ ਪ੍ਰਭੁ ਮਨਿ ਚਿਤਿ ਆਵੈ॥ ਸੋ ਸੰਤੁ ਸੁਹੇਲਾ ਨਹੀ ਡੁਲਾਵੈ॥
ਜਿਸੁ ਪ੍ਰਭੁ ਅਪੁਨਾ ਕਿਰਪਾ ਕਰੈ॥ਸੋ ਸੇਵਕੁ ਕਹੁ ਕਿਸ ਤੇ ਡਰੈ॥

*(ਗਉੜੀ ਸੁਖਮਨੀ ਮ:੫, ੨੮੧-੧੫)*

(ਤ) ਜਿਸ ਕਉ ਤੂੰ ਪ੍ਰਭ ਭਇਆ ਸਹਾਈ॥ ਤਿਸੁ ਤਤੀ ਵਾਉ ਨ ਲਗੈ ਕਾਈ॥
ਤੂ ਸਾਹਿਬੁ ਸਰਣਿ ਸੁਖਦਾਤਾ ਸਤਸੰਗਤਿ ਜਪਿ ਪ੍ਰਗਟਾਵਣਿਆ॥੭॥

*(ਮਾਝ ਮ:੫, ੧੩੨-੫)*

## ਵਾਹਿਗੁਰੂ ਦੀਆਂ ਦਾਤਾਂ (੨੨੦੨)

ਪਰਮਾਤਮਾ ਵਲੋਂ ਬਖਸੀਆਂ ਹੋਈਆਂ ਨੇਹਮਤਾਂ, ਇਨਸਾਨੀ ਜੀਵਨ ਦੀ ਬੇਹਤਰੀ ਵਾਸਤੇ ਦਿੱਤੀਆਂ ਹੋਈਆਂ ਅਨਮੋਲ ਵਸਤੂਆਂ। ਹੋਰ ਜਾਣਕਾਰੀ ਵਾਸਤੇ ਦੇਖੋ, "ਦਾਤਾ ਅਤੇ ਦਾਤਾਂ"।

(ੳ) ਇਸੁ ਪਾਨੀ ਤੇ ਜਿਨਿ ਤੂ ਘਰਿਆ॥
ਮਾਟੀ ਕਾ ਲੇ ਦੇਹੁਰਾ ਕਰਿਆ॥ ਉਕਤਿ ਜੋਤਿ ਲੈ ਸੁਰਤਿ ਪਰੀਖਿਆ॥
ਮਾਤ ਗਰਭ ਮਹਿ ਜਿਨਿ ਤੂ ਰਾਖਿਆ॥੧॥
ਰਾਖਨਹਾਰੁ ਸਮ੍ਹਾਰਿ ਜਨਾ॥ ਸਗਲੇ ਛੋਡਿ ਬੀਚਾਰ ਮਨਾ॥੧॥ਰਹਾਉ॥
ਜਿਨਿ ਦੀਏ ਤੁਧੁ ਬਾਪ ਮਹਤਾਰੀ॥ਜਿਨਿ ਦੀਏ ਭ੍ਰਾਤ ਪੁਤ ਹਾਰੀ॥
ਜਿਨਿ ਦੀਏ ਤੁਧੁ ਬਨਿਤਾ ਅਰੁ ਮੀਤਾ॥ਤਿਸੁ ਠਾਕੁਰ ਕਉ ਰਖਿ ਲੇਹੁ ਚੀਤਾ॥੨॥
ਜਿਨਿ ਦੀਆ ਤੁਧੁ ਪਵਨੁ ਅਮੋਲਾ॥ ਜਿਨਿ ਦੀਆ ਤੁਧੁ ਨੀਰੁ ਨਿਰਮੋਲਾ॥
ਜਿਨਿ ਦੀਆ ਤੁਧੁ ਪਾਵਕੁ ਬਲਨਾ॥ ਤਿਸੁ ਠਾਕੁਰੁ ਕੀ ਰਹੁ ਮਨ ਸਰਨਾ॥੩॥
ਛਤੀਹ ਅੰਮ੍ਰਿਤ ਜਿਨਿ ਭੋਜਨ ਦੀਏ॥ਅੰਤਰਿ ਥਾਨ ਠਹਰਾਵਨ ਕਉ ਕੀਏ॥
ਬਸੁਧਾ ਦੀਓ ਬਰਤਨਿ ਬਲਨਾ॥ ਤਿਸੁ ਠਾਕੁਰ ਕੇ ਚਿਤਿ ਰਖੁ ਚਰਨਾ॥੪॥
ਪੇਖਨ ਕਉ ਨੇਤ੍ਰ ਸੁਨਨ ਕਉ ਕਰਨਾ॥ ਹਸਤ ਕਮਾਵਨ ਬਾਸਨ ਰਸਨਾ॥
ਚਰਨ ਚਲਨ ਕਉ ਸਿਰੁ ਕੀਨੋ ਮੇਰਾ॥ ਮਨ ਤਿਸੁ ਠਾਕੁਰ ਕੇ ਪੂਜਹੁ ਪੈਰਾ॥੫॥
ਅਪਵਿਤ੍ਰ ਪਵਿਤ੍ਰੁ ਜਿਨਿ ਤੂ ਕਰਿਆ॥ ਸਗਲ ਜੋਨਿ ਮਹਿ ਤੂ ਸਿਰਿ ਧਰਿਆ॥
ਅਬ ਤੂ ਸੀਝੁ ਭਾਵੈ ਨਹੀ ਸੀਝੈ॥ ਕਾਰਜੁ ਸਵਰੈ ਮਨ ਪ੍ਰਭੁ ਧਿਆਈਜੈ॥੬॥

*(ਰਾਮਕਲੀ ਮ:੫, ੯੧੩-੭)*

(ਅ) ਖਾਰ ਸਮੁਦ੍ਰ ਢੰਢੋਲੀਐ ਇਕੁ ਮਣੀਆ ਪਾਵੈ॥ ਦੁਇ ਦਿਨ ਚਾਰਿ ਸੁਹਾਵਣਾ ਮਾਟੀ ਤਿਸੁ ਖਾਵੈ॥
ਗੁਰੁ ਸਾਗਰੁ ਸਤਿ ਸੇਵੀਐ ਦੇ ਤੋਟਿ ਨ ਆਵੈ॥੬॥

*(ਮਾਰੂ ਮ:੧, ੧੦੧੨-੧੦)*

(ੲ) ਸਭ ਕੋ ਮਾਤ ਪਿਤਾ ਪ੍ਰਤਿਪਾਲਕ ਜੀਅ ਪ੍ਰਾਨ ਸੁਖ ਸਾਗਰੁ ਰੇ॥
ਦੇਂਦੇ ਤੋਟਿ ਨਾਹੀ ਤਿਸੁ ਕਰਤੇ ਪੂਰਿ ਰਹਿਓ ਰਤਨਾਗਰੁ ਰੇ॥੩॥

*(ਗਉੜੀ ਮ:੫, ੨੦੯-੧੭)*

(ਸ) ਦੇਦੇ ਤੋਟਿ ਨਹੀ ਭੰਡਾਰ॥ ਖਿਨ ਮਹਿ ਥਾਪਿ ਉਥਾਪਨਹਾਰ॥
ਜਾ ਕਾ ਹੁਕਮੁ ਨ ਮੇਟੈ ਕੋਇ॥ ਸਿਰਿ ਪਾਤਿਸਾਹਾ ਸਾਚਾ ਸੋਇ॥੩॥

*(ਭੈਰਉ ਮ:੫, ੧੧੪੪-੧੮)*

(ਹ) ਦੇਂਦੇ ਥਾਵਹੁ ਦਿਤਾ ਚੰਗਾ ਮਨਮੁਖਿ ਐਸਾ ਜਾਣੀਐ॥
ਸੁਰਤਿ ਮਤਿ ਚਤੁਰਾਈ ਤਾ ਕੀ ਕਿਆ ਕਰਿ ਆਖਿ ਵਖਾਣੀਐ॥

*(ਮਾਝ ਵਾਰ ਮ:੨, ੧੩੮-੧੨)*

(ਕ) ਜੀਉ ਪਾਇ ਤਨੁ ਸਾਜਿਆ ਰਖਿਆ ਬਣਤ ਬਣਾਇ॥
ਅਖੀ ਦੇਖੈ ਜਿਹਵਾ ਬੋਲੈ ਕੰਨੀ ਸੁਰਤਿ ਸਮਾਇ॥

ਪੈਰੀ ਚਲੈ ਹਥੀ ਕਰਣਾ ਦਿਤਾ ਪੈਨੈ ਖਾਇ॥
ਜਿਨਿ ਰਚਿ ਰਚਿਆ ਤਿਸਹਿ ਨ ਜਾਣੈ ਅੰਧਾ ਅੰਧੁ ਕਮਾਇ॥
ਜਾ ਭਜੈ ਤਾ ਠੀਕਰੁ ਹੋਵੈ ਘਾੜਤ ਘੜੀ ਨ ਜਾਇ॥
ਨਾਨਕ ਗੁਰ ਬਿਨੁ ਨਾਹਿ ਪਤਿ ਪਤਿ ਵਿਣੁ ਪਾਰਿ ਨ ਪਾਇ॥੧॥

*(ਮਾਝ ਵਾਰ ਮ:੧, ੧੩੮-੯)*

(ਖ) ਦੇਦਾ ਦੇ ਲੈਦੇ ਥਕਿ ਪਾਹਿ॥ ਜੁਗਾ ਜੁਗੰਤਰਿ ਖਾਹੀ ਖਾਹਿ॥

*(ਜਪੁ, ੨-੨)*

(ਗ) ਦੇਨਹਾਰੁ ਪ੍ਰਭ ਛੋਡਿ ਕੈ ਲਾਗਹਿ ਆਨ ਸੁਆਇ॥
ਨਾਨਕ ਕਹੂ ਨ ਸੀਝਈ ਬਿਨੁ ਨਾਵੈ ਪਤਿ ਜਾਇ॥੧॥

*(ਗਉੜੀ ਸੁਖਮਨੀ ਮ:੫, ੨੬੮-੫)*

(ਘ) ਆਪੇ ਦਾਤਿ ਕਰੇ ਦਾਤਾਰੁ॥ ਦੇਵਣਹਾਰੇ ਕਉ ਜੈਕਾਰੁ॥੩॥

*(ਭੈਰਉ ਮ:੩, ੧੧੨੯-੫)*

(ਙ) ਕੀਤਾ ਕਹਾ ਕਰੇ ਮਨਿ ਮਾਨੁ॥ ਦੇਵਣਹਾਰੇ ਕੈ ਹਥਿ ਦਾਨੁ॥
ਭਾਵੈ ਦੇਇ ਨ ਦੇਈ ਸੋਇ॥ ਕੀਤੇ ਕੈ ਕਹਿਐ ਕਿਆ ਹੋਇ॥੧॥

*(ਸਿਰੀ ਮ:੧, ੨੫-੧੨)*

(ਚ) ਜੇਤਾ ਦੇਹਿ ਤੇਤਾ ਹਉ ਖਾਉ॥ ਬਿਆ ਦਰੁ ਨਾਹੀ ਕੈ ਦਰਿ ਜਾਉ॥
ਨਾਨਕੁ ਏਕ ਕਹੈ ਅਰਦਾਸਿ॥ ਜੀਉ ਪਿੰਡੁ ਸਭੁ ਤੇਰੈ ਪਾਸਿ॥੩॥

*(ਸਿਰੀ ਮ:੧, ੨੫-੯)*

(ਛ) ਦੇਵਣਹਾਰੁ ਦਾਤਾਰੁ ਕਿਤੁ ਮੁਖਿ ਸਾਲਾਹੀਐ॥ ਜਿਸੁ ਰਖੈ ਕਿਰਪਾ ਧਾਰਿ ਰਿਜਕੁ ਸਮਾਹੀਐ॥

*(ਰਾਮਕਲੀ ਵਾਰ ਮ:੫, ੯੫੭-੧੩)*

(ਜ) ਸੁਣਿ ਮਨ ਮੇਰੇ ਤਤੁ ਗਿਆਨੁ॥
ਦੇਵਣ ਵਾਲਾ ਸਭ ਬਿਧਿ ਜਾਣੈ ਗੁਰਮੁਖਿ ਪਾਈਐ ਨਾਮੁ ਨਿਧਾਨੁ॥੧॥ਰਹਾਉ॥

*(ਆਸਾ ਮ:੩, ੪੨੩-੧੦)*

(ਝ) ਆਪੇ ਦੇਇ ਤ ਪਾਈਐ ਹੋਰੁ ਕਰਣਾ ਕਿਛੂ ਨ ਜਾਇ॥
ਦੇਵਣ ਵਾਲੇ ਕੈ ਹਥਿ ਦਾਤਿ ਹੈ ਗੁਰੂ ਦੁਆਰੈ ਪਾਇ॥
ਜੇਹਾ ਕੀਤੋਨੁ ਤੇਹਾ ਹੋਆ ਜੇਹੇ ਕਰਮ ਕਮਾਇ॥੩॥

*(ਸਿਰੀ ਮ:੩, ੩੩-੪)*

## ਵਾਹਿਗੁਰੂ ਦੀ ਹੋਂਦ (੨੨੦੩)

ਵਾਹਿਗੁਰੂ ਦੀ ਹਸਤੀ, ਵਾਹਿਗੁਰੂ ਦਾ ਵਜੂਦ, ਵਾਹਿਗੁਰੂ ਦਾ ਸਰੂਪ, ਅੱਲਾਹ ਦੀ ਜ਼ਾਤ, ਖੁਦਾ ਦੀ ਖੁਦ ਦਾਰੀ, ਹੋਣ ਦੀ ਹਾਲਤ, ਮੌਜੂਦਗੀ, ਉਹ ਤੱਤ ਜਿਨ੍ਹਾਂ ਦੇ ਕਾਰਣ ਵਾਹਿਗੁਰੂ ਦੀ ਹੋਂਦ ਅਨੁਭਵ ਕੀਤੀ ਜਾ ਸਕਦੀ ਹੈ। ਹੋਰ ਦੇਖੋ, "ਕੁਦਰਤਿ", "ਗੁਪਤ ਪਰਗਟ"।

(ੳ) ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ॥ ਕਨਕ ਕਟਿਕ ਜਲ ਤਰੰਗ ਜੈਸਾ॥੧॥
ਜਉ ਪੈ ਹਮ ਨ ਪਾਪ ਕਰੰਤਾ ਅਹੇ ਅਨੰਤਾ॥ ਪਤਿਤ ਪਾਵਨ ਨਾਮੁ ਕੈਸੇ ਹੁੰਤਾ॥੧॥ਰਹਾਉ॥

ਤੁਮ੍ਹ ਜੁ ਨਾਇਕ ਆਛਹੁ ਅੰਤਰਜਾਮੀ॥ ਪ੍ਰਭ ਤੇ ਜਨੁ ਜਾਨੀਜੈ ਜਨ ਤੇ ਸੁਆਮੀ॥
ਸਰੀਰੁ ਆਰਾਧੈ ਮੋ ਕਉ ਬੀਚਾਰੁ ਦੇਹੂ॥ ਰਵਿਦਾਸ ਸਮ ਦਲ ਸਮਝਾਵੈ ਕੋਊ॥੩॥

*(ਸਿਰੀ ਰਵਿਦਾਸ, ੯੩-੧੫)*

(ਅ) ਹਰਿ ਜੀਉ ਤੂ ਸਭਨਾ ਕਾ ਮਿਤੁ ਹੈ ਸਭਿ ਜਾਣਹਿ ਆਪੈ॥
ਐਸੀ ਸੋਭਾ ਜਨੈ ਕੀ ਜੇਵਡੁ ਹਰਿ ਪਰਤਾਪੈ॥
ਸਭ ਅੰਤਰਿ ਜਨ ਵਰਤਾਇਆ ਹਰਿ ਜਨ ਤੇ ਜਾਪੈ॥੮॥

*(ਮਾਰੂ ਵਾਰ ਮ:੫, ੧੦੯੭-੫)*

## ਵਾਹਿਗੁਰੂ ਦੀ ਗਤਿ ਮਿਤਿ (੨੨੦੪)

ਰੱਬ ਦੀ ਅਵਸਥਾ ਦਾ ਅੰਦਾਜ਼ ਅਤੇ ਮਿਣਤੀ। ਵਾਹਿਗੁਰੂ ਦੀ ਮਿਣਤੀ ਦਾ ਅੰਦਾਜ਼ਾ ਲਗਾਉਣਾ ਕਿ ਉਹ ਕਿਤਨਾ ਲੰਮਾ, ਚੌੜਾ, ਗਹਿਰਾ ਅਤੇ ਉੱਚਾ ਹੈ। ਇਹ ਅੰਦਾਜ਼ਾ ਮਨ ਅਤੇ ਬੁਧੀ ਦੀ ਉਡਾਰੀ ਤੋਂ ਪਰ੍ਹੇ ਦੀ ਅਵਸਥਾ ਹੈ। ਸੁਰਤੀ ਇਕ ਐਸੀ ਵਸਤੂ ਹੈ ਜੋ ਸ਼ਬਦ ਵਿਚ ਜੁੜਕੇ ਉਸ ਦੀ ਰਹਿਮਤ ਨੂੰ ਪ੍ਰਾਪਤ ਕਰਦੀ ਹੈ ਪਰ ਅੰਤ ਨਹੀਂ ਪਾ ਸਕਦੀ। ਇਸ ਵਿਸ਼ੇ ਪਰਥਾਇ ਕੁਝ ਉਦਾਰ੍ਹਣ ਪਾਵਨ ਗੁਰਬਾਣੀ ਦੁਆਰਾ ਪ੍ਰਾਪਤ ਹੁੰਦੇ ਹਨ, ਜੋ ਆਤਮਕ ਅਵਸਥਾ ਦੇ ਖੋਜੀਆਂ ਵਾਸਤੇ ਸਹਾਇਕ ਹੋਣਗੇ। ਦੇਖੋ, "ਅਕਥ", "ਅਗਮ ਅਗੋਚਰ"।

(ੳ) ਆਪਿ ਸਤਿ ਕੀਆ ਸਭੁ ਸਤਿ॥ ਆਪੇ ਜਾਨੈ ਅਪਨੀ ਮਿਤਿ ਗਤਿ॥
ਜਿਸ ਕੀ ਸ੍ਰਿਸਟਿ ਸੁ ਕਰਣੈਹਾਰੁ॥ ਅਵਰ ਨ ਬੂਝਿ ਕਰਤ ਬੀਚਾਰੁ॥
ਕਰਤੇ ਕੀ ਮਿਤਿ ਨ ਜਾਨੈ ਕੀਆ॥ ਨਾਨਕ ਜੋ ਤਿਸੁ ਭਾਵੈ ਸੋ ਵਰਤੀਆ॥੭॥

*(ਗਉੜੀ ਸੁਖਮਨੀ ਮ:੫, ੨੮੪-੧੯)*

(ਅ) ਧਨੁ ਧਰਣੀਧਰੁ ਆਪਿ ਅਜੋਨੀ ਤੋਲਿ ਬੋਲਿ ਸਚੁ ਪੂਰਾ॥
ਕਰਤੇ ਕੀ ਮਿਤਿ ਕਰਤਾ ਜਾਣੈ ਕੈ ਜਾਣੈ ਗੁਰੁ ਸੂਰਾ॥੩॥

*(ਰਾਮਕਲੀ ਮ:੧, ਓਅੰਕਾਰੁ, ੯੩੦-੬)*

(ੲ) ਕਿਆ ਹਮ ਜੀਅ ਜੰਤ ਬੇਚਾਰੇ ਬਰਨਿ ਨ ਸਾਕਹ ਏਕ ਰੋਮਾਈ॥
ਬ੍ਰਹਮ ਮਹੇਸ ਸਿਧ ਮੁਨਿ ਇੰਦ੍ਰਾ ਬੇਅੰਤ ਠਾਕੁਰ ਤੇਰੀ ਗਤਿ ਨਹੀ ਪਾਈ॥੧॥
ਕਿਆ ਕਥੀਐ ਕਿਛੁ ਕਥਨੁ ਨ ਜਾਈ॥ ਜਹ ਜਹ ਦੇਖਾ ਤਹ ਰਹਿਆ ਸਮਾਈ॥੧॥ਰਹਾਉ॥

*(ਬਿਲਾਵਲੁ ਮ:੫, ੮੨੨-੧੧)*

(ਸ) ਸਤੁ ਸੰਤੋਖੁ ਦਇਆ ਧਰਮੁ ਸੁਚਿ ਸੰਤਨ ਤੇ ਇਹੁ ਮੰਤੁ ਲਈ॥
ਕਹੁ ਨਾਨਕ ਜਿਨਿ ਮਨਹੁ ਪਛਾਨਿਆ ਤਿਨ ਕਉ ਸਗਲੀ ਸੋਝ ਪਈ॥੨॥

*(ਬਿਲਾਵਲੁ ਮ:੫, ੮੨੨-੯)*

(ਹ) ਏਕਸੁ ਤੇ ਲਾਖ ਲਾਖ ਤੇ ਏਕਾ ਤੇਰੀ ਗਤਿ ਮਿਤਿ ਕਹਿ ਨ ਸਕਾਉ॥
ਤੂ ਬੇਅੰਤੁ ਤੇਰੀ ਮਿਤਿ ਨਹੀ ਪਾਈਐ ਸਭੁ ਤੇਰੋ ਖੇਲੁ ਦਿਖਾਉ॥੩॥

*(ਸਾਰੰਗ ਮ:੫, ੧੨੦੨-੧੫)*

(ਕ) ਵਡਾ ਮੇਰਾ ਗੋਵਿੰਦੁ ਅਗਮ ਅਗੋਚਰੁ ਆਦਿ ਨਿਰੰਜਨੁ ਨਿਰੰਕਾਰੁ ਜੀਉ॥
ਤਾ ਕੀ ਗਤਿ ਕਹੀ ਨ ਜਾਈ ਅਮਿਤਿ ਵਡਿਆਈ ਮੇਰਾ ਗੋਵਿੰਦੁ ਅਲਖ ਅਪਾਰ ਜੀਉ॥

*(ਆਸਾ ਮ:੪, ਛੰਤ, ੪੪੮-੧)*

(ਖ) ਦਿਨ ਮਹਿ ਰੈਣਿ ਰੈਣਿ ਮਹਿ ਦਿਨੀਅਰੁ ਉਸਨ ਸੀਤ ਬਿਧਿ ਸੋਈ॥
ਤਾ ਕੀ ਗਤਿ ਮਿਤਿ ਅਵਰੁ ਨ ਜਾਣੈ ਗੁਰ ਬਿਨੁ ਸਮਝ ਨ ਹੋਈ॥੨॥

*(ਰਾਮਕਲੀ ਮ:੧, ੮੭੯-੧)*

(ਗ) ਤਾ ਕੀ ਗਤਿ ਮਿਤਿ ਕਹੀ ਨ ਜਾਇ॥ਦੂਸਰ ਹੋਇ ਤ ਸੋਝੀ ਪਾਇ॥

*(ਗਉੜੀ ਸੁਖਮਨੀ ਮ:੫, ੨੯੪-੧੭)*

(ਘ) ਤੀਨਿ ਗੁਣਾ ਇਕ ਸਕਤਿ ਉਪਾਇਆ॥ ਮਹਾ ਮਾਇਆ ਤਾ ਕੀ ਹੈ ਛਾਇਆ॥
ਅਛਲ ਅਛੇਦ ਅਭੇਦ ਦਇਆਲ॥ ਦੀਨ ਦਇਆਲ ਸਦਾ ਕਿਰਪਾਲ॥
ਤਾ ਕੀ ਗਤਿ ਮਿਤਿ ਕਛੂ ਨ ਪਾਇ॥ ਨਾਨਕ ਤਾ ਕੈ ਬਲਿ ਬਲਿ ਜਾਇ॥੪॥

*(ਗੋਂਡ ਮ:੫, ੮੬੮-੧੭)*

(ਙ) ਜਾ ਕਉ ਭੇਟਿਓ ਹਰਿ ਹਰਿ ਰਾਇ॥ ਤਾ ਕੀ ਗਤਿ ਮਿਤਿ ਕਥਨੁ ਨ ਜਾਇ॥੩॥

*(ਆਸਾ ਮ: ੫, ੩੯੩-੪)*

(ਚ) ਹਰਿ ਕੀ ਗਤਿ ਨਹਿ ਕੋਊ ਜਾਨੈ॥
ਜੋਗੀ ਜਤੀ ਤਪੀ ਪਚਿ ਹਾਰੇ ਅਰੁ ਬਹੁ ਲੋਗ ਸਿਆਨੇ॥੧॥ਰਹਾਉ॥
ਛਿਨ ਮਹਿ ਰਾਉ ਰੰਕ ਕਉ ਕਰਈ ਰਾਉ ਰੰਕ ਕਰਿ ਡਾਰੇ॥
ਰੀਤੇ ਭਰੇ ਭਰੇ ਸਖਨਾਵੈ ਯਹ ਤਾ ਕੋ ਬਿਵਹਾਰੇ॥੧॥
ਅਪਨੀ ਮਾਇਆ ਆਪਿ ਪਸਾਰੀ ਆਪਹਿ ਦੇਖਨਹਾਰਾ॥
ਨਾਨਾ ਰੂਪੁ ਧਰੇ ਬਹੁ ਰੰਗੀ ਸਭ ਤੇ ਰਹੈ ਨਿਆਰਾ॥੨॥
ਅਗਨਤ ਅਪਾਰੁ ਅਲਖ ਨਿਰੰਜਨ ਜਿਹ ਸਭ ਜਗੁ ਭਰਮਾਇਓ॥
ਸਗਲ ਭਰਮ ਤਜਿ ਨਾਨਕ ਪ੍ਰਾਣੀ ਚਰਨਿ ਤਾਹਿ ਚਿਤੁ ਲਾਇਓ॥੩॥

*(ਬਿਹਾਗੜਾ ਮ: ੯, ੫੩੭-੮)*

(ਛ) ਕਿਆ ਹਮ ਕਿਰਮ ਨਾਨ੍ਹ ਨਿਕ ਕੀਰੇ ਤੁਮ੍ ਵਡ ਪੁਰਖ ਵਡਾਗੀ॥
ਤੁਮ੍ਰੀ ਗਤਿ ਮਿਤਿ ਕਹਿ ਨ ਸਕਹ ਪ੍ਰਭ ਹਮ ਕਿਉ ਕਰਿ ਮਿਲਹ ਅਭਾਗੀ॥੩॥

*(ਧਨਾਸਰੀ ਮ: ੪, ੬੬੭-੫)*

(ਜ) ਮੋਹਿ ਨਿਰਗੁਣ ਗੁਣੁ ਨਾਹੀ ਕੋਈ ਪਹੁਚਿ ਨ ਸਾਕਉ ਤੁਮ੍ਰੀ ਘਾਲ॥
ਤੁਮਰੀ ਗਤਿ ਮਿਤਿ ਤੁਮ ਹੀ ਜਾਨਹੁ ਜੀਉ ਪਿੰਡੁ ਸਭੁ ਤੁਮਰੋ ਮਾਲ॥੧॥

*(ਬਿਲਾਵਲੁ ਮ: ੫, ੮੨੮-੧੩)*

(ਝ) ਤੁਮਰੀ ਗਤਿ ਮਿਤਿ ਤੁਮ ਹੀ ਜਾਨੀ॥ ਨਾਨਕ ਦਾਸ ਸਦਾ ਕੁਰਬਾਨੀ॥੮॥

*(ਗਉੜੀ ਸੁਖਮਨੀ ਮ: ੫, ੨੬੮-੪)*

## ਵਾਹਿਗੁਰੂ ਦੀ ਪਛਾਣ (੨੨੦੫)

ਵਾਹਿਗੁਰੂ ਨਾਲ ਵਾਕਫੀਅਤ, ਜਾਣ-ਪਛਾਣ, ਮੇਲ-ਜੋਲ, ਤੁਅੱਲਕਾਤ, ਪ੍ਰੀਚੈ।

(ੳ) ਹਰਿ ਜੀਉ ਸਬਦਿ ਪਛਾਣੀਐ ਸਾਚਿ ਰਤੇ ਗੁਰ ਵਾਕਿ॥
ਤਿਤੁ ਤਨਿ ਮੈਲੁ ਨ ਲਗਈ ਸਚ ਘਰਿ ਜਿਸੁ ਓਤਾਕੁ॥

ਨਦਰਿ ਕਰੇ ਸਚੁ ਪਾਈਐ ਬਿਨੁ ਨਾਵੈ ਕਿਆ ਸਾਕੁ॥੫॥

*(ਸਿਰੀ ਮ: ੧, ੫੫-੧)*

(ਅ) ਜਿਸੁ ਮਿਲਿਆ ਗੁਰੁ ਆਇ ਤਿਨਿ ਪ੍ਰਭੁ ਜਾਣਿਆ॥
ਹਉ ਬਲਿਹਾਰੀ ਤਿਨ ਜਿ ਖਸਮੈ ਭਾਣਿਆ॥੪॥

*(ਰਾਮਕਲੀ ਵਾਰ ਮ: ੫, ੯੫੮-੧੫)*

(ੲ) ਹਰਿ ਜੀਉ ਸਬਦੇਂ ਜਾਪਦਾ ਭਾਈ ਪੂਰੈ ਭਾਗਿ ਮਿਲਾਇ॥
ਸਦਾ ਸੁਖੁ ਸੋਹਾਗਣੀ ਭਾਈ ਅਨਦਿਨੁ ਰਤੀਆ ਰੰਗੁ ਲਾਇ॥੧॥

*(ਸੋਰਠਿ ਮ: ੩, ੬੩੯-੧)*

(ਸ) ਜਗਜੀਵਨੁ ਸਾਚਾ ਏਕੋ ਦਾਤਾ॥ ਗੁਰ ਸੇਵਾ ਤੇ ਸਬਦਿ ਪਛਾਤਾ॥
ਏਕੋ ਅਮਰੁ ਏਕਾ ਪਤਿਸਾਹੀ ਜੁਗੁ ਜੁਗੁ ਸਿਰਿ ਕਾਰ ਬਣਾਈ ਹੇ॥

*(ਮਾਰੂ ਮ: ੩, ਸੋਲਹੇ, ੧੦੪੫-੧੯)*

(ਹ) ਪੂਛਉ ਸੰਤ ਮੇਰੋ ਠਾਕੁਰੁ ਕੈਸਾ॥ ਹੀਉ ਅਰਾਪਉਂ ਦੇਹੁ ਸਦੇਸਾ॥
ਦੇਹੁ ਸਦੇਸਾ ਪ੍ਰਭ ਜੀਉ ਕੈਸਾ ਕਹ ਮੋਹਨ ਪਰਵੇਸਾ॥
ਅੰਗ ਅੰਗ ਸੁਖਦਾਈ ਪੂਰਨ ਬ੍ਰਹਮਾਈ ਥਾਨ ਥਾਨੰਤਰ ਦੇਸਾ॥
ਬੰਧਨ ਤੇ ਮੁਕਤਾ ਘਟਿ ਘਟਿ ਜੁਗਤਾ ਕਹਿ ਨ ਸਕਉ ਹਰਿ ਜੈਸਾ॥
ਦੇਖਿ ਚਰਿਤ ਨਾਨਕ ਮਨੁ ਮੋਹਿਓ ਪੂਛੈ ਦੀਨੁ ਮੇਰੋ ਠਾਕੁਰੁ ਕੈਸਾ॥੩॥

*(ਸਾਰਗ ਮ: ੫, ਛੰਤ, ੧੨੩੭-੩)*

## ਵਾਹਿਗੁਰੂ ਦੀ ਪਾਤਿਸਾਹੀ (੨੨੦੬)

ਹੋਰ ਜਾਣਕਾਰੀ ਵਾਸਤੇ ਦੇਖੋ, "ਹਕੂਮਤ", "ਹਲੇਮੀ ਰਾਜ", "ਬਾਦਿਸ਼ਾਹ" "ਰਾਜ ਸਭਾ ਅਤੇ ਰਾਜਾ"।

(ੳ) ਸਚੁ ਪਾਤਿਸਾਹੀ ਅਮਰੁ ਸਚੁ ਸਚੇ ਸਚਾ ਥਾਨੁ॥
ਸਚੀ ਕੁਦਰਤਿ ਧਾਰੀਅਨੁ ਸਚਿ ਸਿਰਜਿਓਨੁ ਜਹਾਨੁ॥
ਨਾਨਕ ਜਪੀਐ ਸਚੁ ਨਾਮੁ ਹਉ ਸਦਾ ਸਦਾ ਕੁਰਬਾਨੁ॥੪॥

*(ਸਿਰੀ ਮ: ੫, ੪੮-੮)*

## ਵਾਹਿਗੁਰੂ ਦੀ ਪ੍ਰਸੰਨਤਾ (੨੨੦੭)

ਵਾਹਿਗੁਰੂ ਦੀ ਖੁਸ਼ੀ, ਆਨੰਦ ਸਹਿਤ ਕ੍ਰਿਆ, ਕ੍ਰਿਤਾਰਥ ਕਰਨ ਵਾਲੀ ਹਾਲਤ।

(ੳ) ਜਿਸੁ ਉਪਰਿ ਹਰਿ ਕਾ ਮਨੁ ਮਾਨਿਆ॥ ਸੋ ਸੇਵਕੁ ਚਹੁ ਜੁਗ ਚਹੁ ਕੁੰਟ ਜਾਨਿਆ॥
ਜੇ ਉਸ ਕਾ ਬੁਰਾ ਕਹੈ ਕੋਈ ਪਾਪੀ ਤਿਸੁ ਜਮਕੰਕਰੁ ਖਾਈ ਜੀਉ॥੩॥
ਸਭ ਮਹਿ ਏਕੁ ਨਿਰੰਜਨ ਕਰਤਾ॥ ਸਭਿ ਕਰਿ ਕਰਿ ਵੇਖੈ ਅਪਣੇ ਚਲਤਾ॥
ਜਿਸੁ ਹਰਿ ਰਾਖੈ ਤਿਸੁ ਕਉਣੁ ਮਾਰੈ ਜਿਸੁ ਕਰਤਾ ਆਪਿ ਛਡਾਈ ਜੀਉ॥੪॥

*(ਮਾਰੂ ਮ: ੪, ੯੯੮-੧੧)*

(ਅ) ਸੇ ਭਗਤ ਹਰਿ ਭਾਵਦੇ ਜੋ ਗੁਰਮੁਖਿ ਭਾਇ ਚਲੰਨਿ॥
ਆਪੁ ਛੋਡਿ ਸੇਵਾ ਕਰਨਿ ਜੀਵਤ ਮੁਏ ਰਹੰਨਿ॥੨॥

*(ਗਉੜੀ ਬੈਰਾਗਣਿ ਮ: ੩, ੨੩੩-੧੪)*

(ਝ) ਹਰਿ ਕੇ ਲੋਗ ਰਾਮ ਜਨ ਊਤਮ ਮਿਲਿ ਊਤਮ ਪਦਵੀ ਪਾਵੈ॥
ਹਮ ਹੋਵਤ ਚੇਰੀ ਦਾਸ ਦਾਸਨ ਕੀ ਮੇਰਾ ਠਾਕੁਰੁ ਖੁਸੀ ਕਰਾਵੈ॥੨॥

*(ਰਾਮਕਲੀ ਮ: ੪, ੮੮੧-੯)*

(ਸ) ਜੋ ਤੁਧੁ ਭਾਣਾ ਜੰਤੁ ਸੋ ਤੁਧੁ ਬੁਝਈ॥ ਜੋ ਤੁਧੁ ਭਾਣਾ ਜੰਤੁ ਸੁ ਦਰਗਹ ਸਿਝਈ॥
ਜਿਸ ਨੋ ਤੇਰੀ ਨਦਰਿ ਹਉਮੈ ਤਿਸੁ ਗਈ॥ ਜਿਸ ਨੋ ਤੂ ਸੰਤੁਸਟੁ ਕਲਮਲ ਤਿਸੁ ਖਈ॥
ਜਿਸ ਕੈ ਸੁਆਮੀ ਵਲਿ ਨਿਰਭਉ ਸੋ ਭਈ॥ ਜਿਸ ਨੋ ਤੂ ਕਿਰਪਾਲੁ ਸਚਾ ਸੋ ਥਿਅਈ॥
ਜਿਸ ਨੋ ਤੇਰੀ ਮਇਆ ਨ ਪੋਹੈ ਅਗਨਈ॥
ਤਿਸ ਨੋ ਸਦਾ ਦਇਆਲੁ ਜਿਨਿ ਗੁਰ ਤੇ ਮਤਿ ਲਈ॥੭॥

*(ਰਾਮਕਲੀ ਵਾਰ ਮ: ੫, ੯੬੧-੭)*

(ਹ) ਲਗਿ ਲਗਿ ਪ੍ਰੀਤਿ ਬਹੁ ਪ੍ਰੀਤਿ ਲਗਾਈ ਲਗਿ ਸਾਧੂ ਸੰਗਿ ਸਵਾਰੇ॥
ਗੁਰ ਕੇ ਬਚਨ ਸਤਿ ਸਤਿ ਕਰਿ ਮਾਨੇ ਮੇਰੇ ਠਾਕੁਰ ਬਹੁਤੁ ਪਿਆਰੇ॥੬॥

*(ਨਟ ਮ: ੪, ੯੮੨-੧)*

(ਕ) ਪਾਰਬ੍ਰਹਮੁ ਤਿਨ ਕੰਉ ਸੰਤੁਸਟੁ ਭਇਆ ਜੋ ਗੁਰ ਚਰਨੀ ਜਨ ਪਾਹਿ॥
ਜਨੁ ਨਾਨਕੁ ਹਰਿ ਕਾ ਦਾਸੁ ਹੈ ਕਰਿ ਕਿਰਪਾ ਹਰਿ ਲਾਜ ਰਖਾਹਿ॥੧॥

*(ਵਡਹੰਸ ਵਾਰ ਮ: ੩, ੫੯੨-੧੦)*

(ਖ) ਜਾ ਹਰਿ ਪ੍ਰਭਿ ਕਿਰਪਾ ਧਾਰੀ॥ ਤਾ ਹਉਮੈ ਵਿਚਹੁ ਮਾਰੀ॥
ਸੋ ਸੇਵਕਿ ਰਾਮ ਪਿਆਰੀ॥ ਜੋ ਗੁਰ ਸਬਦੀ ਬੀਚਾਰੀ॥੧॥
ਸੋ ਹਰਿ ਜਨੁ ਹਰਿ ਪ੍ਰਭ ਭਾਵੈ॥
ਅਹਿਨਿਸਿ ਭਗਤਿ ਕਰੇ ਦਿਨੁ ਰਾਤੀ ਲਾਜ ਛੋਡਿ ਹਰਿ ਕੇ ਗੁਣ ਗਾਵੈ॥੧॥ਰਹਾਉ॥

*(ਰਾਮਕਲੀ ਮ: ੧, ੮੭੯-੫)*

## ਵਾਹਿਗੁਰੂ ਦੀ ਮੂਰਤਿ (੨੨੦੮)

ਵਾਹਿਗੁਰੂ ਦੀ ਹਸਤੀ। ਸਾਰੀ ਕਾਇਨਾਤ ਵਾਹਿਗੁਰੂ ਦੀ ਮੂਰਤਿ ਹੈ। ਸਾਰੀ ਕੁਦਰਤ ਵਾਹਿਗੁਰੂ ਦੀ ਮੂਰਤਿ ਹੈ। ਸੰਤਨ ਕੀ ਠਾਹਰ ਅਕਾਲ ਦੀ ਮੂਰਤਿ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਸਤਿਗੁਰੂ ਕੀ ਮੂਰਤਿ", "ਸਫਲ ਮੂਰਤ"।

(ੳ) ਸਤਿ ਪੁਰਖ ਅਕਾਲ ਮੂਰਤਿ ਰਿਦੈ ਧਾਰਹੁ ਧਿਆਨੁ॥
ਨਾਮੁ ਨਿਧਾਨੁ ਲਾਭੁ ਨਾਨਕ ਬਸਤੁ ਇਹ ਪਰਵਾਨੁ॥੨॥

*(ਕੇਦਾਰਾ ਮ: ੫, ੧੧੨੧-੮)*

(ਅ) ਅੰਮ੍ਰਿਤ ਨਾਮੁ ਪ੍ਰਿਅ ਪ੍ਰੀਤਿ ਮਨੋਹਰ ਇਹੈ ਅਘਾਵਨ ਪਾਂਨ ਕਉ॥
ਅਕਾਲ ਮੂਰਤਿ ਹੈ ਸਾਧ ਸੰਤਨ ਕੀ ਠਾਹਰ ਨੀਕੀ ਧਿਆਨ ਕਉ॥੧॥

*(ਸਾਰਗ ਮ: ੫, ੧੨੦੮-੭)*

(ੲ) ਹਰਿ ਕਾ ਸੰਤੁ ਹਰਿ ਕੀ ਹਰਿ ਮੂਰਤਿ ਜਿਸੁ ਹਿਰਦੈ ਹਰਿ ਨਾਮੁ ਮੁਰਾਰਿ॥
ਮਸਤਕਿ ਭਾਗੁ ਹੋਵੈ ਜਿਸੁ ਲਿਖਿਆ ਸੋ ਗੁਰਮਤਿ ਹਿਰਦੈ ਹਰਿ ਨਾਮੁ ਸਮ੍ਹਾਰਿ॥੧॥

*(ਭੈਰਉ ਮ: ੪, ੧੧੩੪-੧੯)*

(ਸ) ਸਾਸਿ ਗਿਰਾਸਿ ਨ ਵਿਸਰੈ ਸਫਲੁ ਮੂਰਤਿ ਗੁਰੁ ਆਪਿ॥
ਗੁਰ ਜੇਵਡੁ ਅਵਰੁ ਨ ਦਿਸਈ ਆਠ ਪਹਰ ਤਿਸੁ ਜਾਪਿ॥
ਨਦਰਿ ਕਰੇ ਤਾ ਪਾਈਐ ਸਚੁ ਨਾਮੁ ਗੁਣਤਾਸਿ॥੩॥
ਗੁਰੁ ਪਰਮੇਸਰੁ ਏਕੁ ਹੈ ਸਭ ਮਹਿ ਰਹਿਆ ਸਮਾਇ॥
ਜਿਨ ਕਉ ਪੂਰਬਿ ਲਿਖਿਆ ਸੇਈ ਨਾਮੁ ਧਿਆਇ॥
ਨਾਨਕ ਗੁਰ ਸਰਣਾਗਤੀ ਮਰੈ ਨ ਆਵੈ ਜਾਇ॥੪॥

*(ਸਿਰੀ ਮ: ੫, ੫੩-੩)*

(ਹ) ਅਕਾਲ ਮੂਰਤਿ ਵਰੁ ਪਾਇਆ ਅਬਿਨਾਸੀ ਨਾ ਕਦੇ ਮਰੈ ਨ ਜਾਇਆ॥

*(ਸਿਰੀ ਮ: ੪, ਛੰਤ, ੭੮-੧੪)*

(ਕ) ਅਕਾਲ ਮੂਰਤਿ ਅਜੂਨੀ ਸੰਭੌ ਮਨ ਸਿਮਰਤ ਠੰਢਾ ਥੀਵਾਂ ਜੀਉ॥੨॥

*(ਮਾਝ ਮ: ੫, ੯੯-੬)*

(ਖ) ਇਨਸਾਨ ਵਾਸਤੇ ਭੀ "ਮੂਰਤਿ" ਦਾ ਸ਼ਬਦ ਵਰਤਿਆ ਗਿਆ ਹੈ :
ਐਸਾ ਜੋਗੀ ਵਡਭਾਗੀ ਭੇਟੈ ਮਾਇਆ ਕੇ ਬੰਧਨ ਕਾਟੈ॥
ਸੇਵਾ ਪੂਜ ਕਰਉ ਤਿਸੁ ਮੂਰਤਿ ਕੀ ਨਾਨਕੁ ਤਿਸੁ ਪਗ ਚਾਟੈ॥੫॥

*(ਗਉੜੀ ਮ: ੫, ੨੦੮-੬)*

(ਗ) ਲੋਭ ਮੋਹ ਮਾਇਆ ਮਮਤਾ ਫੁਨਿ ਅਉ ਬਿਖਿਅਨ ਕੀ ਸੇਵਾ॥
ਹਰਖ ਸੋਗ ਪਰਸੈ ਜਿਹ ਨਾਹਨਿ ਸੋ ਮੂਰਤਿ ਹੈ ਦੇਵਾ॥੧॥

*(ਗਉੜੀ ਮ: ੯, ੨੨੦-੫)*

(ਘ) ਆਰਾਧਿ ਸ੍ਰੀਧਰ ਸਫਲ ਮੂਰਤਿ ਕਰਣ ਕਾਰਣ ਜੋਗੁ॥
ਗੁਣ ਰਮਣ ਸ੍ਰਵਣ ਅਪਾਰ ਮਹਿਮਾ ਫਿਰਿ ਨ ਹੋਤ ਬਿਓਗੁ॥੧॥

*(ਗੂਜਰੀ ਮ: ੫, ੫੦੨-੧੪)*

## ਵਾਹਿਗੁਰੂ ਦੀ ਵਡਤਣ (੨੨੦੯)

ਵਾਹਿਗੁਰੂ ਦੀ ਮਹਿਮਾ, ਵਾਹਿਗੁਰੂ ਦੀ ਪ੍ਰਸੰਸਾ, ਵਡਿਆਈ, ਸੋਭਾ, ਗੁਣ, ਚੰਗਿਆਈਆਂ, ਅਛਾਈਆਂ, ਪਰਉਪਕਾਰ, ਰਹਿਮਤਾਂ, ਬਖਸ਼ਿਸ਼ਾਂ, ਆਦਿ। ਹੋਰ ਜਾਣਕਾਰੀ ਵਾਸਤੇ ਦੇਖੋ, "ਤੁਧੁ ਜੇਵਡੁ ਅਵਰੁ"।

(ੳ) ਸੁਣਿ ਵਡਾ ਆਖੈ ਸਭੁ ਕੋਇ॥ ਕੇਵਡੁ ਵਡਾ ਡੀਠਾ ਹੋਇ॥
ਕੀਮਤਿ ਪਾਇ ਨ ਕਹਿਆ ਜਾਇ॥ ਕਹਣੈ ਵਾਲੇ ਤੇਰੇ ਰਹੇ ਸਮਾਇ॥੧॥
ਵਡੇ ਮੇਰੇ ਸਾਹਿਬਾ ਗਹਿਰ ਗੰਭੀਰਾ ਗੁਣੀ ਗਹੀਰਾ॥ ਕੋਇ ਨ ਜਾਣੈ ਤੇਰਾ ਕੇਤਾ ਕੇਵਡੁ ਚੀਰਾ॥੧॥ਰਹਾਉ॥
ਸਭਿ ਸੁਰਤੀ ਮਿਲਿ ਸੁਰਤਿ ਕਮਾਈ॥ ਸਭ ਕੀਮਤਿ ਮਿਲਿ ਕੀਮਤਿ ਪਾਈ॥
ਗਿਆਨੀ ਧਿਆਨੀ ਗੁਰ ਗੁਰਹਾਈ॥ ਕਹਣੁ ਨ ਜਾਈ ਤੇਰੀ ਤਿਲੁ ਵਡਿਆਈ॥੨॥
ਸਭਿ ਸਤ ਸਭਿ ਤਪ ਸਭਿ ਚੰਗਿਆਈਆ॥ ਸਿਧਾ ਪੁਰਖਾ ਕੀਆ ਵਡਿਆਈਆ॥
ਤੁਧੁ ਵਿਣੁ ਸਿਧੀ ਕਿਨੈ ਨ ਪਾਈਆ॥ ਕਰਮਿ ਮਿਲੈ ਨਾਹੀ ਠਾਕਿ ਰਹਾਈਆ॥੩॥

ਆਖਣ ਵਾਲਾ ਕਿਆ ਵੇਚਾਰਾ॥ ਸਿਫਤੀ ਭਰੇ ਤੇਰੇ ਭੰਡਾਰਾ॥
ਜਿਸੁ ਤੂ ਦੇਹਿ ਤਿਸੈ ਕਿਆ ਚਾਰਾ॥ ਨਾਨਕ ਸਚੁ ਸਵਾਰਣਹਾਰਾ॥੪॥

*(ਆਸਾ ਮ: ੧, ੯-੯)*

(ਅ) ਹਰਿ ਤੁਮ੍ ਵਡ ਵਡੇ ਵਡੇ ਵਡ ਊਚੇ ਸਭ ਊਪਰਿ ਵਡੇ ਵਡੌਨਾ॥
ਜੋ ਧਿਆਵਹਿ ਹਰਿ ਅਪਰੰਪਰੁ ਹਰਿ ਹਰਿ ਹਰਿ ਧਿਆਇ ਹਰੇ ਤੇ ਹੋਨਾ॥
ਜੋ ਗਾਵਹਿ ਸੁਣਹਿ ਤੇਰਾ ਜਸੁ ਸੁਆਮੀ ਤਿਨ ਕਾਟੇ ਪਾਪ ਕਟੋਨਾ॥
ਤੁਮ ਜੈਸੇ ਹਰਿ ਪੁਰਖ ਜਾਨੇ ਮਤਿ ਗੁਰਮਤਿ ਮੁਖਿ ਵਡ ਵਡ ਭਾਗ ਵਡੋਨਾ॥
ਸਭਿ ਧਿਆਵਹੁ ਆਦਿ ਸਤੇ ਜੁਗਾਦਿ ਸਤੇ ਪਰਤਖਿ ਸਤੇ ਸਦਾ ਸਦਾ ਸਤੇ ਜਨੁ ਨਾਨਕੁ ਦਾਸੁ ਦਸੋਨਾ॥੫॥

*(ਕਾਨੜਾ ਵਾਰ ਮ: ੪, ੧੩੧੫-੩)*

(ੲ) ਖਖਾ ਖਰਾ ਸਰਾਹਉ ਤਾਹੂ॥ ਜੋ ਖਿਨ ਮਹਿ ਊਨੇ ਸುਭਰ ਭਰਾਹੂ॥
ਖਰਾ ਨਿਮਾਨਾ ਹੋਤ ਪਰਾਨੀ॥ ਅਨਦਿਨੁ ਜਾਪੈ ਪ੍ਰਭ ਨਿਰਬਾਨੀ॥
ਭਾਵੈ ਖਸਮ ਤ ਉਆ ਸੁਖੁ ਦੇਤਾ॥ ਪਾਰਬ੍ਰਹਮੁ ਐਸੋ ਆਗਨਤਾ॥
ਅਸੰਖ ਖਤੇ ਖਿਨ ਬਖਸਨਹਾਰਾ॥ ਨਾਨਕ ਸਾਹਿਬ ਸਦਾ ਦਇਆਰਾ॥੪੯॥

*(ਗਉੜੀ ਬਾਵਨ ਅਖਰੀ ਮ: ੫, ੨੬੦-੧੦)*

(ਸ) ਮਨਸਾ ਪੂਰਨ ਸਰਨਾ ਜੋਗ॥ ਜੋ ਕਰਿ ਪਾਇਆ ਸੋਈ ਹੋਗੁ॥
ਹਰਨ ਭਰਨ ਜਾ ਕਾ ਨੇਤ੍ਰ ਫੋਰੁ॥ ਤਿਸ ਕਾ ਮੰਤ੍ਰੁ ਨ ਜਾਨੈ ਹੋਰੁ॥
ਅਨਦ ਰੂਪ ਮੰਗਲ ਸਦ ਜਾ ਕੈ॥ ਸਰਬ ਥੋਕ ਸੁਨੀਅਹਿ ਘਰਿ ਤਾ ਕੈ॥
ਰਾਜ ਮਹਿ ਰਾਜੁ ਜੋਗ ਮਹਿ ਜੋਗੀ॥ ਤਪ ਮਹਿ ਤਪੀਸਰੁ ਗ੍ਰਿਹਸਤ ਮਹਿ ਭੋਗੀ॥
ਧਿਆਇ ਧਿਆਇ ਭਗਤਹ ਸੁਖੁ ਪਾਇਆ॥ ਨਾਨਕ ਤਿਸੁ ਪੁਰਖ ਕਾ ਕਿਨੈ ਅੰਤੁ ਨ ਪਾਇਆ॥੨॥

*(ਗਉੜੀ ਸੁਖਮਨੀ ਮ: ੫, ੨੮੪-੧)*

(ਹ) ਸਾਹਿਬੁ ਮੇਰਾ ਅਤਿ ਭਾਰਾ॥ ਖਿਨ ਮਹਿ ਥਾਪਿ ਉਥਾਪਨਹਾਰਾ॥
ਤਿਸੁ ਬਿਨੁ ਅਵਰੁ ਨ ਕੋਈ॥ ਜਨ ਕਾ ਰਾਖਾ ਸੋਈ॥੩॥

*(ਰਾਮਕਲੀ ਮ: ੫, ੮੯੬-੧੦)*

## ਵਾਹਿਗੁਰੂ ਦੀਆਂ ਵੰਡੀਆਂ (੨੨੧੦)

ਦੁਨੀਆਂ ਦੇ ਲੋਕਾਂ ਨੇ ਪਰਮਾਤਮਾ ਦੀਆਂ ਵੰਡੀਆਂ ਭੀ ਪਾ ਰਖੀਆਂ ਹਨ। ਕੋਈ ਆਖਦਾ ਹੈ, ਇਹ ਹਿੰਦੂਆਂ ਦਾ ਰੱਬ ਹੈ, ਇਹ ਈਸਾਈਆਂ ਦਾ ਗੌਡ ਹੈ, ਇਹ ਮੁਸਲਮਾਨਾਂ ਦਾ ਅੱਲਾਹ ਹੈ। ਪ੍ਰੰਤੂ ਉਹ ਰੱਬ ਕੇਵਲ ਇਕ ਹੀ ਹੈ। ਹਰ ਇਨਸਾਨ ਨੇ ਆਪਣੇ ਆਪਣੇ ਅਕੀਦੇ ਦੇ ਅਨੁਸਾਰ ਉਸ ਦਾ ਵਖਰਾ ਨਾਮ ਰੱਖ ਕੇ ਉਸ ਨੂੰ ਆਪਣੀ ਜਾਇਦਾਦ ਬਨਾਉਣ ਦੀ ਕੋਸ਼ਿਸ਼ ਕੀਤੀ ਹੈ। ਪ੍ਰੰਤੂ ਉਹ ਸਾਰਿਆਂ ਦਾ ਸਾਂਝਾ ਪਿਤਾ ਹੈ। ਕੇਵਲ ਇਕ ਹੀ ਹੈ। ਦੇਖੋ, "ਸਭੈ ਸਾਂਝੀ ਵਾਲ ਸਦਾਇਨ"।

(ੳ) ਕੋਈ ਬੋਲੈ ਰਾਮ ਰਾਮ ਕੋਈ ਖੁਦਾਇ॥ ਕੋਈ ਸੇਵੈ ਗੁਸਈਆ ਕੋਈ ਅਲਾਹਿ॥੧॥
ਕਾਰਨ ਕਰਣ ਕਰੀਮ॥ ਕਿਰਪਾ ਧਾਰਿ ਰਹੀਮ॥੧॥ਰਹਾਉ॥

ਕੋਈ ਨਾਵੈ ਤੀਰਥਿ ਕੋਈ ਹਜ ਜਾਇ॥ ਕੋਈ ਕਰੈ ਪੂਜਾ ਕੋਈ ਸਿਰੁ ਨਿਵਾਇ॥੨॥
ਕੋਈ ਪੜੈ ਬੇਦ ਕੋਈ ਕਤੇਬ॥ ਕੋਈ ਓਢੈ ਨੀਲ ਕੋਈ ਸੁਪੇਦ॥੩॥
ਕੋਈ ਕਹੈ ਤੁਰਕੁ ਕੋਈ ਕਹੈ ਹਿੰਦੂ॥ ਕੋਈ ਬਾਛੈ ਭਿਸਤੁ ਕੋਈ ਸੁਰਗਿੰਦੂ॥੪॥
ਕਹੁ ਨਾਨਕ ਜਿਨਿ ਹੁਕਮੁ ਪਛਾਤਾ॥ ਪ੍ਰਭ ਸਾਹਿਬ ਕਾ ਤਿਨਿ ਭੇਦੁ ਜਾਤਾ॥੫॥

*(ਰਾਮਕਲੀ ਮ: ੫, ੮੮੫-੮)*

## ਵਾਹਿਗੁਰੂ ਦੇ ਸੇਵਕ (੨੨੧੧)

ਹੋਰ ਜਾਣਕਾਰੀ ਵਾਸਤੇ ਦੇਖੋ, "ਰਾਮ ਜਨਾ ਕੀ ਗਾਥਾ", "ਸਾਧ ਕੀ ਮਹਿਮਾ", "ਭਗਤ ਅਤੇ ਭਗਤੀ" "ਜਨ ਮਹਿਮਾ"।

(ੳ) ਅਪੁਨੇ ਜਨ ਕਾ ਪਰਦਾ ਢਾਕੈ॥ ਅਪਨੇ ਸੇਵਕ ਕੀ ਸਰਪਰ ਰਾਖੈ॥
ਅਪਨੇ ਦਾਸ ਕਉ ਦੇਇ ਵਡਾਈ॥ ਅਪਨੇ ਸੇਵਕ ਕਉ ਨਾਮੁ ਜਪਾਈ॥
ਅਪਨੇ ਸੇਵਕ ਕੀ ਆਪਿ ਪਤਿ ਰਾਖੈ॥ ਤਾ ਕੀ ਗਤਿ ਮਿਤਿ ਕੋਇ ਨ ਲਾਖੈ॥
ਪ੍ਰਭ ਕੇ ਸੇਵਕ ਕਉ ਕੋ ਨ ਪਹੂਚੈ॥ ਪ੍ਰਭ ਕੇ ਸੇਵਕ ਊਚ ਤੇ ਊਚੇ॥
ਜੋ ਪ੍ਰਭਿ ਅਪਨੀ ਸੇਵਾ ਲਾਇਆ॥ ਨਾਨਕ ਸੋ ਸੇਵਕੁ ਦਹ ਦਿਸਿ ਪ੍ਰਗਟਾਇਆ॥੪॥

*(ਗਉੜੀ ਸੁਖਮਨੀ ਮ: ੫, ੨੮੫-੧੫)*

(ਅ) ਹਰਿ ਕੇ ਸਖਾ ਸਾਧ ਜਨ ਨੀਕੇ ਤਿਨ ਊਪਰਿ ਹਾਥੁ ਵਤਾਵੈ॥
ਗੁਰਮੁਖਿ ਸਾਧ ਸੇਈ ਪ੍ਰਭ ਭਾਏ ਕਰਿ ਕਿਰਪਾ ਆਪਿ ਮਿਲਾਵੈ॥੧॥
ਰਾਮ ਮੋ ਕਉ ਹਰਿ ਜਨ ਮੇਲਿ ਮਨਿ ਭਾਵੈ॥
ਅਮਿਉ ਅਮਿਉ ਹਰਿ ਰਸੁ ਹੈ ਮੀਠਾ ਮਿਲਿ ਸੰਤ ਜਨਾ ਮੁਖਿ ਪਾਵੈ॥੧॥ਰਹਾਉ॥
ਹਰਿ ਕੇ ਲੋਗ ਰਾਮ ਜਨ ਊਤਮ ਮਿਲਿ ਊਤਮ ਪਦਵੀ ਪਾਵੈ॥
ਹਮ ਹੋਵਤ ਚੇਰੀ ਦਾਸ ਦਾਸਨ ਕੀ ਮੇਰਾ ਠਾਕੁਰੁ ਖੁਸੀ ਕਰਾਵੈ॥੨॥
ਸੇਵਕ ਜਨ ਸੇਵਹਿ ਸੇ ਵਡਭਾਗੀ ਰਿਦ ਮਨਿ ਤਨਿ ਪ੍ਰੀਤਿ ਲਗਾਵੈ॥
ਬਿਨੁ ਪ੍ਰੀਤੀ ਕਰਹਿ ਬਹੁ ਬਾਤਾ ਕੂੜੁ ਬੋਲਿ ਕੂੜੋ ਫਲੁ ਪਾਵੈ॥੩॥
ਮੋ ਕਉ ਧਾਰਿ ਕ੍ਰਿਪਾ ਜਗਜੀਵਨ ਦਾਤੇ ਹਰਿ ਸੰਤ ਪਗੀ ਲੇ ਪਾਵੈ॥
ਹਉ ਕਾਟਉ ਕਾਟਿ ਬਾਢਿ ਸਿਰੁ ਰਾਖਉ ਜਿਤੁ ਨਾਨਕ ਸੰਤੁ ਚੜਿ ਆਵੈ॥੪॥

*(ਰਾਮਕਲੀ ਮ: ੪, ੮੮੧-੬)*

(ੲ) ਦਾਸਨਿ ਦਾਸ ਦਾਸ ਹੋਇ ਰਹੀਐ ਜੋ ਜਨ ਰਾਮ ਭਗਤ ਨਿਜ ਭਈਆ॥
ਮਨੁ ਬੁਧਿ ਅਰਪਿ ਧਰਉ ਗੁਰ ਆਗੈ ਗੁਰ ਪਰਸਾਦੀ ਮੈ ਅਕਥੁ ਕਥਈਆ॥੩॥

*(ਬਿਲਾਵਲੁ ਮ: ੪, ੮੩੪-੧੬)*

(ਸ) ਜਾ ਕੈ ਰਾਮ ਕੋ ਬਲੁ ਹੋਇ॥
ਸਗਲ ਮਨੋਰਥ ਪੂਰਨ ਤਾਹੂ ਕੇ ਦੂਖੁ ਨ ਬਿਆਪੈ ਕੋਇ॥੧॥ਰਹਾਉ॥
ਜੋ ਜਨੁ ਭਗਤੁ ਦਾਸੁ ਨਿਜੁ ਪ੍ਰਭ ਕਾ ਸੁਣਿ ਜੀਵਾਂ ਤਿਸੁ ਸੋਇ॥
ਉਦਮੁ ਕਰਉ ਦਰਸਨੁ ਪੇਖਨ ਕੌ ਕਰਮਿ ਪਰਾਪਤਿ ਹੋਇ॥੧॥
ਗੁਰ ਪਰਸਾਦੀ ਦ੍ਰਿਸਟਿ ਨਿਹਾਰਉ ਦੂਸਰ ਨਾਹੀ ਕੋਇ॥

ਦਾਨੁ ਦੇਹਿ ਨਾਨਕ ਅਪਨੇ ਕਉ ਚਰਨ ਜੀਵਾਂ ਸੰਤ ਧੋਇ॥੨॥

*(ਸਾਰਗ ਮ: ੫, ੧੨੨੩-੪)*

(ਹ) ਹਰਿ ਦਾਸਨ ਸਿਉ ਪ੍ਰੀਤਿ ਹੈ ਹਰਿ ਦਾਸਨ ਕੋ ਮਿਤੁ॥
ਹਰਿ ਦਾਸਨ ਕੈ ਵਸਿ ਹੈ ਜਿਉ ਜੰਤੀ ਕੈ ਵਸਿ ਜੰਤੁ॥
ਹਰਿ ਕੇ ਦਾਸ ਹਰਿ ਧਿਆਇਦੇ ਕਰਿ ਪ੍ਰੀਤਮ ਸਿਉ ਨੇਹੁ॥
ਕਿਰਪਾ ਕਰਿ ਕੈ ਸੁਨਹੁ ਪ੍ਰਭ ਸਭ ਜਗ ਮਹਿ ਵਰਸੈ ਮੇਹੁ॥
ਜੋ ਹਰਿ ਦਾਸਨ ਕੀ ਉਸਤਤਿ ਹੈ ਸਾ ਹਰਿ ਕੀ ਵਡਿਆਈ॥
ਹਰਿ ਆਪਣੀ ਵਡਿਆਈ ਭਾਵਦੀ ਜਨ ਕਾ ਜੈਕਾਰੁ ਕਰਾਈ॥
ਸੋ ਹਰਿ ਜਨੁ ਨਾਮੁ ਧਿਆਇਦਾ ਹਰਿ ਹਰਿ ਜਨੁ ਇਕ ਸਮਾਨਿ॥
ਜਨੁ ਨਾਨਕੁ ਹਰਿ ਕਾ ਦਾਸੁ ਹੈ ਹਰਿ ਪੈਜ ਰਖਹੁ ਭਗਵਾਨ॥੧॥

*(ਸੋਰਠਿ ਵਾਰ ਮ: ੪, ੬੫੨-੫)*

(ਕ) ਜਿਨਿ ਹਰਿ ਰਸੁ ਚਾਖਿਆ ਸੋ ਹਰਿ ਜਨੁ ਲੋਗੁ॥ ਤਿਸੁ ਸਦਾ ਹਰਖੁ ਨਾਹੀ ਕਦੇ ਸੋਗੁ॥
ਆਪਿ ਮੁਕਤੁ ਅਵਰਾ ਮੁਕਤੁ ਕਰਾਵੈ॥ ਹਰਿ ਨਾਮੁ ਜਪੈ ਹਰਿ ਤੇ ਸੁਖੁ ਪਾਵੈ॥੩॥

*(ਧਨਾਸਰੀ ਮ: ੩, ੬੬੪-੫)*

(ਖ) ਹਰਿ ਸੇਵੇ ਸੋ ਹਰਿ ਕਾ ਲੋਗੁ॥ ਸਾਚੁ ਸਹਜੁ ਕਦੇ ਨ ਹੋਵੈ ਸੋਗੁ॥
ਮਨਮੁਖ ਮੁਏ ਨਾਹੀ ਹਰਿ ਮਨ ਮਾਹਿ॥ ਮਰਿ ਮਰਿ ਜੰਮਹਿ ਭੀ ਮਰਿ ਜਾਹਿ॥੧॥

*(ਬਸੰਤ ਮ: ੩, ੧੧੭੨-੧੬)*

(ਗ) ਹਮਰੀ ਚਿਤਵਨੀ ਹਰਿ ਪ੍ਰਭੁ ਜਾਨੈ॥
ਅਉਰੁ ਕੋਈ ਨਿੰਦ ਕਰੈ ਹਰਿ ਜਨ ਕੀ ਪ੍ਰਭੁ ਤਾ ਕਾ ਕਹਿਆ ਇਕੁ ਤਿਲੁ ਨਹੀ ਮਾਨੈ॥੧॥ਰਹਾਉ॥

*(ਕਲਿਆਨ ਮ: ੪, ੧੩੨੦-੧੩)*

(ਘ) ਧਨੁ ਮਾਲੁ ਜੋਬਨੁ ਜੁਗਤਿ ਗੋਪਾਲ॥ ਜੀਅ ਪ੍ਰਾਣ ਨਿਤ ਸੁਖ ਪ੍ਰਤਿਪਾਲ॥
ਅਪਨੇ ਦਾਸ ਕਉ ਦੇ ਰਾਖੈ ਹਾਥ॥ ਨਿਮਖ ਨ ਛੋਡੈ ਸਦ ਹੀ ਸਾਥ॥੨॥

*(ਭੈਰਉ ਮ: ੫, ੧੧੫੧-੨)*

(ਙ) ਆਪੇ ਹੀ ਪ੍ਰਭੁ ਰਾਖਤਾ ਭਗਤਨ ਕੀ ਆਨਿ॥
ਜੋ ਜੋ ਚਿਤਵਹਿ ਸਾਧ ਜਨ ਸੋ ਲੇਤਾ ਮਾਨਿ॥੧॥ਰਹਾਉ॥
ਸ੍ਰਣਿ ਪਰੇ ਚਰਣਾਰਬਿੰਦ ਜਨ ਪ੍ਰਭ ਕੇ ਪ੍ਰਾਨ॥
ਸਹਜਿ ਸੁਭਾਇ ਨਾਨਕ ਮਿਲੇ ਜੋਤੀ ਜੋਤਿ ਸਮਾਨ॥੨॥

*(ਬਿਲਾਵਲੁ ਮ: ੫, ੮੧੭-੧੩)*

## ਵਾਹਿਗੁਰੂ ਨਿਰਭਉ ਨਿਰਵੈਰੁ ਹੈ (੨੨੧੨)

ਵਾਹਿਗੁਰੂ ਦਾ ਕੋਈ ਸ਼ਰੀਕ ਨਹੀਂ ਹੈ। ਇਸ ਵਾਸਤੇ ਉਹ ਨਿਰਭਉ ਅਤੇ ਨਿਰਵੈਰ ਹੈ।

(ੳ) ਹਰਿ ਸਤਿ ਨਿਰੰਜਨ ਅਮਰੁ ਹੈ ਨਿਰਭਉ ਨਿਰਵੈਰੁ ਨਿਰੰਕਾਰੁ॥
ਜਿਨ ਜਪਿਆ ਇਕ ਮਨਿ ਇਕ ਚਿਤਿ ਤਿਨ ਲਥਾ ਹਉਮੈ ਭਾਰੁ॥

*(ਗਉੜੀ ਵਾਰ ਮ: ੪, ੩੦੨-੮)*

## ਵਾਹਿਗੁਰੂ ਬੇ-ਮੁਹਤਾਜੁ ਹੈ (੨੭੧੩)

ਵਾਹਿਗੁਰੂ ਬੇ-ਗ਼ਰਜ਼ ਹੈ। ਉਸ ਨੂੰ ਕਿਸੇ ਦੀ ਮੁਛੰਦਗੀ ਨਹੀਂ ਹੈ। ਉਸ ਨੂੰ ਕਿਸੇ ਦੀ ਕੀਨ ਨਹੀਂ ਹੈ। ਬੇ-ਲੋੜ, ਕਿਸੇ ਦੂਸਰੇ ਤੇ ਨਿਰਭਰ ਨਾ ਹੋਣਾ, ਕਿਸੇ ਭੀ ਵਸਤੂ ਜਾਂ ਸ਼ਕਤੀ ਦੀ ਥੁੜ ਨਾ ਹੋਣੀ, ਗਰੀਬੀ ਜਾਂ ਤੰਗ-ਦਸਤੀ ਨਾ ਹੋਣੀ, ਲਾਚਾਰੀ ਦਾ ਨਾ ਹੋਣਾ, ਆਤਰਤਾ ਦਾ ਨਾ ਹੋਣਾ, ਕਾਣ ਤੋਂ ਰਹਿਤ।

(ੳ) ਵੇਮੁਹਤਾਜਾ ਵੇਪਰਵਾਹੁ॥ ਨਾਨਕ ਦਾਸ ਕਹਹੁ ਗੁਰ ਵਾਹੁ॥੪॥

*(ਆਸਾ ਮ: ੫, ੩੭੬-੮)*

(ਅ) ਬੇਮੁਹਤਾਜੁ ਪੂਰਾ ਪਾਤਿਸਾਹੁ॥ ਪ੍ਰਭ ਸੇਵਕ ਸਾਚਾ ਵੇਸਾਹੁ॥
ਗੁਰਿ ਪੂਰੈ ਰਾਖੇ ਦੇ ਹਾਥ॥ ਨਾਨਕ ਪਾਰਬ੍ਰਹਮ ਸਮਰਾਥ॥੪॥

*(ਗਉੜੀ ਗੁਆਰੇਰੀ ਮ: ੫, ੧੮੪-੧੪)*

(ੲ) ਬੇਮੁਹਤਾਜੁ ਬੇਅੰਤੁ ਅਪਾਰਾ॥ ਸਚਿ ਪਤੀਜੈ ਕਰਣੈਹਾਰਾ॥੭॥

*(ਬਸੰਤੁ ਮ: ੧, ੧੧੯੦-੮)*

(ਸ) ਸਦਾ ਧਰਮੁ ਜਾ ਕੈ ਦੀਬਾਣਿ॥ ਬੇਮੁਹਤਾਜ ਨਹੀ ਕਿਛੁ ਕਾਣਿ॥
ਸਭ ਕਿਛੁ ਕਰਨਾ ਆਪਨ ਆਪਿ॥ ਰੇ ਮਨ ਮੇਰੇ ਤੂ ਤਾ ਕਉ ਜਾਪਿ॥੩॥

*(ਮਾਲੀ ਗਉੜਾ ਮ: ੫, ੯੮੭-੧੪)*

(ਹ) ਸਭ ਸਾਹਾ ਸਿਰਿ ਸਾਚਾ ਸਾਹੁ॥ ਵੇਮੁਹਤਾਜੁ ਪੂਰਾ ਪਾਤਿਸਾਹੁ॥
ਮੋਹ ਮਗਨ ਲਪਟਿਓ ਭ੍ਰਮ ਗਿਰਹ॥ ਨਾਨਕ ਤਰੀਐ ਤੇਰੀ ਮਿਹਰ॥੪॥

*(ਰਾਮਕਲੀ ਮ: ੫, ੮੯੩-੭)*

(ਕ) ਫਰੀਦਾ ਕੰਤੁ ਰੰਗਾਵਲਾ ਵਡਾ ਵੇਮੁਹਤਾਜੁ॥ ਅਲਹ ਸੇਤੀ ਰਤਿਆ ਏਹੁ ਸਚਾਵਾਂ ਸਾਜੁ॥੧੦੮॥

*(ਸਲੋਕ ਮ: ੫, ੧੩੮੩-੧੬)*

(ਖ) ਕੀਮਤਿ ਪਾਈ ਪਾਵਣਹਾਰੈ॥ ਵੇਪਰਵਾਹ ਪੂਰੇ ਭੰਡਾਰੈ॥
ਸਰਬ ਕਲਾ ਲੇ ਆਪੇ ਰਹਿਆ ਗੁਰਮੁਖਿ ਕਿਸੈ ਬੁਝਾਇਦਾ॥੫॥

*(ਮਾਰੂ ਮ: ੧, ੧੦੩੬-੧੫)*

(ਗ) ਸਸੁਰੈ ਪੇਈਐ ਕੰਤ ਕੀ ਕੰਤੁ ਅਗੰਮੁ ਅਥਾਹੁ॥
ਨਾਨਕ ਧੰਨੁ ਸੋੁਹਾਗਣੀ ਜੋ ਭਾਵਹਿ ਵੇਪਰਵਾਹ॥੨॥

*(ਮਾਰੂ ਵਾਰ ਮ: ੧, ੧੦੮੮-੧੩)*

(ਘ) ਮੀਤੁ ਹਮਾਰਾ ਵੇਪਰਵਾਹਾ॥ ਗੁਰ ਕਿਰਪਾ ਤੇ ਮੋਹਿ ਅਸਨਾਹਾ॥੨॥

*(ਗਉੜੀ ਮ: ੫, ੧੮੭-੧੮)*

(ਙ) ਸਾਚੇ ਸਾਹਿਬ ਸਿਰਜਣਹਾਰੇ॥ ਜਿਨਿ ਧਰ ਚਕ੍ਰ ਧਰੇ ਵੀਚਾਰੇ॥
ਆਪੇ ਕਰਤਾ ਕਰਿ ਕਰਿ ਵੇਖੈ ਸਾਚਾ ਵੇਪਰਵਾਹਾ ਹੇ॥੧॥

*(ਮਾਰੂ ਮ: ੧, ਸੋਲਹੇ, ੧੦੩੨-੮)*

(ਚ) ਅਫਰਿਓ ਜਮੁ ਮਾਰਿਆ ਨ ਜਾਈ॥ ਗੁਰ ਕੈ ਸਬਦੇ ਨੇੜਿ ਨ ਆਈ॥
ਸਬਦੁ ਸੁਣੇ ਤਾ ਦੂਰਹੁ ਭਾਗੈ ਮਤੁ ਮਾਰੇ ਹਰਿ ਜੀਉ ਵੇਪਰਵਾਹਾ ਹੇ॥੭॥

*(ਮਾਰੂ ਮ: ੩, ੧੦੫੪-੧੬)*

(ਛ) ਹਰਿ ਜੀਉ ਦਾਤਾ ਅਗਮ ਅਥਾਹਾ॥ ਓਸੁ ਤਿਲੁ ਨ ਤਮਾਇ ਵੇਪਰਵਾਹਾ॥
ਤਿਸ ਨੋ ਅਪੜਿ ਨ ਸਕੈ ਕੋਈ ਆਪੇ ਮੇਲਿ ਮਿਲਾਇਦਾ॥੧॥

*(ਮਾਰੂ ਮ: ੩, ੧੦੬੨-੧੬)*

(ਜ) ਜਿਸੁ ਚੀਤਿ ਆਵਹਿ ਸੋ ਵੇਪਰਵਾਹਾ॥ ਜਿਸੁ ਚੀਤਿ ਆਵਹਿ ਸੋ ਸਾਚਾ ਸਾਹਾ॥
ਜਿਸੁ ਚੀਤਿ ਆਵਹਿ ਤਿਸੁ ਭਉ ਕੇਹਾ ਅਵਰੁ ਕਹਾ ਕਿਛੁ ਕੀਜਾ ਹੇ॥੧੨॥

*(ਮਾਰੂ ਮ: ੫, ਸੋਲਹੇ, ੧੦੭੪-੯)*

(ਝ) ਜਿਸੁ ਨਾਮੁ ਰਿਦੈ ਸੋ ਵੇਪਰਵਾਹਾ॥ ਜਿਸੁ ਨਾਮੁ ਰਿਦੈ ਤਿਸੁ ਸਦ ਹੀ ਲਾਹਾ॥
ਜਿਸੁ ਨਾਮੁ ਰਿਦੈ ਤਿਸੁ ਵਡ ਪਰਵਾਰਾ॥ ਨਾਮ ਬਿਨਾ ਮਨਮੁਖ ਗਾਵਾਰਾ॥੪॥

*(ਭੈਰਉ ਮ: ੫, ੧੧੫੬-੩)*

(ਞ) ਆਪੇ ਕਰਤਾ ਅਗਮ ਅਥਾਹਾ। ਗੁਰ ਸਬਦੀ ਜਪੀਐ ਸਚੁ ਲਾਹਾ॥
ਹਾਜਰੁ ਹਜੂਰਿ ਹਰਿ ਵੇਪਰਵਾਹਾ॥ ਨਾਨਕ ਗੁਰਮੁਖਿ ਨਾਮਿ ਸਮਾਹਾ॥੪॥

*(ਮਲਾਰ ਮ: ੩, ੧੨੬੧-੧੯)*

(ਟ) ਹੁਕਮੀ ਹੁਕਮੁ ਚਲਾਏ ਰਾਹੁ॥ ਨਾਨਕ ਵਿਗਸੈ ਵੇਪਰਵਾਹੁ॥੩॥

*(ਜਪੁ, ੨-੨)*

(ਠ) ਭਲੀ ਸਰੀ ਜਿ ਉਬਰੀ ਹਉਮੈ ਮੁਈ ਘਰਾਹੁ॥ ਦੂਤ ਲਗੇ ਫਿਰਿ ਚਾਕਰੀ ਸਤਿਗੁਰ ਕਾ ਵੇਸਾਹੁ॥
ਕਲਪ ਤਿਆਗੀ ਬਾਦਿ ਹੈ ਸਚਾ ਵੇਪਰਵਾਹੁ॥੧॥

*(ਸਿਰੀ ਮ: ੧, ੧੮-੪)*

(ਡ) ਸੁਣਿ ਸੁਣਿ ਗੰਢਣੁ ਗੰਢੀਐ ਲਿਖਿ ਪੜਿ ਬੁਝਹਿ ਭਾਰੁ॥
ਤ੍ਰਿਸਨਾ ਅਹਿਨਿਸਿ ਅਗਲੀ ਹਉਮੈ ਰੋਗੁ ਵਿਕਾਰੁ॥
ਓਹੁ ਵੇਪਰਵਾਹੁ ਅਤੋਲਵਾ ਗੁਰਮਤਿ ਕੀਮਤਿ ਸਾਰੁ॥੨॥

*(ਸਿਰੀ ਮ: ੧, ੨੦-੧੩)*

(ਢ) ਵੇਪਰਵਾਹੁ ਸਚੁ ਮੇਰਾ ਪਿਆਰਾ॥ ਕਿਲਵਿਖ ਅਵਗਣ ਕਾਟਣਹਾਰਾ॥
ਪ੍ਰੇਮ ਪ੍ਰੀਤਿ ਸਦਾ ਧਿਆਈਐ ਭੈ ਭਾਇ ਭਗਤਿ ਦ੍ਰਿੜਾਵਣਿਆ॥੪॥

*(ਮਾਝ ਮ: ੩, ੧੧੨-੧੪)*

(ਣ) ਪੋਖੁ ਸੋੁਹੰਦਾ ਸਰਬ ਸੁਖ ਜਿਸੁ ਬਖਸੇ ਵੇਪਰਵਾਹੁ॥੧੧॥

*(ਮਾਂਝ ਬਾਰਹ ਮਾਹਾ, ਮ: ੫, ੧੩੫-੧੮)*

(ਤ) ਸਚਾ ਅਮਰੁ ਸਚਾ ਪਾਤਿਸਾਹੁ॥ ਮਨਿ ਸਾਚੈ ਰਾਤੇ ਹਰਿ ਵੇਪਰਵਾਹੁ॥
ਸਚੈ ਮਹਲਿ ਸਚਿ ਨਾਮਿ ਸਮਾਹੁ॥੧॥

*(ਗਉੜੀ ਮ: ੩, ੧੬੧-੨)*

(ਥ) ਵੇਪਰਵਾਹੁ ਅਨੰਦ ਮੈ ਨਾਉ ਮਾਣਕ ਹੀਰਾ॥ ਰਜੀ ਧਾਈ ਸਦਾ ਸੁਖੁ ਜਾ ਕਾ ਤੂੰ ਮੀਰਾ॥੨॥

*(ਆਸਾ ਮ: ੫, ੪੦੦-੫)*

(ਦ) ਆਪੇ ਸੁਣਿ ਸਭ ਵੇਖਦਾ ਪਿਆਰਾ ਮੁਖਿ ਬੋਲੇ ਆਪਿ ਮੁਹਾਹੁ॥

ਆਪੇ ਉਝੜਿ ਪਾਇਦਾ ਪਿਆਰਾ ਆਪਿ ਵਿਖਾਲੇ ਰਾਹੁ॥
ਆਪੇ ਹੀ ਸਭੁ ਆਪਿ ਹੈ ਪਿਆਰਾ ਆਪੇ ਵੇਪਰਵਾਹੁ॥੨॥

*(ਸੋਰਠਿ ਮ: ੪, ੬੦੪-੧੩)*

(ਧ) ਜਿਸ ਨੋ ਹਰਿ ਭਗਤਿ ਸਚੁ ਬਖਸੀਅਨੁ ਸੋ ਸਚਾ ਸਾਹੁ॥
ਤਿਸ ਕੀ ਮੁਹਤਾਜੀ ਲੋਕੁ ਕਢਦਾ ਹੋਰਤੁ ਹਟਿ ਨ ਵਥੁ ਨ ਵੇਸਾਹੁ॥
ਭਗਤ ਜਨਾ ਕਉ ਸਨਮੁਖੁ ਹੋਵੈ ਸੁ ਹਰਿ ਰਾਸਿ ਲਏ ਵੇਮੁਖ ਭਸੁ ਪਾਹੁ॥
ਹਰਿ ਕੇ ਨਾਮ ਕੇ ਵਾਪਾਰੀ ਹਰਿ ਭਗਤ ਹਹਿ ਜਮੁ ਜਾਗਾਤੀ ਤਿਨਾ ਨੇੜਿ ਨ ਜਾਹੁ॥
ਜਨ ਨਾਨਕਿ ਹਰਿ ਨਾਮ ਧਨੁ ਲਦਿਆ ਸਦਾ ਵੇਪਰਵਾਹੁ॥੭॥

*(ਬਿਲਾਵਲ ਵਾਰ ਮ: ੪, -੭, ੮੫੨-੬)*

(ਨ) ਵੇਪਰਵਾਹੁ ਅਗੋਚਰੁ ਆਪਿ॥ ਆਠ ਪਹਰ ਮਨ ਤਾ ਕਉ ਜਾਪਿ॥
ਜਿਸੁ ਚਿਤਿ ਆਏ ਬਿਨਸਹਿ ਦੁਖਾ॥ ਹਲਤਿ ਪਲਤਿ ਤੇਰਾ ਊਜਲ ਮੁਖਾ॥੩॥

*(ਰਾਮਕਲੀ ਮ: ੫, ੮੯੬-੫)*

(ਪ) ਮੇਰਾ ਪ੍ਰਭੁ ਵੇਪਰਵਾਹੁ ਹੈ ਨਾ ਤਿਸੁ ਤਿਲੁ ਨ ਤਮਾਇ॥
ਨਾਨਕ ਤਿਸੁ ਸਰਣਾਈ ਭਜਿ ਪਉ ਆਪੇ ਬਖਸਿ ਮਿਲਾਇ॥੪॥

*(ਮਾਰੂ ਮ: ੩, ੯੯੫-੧)*

(ਫ) ਸਬਦੁ ਬੁਝਾਏ ਸਤਿਗੁਰੁ ਪੂਰਾ॥ ਸਰਬ ਕਲਾ ਸਾਚੇ ਭਰਪੂਰਾ॥
ਅਫਰਿਓ ਵੇਪਰਵਾਹੁ ਸਦਾ ਤੂ ਨਾ ਤਿਸੁ ਤਿਲੁ ਨ ਤਮਾਈ ਹੇ॥੧੪॥

*(ਮਾਰੂ ਮ: ੧, ਸੋਲਹੇ, ੧੦੨੧-੭)*

(ਬ) ਸਤਿਗੁਰੁ ਵੇਪਰਵਾਹੁ ਸਿਰੰਦਾ॥ ਨਾ ਜਮ ਕਾਣਿ ਨ ਛੰਦਾ ਬੰਦਾ॥
ਜੋ ਤਿਸੁ ਸੇਵੇ ਸੋ ਅਬਿਨਾਸੀ ਨਾ ਤਿਸੁ ਕਾਲੁ ਸੰਤਾਈ ਹੇ॥੧੪॥
ਗੁਰ ਮਹਿ ਆਪੁ ਰਖਿਆ ਕਰਤਾਰੇ॥ ਗੁਰਮੁਖਿ ਕੋਟਿ ਅਸੰਖ ਉਧਾਰੇ॥
ਸਰਬ ਜੀਆ ਜਗਜੀਵਨੁ ਦਾਤਾ ਨਿਰਭਉ ਮੈਲੁ ਨ ਕਾਈ ਹੇ॥੧੫॥

*(ਮਾਰੂ ਮ: ੧, ਸੋਲਹੇ, ੧੦੨੪-੮)*

(ਭ) ਸਾਗਰੁ ਗੁਣੀ ਅਥਾਹੁ ਕਿਨਿ ਹਾਥਾਲਾ ਦੇਖੀਐ॥
ਵਡਾ ਵੇਪਰਵਾਹੁ ਸਤਿਗੁਰੁ ਮਿਲੈ ਤ ਪਾਰਿ ਪਵਾ॥
ਮਝ ਭਰਿ ਦੁਖ ਬਦੁਖ॥ ਨਾਨਕ ਸਚੇ ਨਾਮ ਬਿਨੁ ਕਿਸੈ ਨ ਲਥੀ ਭੁਖ॥੩॥

*(ਮਾਰੂ ਵਾਰ ਮ: ੧, ੧੦੯੧-੭)*

(ਮ) ਏਕੋ ਤਖਤੁ ਏਕੋ ਪਾਤਿਸਾਹੁ॥ ਸਰਬੀ ਥਾਈ ਵੇਪਰਵਾਹੁ॥
ਤਿਸ ਕਾ ਕੀਆ ਤ੍ਰਿਭਵਣ ਸਾਰੁ॥ ਓਹੁ ਅਗਮੁ ਅਗੋਚਰੁ ਏਕੰਕਾਰੁ॥੫॥

*(ਬਸੰਤੁ ਮ: ੧, ੧੧੮੮-੧੬)*

(ਯ) ਸਚਾ ਵੇਪਰਵਾਹੁ ਇਕੋ ਤੂ ਧਣੀ॥ ਤੂ ਸਭੁ ਕਿਛੁ ਆਪੇ ਆਪਿ ਦੂਜੇ ਕਿਸੁ ਗਣੀ॥

*(ਮਲਾਰ ਵਾਰ ਮ: ੧, ੧੨੮੩-੭)*

(ਰ) ਅਉਘਟ ਰੁਧੇ ਰਾਹ ਗਲੀਆਂ ਰੋਕੀਆਂ॥ ਸਚਾ ਵੇਪਰਵਾਹੁ ਸਬਦਿ ਸੰਤੋਖੀਆਂ॥

*(ਮਲਾਰ ਵਾਰ ਮ: ੧, ੧੨੮੮-੧੭)*

(ਲ) ਹਰਿ ਪ੍ਰਭੁ ਵੇਪਰਵਾਹੁ ਹੈ ਕਿਤੁ ਖਾਧੈ ਤਿਪਤਾਇ॥
ਸਤਿਗੁਰ ਕੈ ਭਾਣੈ ਜੋ ਚਲੈ ਤਿਪਤਾਸੈ ਹਰਿ ਗੁਣ ਗਾਇ॥
ਧਨੁ ਧਨੁ ਕਲਜੁਗਿ ਨਾਨਕਾ ਜਿ ਚਲੇ ਸਤਿਗੁਰ ਭਾਇ॥੧੨॥

*(ਸਲੋਕ ਮ: ੩, ੧੪੧੪-੧)*

(ਵ) ਵਡੀ ਵਡਿਆਈ ਵੇਪਰਵਾਹੇ॥ ਆਪਿ ਉਪਾਏ ਦਾਨੁ ਸਮਾਹੇ॥
ਆਪਿ ਦਇਆਲੁ ਦੂਰਿ ਨਹੀ ਦਾਤਾ ਮਿਲਿਆ ਸਹਜਿ ਰਜਾਈ ਹੇ॥੧੧॥

*(ਮਾਰੂ ਮ: ੧, ੧੦੨੫-੪)*

(ੜ) ਗੁਰਮੁਖਿ ਨਾਮਿ ਸਬਦਿ ਸਾਲਾਹੇ॥ ਅਗਮ ਅਗੋਚਰ ਵੇਪਰਵਾਹੇ॥
ਏਕ ਨਾਮਿ ਜੁਗ ਚਾਰਿ ਉਧਾਰੇ ਸਬਦੇ ਨਾਮ ਵਿਸਾਹਾ ਹੇ॥੧੧॥

*(ਮਾਰੂ ਮ: ੩, ਸੋਲਹੇ, ੧੦੫੫-੨)*

(ੳੳ) ਭਨਿ ਭਨਿ ਘੜੀਐ ਘੜਿ ਘੜਿ ਭਜੈ ਢਾਹਿ ਉਸਾਰੈ ਉਸਰੇ ਢਾਹੈ॥
ਸਰ ਭਰਿ ਸੋਖੈ ਭੀ ਭਰਿ ਪੋਖੈ ਸਮਰਥ ਵੇਪਰਵਾਹੈ॥

*(ਰਾਮਕਲੀ ਮ: ੧, ਓਅੰਕਾਰੁ, ੯੩੫-੧੩)*

(ੳਅ) ਲਾਲ ਗੁਪਾਲ ਗੋਬਿੰਦ ਪ੍ਰਭ ਗਹਿਰ ਗੰਭੀਰ ਅਥਾਹ॥
ਦੂਸਰ ਨਾਹੀ ਅਵਰ ਕੋ ਨਾਨਕ ਬੇਪਰਵਾਹ॥੧॥

*(ਗਉੜੀ ਬਾਵਨ ਅਖਰੀ ਮ: ੫, ੨੫੨-੧੨)*

(ੳੲ) ਸੰਤਨ ਅਵਰ ਨ ਕਾਹੂ ਜਾਨੀ॥ ਬੇਪਰਵਾਹ ਸਦਾ ਰੰਗਿ ਹਰਿ ਕੈ ਜਾ ਕੋ ਪਾਖੁ ਸੁਆਮੀ॥ਰਹਾਉ॥

*(ਟੋਡੀ ਮ: ੫, ੭੧੧-੧੨)*

(ੳਸ) ਗੁਣ ਕਾ ਦਾਤਾ ਸਚਾ ਸੋਈ॥ ਗੁਰਮੁਖਿ ਵਿਰਲਾ ਬੂਝੈ ਕੋਈ॥
ਨਾਨਕ ਜਨੁ ਨਾਮੁ ਸਲਾਹੇ ਬਿਗਸੈ ਸੋ ਨਾਮੁ ਬੇਪਰਵਾਹਾ ਹੇ॥੧੬॥

*(ਮਾਰੂ ਮ: ੩, ਸੋਲਹੇ, ੧੦੫੫-੮)*

(ੳਹ) ਚੀਤਿ ਨ ਆਵਸਿ ਦੂਜੀ ਬਾਤਾ ਸਿਰ ਊਪਰਿ ਰਖਵਾਰਾ॥
ਬੇਪਰਵਾਹੁ ਰਹਤ ਹੈ ਸੁਆਮੀ ਇਕ ਨਾਮ ਕੈ ਆਧਾਰਾ॥੨॥

*(ਰਾਮਕਲੀ ਮ: ੫, ੮੮੪-੩)*

(ੳਕ) ਨਾਮੁ ਹਮਾਰੈ ਨਿਹਚਲ ਧਨੀ॥ ਨਾਮ ਕੀ ਮਹਿਮਾ ਸਭ ਮਹਿ ਬਨੀ॥
ਨਾਮੁ ਹਮਾਰੈ ਪੂਰਾ ਸਾਹੁ॥ ਨਾਮੁ ਹਮਾਰੈ ਬੇਪਰਵਾਹੁ॥੨॥

*(ਭੈਰਉ ਮ: ੫, ੧੧੪੪-੫)*

(ੳਖ) ਸਾਸਿ ਸਾਸਿ ਜਨੁ ਸਦਾ ਸਲਾਹੇ॥ ਪਾਰਬ੍ਰਹਮ ਗੁਰ ਬੇਪਰਵਾਹੇ॥
ਸਗਲ ਭੈ ਮਿਟੇ ਜਾ ਕੀ ਸਰਨਿ॥ ਨਿੰਦਕ ਮਾਰਿ ਪਾਏ ਸਭਿ ਧਰਨਿ॥੪॥

*(ਗੋਂਡ ਮ: ੫, ੮੬੯-੧੩)*

## ਵਾਹਿਗੁਰੂ ਭਗਤ ਵਛਲ ਹੈ (੨੨੧੪)

ਵਾਹਿਗੁਰੂ ਭਗਤਾਂ ਨੂੰ ਪਿਆਰ ਕਰਨ ਵਾਲਾ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਭਗਤ ਵਛਲ"।

(ੳ) ਜਿਸ ਕੇ ਚਾਕਰ ਤਿਸ ਕੀ ਸੇਵਾ॥ ਸਬਦਿ ਪਤੀਜੈ ਅਲਖ ਅਭੇਵਾ॥
ਭਗਤਾ ਕਾ ਗੁਣਕਾਰੀ ਕਰਤਾ ਬਖਸਿ ਲਏ ਵਡਿਆਈ ਹੇ॥੨॥

*(ਮਾਰੂ ਮ: ੧, ਸੋਲਹੇ, ੧੦੨੪-੧੩)*

(ਅ) ਮੇਲਿ ਲੈਹੁ ਦਇਆਲ ਢਹਿ ਪਏ ਦੁਆਰਿਆ॥
ਰਖਿ ਲੇਵਹੁ ਦੀਨ ਦਇਆਲ ਭ੍ਰਮਤ ਬਹੁ ਹਾਰਿਆ॥
ਭਗਤਿ ਵਛਲੁ ਤੇਰਾ ਬਿਰਦੁ ਹਰਿ ਪਤਿਤ ਉਧਾਰਿਆ॥

*(ਜੈਤਸਰੀ ਵਾਰ ਮ: ੫, ੭੦੯-੧੨)*

## ਵਾਹਿਗੁਰੂ ਮਾਰਗੁ (੨੨੧੫)

ਵਾਹਿਗੁਰੂ ਦੇ ਮਿਲਾਪ ਦਾ ਰਸਤਾ, ਰੱਬੀ ਰਸਤਾ, ਹਰਿ ਮਾਰਗ, ਇਲਾਹੀ ਪੰਥ। ਦੇਖੋ, "ਮਾਰਗੁ ਕੁਮਾਰਗੁ"।

(ੳ) ਹਰਿ ਮਾਰਗੁ ਸਾਧੂ ਦਸਿਆ ਜਪੀਐ ਗੁਰਮੰਤੁ॥
ਮਾਇਆ ਸੁਆਦ ਸਭਿ ਫਿਕਿਆ ਹਰਿ ਮਨਿ ਭਾਵੰਦੁ॥
ਧਿਆਇ ਨਾਨਕ ਪਰਮੇਸਰੈ ਜਿਨਿ ਦਿਤੀ ਜਿੰਦੁ॥੧੪॥

*(ਗਉੜੀ ਵਾਰ ਮ: ੫, ੩੨੧-੧੧)*

(ਅ) ਹਰਿ ਕਾ ਮਾਰਗੁ ਆਖੀਐ ਕਹੁ ਕਿਤੁ ਬਿਧਿ ਜਾਈਐ॥
ਹਰਿ ਹਰਿ ਤੇਰਾ ਨਾਮੁ ਹੈ ਹਰਿ ਖਰਚੁ ਲੈ ਜਾਈਐ॥੧੯॥

*(ਤਿਲੰਗ ਮ: ੪, ੭੨੬-੧੦)*

(ੲ) ਹਰਿ ਕਾ ਮਾਰਗੁ ਸਦਾ ਪੰਥੁ ਵਿਖੜਾ ਕੋ ਪਾਏ ਗੁਰ ਵੀਚਾਰਾ॥
ਹਰਿ ਕੈ ਰੰਗਿ ਰਾਤਾ ਸਬਦੇ ਮਾਤਾ ਹਉਮੈ ਤਜੇ ਵਿਕਾਰਾ॥
ਨਾਨਕ ਨਾਮਿ ਰਤਾ ਇਕ ਰੰਗੀ ਸਬਦਿ ਸਵਾਰਣਹਾਰਾ॥੪॥

*(ਸੋਰਠਿ ਮ: ੩, ੬੦੦-੧੮)*

(ਸ) ਹਰਿ ਕਾ ਮਾਰਗੁ ਗੁਰ ਸੰਤਿ ਬਤਾਇਓ ਗੁਰਿ ਚਾਲ ਦਿਖਾਈ ਹਰਿ ਚਾਲ॥
ਅੰਤਰਿ ਕਪਟੁ ਚੁਕਾਵਹੁ ਮੇਰੇ ਗੁਰਸਿਖਹੁ ਨਿਹਕਪਟ ਕਮਾਵਹੁ ਹਰਿ ਕੀ ਹਰਿ ਘਾਲ ਨਿਹਾਲ ਨਿਹਾਲ ਨਿਹਾਲ॥੧॥

*(ਨਟ ਮ: ੪, ੯੭੮-੧)*

(ਹ) ਹਸਤੀ ਰਥ ਅਸੁ ਅਸਵਾਰੀ॥ ਹਰਿ ਕਾ ਮਾਰਗੁ ਰਿਦੈ ਨਿਹਾਰੀ॥੩॥

*(ਧਨਾਸਰੀ ਮ: ੫, ੬੮੪-੬)*

## ਵਾਹਿਗੁਰੂ ਮੁਰਦਿਆਂ ਨੂੰ ਜੀਵਨ ਬਖਸ਼ਦਾ ਹੈ (੨੨੧੬)

ਜੋ ਆਤਮਕ ਤੌਰ ਤੇ ਖਤਮ ਹੋ ਜਾਂਦੇ ਹਨ, ਵਾਹਿਗੁਰੂ ਉਨ੍ਹਾਂ ਨੂੰ ਦੋਬਾਰਾ ਜ਼ਿੰਦਗੀ ਬਖਸ਼ਦਾ ਹੈ। ਉਹ ਮਿਰਤਕ ਸਰੀਰ ਨੂੰ ਭੀ ਜੀਵਨ ਦੇ ਸਕਦਾ ਹੈ। ਦੇਖੋ "ਮਿਰਤਕ"।

(ੳ) ਸਭਨਾ ਮਾਰਿ ਜੀਵਾਲਦਾ ਭਾਈ ਸੋ ਸੇਵਹੁ ਦਿਨੁ ਰਾਤਿ॥

ਸੋ ਕਿਉ ਮਨਹੁ ਵਿਸਾਰੀਐ ਭਾਈ ਜਿਸ ਦੀ ਵਡੀ ਹੈ ਦਾਤਿ॥੫॥

*(ਸੋਰਠਿ ਮ: ੩, ੬੩੯-੭)*

## ਵਾਹਿਗੁਰੂ ਰੂਪ ਰੇਖ ਤੋਂ ਰਹਿਤ ਹੈ (੨੨੧੭)

ਪਰਮਾਤਮਾ ਚੱਕ੍ਰ ਚਿਹਨ ਤੋਂ ਨਿਆਰਾ ਹੈ, ਭਾਵ ਸ਼ਕਲ ਸੂਰਤ ਤੋਂ ਰਹਿਤ ਹੈ।

(ੳ) ਤੁਧੁ ਰੂਪੁ ਨ ਰੇਖਿਆ ਜਾਤਿ ਤੂ ਵਰਨਾ ਬਾਹਰਾ॥
ਏ ਮਾਣਸ ਜਾਣਹਿ ਦੂਰਿ ਤੂ ਵਰਤਹਿ ਜਾਹਰਾ॥
ਤੂ ਸਭਿ ਘਟ ਭੋਗਹਿ ਆਪਿ ਤੁਧੁ ਲੇਪੁ ਨ ਲਾਹਰਾ॥
ਤੂ ਪੁਰਖੁ ਅਨੰਦੀ ਅਨੰਤ ਸਭ ਜੋਤਿ ਸਮਾਹਰਾ॥
ਤੂ ਸਭ ਦੇਵਾ ਮਹਿ ਦੇਵ ਬਿਧਾਤੇ ਨਰਹਰਾ॥
ਕਿਆ ਆਰਾਧੇ ਜਿਹਵਾ ਇਕ ਤੂ ਅਬਿਨਾਸੀ ਅਪਰਪਰਾ॥

*(ਮਾਰੂ ਵਾਰ ਮ: ੫, ੧੦੯੬-੧)*

(ਅ) ਅਟਲੁ ਅਡੋਲੁ ਅਤੋਲੁ ਮੁਰਾਰੇ॥ ਖਿਨ ਮਹਿ ਢਾਹੇ ਫੇਰਿ ਉਸਾਰੇ॥
ਰੂਪੁ ਨ ਰੇਖਿਆ ਮਿਤਿ ਨਹੀ ਕੀਮਤਿ ਸਬਦਿ ਭੇਦਿ ਪਤੀਆਇਦਾ॥੯॥

*(ਮਾਰੂ ਮ: ੧, ੧੦੩੪-੧੯)*

(ੲ) ਰੂਪੁ ਨ ਰੇਖ ਨ ਰੰਗੁ ਕਿਛੁ ਤ੍ਰਿਹੁ ਗੁਣ ਤੇ ਪ੍ਰਭ ਭਿੰਨ॥
ਤਿਸਹਿ ਬੁਝਾਏ ਨਾਨਕਾ ਜਿਸੁ ਹੋਵੈ ਸੁਪ੍ਰਸੰਨ॥੧॥

*(ਗਉੜੀ ਸੁਖਮਨੀ ਮ: ੫, ੨੮੩-੧੬)*

## ਵਾਹਿਗੁਰੂ ਵਿਸਰ ਜਾਣਾ (੨੨੧੮)

(ੳ) ਸੋ ਕਿਉ ਵਿਸਰੈ ਜਿਸ ਕੇ ਜੀਅ ਪਰਾਨਾ॥ ਸੋ ਕਿਉ ਵਿਸਰੈ ਸਭ ਮਾਹਿ ਸਮਾਨਾ॥
ਜਿਤੁ ਸੇਵਿਐ ਦਰਗਹ ਪਤਿ ਪਰਵਾਨਾ॥੧॥
ਹਰਿ ਕੇ ਨਾਮ ਵਿਟਹੁ ਬਲਿ ਜਾਉ॥ਤੂੰ ਵਿਸਰਹਿ ਤਦਿ ਹੀ ਮਰਿ ਜਾਉ॥੧॥ਰਹਾਉ॥
ਤਿਨ ਤੂੰ ਵਿਸਰਹਿ ਜਿ ਤੁਧੁ ਆਪਿ ਭੁਲਾਏ॥
ਤਿਨ ਤੂੰ ਵਿਸਰਹਿ ਜਿ ਦੂਜੈ ਭਾਏ॥ ਮਨਮੁਖ ਅਗਿਆਨੀ ਜੋਨੀ ਪਾਏ॥੨॥

*(ਗਉੜੀ ਗੁਆਰੇਰੀ ਮ: ੩, ੧੫੯-੧੭)*

(ਅ) ਦਾਸ ਦਾਸਤਣ ਭਾਇ ਮਿਟਿਆ ਤਿਨਾ ਗਉਣੁ॥
ਵਿਸਰਿਆ ਜਿਨ੍ਹਾ ਨਾਮੁ ਤਿਨਾੜਾ ਹਾਲੁ ਕਉਣੁ॥੩॥

*(ਆਸਾ ਮ: ੫, ੩੯੭-੧੦)*

(ੲ) ਰਤੇ ਇਸਕ ਖੁਦਾਇ ਰੰਗਿ ਦੀਦਾਰ ਕੇ॥
ਵਿਸਰਿਆ ਜਿਨ੍ਹ ਨਾਮੁ ਤੇ ਭੁਇ ਭਾਰੁ ਥੀਏ॥੧॥ਰਹਾਉ॥

*(ਆਸਾ ਫਰੀਦ, ੪੮੮-੮)*

(ਸ) ਵਿਸਾਰੇਦੇ ਮਰਿ ਗਏ ਮਰਿ ਭਿ ਨ ਸਕਹਿ ਮੂਲਿ॥
ਵੇਮੁਖ ਹੋਏ ਰਾਮ ਤੇ ਜਿਉ ਤਸਕਰ ਉਪਰਿ ਸੂਲਿ॥੨॥

*(ਗਉੜੀ ਵਾਰ ਮ: ੫, ੩੧੯-੧੪)*

(ਹ) ਵਿਸਰਹਿ ਨਾਹੀ ਜਿਤੁ ਤੂ ਕਬਹੂ ਸੋ ਥਾਨੁ ਤੇਰਾ ਕੇਹਾ॥
ਆਠ ਪਹਰ ਜਿਤੁ ਤੁਧੁ ਧਿਆਈ ਨਿਰਮਲ ਹੋਵੈ ਦੇਹਾ॥੧॥

*(ਸੂਹੀ ਮ: ੫, ੭੪੭-੯)*

(ਕ) ਵਿਸਰੁ ਨਾਹੀ ਏਵਡ ਦਾਤੇ॥ ਕਰਿ ਕਿਰਪਾ ਭਗਤਨ ਸੰਗਿ ਰਾਤੇ॥
ਦਿਨਸੁ ਰੈਣਿ ਜਿਉ ਤੁਧੁ ਧਿਆਈ ਏਹੁ ਦਾਨੁ ਮੋਹਿ ਕਰਣਾ ਜੀਉ॥੧॥

*(ਮਾਝ ਮ: ੫, ੧੦੦-੨)*

(ਖ) ਵਿਸਰੁ ਨਾਹੀ ਦਾਤਾਰ ਆਪਣਾ ਨਾਮੁ ਦੇਹੁ॥ ਗੁਣ ਗਾਵਾ ਦਿਨੁ ਰਾਤਿ ਨਾਨਕ ਚਾਉ ਏਹੁ॥੮॥

*(ਸੂਹੀ ਮ: ੫, ੭੬੨-੩)*

(ਗ) ਨਾਨਕੁ ਏਕ ਕਰੈ ਅਰਦਾਸਿ॥ ਵਿਸਰੁ ਨਾਹੀ ਪੂਰਨ ਗੁਣਤਾਸਿ॥੪॥

*(ਸੂਹੀ ਮ: ੫, ੭੪੨-੪)*

(ਘ) ਵਿਸਰੁ ਨਾਹੀ ਪ੍ਰਭ ਦੀਨ ਦਇਆਲਾ॥ ਤੇਰੀ ਸਰਣਿ ਪੂਰਨ ਕਿਰਪਾਲਾ॥੧॥ਰਹਾਉ॥
ਜਹ ਚਿਤਿ ਆਵਹਿ ਸੋ ਥਾਨੁ ਸੁਹਾਵਾ॥ ਜਿਤੁ ਵੇਲਾ ਵਿਸਰਹਿ ਤਾ ਲਾਗੈ ਹਾਵਾ॥੧॥

*(ਵਡਹੰਸੁ ਮ: ੫, ੫੬੩-੧੫)*

(ਙ) ਸੁਣਿ ਸੁਣਿ ਸਾਜਨ ਮਨ ਮਿਤ ਪਿਆਰੇ ਜੀਉ॥ ਮਨੁ ਤਨੁ ਤੇਰਾ ਇਹੁ ਜੀਉ ਭਿ ਵਾਰੇ ਜੀਉ॥
ਵਿਸਰੁ ਨਾਹੀ ਪ੍ਰਭ ਪ੍ਰਾਣ ਅਧਾਰੇ ਜੀਉ॥ ਸਦਾ ਤੇਰੀ ਸਰਣਾਈ ਜੀਉ॥੧॥

*(ਗਉੜੀ ਮਾਝ ਮ:: ੫, ੨੧੭-੧੦)*

## ਵਾਟ ਅਤੇ ਵਟੇਊ (੨੨੧੯)

ਪੈਂਡਾ ਅਤੇ ਰਾਹੀ, ਰਸਤਾ ਅਤੇ ਪਾਂਧੀ, ਫਾਸਲਾ ਅਤੇ ਤੁਰਨ ਵਾਲਾ, ਮਾਰਗ ਅਤੇ ਮਾਰਗ ਤੇ ਚਲਣ ਦੀ ਮਰਯਾਦਾ ਰੀਤੀ। ੨- ਵਾਟ ਵਟਾਉਣਾ : ਰਸਤਾ ਬਦਲ ਕੇ ਜਾਣਾ ਭਾਵ ਦੂਜੀ ਜੂਨੀ ਦਾ ਧਾਰਨ ਕਰਨਾ। ੩- ਵਾਟ ਪਾਰ : ਰਸਤਾ ਪਾੜਨ ਵਾਲਾ ਚੋਰ ਡਾਕੂ। ਹੋਰ ਜਾਣਕਾਰੀ ਵਾਸਤੇ ਦੇਖੋ, "ਬਟਵਾਰਾ", "ਬਟੇਊ", "ਪ੍ਰਾਹੁਣਚਾਰੀ"।

(ੳ) ਨਾਮੁ ਸਾਲਾਹੀ ਰੰਗ ਸਿਉ ਗੁਰ ਕੈ ਸਬਦਿ ਸੰਤੋਖੁ॥ ਜੋ ਦੀਸੈ ਸੋ ਚਲਸੀ ਕੂੜਾ ਮੋਹੁ ਨ ਵੇਖੁ॥
ਵਾਟ ਵਟਾਊ ਆਇਆ ਨਿਤ ਚਲਦਾ ਸਾਥੁ ਦੇਖੁ॥੨॥

*(ਸਿਰੀ ਮ: ੧, ੬੧-੧੧)*

(ਅ) ਬਾਟ ਪਾਰਿ ਘਰੁ ਮੂਸਿ ਬਿਰਾਨੋ ਪੇਟੁ ਭਰੈ ਅਪ੍ਰਾਧੀ॥
ਜਿਹਿ ਪਰਲੋਕ ਜਾਇ ਅਪਕੀਰਤਿ ਸੋਈ ਅਬਿਦਿਆ ਸਾਧੀ॥੨॥

*(ਸਾਰੰਗ ਪਰਮਾਨੰਦ, ੧੨੫੩-੭)*

(ੲ) ਆਪੇ ਸਾਗਰੁ ਬੋਹਿਥਾ ਆਪੇ ਪਾਰੁ ਅਪਾਰੁ॥ ਸਾਚੀ ਵਾਟ ਸੁਜਾਣੁ ਤੂੰ ਸਬਦਿ ਲਘਾਵਣਹਾਰੁ॥
ਨਿਡਰਿਆ ਡਰੁ ਜਾਣੀਐ ਬਾਝੁ ਗੁਰੂ ਗੁਬਾਰੁ॥੩॥

*(ਸਿਰੀ ਮ: ੧, ੫੪-੧੭)*

(ਸ) ਜਿਉ ਲਾਹਾ ਤੋਟਾ ਤਿਵੈ ਵਾਟ ਚਲਦੀ ਆਈ॥ ਜੋ ਤਿਸੁ ਭਾਵੈ ਨਾਨਕਾ ਸਾਈ ਵਡਿਆਈ॥੧੦॥

*(ਆਸਾ ਮ: ੧, ਕਾਫੀ, ੪੧੮-੧੬)*

(ਹ) ਕਹੁ ਨਾਨਕ ਨਿਹਚਉ ਧਿਆਵੈ॥ ਵਿਣੁ ਸਤਿਗੁਰ ਵਾਟ ਨ ਪਾਵੈ॥੨॥

*(ਆਸਾ ਵਾਰ ਮ: ੧, ੪੭੦-੧੮)*

(ਕ) ਅੰਧੁਲੈ ਭਾਰੁ ਉਠਾਇਆ ਡੂਗਰ ਵਾਟ ਬਹੁਤੁ॥ ਅਖੀ ਲੋੜੀ ਨਾ ਲਹਾ ਹਉ ਚੜਿ ਲੰਘਾ ਕਿਤੁ॥੫॥

*(ਸੂਹੀ ਮ: ੧, ੭੨੯-੬)*

(ਖ) ਸਤਿਗੁਰੁ ਸਿਮਰਹੁ ਆਪਣਾ ਘਟਿ ਅਵਘਟਿ ਘਾਟ॥
ਹਰਿ ਹਰਿ ਨਾਮੁ ਜਪੰਤਿਆ ਕੋਇ ਨ ਬੰਧੈ ਵਾਟ॥੨॥

*(ਰਾਮਕਲੀ ਵਾਰ ਮ: ੫, ੯੬੧-੧੮)*

(ਗ) ਮੇਰੇ ਮਨੁ ਹਰਿ ਭਜੁ ਸਭ ਕਿਲਬਿਖ ਕਾਟ॥
ਹਰਿ ਹਰਿ ਉਰਧਾਰਿਓ ਗੁਰਿ ਪੂਰੈ ਮੇਰਾ ਸੀਸੁ ਕੀਜੈ ਗੁਰ ਵਾਟ॥੧॥ਰਹਾਉ॥

*(ਮਾਲੀ ਗਉੜਾ ਮ: ੪, ੯੮੬-੧)*

(ਘ) ਗੁਰ ਬਿਨੁ ਕਿਨੈ ਨ ਪਾਇਓ ਕੇਤੀ ਕਹੈ ਕਹਾਏ॥
ਆਪਿ ਦਿਖਾਵੈ ਵਾਟੜੀਂ ਸਚੀ ਭਗਤਿ ਦ੍ਰਿੜਾਏ॥੪॥
ਮਨਮੁਖ ਜੇ ਸਮਝਾਈਐ ਭੀ ਉਝੜਿ ਜਾਏ॥
ਬਿਨੁ ਹਰਿ ਨਾਮ ਨ ਛੂਟਸੀ ਮਰਿ ਨਰਕ ਸਮਾਏ॥੫॥

*(ਆਸਾ ਮ: ੧, ੪੨੦-੧੨)*

(ਙ) ਸੁਤੀ ਸੁਤੀ ਝਾਲੁ ਥੀਆ ਭੁਲੀ ਵਾਟੜੀਆਸੁ ਜੀਉ॥
ਤੈ ਸਹ ਨਾਲਹੁ ਮੁਤੀਅਸੁ ਦੁਖਾ ਕੂੰ ਧਰੀਆਸੁ ਜੀਉ॥

*(ਸੂਹੀ ਮ: ੧, ਕੁਚਜੀ, ੭੬੨-੧੨)*

## ਵਾਂਢੇ ਗਈ ਹੋਈ (੨੨੨੦)

ਲਾਂਭੇ ਗਈ ਹੋਈ, ਜੋ ਪਰਦੇਸਣ ਹੋ ਗਈ ਹੈ, ਜੋ ਆਪਣੇ ਪਤੀ ਪਰਮੇਸਰ ਨਾਲੋਂ ਪਰ੍ਹੇ ਹਟ ਗਈ ਹੈ। ਵਾਟੇ ਗਈ ਹੋਈ। ਦੇਖੋ, "ਪਰਦੇਸ ਅਤੇ ਪਰਦੇਸੀ"।

(ੳ) ਆਵਉ ਵੰਞਉ ਡੁੰਮਣੀ ਕਿਤੀ ਮਿਤ੍ਰ ਕਰੇਉ॥ ਸਾ ਧਨ ਢੋਈ ਨ ਲਹੈ ਵਾਢੀ ਕਿਉ ਧੀਰੇਉ॥੧॥
ਮੈਡਾ ਮਨੁ ਰਤਾ ਆਪਨੜੇ ਪਿਰ ਨਾਲਿ॥
ਹਉ ਘੋਲਿ ਘੁਮਾਈ ਖੰਨੀਐ ਕੀਤੀ ਹਿਕ ਭੋਰੀ ਨਦਰਿ ਨਿਹਾਲਿ॥੧॥ਰਹਾਉ॥

*(ਮਾਰੂ ਮ: ੧, ਕਾਫੀ, ੧੦੧੪-੧੫)*

(ਅ) ਧਨ ਵਾਂਢੀ ਪਿਰੁ ਦੇਸ ਨਿਵਾਸੀ ਸਚੇ ਗੁਰ ਪਹਿ ਸਬਦੁ ਪਠਾਈ॥
ਗੁਣ ਸੰਗ੍ਰਹਿ ਪ੍ਰਭੁ ਰਿਦੈ ਨਿਵਾਸੀ ਭਗਤਿ ਰਤੀ ਹਰਖਾਈ॥੫॥

*(ਮਲਾਰ ਮ: ੧, ੧੨੭੩-੧੦)*

(ੲ) ਜੇ ਭੁਲੀ ਜੇ ਚੁਕੀ ਸਾਈ ਭੀ ਤਹਿੰਜੀ ਕਾਢੀਆ॥
ਜਿਨ੍ਹਾ ਨੇਹੁ ਦੂਜਾਣੇ ਲਗਾ ਝੂਰਿ ਮਰਹੁ ਸੇ ਵਾਢੀਆ॥੧॥
ਹਉ ਨਾ ਛੋਡਉ ਕੰਤ ਪਾਸਰਾ॥ ਸਦਾ ਰੰਗੀਲਾ ਲਾਲੁ ਪਿਆਰਾ ਏਹੁ ਮਹਿੰਜਾ ਆਸਰਾ॥੧॥ਰਹਾਉ॥

*(ਸੂਹੀ ਮ: ੫, ੭੬੧-੭)*

(ਸ) ਵੈਸਾਖਿ ਧੀਰਨਿ ਕਿਉ ਵਾਢੀਆ ਜਿਨਾ ਪ੍ਰੇਮ ਬਿਛੋਹੁ॥
ਹਰਿ ਸਾਜਨੁ ਪੁਰਖੁ ਵਿਸਾਰਿ ਕੈ ਲਗੀ ਮਾਇਆ ਧੋਹੁ॥

*(ਮਾਂਝ ਬਾਰਹ ਮਾਹਾ ਮ: ੫, ੧੩੩-੧੫)*

(ਹ) ਤੂੰ ਉਤਮੁ ਹਉ ਨੀਚੁ ਸੇਵਕੁ ਕਾਂਢੀਆ॥
ਨਾਨਕ ਨਦਰਿ ਕਰੇਹੁ ਮਿਲੈ ਸਚੁ ਵਾਂਢੀਆ॥੮॥

*(ਆਸਾ ਮ: ੧, ੪੨੨-੭)*

## ਵਾਤਾਵਰਣ (੨੨੨੧)

ਮਾਹੌਲ, ਆਲਾ ਦੁਆਲਾ, ਆਂਢ ਗੁਆਂਢ, ਵਾਤਾਵਰਨ, ਆਸ ਪਾਸ, ਪ੍ਰਸਿਥਤੀ, ਚੁਫੇਰਾ, ਵਾਯੂ ਮੰਡਲ, ਆਦਿ। ਹੋਰ ਜਾਣਕਾਰੀ ਵਾਸਤੇ ਦੇਖੋ, "ਕੁਸੰਗਤਿ"। ਵਾਤਾਵਰਣ ਦਾ ਪ੍ਰਭਾਵ ਇਨਸਾਨ ਤੇ ਲਾਜ਼ਮੀ ਪੈਂਦਾ ਹੈ। ਇਨਸਾਨ ਦਾ ਜੀਵਨ ਨਿਰਸੰਦੇਹ ਵੈਸਾ ਹੀ ਹੁੰਦਾ ਹੈ ਜੈਸੇ ਵਾਤਾਵਰਣ ਵਿਚ ਉਸਦੀ ਪਾਲਨਾ ਪੋਸਨਾ ਹੋਈ ਹੋਵੇ। ਇਨਸਾਨ ਦਾ ਭਵਿੱਖ ਲਾਜ਼ਮੀ ਹੀ ਵੈਸਾ ਹੋਵੇਗਾ, ਜੈਸੇ ਮਾਹੌਲ ਵਿਚ ਹੁਣ ਜੀਵਨ ਬਤੀਤ ਕਰ ਰਿਹਾ ਹੈ। ਦੇਖੋ, "ਜੈਸਾ ਸੇਵਹਿ ਤੈਸਾ ਹੋਵਹਿ"।

(ੳ) ਊਤਮ ਸੰਗਤਿ ਊਤਮੁ ਹੋਵੈ॥ ਗੁਣ ਕਉ ਧਾਵੈ ਅਵਗਣ ਧੋਵੈ॥ ਬਿਨੁ ਗੁਰ ਸੇਵੇ ਸਹਜੁ ਨ ਹੋਵੈ॥੭॥

*(ਆਸਾ ਮ: ੧, ੪੧੪-੩)*

(ਅ) ਸੰਤਨ ਸੰਤ ਸਾਧ ਮਿਲਿ ਰਹੀਐ ਗੁਣ ਬੋਲਹਿ ਪਰਉਪਕਾਰੇ॥
ਸੰਤੈ ਸੰਤੁ ਮਿਲੈ ਮਨੁ ਬਿਗਸੈ ਜਿਉ ਜਲ ਮਿਲਿ ਕਮਲ ਸਵਾਰੇ॥੬॥

*(ਨਟ ਮ: ੪, ੯੮੩-੧੬)*

(ੲ) ਸਚੁ ਮਨ ਕਾਰਣਿ ਤਤੁ ਬਿਲੋਵੈ॥ ਸੁਭਰ ਸਰਵਰਿ ਮੈਲੁ ਨ ਧੋਵੈ॥
ਜੈ ਸਿਉ ਰਾਤਾ ਤੈਸੋ ਹੋਵੈ॥ ਆਪੇ ਕਰਤਾ ਕਰੇ ਸੁ ਹੋਵੈ॥੩॥

*(ਆਸਾ ਮ: ੧, ੪੧੧-੧੩)*

(ਸ) ਕਬੀਰ ਰਸ ਕੋ ਗਾਂਡੋ ਚੂਸੀਐ ਗੁਨ ਕਉ ਮਰੀਐ ਰੋਇ॥
ਅਵਗੁਨੀਆਰੇ ਮਾਨਸੈ ਭਲੋ ਨ ਕਹਿਹੈ ਕੋਇ॥੭੨॥

*(ਸਲੋਕ ਕਬੀਰ, ੧੩੬੮-੫)*

(ਹ) ਸੰਗਤਿ ਸੰਤ ਮਿਲਹੁ ਸਤਸੰਗਤਿ ਮਿਲਿ ਸੰਗਤਿ ਹਰਿ ਰਸੁ ਆਵੈਗੋ॥
ਬਿਨੁ ਸੰਗਤਿ ਕਰਮ ਕਰੈ ਅਭਿਮਾਨੀ ਕਢਿ ਪਾਣੀ ਚੀਕੜੁ ਪਾਵੈਗੋ॥੩॥

*(ਕਾਨੜਾ ਮ: ੪, ੧੩੦੯-੩)*

(ਕ) ਸੇ ਸੰਜੋਗ ਕਰਹੁ ਮੇਰੇ ਪਿਆਰੇ॥ ਜਿਤੁ ਰਸਨਾ ਹਰਿ ਨਾਮੁ ਉਚਾਰੇ॥੧॥

*(ਸੂਹੀ ਮ: ੫, ੭੪੩-੧੩)*

(ਖ) ਹਰਿ ਕੇ ਲੋਗ ਰਾਮ ਜਨ ਊਤਮ ਮਿਲਿ ਊਤਮ ਪਦਵੀ ਪਾਵੈ॥
ਹਮ ਹੋਵਤ ਚੇਰੀ ਦਾਸ ਦਾਸਨ ਕੀ ਮੇਰਾ ਠਾਕੁਰੁ ਖੁਸੀ ਕਰਾਵੈ॥੨॥

*(ਰਾਮਕਲੀ ਮ: ੪, ੮੮੧-੯)*

(ਗ) ਸਤੀ ਪਹਰੀ ਸਤੁ ਭਲਾ ਬਹੀਐ ਪੜਿਆ ਪਾਸਿ॥
ਓਥੈ ਪਾਪੁ ਪੁੰਨੁ ਬੀਚਾਰੀਐ ਕੂੜੈ ਘਟੈ ਰਾਸਿ॥
ਓਥੈ ਖੋਟੇ ਸਟੀਅਹਿ ਖਰੇ ਕੀਚਹਿ ਸਾਬਾਸਿ॥
ਬੋਲਣੁ ਫਾਦਲੁ ਨਾਨਕਾ ਦੁਖੁ ਸੁਖੁ ਖਸਮੈ ਪਾਸਿ॥੧॥

*(ਮਾਝ ਵਾਰ ਮ: ੨, ੧੪੬-੧੨)*

## ਵਾਦ ਵਿਵਾਦ (੨੨੨੨)

ਝਗੜਾ, ਬਹਿਸ, ਚਰਚਾ, ਬਹਿਸ-ਮੁਬਾਹਿਸਾ, ਕਿਸੇ ਦਰਸ਼ਨ ਦੇ ਸ਼ਾਸਤ੍ਰ ਦਾ ਨਿਸ਼ਚਿਤ ਸਿਧਾਂਤ। ਵਾਦ ਵਿਵਾਦ ਹੀ ਵਿਤੰਡ ਬਾਜ਼ੀ ਨੂੰ ਜਨਮ ਦੇਂਦਾ ਹੈ। ਵਿਤੰਡ ਦਾ ਅਰਥ ਹੈ : ਕੇਵਲ ਨੁਕਤਾਚੀਨੀ ਦੀ ਖਾਤਰ ਕੀਤਾ ਗਿਆ ਇਤਰਾਜ਼ ਜਾਂ ਆਲੋਚਨਾ। ਭੰਡੀ ਕਰਨ ਦਾ ਸਾਧਨ ਸਿੱਧਾਂਤ। ਵਾਦ ਵਿਵਾਦ ਵਾਸਤੇ "ਬਾਦਿ ਬਿਬਾਦਿ" ਸ਼ਬਦਾਂ ਦੀ ਵਰਤੋਂ ਭੀ ਕੀਤੀ ਗਈ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਝਗੜਾ ਕਰਨਾ", "ਕਲੇਸ਼", "ਕਲਹ", "ਲੜਾਈ ਝਗੜਾ"।

(ੳ) ਮੰਤ੍ਰੀ ਹੋਇ ਅਠੂਹਿਆ ਨਾਗੀ ਲਗੈ ਜਾਇ॥
ਆਪਣ ਹਥੀ ਆਪਣੈ ਦੇ ਕੂਚਾ ਆਪੇ ਲਾਇ॥
ਹੁਕਮੁ ਪਇਆ ਧੁਰਿ ਖਸਮ ਕਾ ਅਤੀ ਹੂ ਧਕਾ ਖਾਇ॥
ਗੁਰਮੁਖ ਸਿਉ ਮਨਮੁਖੁ ਅੜੈ ਡੁਬੈ ਹਕਿ ਨਿਆਇ॥
ਦੁਹਾ ਸਿਰਿਆ ਆਪੇ ਖਸਮੁ ਵੇਖੈ ਕਰਿ ਵਿਉਪਾਇ॥
ਨਾਨਕ ਏਵੈ ਜਾਣੀਐ ਸਭ ਕਿਛੁ ਤਿਸਹਿ ਰਜਾਇ॥੧॥

*(ਮਾਝ ਵਾਰ ਮ: ੨, ੧੪੮-੫)*

(ਅ) ਵਾਦਿ ਅਹੰਕਾਰਿ ਨਾਹੀ ਪ੍ਰਭ ਮੇਲਾ॥ ਮਨੁ ਦੇ ਪਾਵਹਿ ਨਾਮੁ ਸੁਹੇਲਾ॥
ਦੂਜੈ ਭਾਇ ਅਗਿਆਨੁ ਦੁਹੇਲਾ॥੪॥

*(ਗਉੜੀ ਮ: ੧, ੨੨੬-੮)*

(ੲ) ਵਾਦਿ ਵਿਰੋਧਿ ਨ ਪਾਇਆ ਜਾਇ॥ ਮਨੁ ਤਨੁ ਫੀਕਾ ਦੂਜੈ ਭਾਇ॥
ਗੁਰ ਕੈ ਸਬਦਿ ਸਚਿ ਲਿਵ ਲਾਇ॥੨॥

*(ਗਉੜੀ ਮ: ੩, ੨੩੦-੧੦)*

(ਸ) ਬਾਦੁ ਬਿਬਾਦੁ ਕਾਹੂ ਸਿਉ ਨ ਕੀਜੈ॥ ਰਸਨਾ ਰਾਮ ਰਸਾਇਨੁ ਪੀਜੈ॥੨॥

*(ਭੈਰਉ ਨਾਮਦੇਉ, ੧੧੬੪-੩)*

(ਹ) ਬਿਨੁ ਬਾਦ ਬਿਰੋਧਹਿ ਕੋਈ ਨਾਹੀ॥ ਮੈ ਦੇਖਾਲਿਹੁ ਤਿਸੁ ਸਾਲਾਹੀ॥
ਮਨੁ ਤਨੁ ਅਰਪਿ ਮਿਲੈ ਜਗਜੀਵਨੁ ਹਰਿ ਸਿਉ ਬਣਤ ਬਣਾਈ ਹੇ॥੯॥

*(ਮਾਰੂ ਮ: ੧, ੧੦੨੫-੨)*

(ਕ) ਅਨਹਤਿ ਲਾਲਾ ਬੇਧਿਆ ਪ੍ਰਭ ਹੇਤਿ ਪਿਆਰੀ॥ ਬਿਨੁ ਸਾਚੇ ਜੀਉ ਜਲਿ ਬਲਉ ਝੂਠੇ ਵੇਕਾਰੀ॥
ਬਾਦਿ ਕਾਰਾ ਸਭਿ ਛੋਡੀਆ ਸਾਚੀ ਤਰੁ ਤਾਰੀ॥੭॥

*(ਮਾਰੂ ਮ: ੧, ੧੦੧੧-੬)*

(ਖ) ਗੁਰੁ ਸੇਵਿ ਮਨਾ ਹਰਿ ਜਨ ਸੰਗੁ ਕੀਜੈ॥
ਜਮੁ ਜੰਦਾਰੁ ਜੋਹਿ ਨਹੀ ਸਾਕੈ ਸਰਪਨਿ ਡਸਿ ਨ ਸਕੈ ਹਰਿ ਕਾ ਰਸੁ ਪੀਜੈ॥੧॥ਰਹਾਉ॥
ਵਾਦੁ ਪੜੈ ਰਾਗੀ ਜਗੁ ਭੀਜੈ॥ ਤ੍ਰੈ ਗੁਣ ਬਿਖਿਆ ਜਨਮਿ ਮਰੀਜੈ॥
ਰਾਮ ਨਾਮ ਬਿਨੁ ਦੂਖੁ ਸਹੀਜੈ॥੨॥

*(ਰਾਮਕਲੀ ਮ: ੧, ੯੦੫-੫)*

(ਗ) ਏਕੁ ਸਾਹਿਬੁ ਦੁਇ ਰਾਹ ਵਾਦ ਵਧੰਦਿਆ ਜੀਉ॥

(ਧਨਾਸਰੀ ਮ: ੧, ਛੰਤ, ੬੮੮-੧੩)

(ਘ) ਆਵਹਿ ਜਾਹਿ ਅਨੇਕ ਮਰਿ ਮਰਿ ਜਨਮਤੇ॥ ਬਿਨੁ ਬੂਝੇ ਸਭੁ ਵਾਦਿ ਜੋਨੀ ਭਰਮਤੇ॥੫॥

(ਸੂਹੀ ਮ: ੫, ੭੬੨-੧)

(ਙ) ਗੁਰ ਪ੍ਰਸਾਦਿ ਲਾਗੇ ਨਾਮ ਸੁਆਦਿ॥ ਕਾਹੇ ਜਨਮੁ ਗਵਾਵਹੁ ਵੈਰਿ ਵਾਦਿ॥੨॥

(ਬਸੰਤੁ ਮ: ੩, ੧੧੭੬-੫)

(ਚ) ਸਸੁ ਵਿਰਾਇਣਿ ਨਾਨਕ ਜੀਉ ਸਸੁਰਾ ਵਾਦੀ ਜੇਠੋ ਪਉ ਪਉ ਲੂਹੈ॥
ਹਭੇ ਭਸੁ ਪੁਣੇਦੇ ਵਤਨੁ ਜਾ ਮੈ ਸਜਣੁ ਤੂਹੈ॥੨॥

(ਰਾਮਕਲੀ ਵਾਰ ਮ: ੫, ੯੬੩-੧੩)

(ਛ) ਮੁਆ ਪਿਆਰੁ ਪ੍ਰੀਤਿ ਮੁਈ ਮੁਆ ਵੈਰੁ ਵਾਦੀ॥
ਵੰਨੁ ਗਇਆ ਰੂਪੁ ਵਿਣਸਿਆ ਦੁਖੀ ਦੇਹ ਰੁਲੀ॥
ਕਿਥਹੁ ਆਇਆ ਕਹ ਗਇਆ ਕਿਹੁ ਨ ਸੀਓ ਕਿਹੁ ਸੀ॥
ਮਨਿ ਮੁਖਿ ਗਲਾ ਗੋਈਆ ਕੀਤਾ ਚਾਉ ਰਲੀ॥
ਨਾਨਕ ਸਚੇ ਨਾਮ ਬਿਨੁ ਸਿਰ ਖੁਰ ਪਤਿ ਪਾਟੀ॥੨॥

(ਮਲਾਰ ਵਾਰ ਮ: ੧, ੧੨੮੭-੪)

(ਜ) ਚਉਥੈ ਆਈ ਊਂਘ ਅਖੀ ਮੀਟਿ ਪਵਾਰਿ ਗਇਆ॥
ਭੀ ਉਠਿ ਰਚਿਓਨੁ ਵਾਦੁ ਸੈ ਵਰ੍ਹਿਆ ਕੀ ਪਿੜ ਬਧੀ॥

(ਮਾਝ ਵਾਰ ਮ: ੧, ੧੪੬-੭)

(ਝ) ਕਾਹੂ ਦੀਨ੍ਹੇ ਪਾਟ ਪਟੰਬਰ ਕਾਹੂ ਪਲਘ ਨਿਵਾਰਾ॥
ਕਾਹੂ ਗਰੀ ਗੋਦਰੀ ਨਾਹੀ ਕਾਹੂ ਖਾਨ ਪਰਾਰਾ॥੧॥
ਅਹਿਰਖ ਵਾਦੁ ਨ ਕੀਜੈ ਰੇ ਮਨ॥ ਸੁਕ੍ਰਿਤੁ ਕਰਿ ਕਰਿ ਲੀਜੈ ਰੇ ਮਨ॥੧॥ਰਹਾਉ॥
ਕੁਮ੍ਹਾਰੈ ਏਕ ਜੁ ਮਾਟੀ ਗੂੰਧੀ ਬਹੁ ਬਿਧਿ ਬਾਨੀ ਲਾਈ॥
ਕਾਹੂ ਮਹਿ ਮੋਤੀ ਮੁਕਤਾਹਲ ਕਾਹੂ ਬਿਆਧਿ ਲਗਾਈ॥੨॥

(ਆਸਾ ਕਬੀਰ, ੪੭੯-੧੭)

(ਞ) ਕਿਰਤ ਸੰਜੋਗੀ ਦੈਤਿ ਰਾਜੁ ਚਲਾਇਆ॥ ਹਰਿ ਨ ਬੂਝੈ ਤਿਨਿ ਆਪਿ ਭੁਲਾਇਆ॥
ਪੁਤ੍ਰ ਪ੍ਰਹਲਾਦ ਸਿਉ ਵਾਦੁ ਰਚਾਇਆ॥ ਅੰਧਾ ਨ ਬੂਝੈ ਕਾਲੁ ਨੇੜੈ ਆਇਆ॥੬॥

(ਭੈਰਉ ਮ: ੩, ੧੧੫੪-੧੦)

(ਟ) ਜੋ ਧੁਰਿ ਲਿਖਿਆ ਸੋੁ ਆਇ ਪਹੁਤਾ ਜਨ ਸਿਉ ਵਾਦੁ ਰਚਾਇਆ॥੭॥

(ਭੈਰਉ ਮ: ੩, ੧੧੫੪-੧੪)

(ਠ) ਜਲਾ ਬਿੰਬੁ ਅਸਰਾਲੁ ਤਿਨੈ ਵਰਤਾਇਆ॥ ਨੀਲੁ ਅਨੀਲੁ ਅਗੰਮੁ ਸਰਜੀਤੁ ਸਬਾਇਆ॥
ਅਗਨਿ ਉਪਾਈ ਵਾਦੁ ਭੁਖ ਤਿਹਾਇਆ॥

(ਮਲਾਰ ਵਾਰ ਮ: ੧, ੧੨੮੨-੧੦)

(ਡ) ਸਰਬ ਭੂਤ ਏਕੈ ਕਰਿ ਜਾਨਿਆ ਚੂਕੇ ਬਾਦ ਬਿਬਾਦਾ॥
ਕਹਿ ਕਬੀਰ ਮੈ ਪੂਰਾ ਪਾਇਆ ਭਏ ਰਾਮ ਪਰਸਾਦਾ॥੩॥

*(ਆਸਾ ਕਬੀਰ, ੪੮੩-੩)*

(ਢ) ਸੁਆਦ ਬਾਦ ਈਰਖ ਮਦ ਮਾਇਆ॥ ਇਨ ਸੰਗਿ ਲਾਗਿ ਰਤਨ ਜਨਮੁ ਗਵਾਇਆ॥੩॥

*(ਸੂਹੀ ਮ: ੫, ੭੪੧-੭)*

(ਣ) ਮਿਰਤੁ ਹਸੈ ਸਿਰ ਊਪਰੇ ਪਸੂਆ ਨਹੀ ਬੂਝੈ॥
ਬਾਦ ਸਾਦ ਅਹੰਕਾਰ ਮਹਿ ਮਰਣਾ ਨਹੀ ਸੂਝੈ॥੧॥

*(ਬਿਲਾਵਲੁ ਮ: ੫, ੮੦੯-੧੭)*

(ਤ) ਸਾਦ ਰਹੇ ਬਾਦੰ ਅਹੰਕਾਰਾ॥ ਚਿਤੁ ਹਰਿ ਸਿਉ ਰਾਤਾ ਹੁਕਮਿ ਅਪਾਰਾ॥
ਜਾਤਿ ਰਹੇ ਪਤਿ ਕੇ ਆਚਾਰਾ॥ ਦ੍ਰਿਸਟਿ ਭਈ ਸੁਖੁ ਆਤਮ ਧਾਰਾ॥੪॥

*(ਗਉੜੀ ਮ: ੧, ੨੨੧-੫)*

(ਥ) ਪੜਿ ਪੁਸਤਕ ਸੰਧਿਆ ਬਾਦੰ॥ ਸਿਲ ਪੂਜਸਿ ਬਗੁਲ ਸਮਾਧੰ॥
ਮੁਖਿ ਝੂਠ ਬਿਭੂਖਣ ਸਾਰੰ॥ ਤ੍ਰੈਪਾਲ ਤਿਹਾਲ ਬਿਚਾਰੰ॥

*(ਆਸਾ ਵਾਰ ਮ: ੧, ੪੭੦-੧੬)*

(ਦ) ਤਨਿ ਚੰਦਨੁ ਮਸਤਕਿ ਪਾਤੀ॥ ਰਿਦ ਅੰਤਰਿ ਕਰ ਤਲ ਕਾਤੀ॥
ਠਗ ਦਿਸਟਿ ਬਗਾ ਲਿਵ ਲਾਗਾ॥ ਦੇਖਿ ਬੈਸਨੋ ਪ੍ਰਾਨ ਮੁਖ ਭਾਗਾ॥
ਕਲਿ ਭਗਵਤ ਬੰਦ ਚਿਰਾਮੰ॥ ਕ੍ਰੂਰ ਦਿਸਟਿ ਰਤਾ ਨਿਸਿ ਬਾਦੰ॥੧॥ਰਹਾਉ॥

*(ਪ੍ਰਭਾਤੀ ਬੇਣੀ, ੧੩੫੧-੧੨)*

(ਧ) ਮੋਹਿ ਬਾਦਿ ਅਹੰਕਾਰਿ ਸਰਪਰ ਰੁੰਨਿਆ॥ ਸੁਖੁ ਨ ਪਾਇਨਿ੍ ਮੂਲਿ ਨਾਮ ਵਿਛੁੰਨਿਆ॥੨॥

*(ਸੂਹੀ ਮ: ੫, ੭੬੧-੧੭)*

(ਨ) ਕਾਹੂ ਬਿਹਾਵੈ ਬੇਦ ਅਰੁ ਬਾਦਿ॥ ਕਾਹੂ ਬਿਹਾਵੈ ਰਸਨਾ ਸਾਦਿ॥

*(ਰਾਮਕਲੀ ਮ: ੫, ੯੧੪-੨)*

(ਪ) ਸਤਸੰਗਤਿ ਸਿਉ ਬਾਦੁ ਰਚਾਏ॥ ਅਨਦਿਨੁ ਦੁਖੀਆ ਦੂਜੈ ਭਾਇ ਰਚਾਏ॥

*(ਸਿਰੀ ਵਾਰ ਮ: ੩, ੮੮-੧੬)*

(ਫ) ਦਰੋਗੁ ਪੜਿ ਪੜਿ ਖੁਸੀ ਹੋਇ ਬੇਖਬਰ ਬਾਦੁ ਬਕਾਹਿ॥
ਹਕੁ ਸਚੁ ਖਾਲਕੁ ਖਲਕ ਮਿਆਨੇ ਸਿਆਮ ਮੂਰਤਿ ਨਾਹਿ॥੨॥

*(ਤਿਲੰਗ ਕਬੀਰ, ੭੨੭-੯)*

(ਬ) ਚਰਨ ਪਖਾਰਿ ਕਰਉ ਗੁਰ ਸੇਵਾ ਮਨਹਿ ਚਰਾਵਉ ਭੋਗ॥
ਛੋਡਿ ਆਪਤੁ ਬਾਦੁ ਅਹੰਕਾਰਾ ਮਾਨੁ ਸੋਈ ਜੋ ਹੋਗੁ॥੧॥

*(ਟੋਡੀ ਮ: ੫, ੭੧੩-੧੩)*

(ਭ) ਸੰਤਸੰਗਿ ਕਰਹਿ ਜੋ ਬਾਦੁ॥ ਤਿਨ ਨਿੰਦਕ ਨਾਹੀ ਕਿਛੁ ਸਾਦੁ॥੧॥ਰਹਾਉ॥

*(ਭੈਰਉ ਮ: ੫, ੧੧੪੫-੯)*

## ਵਾਧਾਈ ਦੇਣੀ (੨੨੨੩)

ਕਿਸੇ ਚੰਗੇ ਕਰਮ ਦੇ ਇਵਜ਼ਾਨੇ ਵਿਚ ਕਿਸੇ ਦੀ ਪ੍ਰਸੰਸਾ ਕਰਕੇ ਇਜ਼ਤ ਵਿਚ ਵਾਧਾ ਕਰਨਾ, ਸ਼ੁਭ ਇੱਛਾਵਾਂ ਭੇਟਾ ਕਰਕੇ ਕਿਸੇ ਦੀ ਖੁਸ਼ੀ ਵਿਚ ਵਾਧਾ ਕਰਨਾ, ਕਿਸੇ ਅਵਸਰ ਤੇ ਸ਼ੁਭ ਇੱਛਾਵਾਂ ਦਾ ਪ੍ਰਗਟ ਕਰਨਾ, ਮੁਬਾਰਕਬਾਦ ਦੇਣਾ।

(ੳ) ਨਾਮੁ ਧਿਆਇ ਮਹਾ ਸੁਖੁ ਪਾਇਆ॥ ਹਰਿ ਗੁਣ ਗਾਇ ਮੇਰਾ ਮਨੁ ਸੀਤਲਾਇਆ॥
ਗੁਰਿ ਪੂਰੈ ਵਜੀ ਵਾਧਾਈ ਨਾਨਕ ਜਿਤਾ ਬਿਖਾੜਾ ਜੀਉ॥੪॥

*(ਮਾਝ ਮ: ੫, ੧੦੩-੧੬)*

(ਅ) ਤੇਰੀ ਵਡਿਆਈ ਕਹੀ ਨ ਜਾਇ॥ ਜਹ ਕਹ ਰਾਖਿ ਲੈਹਿ ਗਲਿ ਲਾਇ॥
ਨਾਨਕ ਦਾਸ ਤੇਰੀ ਸਰਣਾਈ॥ ਪ੍ਰਭਿ ਰਾਖੀ ਪੈਜ ਵਜੀ ਵਾਧਾਈ॥੪॥

*(ਆਸਾ ਮ: ੫, ੩੭੧-੧੮)*

(ੲ) ਘਰਿ ਆਏ ਵਜੀ ਵਾਧਾਈ॥ ਸਚ ਨਾਮ ਕੀ ਮਿਲੀ ਵਡਿਆਈ॥੧॥

*(ਸੂਹੀ ਵਾਰ ਮ: ੧, ੭੮੯-੧੫)*

(ਸ) ਪਾਇਆ ਲਾਭੁ ਵਜੀ ਵਾਧਾਈ॥ ਸੰਤ ਪ੍ਰਸਾਦਿ ਹਰਿ ਕੇ ਗੁਨ ਗਾਈ॥੨॥

*(ਪ੍ਰਭਾਤੀ ਮ: ੫, ੧੩੩੯-੧੭)*

(ਹ) ਗੁਰਸਿਖਾ ਮਨਿ ਵਾਧਾਈਆ ਜਿਨ ਮੇਰਾ ਸਤਿਗੁਰੂ ਡਿਠਾ ਰਾਮ ਰਾਜੇ॥

*(ਆਸਾ ਮ: ੪, ਛੰਤ, ੪੫੧-੩)*

(ਕ) ਗੁਰ ਚਰਣ ਲਾਗੇ ਸਦਾ ਜਾਗੇ ਮਨਿ ਵਜੀਆ ਵਾਧਾਈਆ॥

*(ਸੂਹੀ ਮ: ੫, ਛੰਤ, ੭੮੨-੫)*

(ਖ) ਅਨੰਦੁ ਭਇਆ ਮੇਰੀ ਮਾਏ ਸਤਿਗੁਰੂ ਮੈ ਪਾਇਆ॥
ਸਤਿਗੁਰੁ ਤ ਪਾਇਆ ਸਹਜ ਸੇਤੀ ਮਨਿ ਵਜੀਆ ਵਾਧਾਈਆ॥

*(ਰਾਮਕਲੀ ਮ: ੩, ਅਨੰਦੁ, ੯੧੭-੨)*

## ਵਾਲੇਵਾ (੨੨੨੪)

ਮਾਲ ਅਸਬਾਬ, ਘਰ ਦਾ ਸਾਮਾਨ, ਘਰੇਲੂ ਨਿਕ ਸੁਕ, ਕਪੜਾ ਲੱਤਾ, ਕੀਮਤੀ ਵਸਤੂ, ਸੰਸਾਰੀ ਵਰਤੋਂ ਵਿਹਾਰ। ਝਗੜਾ, ਝੰਪਟ, ਬਖੇੜਾ, ਵਲੇਵਾਂ : ਵਲ ਪਾ ਕੇ, ਅਸਿਧੇ ਢੰਗ ਦੁਆਰਾ, ਫੇਰਾ ਪਾ ਕੇ, ਮੋੜ ਘੜ ਕੇ।

(ੳ) ਗੋਬਿਦ ਦਾਮੋਦਰ ਦਇਆਲ ਮਾਧਵੇ ਪਾਰਬ੍ਰਹਮ ਨਿਰੰਕਾਰਾ॥
ਨਾਮੁ ਵਰਤਣਿ ਨਾਮੋ ਵਾਲੇਵਾ ਨਾਮੁ ਨਾਨਕ ਪ੍ਰਾਨ ਅਧਾਰਾ॥੪॥

*(ਸੋਰਠਿ ਮ: ੫, ੬੧੪-੧੨)*

## ਵਿਸ਼ ਗੰਦਲਾਂ (੨੨੨੫)

ਜ਼ਹਿਰ ਦੀਆਂ ਗੰਦਲਾਂ। ਜੋ ਵਸਤੂ ਉਪਰੋਂ ਵੇਖਣ ਲਈ ਚੰਗੀ ਭਾਸਦੀ ਹੈ ਪ੍ਰੰਤੂ ਉਸ ਅੰਦਰ ਜੀਵਨ ਨੂੰ ਤਬਾਹ ਕਰਨ ਵਾਲੀ ਬਿਖਿਆ ਲਪੇਟੀ ਹੋਵੇ। ਭਾਵ ਮਾਇਆ ਦਾ ਰੂਪ।

(ੳ) ਫਰੀਦਾ ਏ ਵਿਸੁ ਗੰਦਲਾ ਧਰੀਆਂ ਖੰਡੁ ਲਿਵਾੜਿ॥
ਇਕਿ ਰਾਹੇਦੇ ਰਹਿ ਗਏ ਇਕਿ ਰਾਧੀ ਗਏ ਉਜਾੜਿ॥੩੭॥

*(ਸਲੋਕ ਫਰੀਦ, ੧੩੭੯-੧੫)*

## ਵਿਸੂਰਾ (੨੨੨੬)

ਝੋਰਾ, ਸ਼ੋਕਮਈ, ਝੁਰਨਾ। ਇਹ ਸੰਸਕ੍ਰਿਤ ਦਾ ਸ਼ਬਦ ਹੈ ਜੋ ਝੂਰਨ ਤੋਂ ਬਣਿਆ ਹੈ। ਝੂਰਨ ਦਾ ਅਰਥ ਹੈ : ਅਫਸੋਸ, ਦੁਖ, ਚਿੰਤਾ, ਤਕਲੀਫ, ਰੰਜ, ਗ਼ਮ। ਹੋਰ ਦੇਖੋ "ਝੂਰਨਾ"।

(ੳ) ਭਰਮੁ ਗਇਆ ਭੈ.ਮੋਹ ਬਿਨਾਸੇ॥ ਮਿਟਿਆ ਸਗਲ ਵਿਸੂਰਾ॥
ਨਾਨਕ ਦਇਆ ਕਰੀ ਸੁਖਦਾਤੈ ਭੇਟਿਆ ਸਤਿਗੁਰੁ ਪੂਰਾ॥੪॥

*(ਸੂਹੀ ਮ: ੫, ੭੪੮-੧੨)*

(ਅ) ਸਦਾ ਸਹਾਈ ਸੰਤ ਪੇਖਹਿ ਸਦਾ ਹਜੂਰਿ॥
ਨਾਮ ਬਿਹੂਨੜਿਆ ਸੇ ਮਰਨਿ੍ ਵਿਸੂਰਿ ਵਿਸੂਰਿ॥੨॥

*(ਆਸਾ ਮ: ੫, ੩੯੭-੧੦)*

(ੲ) ਮਾਠਿ ਗੁੰਦਾਈ ਪਟੀਆ ਭਰੀਐ ਮਾਗ ਸੰਧੂਰੇ॥ ਅਗੈ ਗਈ ਨ ਮੰਨੀਆ ਮਰਉ ਵਿਸੂਰਿ ਵਿਸੂਰੇ॥

*(ਵਡਹੰਸੁ ਮ: ੧, ੫੫੮-੩)*

(ਸ) ਇਕ ਨਿਮਖ ਜਾ ਕੈ ਰਿਦੈ ਵਸਿਆ ਮਿਟੇ ਤਿਸਹਿ ਵਿਸੂਰਿਆ॥

*(ਆਸਾ ਮ: ੫, ੪੫੬-੧੩)*

(ਹ) ਸਭ ਇਛ ਪੁੰਨੀ ਆਸ ਪੂਰੀ ਮਿਲੇ ਸਤਿਗੁਰ ਪੂਰਿਆ॥
ਬਿਨਵੰਤਿ ਨਾਨਕ ਪ੍ਰਭਿ ਆਪਿ ਮੇਲੇ ਫਿਰਿ ਨਾਹੀ ਦੂਖ ਵਿਸੂਰਿਆ॥੪॥

*(ਰਾਮਕਲੀ ਮ:੫, ਛੰਤ, ੯੨੬-੬)*

(ਕ) ਅਨਦੁ ਸੁਣਹੁ ਵਡਭਾਗੀਹੋ ਸਗਲ ਮਨੋਰਥ ਪੂਰੇ॥
ਪਾਰਬ੍ਰਹਮੁ ਪ੍ਰਭੁ ਪਾਇਆ ਉਤਰੇ ਸਗਲ ਵਿਸੂਰੇ॥

*(ਰਾਮਕਲੀ ਮ: ੩, ਅਨੰਦੁ, ੯੨੨-੧੭)*

(ਖ) ਅਚਿੰਤ ਹਮਾਰੈ ਕਾਰਜ ਪੂਰੇ॥ ਅਚਿੰਤ ਹਮਾਰੈ ਲਥੇ ਵਿਸੂਰੇ॥
ਅਚਿੰਤ ਹਮਾਰੈ ਬੈਰੀ ਮੀਤਾ॥ ਅਚਿੰਤੋ ਹੀ ਇਹੁ ਮਨੁ ਵਸਿ ਕੀਤਾ॥੩॥

*(ਭੈਰਉ ਮ: ੫, ੧੧੫੭-੬)*

## ਵਿਹਾਝਣਾ (੨੨੨੭)

ਵਿਹਾਝਣਾ : ਵਿਹਾਜ ਤੋਂ ਨਾਮ ਧਾਤੂ ਕ੍ਰਿਆ, ਖਰੀਦਣਾ, ਮੁਲ ਲੈਣਾ, ਵਾਪਾਰ ਕਰਨਾ, ਹੋਰ ਜਾਣਕਾਰੀ ਵਾਸਤੇ ਦੇਖੋ, "ਵਣਜ ਅਤੇ ਵਣਜਾਰੇ" ।

(ੳ) ਇਕਿ ਗੁਣ ਵਿਹਾਝਹਿ ਅਉਗਣ ਵਿਕਣਹਿ ਗੁਰ ਕੈ ਸਹਜਿ ਸੁਭਾਇ॥
ਗੁਰ ਸੇਵਾ ਤੇ ਨਾਉ ਪਾਇਆ ਵੁਠਾ ਅੰਦਰਿ ਆਇ॥੭॥

*(ਆਸਾ ਮ: ੩, ੪੨੭-੭)*

(ਅ) ਸਤਿਗੁਰ ਮਿਲਿਐ ਧਾਵਤੁ ਥੰਮ੍ਹਿਆ ਨਿਜ ਘਰਿ ਵਸਿਆ ਆਏ॥
ਨਾਮੁ ਵਿਹਾਝੇ ਨਾਮੁ ਲਏ ਨਾਮਿ ਰਹੇ ਸਮਾਏ॥

*(ਆਸਾ ਮ: ੩, ਛੰਤ, ੪੪੦-੧੯)*

## ਵਿਕਰਮ ਅਤੇ ਵਿਕਾਰ (੨੨੨੮)

ਮੰਦੇ ਕੰਮ, ਭੈੜੇ ਕਰਮ ਕਰਨੇ, ਪਾਪ, ਕਾਮ ਕ੍ਰੋਧ ਆਦਿ, ਐਬ, ਕੁਕਰਮ, ਖਰਾਬੀ। ਹੋਰ ਜਾਣਕਾਰੀ ਵਾਸਤੇ ਦੇਖੋ, "ਪਾਪ ਅਤੇ ਪਾਪੀ", "ਉਹ ਕਰਮ ਜੋ ਕਿਸੇ ਅਰਥ ਨਾ ਆਵੇ"।

(ੳ) ਬਾਬਾ ਹੋਰੁ ਖਾਣਾ ਖੁਸੀ ਖੁਆਰੁ॥
ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ॥੧॥ਰਹਾਉ॥

*(ਸਿਰੀ ਮ: ੧, ੧੬-੧੩)*

(ਅ) ਸਭਿ ਰਸ ਭੋਗਣ ਬਾਦਿ ਹਹਿ ਸਭਿ ਸੀਗਾਰ ਵਿਕਾਰ॥
ਜਬ ਲਗੁ ਸਬਦਿ ਨ ਭੇਦੀਐ ਕਿਉ ਸੋਹੈ ਗੁਰਦੁਆਰਿ॥
ਨਾਨਕ ਧੰਨੁ ਸੁਹਾਗਣੀ ਜਿਨ ਸਹ ਨਾਲਿ ਪਿਆਰੁ॥੫॥

*(ਸਿਰੀ ਮ: ੧, ੧੯-੫)*

(ੲ) ਗੁਰਮੁਖਿ ਇਹੁ ਮਨੁ ਲਇਆ ਸਵਾਰਿ॥ ਹਉਮੈ ਵਿਚਹੁ ਤਜੇ ਵਿਕਾਰ॥੩॥

*(ਗਉੜੀ ਗੁਆਰੇਰੀ ਮ: ੩, ੧੫੯-੮)*

(ਸ) ਹਮ ਨੀਚ ਮੈਲੇ ਅਤਿ ਅਭਿਮਾਨੀ ਦੂਜੈ ਭਾਇ ਵਿਕਾਰ॥
ਗੁਰਿ ਪਾਰਸਿ ਮਿਲਿਐ ਕੰਚਨੁ ਹੋਏ ਨਿਰਮਲ ਜੋਤਿ ਅਪਾਰ॥੨॥

*(ਆਸਾ ਮ: ੩, ੪੨੭-੨)*

(ਹ) ਆਪੁ ਪਛਾਣਹਿ ਸਬਦਿ ਮਰਹਿ ਮਨਹੁ ਤਜਿ ਵਿਕਾਰ॥
ਗੁਰ ਸਰਣਾਈ ਭਜਿ ਪਏ ਬਖਸੇ ਬਖਸਣਹਾਰ॥੩॥

*(ਆਸਾ ਮ: ੩, ੪੩੦-੫)*

(ਕ) ਤਜਿ ਮਾਨੁ ਮੋਹੁ ਵਿਕਾਰ ਸਗਲੇ ਪ੍ਰਭੂ ਕੈ ਮਨਿ ਭਾਈਐ॥
ਬਿਨਵੰਤਿ ਨਾਨਕ ਦਿਨਸੁ ਰੈਣੀ ਸਦਾ ਹਰਿ ਹਰਿ ਧਿਆਈਐ॥੩॥

*(ਵਡਹੰਸੁ ਮ: ੫, ਛੰਤ, ੫੭੮-੧੩)*

(ਖ) ਗੁਰਮੁਖਿ ਇਹੁ ਮਨੁ ਲਇਆ ਸਵਾਰਿ॥ ਹਉਮੈ ਵਿਚਹੁ ਤਜੈ ਵਿਕਾਰ॥੩॥

*(ਧਨਾਸਰੀ ਮ: ੩, ੬੬੫-੧੨)*

(ਗ) ਗੁਰਬਾਣੀ ਸਦ ਮੀਠੀ ਲਾਗੀ ਪਾਪ ਵਿਕਾਰ ਗਵਾਇਆ॥

*(ਸੂਹੀ ਮ: ੪, ਛੰਤ, ੭੭੩-੩)*

(ਘ) ਮੋਹ ਸੋਗ ਵਿਕਾਰ ਬਿਖੜੇ ਜਪਤ ਨਾਮ ਉਧਾਰਣੋ॥

*(ਰਾਮਕਲੀ ਮ: ੫, ਛੰਤ, ੯੨੬-੩)*

(ਙ) ਹਰਿ ਨਾਮਾ ਆਰਾਧਿ ਮਨ ਸਭਿ ਕਿਲਵਿਖ ਜਾਹਿ ਵਿਕਾਰ॥

*(ਰਾਮਕਲੀ ਵਾਰ ਮ: ੫, ੯੫੯-੧੮)*

(ਚ) ਏ ਮਨ ਹਰਿ ਜੀਉ ਚੇਤਿ ਤੂ ਮਨਹੁ ਤਜਿ ਵਿਕਾਰ॥
ਗੁਰ ਕੈ ਸਬਦਿ ਧਿਆਇ ਤੂ ਸਚਿ ਲਗੀ ਪਿਆਰੁ॥੧॥ਰਹਾਉ॥

*(ਮਾਰੂ ਮ: ੩, ੯੯੪-੧)*

(ਛ) ਵਿਣੁ ਸਤਿਗੁਰ ਸੇਵੇ ਸੁਖੁ ਨਹੀ ਮਰਿ ਜੰਮਹਿ ਵਾਰੋ ਵਾਰ॥
ਮੋਹ ਠਗਉਲੀ ਪਾਈਅਨੁ ਬਹੁ ਦੂਜੈ ਭਾਇ ਵਿਕਾਰ॥

*(ਸਾਰਗ ਵਾਰ ਮ: ੩, ੧੨੪੮-੨)*

(ਜ) ਐਸਾ ਦਾਰੂ ਖਾਹਿ ਗਵਾਰ॥ ਜਿਤੁ ਖਾਧੈ ਤੇਰੇ ਜਾਹਿ ਵਿਕਾਰ॥੧॥ਰਹਾਉ॥

*(ਮਲਾਰ ਮ: ੧, ੧੨੫੭-੧)*

(ਝ) ਨਾਨਕ ਸਾਹਿਬੁ ਮਨਿ ਵਸੈ ਵਿਚਹੁ ਜਾਹਿ ਵਿਕਾਰ॥੨॥

*(ਮਲਾਰ ਵਾਰ ਮ: ੩, ੧੨੮੫-੬)*

(ਞ) ਲਥੇ ਸਭਿ ਵਿਕਾਰ ਸਬਦਿ ਨੀਸਾਣਿਆ॥

*(ਮਲਾਰ ਵਾਰ ਮ: ੧, ੧੨੯੧-੧੦)*

(ਟ) ਗੁਰ ਤੁਠੈ ਹਰਿ ਪ੍ਰਭੁ ਮੇਲਿਆ ਸਭ ਕਿਲਵਿਖ ਕਟਿ ਵਿਕਾਰ॥

*(ਸਲੋਕ ਮ: ੩, ੧੪੧੬-੮)*

(ਠ) ਮਾਇਆ ਮੋਹੁ ਬਹੁ ਚਿਤਵਦੇ ਬਹੁ ਆਸਾ ਲੋਭੁ ਵਿਕਾਰ॥
ਮਨਮੁਖਿ ਅਸਥਿਰੁ ਨਾ ਥੀਐ ਮਰਿ ਬਿਨਸਿ ਜਾਇ ਖਿਨ ਵਾਰ॥
ਵਡ ਭਾਗੁ ਹੋਵੈ ਸਤਿਗੁਰੁ ਮਿਲੈ ਹਉਮੈ ਤਜੈ ਵਿਕਾਰ॥
ਹਰਿ ਨਾਮਾ ਜਪਿ ਸੁਖੁ ਪਾਇਆ ਜਨ ਨਾਨਕ ਸਬਦੁ ਵੀਚਾਰ॥੩੮॥

*(ਸਲੋਕ ਮ: ੩, ੧੪੧੭-੧੧)*

(ਡ) ਪੰਡਿਤ ਹਰਿ ਪੜੁ ਤਜਹੁ ਵਿਕਾਰਾ॥ ਗੁਰਮੁਖਿ ਭਉਜਲੁ ਉਤਰਹੁ ਪਾਰਾ॥੧॥ਰਹਾਉ॥

*(ਗਉੜੀ ਮ: ੩, ੨੨੮-੧੯)*

(ਢ) ਇਕੋ ਹੁਕਮੁ ਵਰਤਦਾ ਏਕਾ ਸਿਰਿ ਕਾਰਾ॥
ਆਪਿ ਭਵਾਲੀ ਦਿਤੀਅਨੁ ਅੰਤਰਿ ਲੋਭੁ ਵਿਕਾਰਾ॥੫॥

*(ਆਸਾ ਮ: ੩, ੪੨੫-੨)*

(ਣ) ਮਾਇਆ ਮੋਹੁ ਸਭੁ ਦੁਖੁ ਹੈ ਖੋਟਾ ਇਹੁ ਵਾਪਾਰਾ ਰਾਮ॥
ਕੂੜੁ ਬੋਲਿ ਬਿਖੁ ਖਾਵਣੀ ਬਹੁ ਵਧਹਿ ਵਿਕਾਰਾ ਰਾਮ॥

*(ਵਡਹੰਸੁ ਮ: ੩, ਛੰਤ, ੫੭੦-੩)*

(ਤ) ਹਰਿ ਕਾ ਮਾਰਗੁ ਸਦਾ ਪੰਥੁ ਵਿਖੜਾ ਕੋ ਪਾਏ ਗੁਰ ਵੀਚਾਰਾ॥
ਹਰਿ ਕੈ ਰੰਗਿ ਰਾਤਾ ਸਬਦੇ ਮਾਤਾ ਹਉਮੈ ਤਜੇ ਵਿਕਾਰਾ॥
ਨਾਨਕ ਨਾਮਿ ਰਤਾ ਇਕ ਰੰਗੀ ਸਬਦਿ ਸਵਾਰਣਹਾਰਾ॥੪॥

*(ਸੋਰਠਿ ਮ: ੩, ੬੦੦-੧੮)*

(ਥ) ਸਚਿ ਰਤੇ ਸੇ ਨਿਰਮਲੇ ਹਉਮੈ ਤਜਿ ਵਿਕਾਰਾ॥
ਜਿਸੁ ਤੂ ਮੇਲਹਿ ਸੋ ਤੁਧੁ ਮਿਲੈ ਸੋਈ ਸਚਿਆਰਾ॥੨॥

*(ਸੂਹੀ ਵਾਰ ਮ: ੩, ੭੮੬-੭)*

(ਦ) ਬਿਨੁ ਨਾਵੈ ਸਭ ਦੁਖੁ ਸੰਸਾਰਾ॥ ਬਹੁ ਕਰਮ ਕਮਾਵਹਿ ਵਧਹਿ ਵਿਕਾਰਾ॥

ਨਾਮੁ ਨ ਸੇਵਹਿ ਕਿਉ ਸੁਖੁ ਪਾਈਐ ਬਿਨੁ ਨਾਵੈ ਦੁਖੁ ਪਾਇਦਾ॥੭॥

*(ਮਾਰੂ ਮ: ੩, ਸੋਲਹੇ, ੧੦੬੨-੩)*

(ਧ) ਗੁਰ ਸਬਦੀ ਮਨੁ ਨਿਰਮਲਾ ਹਉਮੈ ਛਡਿ ਵਿਕਾਰੀ॥

*(ਗੂਜਰੀ ਵਾਰ ਮ: ੩, ੫੦੯-੧੫)*

(ਨ) ਮਨੁ ਤਨੁ ਰਤਾ ਰੰਗ ਸਿਉ ਹਉਮੈ ਤਜਿ ਵਿਕਾਰ॥
ਅਹਿਨਿਸਿ ਹਿਰਦੈ ਰਵਿ ਰਹੈ ਨਿਰਭਉ ਨਾਮੁ ਨਿਰੰਕਾਰ॥
ਨਾਨਕ ਆਪਿ ਮਿਲਾਇਅਨੁ ਪੂਰੈ ਸਬਦਿ ਅਪਾਰ॥੪॥

*(ਸਿਰੀ ਮ: ੩, ੩੨-੧੭)*

(ਪ) ਤਜਿ ਮਾਨੁ ਮੋਹੁ ਵਿਕਾਰੁ ਦੂਜਾ ਜੋਤੀ ਜੋਤਿ ਸਮਾਣੀ॥

*(ਆਸਾ ਮ: ੫, ਛੰਤ, ੪੫੩-੬)*

(ਫ) ਸਾਧਸੰਗਿ ਹਰਿ ਕੈ ਰੰਗਿ ਗੋਬਿੰਦ ਸਿਮਰਣ ਲਾਗਿਆ॥
ਭਰਮੁ ਮੋਹੁ ਵਿਕਾਰੁ ਦੂਜਾ ਸਗਲ ਤਿਨਹਿ ਤਿਆਗਿਆ॥

*(ਆਸਾ ਮ: ੫, ਛੰਤ, ੪੫੭-੧੨)*

(ਬ) ਤਜਿ ਮਾਨ ਮੋਹੁ ਵਿਕਾਰੁ ਦੂਜਾ ਏਕ ਸਿਉ ਲਿਵ ਲਾਈਐ॥
ਅਰਪਿ ਮਨੁ ਤਨੁ ਪ੍ਰਭੂ ਆਗੈ ਆਪੁ ਸਗਲ ਮਿਟਾਈਐ॥

*(ਜੈਤਸਰੀ ਮ: ੫, ਛੰਤ, ੭੦੪-੧੪)*

(ਭ) ਅੰਤਰਿ ਲੋਭੁ ਵਿਕਾਰੁ ਹੈ ਦੂਜੈ ਭਾਇ ਖੁਆਇ॥

*(ਰਾਮਕਲੀ ਵਾਰ ਮ: ੩, ੯੫੦-੯)*

(ਮ) ਮਨਮੁਖ ਬੋਲਿ ਨ ਜਾਣਨੀ ਓਨਾ ਅੰਦਰਿ ਕਾਮੁ ਕ੍ਰੋਧੁ ਅਹੰਕਾਰੁ॥
ਓਇ ਥਾਉ ਕੁਥਾਉ ਨ ਜਾਣਨੀ ਉਨ ਅੰਤਰਿ ਲੋਭੁ ਵਿਕਾਰੁ॥
ਓਇ ਆਪਣੈ ਸੁਆਇ ਆਇ ਬਹਿ ਗਲਾ ਕਰਹਿ ਓਨਾ ਮਾਰੇ ਜਮੁ ਜੰਦਾਰੁ॥
ਅਗੈ ਦਰਗਹ ਲੇਖੈ ਮੰਗਿਐ ਮਾਰਿ ਖੁਆਰੁ ਕੀਚਹਿ ਕੂੜਿਆਰ॥
ਏਹ ਕੂੜੈ ਕੀ ਮਲੁ ਕਿਉ ਉਤਰੈ ਕੋਈ ਕਢਹੁ ਇਹੁ ਵੀਚਾਰੁ॥
ਸਤਿਗੁਰੁ ਮਿਲੈ ਤਾ ਨਾਮੁ ਦਿੜਾਏ ਸਭਿ ਕਿਲਵਿਖ ਕਟਣਹਾਰੁ॥
ਨਾਮੁ ਜਪੇ ਨਾਮੋ ਆਰਾਧੇ ਤਿਸੁ ਜਨ ਕਉ ਕਰਹੁ ਸਭਿ ਨਮਸਕਾਰੁ॥
ਮਲੁ ਕੂੜੀ ਨਾਮਿ ਉਤਾਰੀਅਨੁ ਜਪਿ ਨਾਮੁ ਹੋਆ ਸਚਿਆਰੁ॥
ਜਨ ਨਾਨਕ ਜਿਸ ਦੇ ਏਹਿ ਚਲਤ ਹਹਿ ਸੋ ਜੀਵਉ ਦੇਵਣਹਾਰੁ॥੨॥

*(ਰਾਮਕਲੀ ਵਾਰ ਮ: ੩, ੯੫੦-੧੬)*

(ਯ) ਫਰੀਦਾ ਦੁਖੁ ਸੁਖੁ ਇਕੁ ਕਰਿ ਦਿਲ ਤੇ ਲਾਹਿ ਵਿਕਾਰੁ॥
ਅਲਹ ਭਾਵੈ ਸੋ ਭਲਾ ਤਾਂ ਲਭੀ ਦਰਬਾਰੁ॥੧੦੯॥

*(ਸਲੋਕ ਮ:੫, ੧੩੮੩-੧੭)*

## ਵਿਖਮ/ਬਿਖਮ (੨੨੨੯)

ਬਿਖਮ, ਔਖਾ, ਕਰੜਾ, ਸਖਤ, ਕਠਿਨ, ਵਿਕਟ, ਮੁਸ਼ਕਿਲ, ਉੱਚਾ-ਨੀਵਾ, ਅੱਪਧਰਾ, ਡਰਾਉਣਾ, ਭਿਆਨਕ, ਦੁਖਦਾਈ, ਬਿਖੜਾ। ਹੋਰ ਦੇਖੋ, "ਕਠਨ", "ਬਿਖੜਾ ਪੈਂਡਾ", "ਮੁਸ਼ਕਲ"।

(ੳ) ਹਰਿ ਨਾਮੁ ਲੇਹੁ ਮੀਤਾ ਲੇਹੁ ਆਗੈ ਬਿਖਮ ਪੰਥੁ ਭੈਆਨ॥੧॥ਰਹਾਉ॥

*(ਗੌੜੀ ਮਾਲਵਾ ਮ: ੫, ੨੧੪-੬)*

(ਅ) ਸੁਣਿ ਨਾਹ ਪ੍ਰਭੂ ਜੀਉ ਏਕਲੜੀ ਬਨ ਮਾਹੇ॥ ਕਿਉ ਧੀਰੈਗੀ ਨਾਹ ਬਿਨਾ, ਪ੍ਰਭ ਵੇਪਰਵਾਹੇ॥
ਧਨ ਨਾਹ ਬਾਝਹੁ ਰਹਿ ਨ ਸਾਕੈ ਬਿਖਮ ਰੈਣਿ ਘਣੇਰੀਆ॥

*(ਗਉੜੀ ਪੂਰ ਮ: ੧, ਛੰਤ, ੨੪੩-੧)*

(ੲ) ਏ ਸਾਜਨ ਕਛੁ ਕਹਹੁ ਉਪਾਇਆ॥ ਜਾ ਤੇ ਤਰਉ ਬਿਖਮ ਇਹ ਮਾਇਆ॥
ਕਰਿ ਕਿਰਪਾ ਸਤਸੰਗਿ ਮਿਲਾਏ॥ ਨਾਨਕ ਤਾ ਕੈ ਨਿਕਟਿ ਨ ਮਾਏ॥੭॥

*(ਗਉੜੀ ਬਾਵਨ ਅਖਰੀ ਮ: ੫, ੨੫੧-੧੪)*

(ਸ) ਕੋਊ ਬਿਖਮ ਗਾਰ ਤੋਰੈ॥ ਆਸ ਪਿਆਸ ਧੋਹ ਮੋਹ ਭਰਮ ਹੀ ਤੇ ਹੋਰੈ॥੧॥ਰਹਾਉ॥
ਕਾਮ ਕ੍ਰੋਧ ਲੋਭ ਮਾਨ ਇਹ ਬਿਆਧਿ ਛੋਰੈ॥੧॥
ਸੰਤਸੰਗਿ ਨਾਮ ਰੰਗਿ ਗੁਨ ਗੋਵਿੰਦ ਗਾਵਉ॥ ਅਨਦਿਨੋ ਪ੍ਰਭ ਧਿਆਵਉ॥
ਭ੍ਰਮ ਭੀਤਿ ਜੀਤਿ ਮਿਟਾਵਉ॥ ਨਿਧਿ ਨਾਮੁ ਨਾਨਕ ਮੋਰੈ॥੨॥

*(ਆਸਾ ਮ: ੫, ੪੦੮-੧੬)*

(ਹ) ਪਾਇਓ ਹੈ ਗੁਣ ਨਿਧਾਨੁ ਸਗਲ ਆਸ ਪੂਰੀ॥
ਨਾਨਕ ਮਨਿ ਅਨੰਦ ਭਏ ਗੁਰਿ ਬਿਖਮ ਗਾਰ੍ਹ ਤੋਰੀ॥੨॥

*(ਸਾਰੰਗ ਮ: ੫, ੧੨੩੦-੧੩)*

(ਕ) ਬਾਬਾ ਐਸਾ ਬਿਖਮ ਜਾਲਿ ਮਨੁ ਵਾਸਿਆ॥ ਬਿਬਲੁ ਝਾਗਿ ਸਹਜਿ ਪਰਗਾਸਿਆ॥੧॥ਰਹਾਉ॥

*(ਪ੍ਰਭਾਤੀ ਮ: ੧, ੧੩੩੧-੪)*

(ਖ) ਪੰਕਜ ਫਾਥੇ ਪੰਕ ਮਹਾ ਮਦ ਗੁੰਫਿਆ॥ ਅੰਗ ਸੰਗ ਉਰਝਾਇ ਬਿਸਰਤੇ ਸੁੰਫਿਆ॥
ਹੈ ਕੋਊ ਐਸਾ ਮੀਤੁ ਜਿ ਤੋਰੈ ਬਿਖਮ ਗਾਂਠਿ॥
ਨਾਨਕ ਇਕੁ ਸ੍ਰੀਧਰ ਨਾਥੁ ਜਿ ਟੂਟੇ ਲੇਇ ਸਾਂਠਿ॥੧੫॥

*(ਫੁਨਹੇ ਮ: ੫, ੧੩੬੨-੧੯)*

(ਗ) ਭਾਈ ਰੇ ਭਵਜਲੁ ਬਿਖਮੁ ਡਰਾਂਉ॥
ਪੂਰਾ ਸਤਿਗੁਰੁ ਰਸਿ ਮਿਲੈ ਗੁਰੁ ਤਾਰੇ ਹਰਿ ਨਾਉ॥੧॥ਰਹਾਉ॥

*(ਸਿਰੀ ਮ: ੧, ੬੩-੧੧)*

(ਘ) ਹਰਿ ਜਿਸ ਨੋ ਹੋਇ ਦਇਆਲੁ ਸੋ ਹਰਿ ਜਪਿ ਭਉ ਬਿਖਮੁ ਤਰਿ॥੧॥

*(ਸਿਰੀ ਵਾਰ ਮ: ੪, ੮੩-੮)*

(ਙ) ਦਰਸਨਿ ਤੇਰੈ ਭਵਨ ਪੁਨੀਤਾ॥ ਆਤਮ ਗੜੁ ਬਿਖਮੁ ਤਿਨਾ ਹੀ ਜੀਤਾ॥
ਤੁਮ ਦਾਤੇ ਤੁਮ ਪੁਰਖ ਬਿਧਾਤੇ ਤੁਧੁ ਜੇਵਡੁ ਅਵਰੁ ਨ ਸੂਰਾ ਜੀਉ॥੩॥

*(ਮਾਝ ਮ: ੫, ੯੯-੧੮)*

(ਚ) ਸਰਬ ਸੁਖਾ ਨਿਧਿ ਚਰਣ ਹਰਿ ਭਉਜਲੁ ਬਿਖਮੁ ਤਰੇ॥

*(ਮਾਂਝ ਬਾਰਹ ਮਾਹਾ, ਮ: ੫, ੧੩੬-੧੦)*

(ਛ) ਨਾਨਕ ਬਿਖਮੁ ਸੁਹੇਲਾ ਤਰੀਐ ਜਾ ਆਵੈ ਗੁਰ ਸਰਣਾਈ॥੨॥

*(ਆਸਾ ਮ: ੪, ਛੰਤ, ੪੪੨-੧੨)*

(ਜ) ਮਹਾ ਬਿਖਮੁ ਜਮ ਪੰਥੁ ਦੁਹੇਲਾ ਕਾਲੂਖਤ ਮੋਹ ਅੰਧਿਆਰਾ॥
ਨਾਨਕ ਗੁਰਮੁਖਿ ਨਾਮੁ ਧਿਆਇਆ ਤਾ ਪਾਏ ਮੋਖ ਦੁਆਰਾ॥੪॥

*(ਆਸਾ ਮ: ੪, ਛੰਤ, ੪੪੩-੧੩)*

(ਝ) ਸਾਧ ਜਨਾ ਕੈ ਸੰਗਿ ਭਵਜਲੁ ਬਿਖਮੁ ਤਰਿ॥

*(ਗੂਜਰੀ ਵਾਰ ਮ: ੫, ੫੧੯-੧੨)*

(ਞ) ਤੈਡੈ ਸਿਮਰਣਿ ਹਭੁ ਕਿਛੁ ਲਧਮੁ ਬਿਖਮੁ ਨ ਡਿਠਮੁ ਕੋਈ॥
ਜਿਸੁ ਪਤਿ ਰਖੈ ਸਚਾ ਸਾਹਿਬੁ ਨਾਨਕ ਮੇਟਿ ਨ ਸਕੈ ਕੋਈ॥੨॥

*(ਗੂਜਰੀ ਵਾਰ ਮ: ੫, ੫੨੦-੨)*

(ਟ) ਭਉਜਲੁ ਬਿਖਮੁ ਅਸਗਾਹੁ ਗੁਰਿ ਬੋਹਿਥੈ ਤਾਰਿਅਮੁ॥
ਨਾਨਕ ਪੂਰ ਕਰੰਮ ਸਤਿਗੁਰ ਚਰਣੀ ਲਗਿਆ॥੨॥

*(ਜੈਤਸਰੀ ਵਾਰ ਮ: ੫, ੭੧੦-੬)*

(ਠ) ਜੀਉ ਪਿੰਡੁ ਸਭੁ ਕਿਛੁ ਹੈ ਤਿਸ ਕਾ ਆਖਣੁ ਬਿਖਮੁ ਬੀਚਾਰੀ॥੧੪॥

*(ਰਾਮਕਲੀ ਮ: ੩, ੯੧੧-੮)*

(ਡ) ਭਉਜਲੁ ਬਿਖਮੁ ਅਸਗਾਹੁ ਗੁਰ ਸਬਦੀ ਪਾਰਿ ਪਾਹਿ॥

*(ਰਾਮਕਲੀ ਵਾਰ ਮ: ੫, ੯੬੨-੨)*

(ਢ) ਮਹਾ ਬਿਖਮੁ ਅਗਨਿ ਕਾ ਸਾਗਰੁ ਤਿਸ ਤੇ ਪਾਰਿ ਉਤਾਰਿਓ॥
ਪੇਖਿ ਪੇਖਿ ਨਾਨਕ ਬਿਗਸਾਨੋ ਪੁਨਹ ਪੁਨਹ ਬਲਿਹਾਰਿਓ॥੨॥

*(ਨਟ ਮ: ੫, ੯੭੯-੪)*

(ਣ) ਮਾਇਆ ਮੋਹੁ ਬਿਖਮੁ ਹੈ ਭਾਰੀ॥ ਕਿਉ ਤਰੀਐ ਦੁਤਰੁ ਸੰਸਾਰੀ॥
ਸਤਿਗੁਰੁ ਬੋਹਿਥੁ ਦੇਇ ਪ੍ਰਭੁ ਸਾਚਾ ਜਪਿ ਹਰਿ ਹਰਿ ਪਾਰਿ ਲੰਘਾਵੈ ਜੀਉ॥੪॥

*(ਮਾਰੂ ਮ: ੪, ੯੯੮-੪)*

(ਤ) ਨਾਮੋ ਗਿਆਨੁ ਨਾਮੁ ਇਸਨਾਨਾ ਹਰਿ ਨਾਮੁ ਹਮਾਰੇ ਕਾਰਜ ਸਵਾਰੈ॥
ਹਰਿ ਨਾਮੋ ਸੋਭਾ ਨਾਮੁ ਬਡਾਈ ਭਉਜਲੁ ਬਿਖਮੁ ਨਾਮੁ ਹਰਿ ਤਾਰੈ॥੧॥

*(ਕਾਨੜਾ ਮ: ੫, ੧੩੦੨-੧੪)*

(ਥ) ਜੇ ਵਡ ਭਾਗੁ ਹੋਇ ਅਤਿ ਨੀਕਾ ਤਾਂ ਗੁਰਮਤਿ ਨਾਮੁ ਦ੍ਰਿੜੀਜੈ॥
ਸਭੁ ਮਾਇਆ ਮੋਹੁ ਬਿਖਮੁ ਜਗੁ ਤਰੀਐ ਸਹਜੇ ਹਰਿ ਰਸੁ ਪੀਜੈ॥੬॥

*(ਕਲਿਆਨੁ ਮ: ੪, ੧੩੨੬-੧੬)*

(ਦ) ਹਰਿ ਕਾ ਮਾਰਗੁ ਸਦਾ ਪੰਥੁ ਵਿਖੜਾ ਕੋ ਪਾਏ ਗੁਰ ਵੀਚਾਰਾ॥
ਹਰਿ ਕੈ ਰੰਗਿ ਰਾਤਾ ਸਬਦੇ ਮਾਤਾ ਹਉਮੈ ਤਜੇ ਵਿਕਾਰਾ॥

ਨਾਨਕ ਨਾਮਿ ਰਤਾ ਇਕ ਰੰਗੀ ਸਬਦਿ ਸਵਾਰਣਹਾਰਾ॥੪॥

*(ਸੋਰਠਿ ਮ: ੩, ੬੦੦-੧੮)*

(ਧ) ਭਭੈ ਭਉਜਲੁ ਮਾਰਗੁ ਵਿਖੜਾ ਆਸ ਨਿਰਾਸਾ ਤਰੀਐ॥
ਗੁਰ ਪਰਸਾਦੀ ਆਪੋ ਚੀਨ੍ਹੈ ਜੀਵਤਿਆ ਇਵ ਮਰੀਐ॥੪੧॥

*(ਰਾਮਕਲੀ ਮ: ੧, ਓਅੰਕਾਰੁ, ੯੩੫-੧੭)*

(ਨ) ਮਾਰਗੁ ਪੰਥੁ ਨ ਜਾਣਉ ਵਿਖੜਾ ਕਿਉ ਪਾਈਐ ਪਿਰੁ ਪਾਰੇ॥
ਸਤਿਗੁਰ ਸਬਦੀ ਮਿਲੈ ਵਿਛੁੰਨੀ ਤਨੁ ਮਨੁ ਆਗੈ ਰਾਖੈ॥

*(ਤੁਖਾਰੀ ਮ: ੧, ਛੰਤ, ੧੧੧੧-੧੮)*

## ਵਿਗਾਸ (੨੨੩੦)

ਖੇੜਾ, ਹੁਲਾਸ, ਵਿਕਾਸ, ਪ੍ਰਫੁੱਲਤਾ, ਪ੍ਰਸੰਨਤਾ, ਖੁਸ਼ੀ, ਅਨੰਦ, ਫੈਲਾਉ, ਪਸਾਰਾ। ਆਤਮਕ ਜੀਵਨ ਦੇ ਪਾਂਧੀਆਂ ਦੇ ਮਾਰਗ ਵਿਚ ਸਭ ਤੋਂ ਪਹਿਲੀ ਨੇਮਾਵਲੀ, ਰਹਿਤ-ਬਹਿਤ, ਸਾਧਨਾ, ਤਿਆਗ, ਵੈਰਾਗ, ਬਿਰਹਾ, ਅਰਦਾਸ, ਫਿਰ ਖੇੜਾ ਵਿਗਾਸ ਆਉਂਦਾ ਹੈ। ਵਿਗਾਸ ਤੋਂ ਉਪਰੰਤ ਰੰਗ ਅਤੇ ਹਰਿ ਰੰਗ ਤੋਂ ਪਿਛੋਂ ਹਰਿ ਰਸ ਦੀ ਪ੍ਰਾਪਤੀ ਹੁੰਦੀ ਹੈ। ਵਿਗਾਸ ਦਾ ਤਾਲ ਮੇਲ ਸਬਦ ਦੀ ਕਮਾਈ ਤੇ ਵਿਸਮਾਦੀ ਅਵਸਥਾ ਦੇ ਨਾਲ ਜੁੜਵਾਂ ਹੈ। ਕੁਦਰਤ ਦੀ ਝਲਕ ਵਿਚੋਂ ਵਿਸਮਾਦ ਅਤੇ ਵਿਸਮਾਦੀ ਅਵਸਥਾ ਖੇੜੇ ਨੂੰ ਜਨਮ ਦੇਂਦੀ ਹੈ। ਅਤੇ ਵਿਗਾਸ ਦੀ ਅਵਸਥਾ ਦਾ ਇਕ ਦ੍ਰਿਸ਼ ਨਿਮਨਲਿਖਤ ਪਾਵਨ ਗੁਰਬਾਣੀ ਦੀਆਂ ਉਦ੍ਹਾਰਣਾ ਦੁਆਰਾ ਦਰਸਾਇਆ ਜਾਂਦਾ ਹੈ। ਵਿਗਾਸ ਦਾ ਮੂਲ ਸ਼ਬਦ ਦੀ ਕਮਾਈ ਹੈ।

(ੳ) ਕਹਨ ਕਹਾਵਨ ਕਉ ਕਈ ਕੇਤੈ॥
ਐਸੋ ਜਨੁ ਬਿਰਲੋ ਹੈ ਸੇਵਕੁ ਜੋ ਤਤ ਜੋਗ ਕਉ ਬੇਤੈ॥੧॥ਰਹਾਉ॥
ਦੁਖੁ ਨਾਹੀ ਸਭੁ ਸੁਖੁ ਹੀ ਹੈ ਰੇ ਏਕੈ ਏਕੀ ਨੇਤੈ॥
ਬੁਰਾ ਨਹੀ ਸਭੁ ਭਲਾ ਹੀ ਹੈ ਰੇ ਹਾਰ ਨਹੀ ਸਭ ਜੇਤੈ॥੧॥
ਸੋਗੁ ਨਾਹੀ ਸਦਾ ਹਰਖੀ ਹੈ ਰੇ ਛੋਡਿ ਨਾਹੀ ਕਿਛੁ ਲੇਤੈ॥
ਕਹੁ ਨਾਨਕ ਜਨੁ ਹਰਿ ਹਰਿ ਹਰਿ ਹੈ ਕਤ ਆਵੈ ਕਤ ਰਮਤੈ॥੨॥

*(ਕਾਨੜਾ ਮ: ੫, ੧੩੦੨-੬)*

(ਅ) ਸਤਸੰਗਤਿ ਮਨਿ ਭਾਈ ਹਰਿ ਰਸਨ ਰਸਾਈ ਵਿਚਿ ਸੰਗਤਿ ਹਰਿ ਰਸੁ ਹੋਇ ਜੀਉ॥
ਹਰਿ ਹਰਿ ਆਰਾਧਿਆ ਗੁਰ ਸਬਦਿ ਵਿਗਾਸਿਆ ਬੀਜਾ ਅਵਰੁ ਨ ਕੋਇ ਜੀਉ॥

*(ਆਸਾ ਮ: ੪, ੪੪੬-੧੪)*

(ੲ) ਮੇਰਾ ਮਨੁ ਤਨੁ ਸਬਦਿ ਵਿਗਾਸਿਆ ਜਪਿ ਅਨਤ ਤਰੰਗਾ॥
ਮਿਲਿ ਸੰਤ ਜਨਾ ਹਰਿ ਪਾਇਆ ਨਾਨਕ ਸਤਸੰਗਾ॥੩॥

*(ਆਸਾ ਮ: ੪, ਛੰਤ, ੪੪੯-੪)*

(ਸ) ਗੁਰ ਸਬਦਿ ਵਿਗਾਸੀ ਸਹੁ ਰਾਵਾਸੀ ਫਲੁ ਪਾਇਆ ਗੁਣਕਾਰੀ॥
ਨਾਨਕ ਸਾਚੁ ਮਿਲੈ ਵਡਿਆਈ ਪਿਰ ਘਰਿ ਸੋਹੈ ਨਾਰੀ॥੫॥

*(ਧਨਾਸਰੀ ਮ: ੧, ਛੰਤ, ੬੮੯-੧੮)*

(ਹ) ਹਰਿ ਪ੍ਰਭਿ ਠਾਕੁਰਿ ਕਾਜੁ ਰਚਾਇਆ ਧਨ ਹਿਰਦੈ ਨਾਮਿ ਵਿਗਾਸੀ॥

*(ਸੂਹੀ ਮ: ੪, ਛੰਤ, ੭੭੪-੧੨)*

(ਕ) ਮੈ ਮਨਿ ਚਾਉ ਘਣਾ ਸਾਚਿ ਵਿਗਾਸੀ ਰਾਮ॥ ਮੋਹੀ ਪ੍ਰੇਮ ਪਿਰੇ ਪ੍ਰਭਿ ਅਬਿਨਾਸੀ ਰਾਮ॥

*(ਬਿਲਾਵਲੁ ਮ: ੧, ਛੰਤ, ੮੪੩-੧੮)*

(ਖ) ਅਪੁਨੇ ਪਿਰ ਹਰਿ ਦੇਖਿ ਵਿਗਾਸੀ ਤਉ ਧਨ ਸਾਚੁ ਸੀਗਾਰੋ॥
ਅਕੁਲ ਨਿਰੰਜਨ ਸਿਉ ਸਚਿ ਸਾਚੀ ਗੁਰਮਤਿ ਨਾਮੁ ਅਧਾਰੋ॥੪॥

*(ਮਲਾਰ ਮ: ੧, ੧੨੫੫-੧੫)*

(ਗ) ਨਾਨਕ ਭਗਤਾ ਸਦਾ ਵਿਗਾਸੁ॥ ਸੁਣਿਐ ਦੂਖ ਪਾਪ ਕਾ ਨਾਸੁ॥੮॥

*(ਜਪੁ, ੨-੧੮)*

(ਘ) ਕੁੰਗੂ ਕੀ ਕਾਂਇਆ ਰਤਨਾ ਕੀ ਲਲਿਤਾ ਅਗਰਿ ਵਾਸੁ ਤਨਿ ਸਾਸੁ॥
ਅਠਸਠਿ ਤੀਰਥ ਕਾ ਮੁਖਿ ਟਿਕਾ ਤਿਤੁ ਘਟਿ ਮਤਿ ਵਿਗਾਸੁ॥
ਓਤੁ ਮਤੀ ਸਾਲਾਹਣਾ ਸਚੁ ਨਾਮੁ ਗੁਣਤਾਸੁ॥੧॥

*(ਸਿਰੀ ਮ: ੧, ੧੭-੩)*

(ਙ) ਜਿਸ ਕਉ ਰਿਦੈ ਵਿਗਾਸੁ ਹੈ ਭਾਉ ਦੂਜਾ ਨਾਹੀ॥
ਨਾਨਕ ਤਿਸੁ ਗੁਰ ਮਿਲਿ ਉਧਰੈ ਹਰਿ ਗੁਣ ਗਾਵਾਹੀ॥੪॥

*(ਗਉੜੀ ਬੈਰਾਗਣਿ ਮ: ੪, ੧੬੮-੧੫)*

(ਚ) ਜਬ ਦੇਖਾਂ ਪਿਰੁ ਪਿਆਰਾ ਹਰਿ ਗੁਣ ਰਸਿ ਰਵਾ ਰਾਮ॥
ਮੇਰੈ ਅੰਤਰਿ ਹੋਇ ਵਿਗਾਸੁ ਪ੍ਰਿਉ ਪ੍ਰਿਉ ਸਚੁ ਨਿਤ ਚਵਾ ਰਾਮ॥

*(ਤੁਖਾਰੀ ਮ: ੪, ਛੰਤੁ, ੧੧੧੩-੧੯)*

(ਛ) ਗਿਆਨੀਆ ਅੰਦਰਿ ਗੁਰ ਸਬਦੁ ਹੈ ਨਿਤ ਹਰਿ ਲਿਵ ਸਦਾ ਵਿਗਾਸੁ॥

*(ਸਲੋਕ ਮ: ੩, ੧੪੧੫-੪)*

(ਜ) ਵਡਭਾਗੀ ਹਰਿ ਪਾਇਆ ਜਨ ਨਾਨਕ ਨਾਮਿ ਵਿਗਾਸੇ॥੧॥

*(ਸੂਹੀ ਮ: ੪, ਛੰਤ, ੭੭੬-੬)*

(ਝ) ਆਪੇ ਹੀ ਸਭੁ ਆਪਿ ਹੈ ਪਿਆਰਾ ਆਪੇ ਥਾਪਿ ਉਥਾਪੈ॥
ਆਪੇ ਵੇਖਿ ਵਿਗਸਦਾ ਪਿਆਰਾ ਕਰਿ ਚੋਜ ਵੇਖੈ ਪ੍ਰਭੁ ਆਪੈ॥
ਆਪੇ ਵਣਿ ਤਿਣਿ ਸਭਤੁ ਹੈ ਪਿਆਰਾ ਆਪੇ ਗੁਰਮੁਖਿ ਜਾਪੈ॥੧॥

*(ਸੋਰਠਿ ਮ: ੪, ੬੦੫-੮)*

## ਵਿਗੁਚਣਾ (੨੨੩੧)

ਇਹ ਸੰਸਕ੍ਰਿਤ ਭਾਸ਼ਾ ਦਾ ਸ਼ਬਦ ਹੈ, ਜੋ 'ਵਿਕੰਚਨ' ਤੋਂ ਬਣਿਆ ਹੈ। ਇਸ ਦਾ ਅਰਥ ਹੈ, ਚੱਕਰ ਵਿਚ ਪੈਣਾ, ਲਪੇਟ ਵਿਚ ਆਉਣਾ, ਸੁੰਘੜਨਾ, ਮੁੜਨਾ, ਖਰਾਬ ਹੋਣਾ, ਬਰਬਾਦ ਹੋਣਾ। ਗੁਰਬਾਣੀ ਵਿਚ 'ਵਿਗੂਤਾ' ਸ਼ਬਦ ਭੀ ਏਸੇ ਵਿਗੁਚਣਾ ਪਰਥਾਇ ਵਰਤੋਂ ਵਿਚ ਆਇਆ ਹੈ। ਜਿਸਦਾ ਅਰਥ ਹੈ ਮੁਰਝਾ ਜਾਣਾ, ਖਿੰਨਮਨ ਹੋਣਾ, ਛਿੱਥਾ ਪੈ ਜਾਣਾ, ਬਿਗੂਤਾ ਹੋਣਾ, ਤਬਾਹ ਹੋਣਾ।

(ੳ) ਦਯੁ ਵਿਸਾਰਿ ਵਿਗੁਚਣਾ ਪ੍ਰਭ ਬਿਨੁ ਅਵਰੁ ਨ ਕੋਇ॥
ਪ੍ਰੀਤਮ ਚਰਣੀ ਜੋ ਲਗੇ ਤਿਨ ਕੀ ਨਿਰਮਲ ਸੋਇ॥

*(ਮਾਂਝ ਬਾਰਹ ਮਾਹਾ ਮ: ੫, ੧੩੩-੧੮)*

(ਅ) ਚਿਤੁ ਚਲੈ ਵਿਤੁ ਜਾਵਣੋ ਸਾਕਤ ਡੋਲਿ ਡੋਲਾਇ॥
ਬਾਹਰਿ ਢੂੰਢਿ ਵਿਗੁਚੀਐ ਘਰ ਮਹਿ ਵਸਤੁ ਸੁਥਾਇ॥
ਮਨਮੁਖਿ ਹਉਮੈ ਕਰਿ ਮੁਸੀ ਗੁਰਮੁਖਿ ਪਲੈ ਪਾਇ॥੪॥

*(ਸਿਰੀ ਮ: ੧, ੬੩-੨)*

(ੲ) ਜਗਜੀਵਨ ਪੁਰਖੁ ਤਿਆਗਿ ਕੈ ਮਾਣਸ ਸੰਦੀ ਆਸ॥
ਦੁਯੈ ਭਾਇ ਵਿਗੁਚੀਐ ਗਲਿ ਪਈਸੁ ਜਮ ਕੀ ਫਾਸ॥

*(ਮਾਂਝ ਬਾਰਹ ਮਾਹਾ ਮ: ੫, ੧੩੪-੬)*

(ਸ) ਣਾ ਕੋ ਮੇਰਾ ਕਿਸੁ ਗਹੀ ਣਾ ਕੋ ਹੋਆ ਨ ਹੋਗੁ॥
ਆਵਣਿ ਜਾਣਿ ਵਿਗੁਚੀਐ ਦੁਬਿਧਾ ਵਿਆਪੈ ਰੋਗੁ॥

*(ਰਾਮਕਲੀ ਮ: ੧, ਓਅੰਕਾਰੁ, ੯੩੪-੨)*

(ਹ) ਦੂਜੈ ਸਭੁ ਕੋ ਲਗਿ ਵਿਗੁਤਾ ਬਿਨੁ ਸਤਿਗੁਰ ਬੂਝ ਨ ਪਾਈ॥
ਸਤਿਗੁਰੁ ਸੇਵੇ ਸੋ ਸੁਖੁ ਪਾਏ ਜਿਸ ਨੋ ਕਿਰਪਾ ਕਰੇ ਰਜਾਈ॥੨੦॥

*(ਮਲਾਰ ਵਾਰ ਮ: ੧, ੧੨੮੭-੧੦)*

(ਕ) ਕੂੜਿ ਵਿਗੁਤੀ ਤਾ ਪਿਰਿ ਮੁਤੀ ਸਾ ਧਨ ਮਹਲੁ ਨ ਪਾਈ॥

*(ਗਉੜੀ ਮ: ੩, ਛੰਤ, ੨੪੪-੩)*

(ਖ) ਇਸੁ ਜਰ ਕਾਰਣਿ ਘਣੀ ਵਿਗੁਤੀ ਇਨਿ ਜਰ ਘਣੀ ਖੁਆਈ॥
ਪਾਪਾ ਬਾਝਹੁ ਹੋਵੈ ਨਾਹੀ ਮੁਇਆ ਸਾਥਿ ਨ ਜਾਈ॥
ਜਿਸ ਨੋ ਆਪਿ ਖੁਆਏ ਕਰਤਾ ਖੁਸਿ ਲਏ ਚੰਗਿਆਈ॥੩॥

*(ਆਸਾ ਮ: ੧, ੪੧੭-੧੮)*

(ਗ) ਪਿਰਿ ਛੋਡੀ ਸੁਤੀ ਅਵਗਣਿ ਮੁਤੀ ਤਿਸੁ ਧਨ ਵਿਧਣ ਰਾਤੇ॥
ਕਾਮਿ ਕ੍ਰੋਧਿ ਅਹੰਕਾਰਿ ਵਿਗੁਤੀ ਹਉਮੈ ਲਗੀ ਤਾਤੇ॥

*(ਤੁਖਾਰੀ ਮ: ੧, ਛੰਤ, ੧੧੧੧-੧੧)*

(ਘ) ਮਾਰੇਹਿਸੁ ਵੇ ਜਨ ਹਉਮੈ ਬਿਖਿਆ ਜਿਨਿ ਹਰਿ ਪ੍ਰਭ ਮਿਲਣ ਨ ਦਿਤੀਆ॥
ਦੇਹ ਕੰਚਨ ਵੇ ਵੰਨੀਆ ਇਨਿ ਹਉਮੈ ਮਾਰਿ ਵਿਗੁਤੀਆ॥

*(ਸੂਹੀ ਮ: ੪, ਛੰਤ, ੭੭੬-੧੪)*

(ਙ) ਹਉਮੈ ਮੇਰਾ ਕਰਿ ਕਰਿ ਵਿਗੁਤੇ ਕਿਹੁ ਚਲੈ ਨ ਚਲਦਿਆ ਨਾਲਿ॥
ਗੁਰਮੁਖਿ ਹੋਵੈ ਸੁ ਨਾਮੁ ਧਿਆਵੈ ਸਦਾ ਹਰਿ ਨਾਮੁ ਸਮਾਲਿ॥
ਸਚੀ ਬਾਣੀ ਹਰਿ ਗੁਣ ਗਾਵੈ ਨਦਰੀ ਨਦਰਿ ਨਿਹਾਲਿ॥੩॥

*(ਸੋਰਠਿ ਮ: ੩, ੬੦੦-੮)*

(ਚ) ਮਨਮੁਖੁ ਲਹਰਿ ਘਰੁ ਤਜਿ ਵਿਗੂਚੈ ਅਵਰਾ ਕੇ ਘਰ ਹੇਰੈ॥
ਗ੍ਰਿਹ ਧਰਮੁ ਗਵਾਏ ਸਤਿਗੁਰੁ ਨ ਭੇਟੈ ਦੁਰਮਤਿ ਘੂਮਨ ਘੇਰੈ॥

*(ਮਾਰੂ ਮ: ੧, ੧੦੧੨-੧੫)*

(ਛ) ਆਇ ਵਿਗੂਤਾ ਜਗੁ ਜਮ ਪੰਥੁ॥ ਆਈ ਨ ਮੇਟਣ ਕੋ ਸਮਰਥੁ॥

*(ਰਾਮਕਲੀ ਮ: ੧, ਓਅੰਕਾਰੁ, ੯੩੧-੧੧)*

(ਜ) ਸਭ ਨਦਰੀ ਅੰਦਰਿ ਰਖਦਾ ਜੇਤੀ ਸਿਸਟਿ ਸਭ ਕੀਤੀ॥
ਇਕਿ ਕੂੜਿ ਕੁਸਤਿ ਲਾਇਅਨੁ ਮਨਮੁਖ ਵਿਗੂਤੀ॥

*(ਰਾਮਕਲੀ ਵਾਰ ਮ: ੩, ੯੫੧-੧੦)*

(ਝ) ਮਨਮੁਖ ਪਾਖੰਡਿ ਭਰਮਿ ਵਿਗੂਤੇ ਲੋਭ ਲਹਰਿ ਨਾਵ ਭਾਰਿ ਬੁਡਈਆ॥੬॥

*(ਬਿਲਾਵਲੁ ਮ: ੪, ੮੩੪-੯)*

## ਵਿਗੋਣਾ (੨੨੩੨)

ਇਸ ਸ਼ਬਦ ਦਾ ਨਿਕਾਸ 'ਵਿਗੁਚਣਾ' ਤੋਂ ਹੈ ਜਿਸਦਾ ਅਰਥ ਹੈ: ਚੱਕਰ ਵਿਚ ਪਾਉਣਾ, ਖਰਾਬ ਜਾਂ ਬਰਬਾਦ ਕਰਨਾ, ਡੁਬਣ ਵਲ ਪ੍ਰੇਰਨਾ, ਨਿੰਦਾ ਕਰਨੀ, ਬਦਨਾਮ ਕਰਨਾ, ਲੈਜ ਕਰਨਾ, ਨਸ਼ਟ ਕਰਨਾ।

(ੳ) ਹਉਮੈ ਮਾਇਆ ਰੋਗਿ ਵਿਆਪੇ ਮਰਿ ਜਨਮਹਿ ਦੁਖੁ ਹੋਈ ਰਾਮ॥
ਮਰਿ ਜਨਮਹਿ ਦੁਖੁ ਹੋਈ ਦੂਜੈ ਭਾਇ ਪਰਜ ਵਿਗੋਈ ਵਿਣੁ ਗੁਰ ਤਤੁ ਨ ਜਾਨਿਆ॥

*(ਸੂਹੀ ਮ: ੩, ੭੬੮-੧੮)*

(ਅ) ਆਵਣ ਜਾਣੈ ਪਰਜ ਵਿਗੋਈ॥ ਬਿਨੁ ਸਤਿਗੁਰ ਥਿਰੁ ਕੋਇ ਨ ਹੋਈ॥
ਅੰਤਰਿ ਜੋਤਿ ਸਬਦਿ ਸੁਖੁ ਵਸਿਆ ਜੋਤੀ ਜੋਤਿ ਮਿਲਾਇਆ॥੬॥

*(ਮਾਰੂ ਮ: ੩, ਸੋਲਹੇ, ੧੦੬੮-੮)*

(ੲ) ਨਾ ਓਇ ਜੋਗੀ ਨਾ ਓਇ ਜੰਗਮ ਨਾ ਓਇ ਕਾਜੀ ਮੁੰਲਾ॥
ਦਯਿ ਵਿਗੋਏ ਫਿਰਹਿ ਵਿਗੁਤੇ ਫਿਟਾ ਵਤੈ ਗਲਾ॥

*(ਮਾਝ ਵਾਰ ਮ: ੧, ੧੪੯-੧੯)*

(ਸ) ਇਕਿ ਅਗਨਿ ਜਲਾਵਹਿ ਅੰਗੁ ਆਪੁ ਵਿਗੋਵਹੀ॥ ਵਿਣੁ ਨਾਵੈ ਤਨੁ ਛਾਰੁ ਕਿਆ ਕਹਿ ਰੋਵਹੀ॥
ਸੋਹਨਿ ਖਸਮ ਦੁਆਰਿ ਜਿ ਸਤਿਗੁਰੁ ਸੇਵਹੀ॥੧੫॥

*(ਮਲਾਰ ਵਾਰ ਮ: ੧, ੧੨੮੫-੧)*

## ਵਿਚੋਲਾ (੨੨੩੩)

ਵਿਚ ਆਉਣ ਵਾਲਾ, ਵਿਚੋਲਗੀਰੀ ਕਰਨ ਵਾਲਾ, ਦੋ ਧਿਰਾਂ ਨੂੰ ਜੋੜਨ ਵਾਲਾ, ਸਾਲਸੀ ਕਰਨ ਵਾਲਾ, ਜੋ ਦੋਹਾਂ ਪਾਸਿਆਂ ਵਲੋਂ ਮੰਨਿਆ ਜਾਵੇ, ਸੱਚਾ ਸਤਿਗੁਰੂ ਜੋ ਸੰਸਾਰੀ ਜੀਵਾਂ ਨੂੰ ਰੱਬ ਨਾਲ ਜੋੜਦਾ ਹੈ। "ਬਸੀਠ"

(ੳ) ਤੈਡੀ ਬੰਦਸਿ ਮੈ ਕੋਇ ਨ ਡਿਠਾ ਤੂ ਨਾਨਕ ਮਨਿ ਭਾਣਾ॥
ਘੋਲਿ ਘੁਮਾਈ ਤਿਸੁ ਮਿਤ੍ਰ ਵਿਚੋਲੇ ਜੈ ਮਿਲਿ ਕੰਤੁ ਪਛਾਣਾ॥੧॥

*(ਰਾਮਕਲੀ ਵਾਰ ਮ: ੫, ੯੬੪-੪)*

## ਵਿਛੋੜਾ ਅਤੇ ਮਿਲਾਪ (੨੨੩੪)

ਵਾਹਿਗੁਰੂ ਨਾਲੋਂ ਵਿਥ ਅਤੇ ਵਾਹਿਗੁਰੂ ਨਾਲ ਸੰਜੋਗ, ਵਿਛੋੜਾ ਜੀਵ ਦੇ ਪੂਰਬਲੇ ਕਰਮਾਂ ਦੇ ਅਨੁਸਾਰ ਹੁੰਦਾ ਹੈ। ਮਿਲਾਪ ਉਸ ਦੀ ਰਹਿਮਤ ਹੈ। ਵਾਹਿਗੁਰੂ ਦੀ ਸਭ ਤੋਂ ਵਡੀ ਰਹਿਮਤ ਸਤਿਗੁਰੂ ਦਾ ਮਿਲਾਪ ਹੈ। ਕਿਉਂਕਿ ਸਤਿਗੁਰੂ ਵਿਥ ਮਿਟਾ ਕੇ ਜੀਵ ਨੂੰ ਪ੍ਰਭੂ ਦੇ ਰੂਪ ਵਿਚ ਲੀਨ ਕਰ ਦੇਂਦਾ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਮਿਲਾਪ ਅਤੇ ਵਿਛੋੜਾ", "ਚਿਰੀ ਵਿਛੁੰਨੇ", "ਅਭੇਦਤਾ/ਅਭਿੰਨਤਾ", "ਜੋਤੀ ਜੋਤਿ ਰਲੀ"।

(ੳ) ਕਿਰਤਿ ਕਰਮ ਕੇ ਵੀਛੁੜੇ ਕਰਿ ਕਿਰਪਾ ਮੇਲਹੁ ਰਾਮ॥
ਚਾਰਿ ਕੁੰਟ ਦਹ ਦਿਸ ਭ੍ਰਮੇ ਥਕਿ ਆਏ ਪ੍ਰਭ ਕੀ ਸਾਮ॥

*(ਮਾਂਝ ਬਾਰਹ ਮਾਹਾ ਮ: ੫, ੧੩੩-੬)*

(ਅ) ਪੁਰਬੇ ਕਮਾਏ ਸ੍ਰੀਰੰਗ ਪਾਏ ਹਰਿ ਮਿਲੇ ਚਿਰੀ ਵਿਛੁੰਨਿਆ॥

*(ਸਿਰੀ ਮ: ੫, ਛੰਤ, ੮੦-੧)*

(ੲ) ਨਦੀਆ ਵਾਹ ਵਿਛੁੰਨਿਆ ਮੇਲਾ ਸੰਜੋਗੀ ਰਾਮ॥
ਜੁਗੁ ਜੁਗੁ ਮੀਠਾ ਵਿਸੁ ਭਰੇ ਕੋ ਜਾਣੈ ਜੋਗੀ ਰਾਮ॥
ਕੋਈ ਸਹਜਿ ਜਾਣੈ ਹਰਿ ਪਛਾਣੈ ਸਤਿਗੁਰੂ ਜਿਨਿ ਚੇਤਿਆ॥
ਬਿਨੁ ਨਾਮ ਹਰਿ ਕੇ ਭਰਮਿ ਭੂਲੇ ਪਚਹਿ ਮੁਗਧ ਅਚੇਤਿਆ॥
ਹਰਿ ਨਾਮੁ ਭਗਤਿ ਨ ਰਿਦੈ ਸਾਚਾ ਸੇ ਅੰਤਿ ਧਾਹੀ ਰੁੰਨਿਆ॥
ਸਚੁ ਕਹੈ ਨਾਨਕੁ ਸਬਦਿ ਸਾਚੈ ਮੇਲਿ ਚਿਰੀ ਵਿਛੁੰਨਿਆ॥੪॥

*(ਆਸਾ ਮ: ੧, ਛੰਤ, ੪੩੯-੮)*

(ਸ) ਮੇਲੁ ਭਇਆ ਚਿਰੀ ਵਿਛੁੰਨਿਆ ਗੁਰ ਪੁਰਖਿ ਮਿਲਾਏ॥
ਮਨੁ ਮੈਲਾ ਇਵ ਸੁਧੁ ਹੈ ਹਰਿ ਨਾਮੁ ਧਿਆਏ॥੧੭॥

*(ਸੂਹੀ ਵਾਰ ਮ: ੩, ੭੯੧-੮)*

(ਹ) ਮੇਰੀ ਆਸ ਪੂਰੀ ਸੰਤ ਧੂਰੀ ਹਰਿ ਮਿਲੇ ਕੰਤ ਵਿਛੁੰਨਿਆ॥

*(ਬਿਲਾਵਲੁ ਮ: ੫, ਛੰਤ, ੮੪੬-੫)*

(ਕ) ਗੁਰਿ ਨਾਮੁ ਦੀਆ ਕੁਸਲੁ ਥੀਆ ਸਰਬ ਇਛਾ ਪੁੰਨੀਆ॥
ਜਲਨੇ ਬੁਝਾਈ ਸਾਂਤਿ ਆਈ ਮਿਲੇ ਚਿਰੀ ਵਿਛੁੰਨਿਆ॥

*(ਰਾਮਕਲੀ ਮ: ੫, ਛੰਤ, ੯੨੫-੧੧)*

(ਖ) ਸਗਲ ਇਛਾ ਜਪਿ ਪੁੰਨੀਆ॥ ਪ੍ਰਭਿ ਮੇਲੇ ਚਿਰੀ ਵਿਛੁੰਨਿਆ॥੧॥

*(ਬਸੰਤੁ ਮ: ੫, ੧੧੮੪-੭)*

(ਗ) ਪਿਰਹੁ ਵਿਛੁੰਨੀਆ ਭੀ ਮਿਲਹ ਜੇ ਸਤਿਗੁਰ ਲਾਗਹ ਸਾਚੇ ਪਾਏ॥
ਸਤਿਗੁਰੁ ਸਦਾ ਦਇਆਲੁ ਹੈ ਅਵਗੁਣ ਸਬਦਿ ਜਲਾਏ॥

*(ਵਡਹੰਸੁ ਮ: ੩, ੫੮੩-੪)*

(ਘ) ਧੁਰਹੁ ਵਿਛੁੰਨੇ ਧਾਹੀ ਰੁੰਨੇ॥ ਮਰਿ ਮਰਿ ਜਨਮਹਿ ਮੁਹਲਤਿ ਪੁੰਨੇ॥
ਜਿਸੁ ਬਖਸੇ ਤਿਸੁ ਦੇ ਵਡਿਆਈ ਮੇਲਿ ਨ ਪਛੋਤਾਇਦਾ॥੧੩॥

*(ਮਾਰੂ ਮ: ੧, ਸੋਲਹੇ, ੧੦੩੫-੪)*

(ਙ) ਜਿਸ ਹੀ ਕੀ ਸਿਰਕਾਰ ਹੈ ਤਿਸ ਹੀ ਕਾ ਸਭੁ ਕੋਇ॥
ਗੁਰਮੁਖਿ ਕਾਰ ਕਮਾਵਣੀ ਸਚੁ ਘਟਿ ਪਰਗਟੁ ਹੋਇ॥
ਅੰਤਰਿ ਜਿਸ ਕੈ ਸਚੁ ਵਸੈ ਸਚੇ ਸਚੀ ਸੋਇ॥
ਸਚਿ ਮਿਲੇ ਸੇ ਨ ਵਿਛੁੜਹਿ ਤਿਨ ਨਿਜ ਘਰਿ ਵਾਸਾ ਹੋਇ॥੧॥

*(ਸਿਰੀ ਮ: ੩, ੨੭-੧)*

(ਚ) ਮਿਤ੍ਰ ਘਣੇਰੇ ਕਰਿ ਥਕੀ ਮੇਰਾ ਦੁਖੁ ਕਾਟੈ ਕੋਇ॥
ਮਿਲਿ ਪ੍ਰੀਤਮ ਦੁਖੁ ਕਟਿਆ ਸਬਦਿ ਮਿਲਾਵਾ ਹੋਇ॥
ਸਚੁ ਖਟਣਾ ਸਚੁ ਰਾਸਿ ਹੈ ਸਚੇ ਸਚੀ ਸੋਇ॥
ਸਚਿ ਮਿਲੇ ਸੇ ਨ ਵਿਛੁੜਹਿ ਨਾਨਕ ਗੁਰਮੁਖਿ ਹੋਇ॥੪॥

*(ਸਿਰੀ ਮ: ੩, ੩੭-੭)*

(ਛ) ਹਰਿ ਜੀਉ ਸਾਚਾ ਸਾਚੀ ਨਾਈ॥ ਗੁਰ ਪਰਸਾਦੀ ਕਿਸੈ ਮਿਲਾਈ॥
ਗੁਰ ਸਬਦਿ ਮਿਲਹਿ ਸੇ ਵਿਛੁੜਹਿ ਨਾਹੀ ਸਹਜੇ ਸਚਿ ਸਮਾਵਣਿਆ॥੨॥

*(ਮਾਝ ਮ: ੩, ੧੨੩-੨)*

(ਜ) ਜੋ ਧੁਰਿ ਰਾਖਿਅਨੁ ਮੇਲਿ ਮਿਲਾਇ॥ ਕਦੇ ਨ ਵਿਛੁੜਹਿ ਸਬਦਿ ਸਮਾਇ॥
ਆਪਣੀ ਕਲਾ ਆਪੇ ਹੀ ਜਾਣੈ॥ ਨਾਨਕ ਗੁਰਮੁਖਿ ਨਾਮੁ ਪਛਾਣੈ॥੪॥

*(ਗਉੜੀ ਗੁਆਰੇਰੀ ਮ: ੩, ੧੫੯-੯)*

(ਝ) ਸਜਣ ਮਿਲੇ ਸਜਣਾ ਜਿਨ ਸਤਗੁਰ ਨਾਲਿ ਪਿਆਰੁ॥
ਮਿਲਿ ਪ੍ਰੀਤਮ ਤਿਨੀ ਧਿਆਇਆ ਸਚੈ ਪ੍ਰੇਮਿ ਪਿਆਰੁ॥
ਮਨ ਹੀ ਤੇ ਮਨੁ ਮਾਨਿਆ ਗੁਰ ਕੈ ਸਬਦਿ ਅਪਾਰਿ॥
ਏਹਿ ਸਜਣ ਮਿਲੇ ਨ ਵਿਛੁੜਹਿ ਜਿ ਆਪਿ ਮੇਲੇ ਕਰਤਾਰਿ॥
ਇਕਨਾ ਦਰਸਨ ਕੀ ਪਰਤੀਤਿ ਨ ਆਈਆ ਸਬਦਿ ਨ ਕਰਹਿ ਵੀਚਾਰੁ॥
ਵਿਛੁੜਿਆ ਕਾ ਕਿਆ ਵਿਛੁੜੈ ਜਿਨਾ ਦੂਜੈ ਭਾਇ ਪਿਆਰੁ॥

*(ਵਡਹੰਸ ਵਾਰ ਮ: ੩, ੫੮੭-੧੧)*

(ਞ) ਜੋ ਧੁਰਿ ਰਖਿਅਨੁ ਮੇਲਿ ਮਿਲਾਇ॥ ਕਦੇ ਨ ਵਿਛੁੜਹਿ ਸਬਦਿ ਸਮਾਇ॥
ਆਪਣੀ ਕਲਾ ਆਪੇ ਪ੍ਰਭੁ ਜਾਣੈ॥ ਨਾਨਕ ਗੁਰਮੁਖਿ ਨਾਮੁ ਪਛਾਣੈ॥੪॥

*(ਧਨਾਸਰੀ ਮ: ੩, ੬੬੫-੧੨)*

(ਟ) ਸਭਨਾ ਦਾਤਾ ਆਪਿ ਹੈ ਆਪੇ ਮੇਲਣਹਾਰੁ॥
ਨਾਨਕ ਸਬਦਿ ਮਿਲੇ ਨ ਵਿਛੁੜਹਿ ਜਿਨਾ ਸੇਵਿਆ ਹਰਿ ਦਾਤਾਰੁ॥੨॥

*(ਸਾਰੰਗ ਵਾਰ ਮ: ੪, ੧੨੪੪-੧੩)*

(ਠ) ਕਰਿ ਕਿਰਪਾ ਘਰਿ ਆਇਆ ਆਪੇ ਮਿਲਿਆ ਆਇ॥
ਗੁਰ ਸਬਦੀ ਸਾਲਾਹੀਐ ਰੰਗੇ ਸਹਜਿ ਸੁਭਾਇ॥
ਸਚੈ ਸਚਿ ਸਮਾਇਆ ਮਿਲਿ ਰਹੈ ਨ ਵਿਛੁੜਿ ਜਾਇ॥੨॥

*(ਸਿਰੀ ਮ: ੩, ੩੨-੧੪)*

(ਡ) ਆਪੁ ਤਿਆਗਿ ਬਿਨਤੀ ਕਰਹਿ ਲੇਹੁ ਪ੍ਰਭੂ ਲੜਿ ਲਾਇ॥
ਜੋ ਹਰਿ ਕੰਤਿ ਮਿਲਾਈਆ ਸਿ ਵਿਛੁੜਿ ਕਤਹਿ ਨ ਜਾਇ॥

*(ਮਾਂਝ ਬਾਰਹ ਮਾਹਾ ਮ: ੫, ੧੩੫-੩)*

(ਢ) ਕੋਈ ਵਿਛੁੜਿ ਜਾਇ ਸਤਿਗੁਰੂ ਪਾਸਹੁ ਤਿਸੁ ਕਾਲਾ ਮੁਹੁ ਜਮਿ ਮਾਰਿਆ॥

*(ਗਉੜੀ ਵਾਰ ਮ: ੪, ੩੧੧-੧੯)*

(ਣ) ਕਰਿ ਕਿਰਪਾ ਮੇਲੇ ਪ੍ਰਭਿ ਅਪੁਨੈ ਵਿਛੁੜਿ ਕਤਹਿ ਨ ਜਾਈ॥
ਬਿਨਵੰਤਿ ਨਾਨਕ ਦਾਸੁ ਤੇਰਾ ਸਦਾ ਹਰਿ ਸਰਣਾਈ॥੨॥

*(ਆਸਾ ਮ: ੫, ਛੰਤ, ੪੫੩-੯)*

(ਤ) ਸਤੁ ਸੰਤੋਖੁ ਸਦਾ ਸਚੁ ਪਲੈ ਸਚੁ ਬੋਲੈ ਪਿਰ ਭਾਏ॥
ਨਾਨਕ ਵਿਛੁੜਿ ਨਾ ਦੁਖੁ ਪਾਏ ਗੁਰਮਤਿ ਅੰਕਿ ਸਮਾਏ॥੪॥

*(ਸੂਹੀ ਮ: ੧, ਛੰਤ, ੭੬੪-੩)*

(ਥ) ਅਨਦ ਬਿਨੋਦ ਸਿਮਰਹੁ ਪ੍ਰਭੁ ਸਾਚਾ ਵਿਛੁੜਿ ਕਬਹੂ ਨ ਜਾਈ॥

*(ਸੂਹੀ ਮ: ੫, ਛੰਤ, ੭੮੨-੧੨)*

(ਦ) ਹਉ ਬਲਿਹਾਰੀ ਸਤਿਗੁਰ ਪੂਰੇ॥ ਸਰਣਿ ਕੇ ਦਾਤੇ ਬਚਨ ਕੇ ਸੂਰੇ॥
ਐਸਾ ਪ੍ਰਭੁ ਮਿਲਿਆ ਸੁਖਦਾਤਾ ਵਿਛੁੜਿ ਨ ਕਤ ਹੀ ਜਾਸਾ ਹੇ॥੧੪॥

*(ਮਾਰੂ ਮ: ੫, ਸੋਲਹੇ, ੧੦੭੩-੧੨)*

(ਧ) ਕੋਟਿ ਮਧੇ ਕਿਸਹਿ ਬੁਝਾਈ॥ ਆਪੇ ਬਖਸੇ ਦੇ ਵਡਿਆਈ॥
ਜੋ ਧੁਰਿ ਮਿਲਿਆ ਸੁ ਵਿਛੁੜਿ ਨ ਜਾਈ॥ ਨਾਨਕ ਹਰਿ ਹਰਿ ਨਾਮਿ ਸਮਾਈ॥੪੫॥

*(ਮਲਾਰ ਮ: ੩, ੧੨੬੨-੬)*

(ਨ) ਵਿਛੁੜਿ ਵਿਛੁੜਿ ਜੋ ਮਿਲੇ ਸਤਿਗੁਰ ਕੇ ਭੈ ਭਾਇ॥
ਜਨਮ ਮਰਣ ਨਿਹਚਲੁ ਭਏ ਗੁਰਮੁਖਿ ਨਾਮੁ ਧਿਆਇ॥

*(ਸਲੋਕ ਮ: ੩, ੧੪੧੬-੯)*

(ਪ) ਜੀਅ ਜੰਤ ਸਭਿ ਤੇਰਾ ਖੇਲੁ। ਵਿਜੋਗਿ ਮਿਲਿ ਵਿਛੁੜਿਆ ਸੰਜੋਗੀ ਮੇਲੁ॥੨॥

*(ਆਸਾ ਮ: ੪, ੧੧-੧੮)*

(ਫ) ਹਉ ਕੁਰਬਾਨੀ ਗੁਰ ਆਪਣੇ ਜਿਨਿ ਵਿਛੁੜਿਆ ਮੇਲਿਆ ਮੇਰਾ ਸਿਰਜਨਹਾਰਾ॥੧॥

*(ਗਉੜੀ ਬੈਰਾਗਣਿ ਮ: ੪, ੧੬੭-੪)*

(ਬ) ਮੇਰੈ ਹੀਅਰੈ ਪ੍ਰੀਤਿ ਰਾਮ ਰਾਇ ਕੀ ਗੁਰਿ ਮਾਰਗੁ ਪੰਥੁ ਬਤਾਇਆ॥
ਮੇਰਾ ਜੀਉ ਪਿੰਡੁ ਸਭੁ ਸਤਿਗੁਰ ਆਗੈ ਜਿਨਿ ਵਿਛੁੜਿਆ ਹਰਿ ਗਲਿ ਲਾਇਆ॥੨॥

*(ਗਉੜੀ ਪੂਰਬੀ ਮ: ੪, ੧੭੨-੮)*

(ਭ) ਜੈਸਾ ਸਤਿਗੁਰੁ ਸੁਣੀਦਾ ਤੈਸੋ ਹੀ ਮੈ ਡੀਠੁ॥ ਵਿਛੁੜਿਆ ਮੇਲੇ ਪ੍ਰਭੂ ਹਰਿ ਦਰਗਹ ਕਾ ਬਸੀਠੁ॥

*(ਰਾਮਕਲੀ ਵਾਰ ਮ: ੫, ੯੫੭-੨)*

(ਮ) ਵਿਛੁੜਿਆ ਕਾ ਕਿਆ ਵੀਛੁੜੈ ਮਿਲਿਆ ਕਾ ਕਿਆ ਮੇਲੁ॥
ਸਾਹਿਬੁ ਸੋ ਸਾਲਾਹੀਐ ਜਿਨਿ ਕਰਿ ਦੇਖਿਆ ਖੇਲੁ॥੩॥
ਸੰਜੋਗੀ ਮੇਲਾਵੜਾ ਇਨਿ ਤਨਿ ਕੀਤੇ ਭੋਗ॥ ਵਿਜੋਗੀ ਮਿਲਿ ਵਿਛੁੜੇ ਨਾਨਕ ਭੀ ਸੰਜੋਗ॥੪॥

*(ਮਾਰੂ ਮ: ੧, ੯੮੯-੮)*

(ਯ) ਜਿਨੀ ਨਾਮੁ ਵਿਸਾਰਿਆ ਸੇ ਕਿਤੁ ਆਏ ਸੰਸਾਰਿ॥ ਆਗੈ ਪਾਛੈ ਸੁਖੁ ਨਹੀ ਗਾਡੇ ਲਾਦੇ ਛਾਰੁ॥
ਵਿਛੁੜਿਆ ਮੇਲਾ ਨਹੀ ਦੂਖੁ ਘਣੋ ਜਮ ਦੁਆਰਿ॥੩॥

*(ਮਾਰੂ ਮ: ੧, ੧੦੧੦-੮)*

(ਰ) ਬਹੁ ਸਾਦ ਲੁਭਾਣੇ ਕਿਰਤ ਕਮਾਣੇ ਵਿਛੁੜਿਆ ਨਹੀ ਮੇਲਾ॥

*(ਤੁਖਾਰੀ ਮ: ੧, ਛੰਤ, ੧੧੧੨-੧੭)*

(ਲ) ਪਿਰ ਦੋਸੁ ਨਾਹੀ ਸੁਖਹ ਦਾਤੇ ਹਉ ਵਿਛੁੜੀ ਬੁਰਿਆਰੇ॥

*(ਗਉੜੀ ਮ: ੫, ਛੰਤ, ੨੪੭-੧੨)*

(ਵ) ਗੁਣਾ ਕਾ ਨਿਧਾਨੁ ਏਕੁ ਹੈ ਆਪੇ ਦੇਇ ਤਾ ਕੋ ਪਾਏ॥
ਬਿਨੁ ਨਾਵੈ ਸਭ ਵਿਛੁੜੀ ਗੁਰ ਕੈ ਸਬਦਿ ਮਿਲਾਏ॥੨॥

*(ਵਡਹੰਸੁ ਮ: ੩, ੫੫੯-੩)*

(ੜ) ਮਨਮੁਖਿ ਵਿਛੁੜੀ ਦੂਰਿ ਮਹਲੁ ਨ ਪਾਏ ਬਲਿ ਗਈ ਬਲਿ ਰਾਮ ਜੀਉ॥
ਅੰਤਰਿ ਮਮਤਾ ਕੂਰਿ ਕੂੜੁ ਵਿਹਾਝੇ ਕੂੜਿ ਲਈ ਬਲਿ ਰਾਮ ਜੀਉ॥
ਕੂੜੁ ਕਪਟੁ ਕਮਾਵੈ ਮਹਾ ਦੁਖੁ ਪਾਵੈ ਵਿਣੁ ਸਤਿਗੁਰ ਮਗੁ ਨ ਪਾਇਆ॥
ਉਝੜ ਪੰਥਿ ਭ੍ਰਮੈ ਗਾਵਾਰੀ ਖਿਨੁ ਖਿਨੁ ਧਕੇ ਖਾਇਆ॥
ਆਪੇ ਦਇਆ ਕਰੇ ਪ੍ਰਭੁ ਦਾਤਾ ਸਤਿਗੁਰੁ ਪੁਰਖੁ ਮਿਲਾਏ॥
ਜਨਮ ਜਨਮ ਕੇ ਵਿਛੁੜੇ ਜਨ ਮੇਲੇ ਨਾਨਕ ਸਹਜਿ ਸੁਭਾਏ॥੩॥

*(ਸੂਹੀ ਮ: ੪, ਛੰਤ, ੭੭੩-੯)*

(ੳੳ) ਜਹ ਤੇ ਉਪਜੀ ਤਹ ਮਿਲੀ ਸਚੀ ਪ੍ਰੀਤਿ ਸਮਾਹੁ॥
ਕਰੁ ਗਹਿ ਲੀਨੀ ਪਾਰਬ੍ਰਹਮਿ ਬਹੁੜਿ ਨ ਵਿਛੁੜੀਆਹੁ॥
ਬਾਰਿ ਜਾਉ ਲਖ ਬੇਰੀਆ ਹਰਿ ਸਜਣੁ ਅਗਮ ਅਗਾਹੁ॥

*(ਮਾਝ ਬਾਰਹ ਮਾਹਾ ਮ: ੫, ੧੩੫-੧੬)*

(ੳਅ) ਮਨਮੁਖਿ ਹਉਮੈ ਵਿਛੁੜੇ ਮੇਰੀ ਜਿੰਦੁੜੀਏ ਬਿਖੁ ਬਾਧੇ ਹਉਮੈ ਜਾਲੇ ਰਾਮ॥
ਜਿਉ ਪੰਖੀ ਕਪੋਤਿ ਆਪੁ ਬਨ੍ਹਾਇਆ ਮੇਰੀ ਜਿੰਦੁੜੀਏ ਤਿਉ ਮਨਮੁਖ ਸਭਿ ਵਸਿ ਕਾਲੇ ਰਾਮ॥

*(ਬਿਹਾਗੜਾ ਮ: ੪, ਛੰਤ, ੫੩੮-੧੭)*

(ੳੲ) ਅਨਿਕ ਜਨਮ ਵਿਛੁੜੇ ਦੁਖੁ ਪਾਇਆ ਮਨਮੁਖਿ ਕਰਮ ਕਰੈ ਅਹੰਕਾਰੀ॥
ਸਾਧੂ ਪਰਸਤ ਹੀ ਪ੍ਰਭੁ ਪਾਇਆ ਗੋਬਿਦ ਸਰਣਿ ਤੁਮਾਰੀ॥੧॥

*(ਪੂਰਾ ਸ਼ਬਦ ਪੜ੍ਹੋ ਜੀ)*

*(ਸੋਰਠਿ ਮ: ੪, ੬੦੭-੨)*

(ੳਸ) ਜੋ ਧੁਰਿ ਮੇਲੇ ਸੇ ਮਿਲਿ ਰਹੇ ਸਤਿਗੁਰ ਸਿਉ ਚਿਤੁ ਲਾਇ॥
ਆਪਿ ਵਿਛੋੜੇਨੁ ਸੇ ਵਿਛੁੜੇ ਦੂਜੈ ਭਾਇ ਖੁਆਇ॥
ਨਾਨਕ ਵਿਣੁ ਕਰਮਾ ਕਿਆ ਪਾਈਐ ਪੂਰਬਿ ਲਿਖਿਆ ਕਮਾਇ॥੨॥

*(ਸੋਰਠਿ ਵਾਰ ਮ: ੩, ੬੪੫-੧੫)*

(ੳਹ) ਕੋਈ ਆਨਿ ਆਨਿ ਮੇਰਾ ਪ੍ਰਭੂ ਮਿਲਾਵੈ ਹਉ ਤਿਸੁ ਵਿਟਹੁ ਬਲਿ ਬਲਿ ਘੁਮਿ ਗਈਆ॥
ਅਨੇਕ ਜਨਮ ਕੇ ਵਿਛੁੜੇ ਜਨ ਮੇਲੇ ਜਾ ਸਤਿ ਸਤਿ ਸਤਿਗੁਰ ਸਰਣਿ ਪਵਈਆ॥੪॥
ਸੇਜ ਏਕ ਏਕੋ ਪ੍ਰਭੁ ਠਾਕੁਰੁ ਮਹਲੁ ਨ ਪਾਵੈ ਮਨਮੁਖ ਭਰਮਈਆ॥

ਗੁਰੁ ਗੁਰੁ ਕਰਤ ਸਰਣਿ ਜੇ ਆਵੈ ਪ੍ਰਭੁ ਆਇ ਮਿਲੈ ਖਿਨੁ ਢੀਲ ਨ ਪਈਆ॥੫॥

*(ਬਿਲਾਵਲੁ ਮ: ੪, ੮੩੬-੧੯)*

(ੳਕ) ਸਤਿਗੁਰ ਤੇ ਵਿਛੁੜੇ ਤਿਨੀ ਦੁਖੁ ਪਾਇਆ॥ ਅਨਦਿਨੁ ਮਾਰੀਅਹਿ ਦੁਖੁ ਸਬਾਇਆ॥
ਮਥੇ ਕਾਲੇ ਮਹਲੁ ਨ ਪਾਵਹਿ ਦੁਖ ਹੀ ਵਿਚਿ ਦੁਖੁ ਪਾਇਦਾ॥੫॥

*(ਮਾਰੂ ਮ: ੩, ਸੋਲਹੇ, ੧੦੬੩-੨)*

(ੳਖ) ਮਨਮੁਖ ਸਦਾ ਵਿਛੁੜੇ ਫਿਰਹਿ ਕੋਇ ਨ ਕਿਸ ਹੀ ਨਾਲਿ॥
ਹਉਮੈ ਵਡਾ ਰੋਗੁ ਹੈ ਸਿਰਿ ਮਾਰੇ ਜਮਕਾਲਿ॥
ਗੁਰਮਤਿ ਸਤਸੰਗਤਿ ਨ ਵਿਛੁੜਹਿ ਅਨਦਿਨੁ ਨਾਮੁ ਸਮ੍ਾਲਿ॥੨॥

*(ਮਲਾਰ ਮ: ੩, ੧੨੫੮-੧੨)*

(ੳਗ) ਅਨੇਕ ਜਨਮ ਵਿਛੁੜੇ ਮੇਰੇ ਪ੍ਰੀਤਮ ਕਰਿ ਕਿਰਪਾ ਗੁਰੂ ਮਿਲਾਵੈਗੋ॥
ਸਤਿਗੁਰ ਮਿਲਤ ਮਹਾ ਸੁਖੁ ਪਾਇਆ ਮਤਿ ਮਲੀਨ ਬਿਗਸਾਵੈਗੋ॥੭॥

*(ਕਾਨੜਾ ਮ: ੪, ੧੩੧੦-੧੨)*

(ੳਘ) ਸਰਬ ਜੀਅ ਹਹਿ ਜਾ ਕੈ ਹਾਥਿ॥ ਕਦੇ ਨ ਵਿਛੁੜੈ ਸਭ ਕੈ ਸਾਥਿ॥
ਉਪਾਵ ਛੋਡਿ ਗਹੁ ਤਿਸ ਕੀ ਓਟ॥ ਨਿਮਖ ਮਾਹਿ ਹੋਵੈ ਤੇਰੀ ਛੋਟਿ॥੩॥

*(ਗਉੜੀ ਗੁਆਰੇਰੀ ਮ: ੫, ੧੭੭-੧)*

(ੳਙ) ਮਨਮੁਖੁ ਵਿਛੁੜੈ ਖੋਟੀ ਰਾਸਿ॥ ਗੁਰਮੁਖਿ ਨਾਮਿ ਮਿਲੈ ਸਾਬਾਸਿ॥
ਹਰਿ ਕਿਰਪਾ ਧਾਰੀ ਦਾਸਨਿ ਦਾਸ॥ ਜਨ ਨਾਨਕ ਹਰਿ ਨਾਮ ਧਨੁ ਰਾਸਿ॥੪॥੪॥

*(ਬਿਲਾਵਲੁ ਮ: ੧, ੭੯੬-੧੧)*

(ੳਚ) ਸਾਝੀ ਗੁਰ ਨਾਲਿ ਬਹਾਲਿਆ ਸਰਬ ਸੁਖ ਪਾਇਕ॥
ਮੈ ਨਾਲਹੁ ਕਦੇ ਨ ਵਿਛੁੜੈ ਹਰਿ ਪਿਤਾ ਸਭਨਾ ਗਲਾ ਲਾਇਕ॥੨੧॥

*(ਮਾਰੂ ਵਾਰ ਮ: ੫, ੧੧੦੨-੧)*

(ੳਛ) ਸੁਤੜੇ ਸੁਖੀ ਸਵੰਨ੍ਹਿ ਜੋ ਰਤੇ ਸਹ ਆਪਣੈ॥ ਪ੍ਰੇਮ ਵਿਛੋਹਾ ਧਣੀ ਸਉ ਅਠੇ ਪਹਰ ਲਵੰਨ੍ਹਿ॥੧੨॥

*(ਸਲੋਕ ਮ: ੫, ੧੪੨੫-੧੬)*

(ੳਜ) ਵਿਛੋਹੇ ਜੰਬੂਰ ਖਵੇ ਨ ਵੰਞਨਿ ਗਾਖੜੇ॥ ਜੇ ਸੋ ਧਣੀ ਮਿਲੰਨਿ ਨਾਨਕ ਸੁਖ ਸੰਬੂਹ ਸਚੁ॥੧॥

*(ਗੂਜਰੀ ਵਾਰ ਮ: ੫, ੫੨੦-੧੯)*

(ੳਝ) ਜਿਨ ਆਪੇ ਮੇਲਿ ਵਿਛੋੜਹਿ ਨਾਹੀ॥ ਗੁਰ ਕੈ ਸਬਦਿ ਸਦਾ ਸਾਲਾਹੀ॥
ਸਭਨਾ ਸਿਰਿ ਤੂ ਏਕੋ ਸਾਹਿਬੁ ਸਬਦੇ ਨਾਮੁ ਸਲਾਹਾ ਹੇ॥੧੩॥

*(ਮਾਰੂ ਮ: ੩, ਸੋਲਹੇ, ੧੦੫੬-੫)*

(ੳਞ) ਸਾਚਉ ਰੰਗਿ ਰੰਗਾਵਲੋ ਸਖੀ ਹਮਾਰੋ ਕੰਤੁ॥ ਸਚਿ ਵਿਛੋੜਾ ਨਾ ਥੀਐ ਸੋ ਸਹੁ ਰੰਗਿ ਰਵੰਤੁ॥੪॥

*(ਮਾਰੂ ਮ: ੧, ੧੦੧੫-੯)*

(ੳਟ) ਸਭ ਤੇਰੀ ਤੂੰ ਸਭਨੀ ਧਿਆਇਆ॥ ਜਿਸ ਨੋ ਕ੍ਰਿਪਾ ਕਰਹਿ ਤਿਨਿ ਨਾਮ ਰਤਨੁ ਪਾਇਆ॥
ਗੁਰਮੁਖਿ ਲਾਧਾ ਮਨਮੁਖਿ ਗਵਾਇਆ॥ ਤੁਧੁ ਆਪਿ ਵਿਛੋੜਿਆ ਆਪਿ ਮਿਲਾਇਆ॥੧॥

*(ਆਸਾ ਮ: ੪, ੩੬੫-੧੩)*

(ੳਠ) ਨਾਨਕ ਪ੍ਰਿਉ ਪ੍ਰਿਉ ਜੇ ਕਰੀ ਮੇਲੇ ਮੇਲਣਹਾਰੁ॥
ਜਿਨਿ ਵਿਛੋੜੀ ਸੋ ਮੇਲਸੀ ਗੁਰ ਕੈ ਹੇਤਿ ਅਪਾਰਿ॥੩੭॥

*(ਰਾਮਕਲੀ ਮ: ੧, ਓਅੰਕਾਰੁ, ੯੩੫-੩)*

(ੳਡ) ਜੋ ਭਾਣੇ ਸੇ ਮੇਲਿਆ ਵਿਛੋੜੇ ਭੀ ਆਪਿ॥ ਨਾਨਕ ਪ੍ਰਭ ਸਰਣਾਗਤੀ ਜਾ ਕਾ ਵਡ ਪਰਤਾਪੁ॥੨॥

*(ਰਾਮਕਲੀ ਮ: ੫, ਰੁਤੀ, ੯੨੮-੩)*

(ੳਢ) ਆਪੇ ਦੇਖਿ ਦਿਖਾਵੈ ਆਪੇ॥ ਆਪੇ ਥਾਪਿ ਉਥਾਪੇ ਆਪੇ॥
ਆਪੇ ਜੋੜਿ ਵਿਛੋੜੇ ਕਰਤਾ ਆਪੇ ਮਾਰਿ ਜੀਵਾਇਦਾ॥੧੫॥

*(ਮਾਰੂ ਮ: ੧, ਸੋਲਹੇ, ੧੦੩੪-੭)*

(ੳਣ) ਜੇ ਤੂ ਮਿਤ੍ਰੁ ਅਸਾਡੜਾ ਹਿਕ ਭੋਰੀ ਨਾ ਵੇਛੋੜਿ॥
ਜੀਉ ਮਹਿੰਜਾ ਤਉ ਮੋਹਿਆ ਕਦਿ ਪਸੀ ਜਾਨੀ ਤੋਹਿ॥੧॥ਮ: ੫॥
ਦੁਰਜਨ ਤੂ ਜਲੁ ਭਾਹੜੀ ਵਿਛੋੜੇ ਮਰਿ ਜਾਹਿ॥
ਕੰਤਾ ਤੂ ਸਉ ਸੇਜੜੀ ਮੈਡਾ ਹਭੋ ਦੁਖੁ ਉਲਾਹਿ॥੨॥ਮ: ੫॥
ਦੁਰਜਨੁ ਦੂਜਾ ਭਾਉ ਹੈ ਵੇਛੋੜਾ ਹਉਮੈ ਰੋਗੁ॥
ਸਜਣੁ ਸਚਾ ਪਾਤਿਸਾਹੁ ਜਿਸੁ ਮਿਲਿ ਕੀਚੈ ਭੋਗੁ॥੩॥

*(ਮਾਰੂ ਵਾਰ ਮ: ੫, ੧੦੯੪-੧੪)*

(ੳਤ) ਜੋ ਧੁਰਿ ਮੇਲੇ ਸੇ ਮਿਲਿ ਰਹੇ ਸਤਿਗੁਰ ਸਿਉ ਚਿਤੁ ਲਾਇ॥
ਆਪਿ ਵਿਛੋੜੇਨੁ ਸੇ ਵਿਛੁੜੇ ਦੂਜੈ ਭਾਇ ਖੁਆਇ॥
ਨਾਨਕ ਵਿਣੁ ਕਰਮਾ ਕਿਆ ਪਾਈਐ ਪੂਰਬਿ ਲਿਖਿਆ ਕਮਾਇ॥੨॥

*(ਸੋਰਠਿ ਵਾਰ ਮ: ੩, ੬੪੫-੧੫)*

## ਵਿਜੋਗ (੨੨੩੫)

ਜੁਦਾਈ, ਵਿਛੋੜਾ, ਫ਼ਿਰਾਕ, ਬਿਜੋਗ, ਬਿਯੋਗ। ਹੋਰ ਜਾਣਕਾਰੀ ਵਾਸਤੇ ਦੇਖੋ, "ਮਿਲਾਪ ਅਤੇ ਵਿਛੋੜਾ", "ਵਿਛੋੜਾ ਅਤੇ ਮਿਲਾਪ", "ਚਿਰੀਂ ਵਿਛੁੰਨੇ", "ਅਭੇਦਤਾ", "ਜੋਤੀ ਜੋਤਿ"।

(ੳ) ਸੰਜੋਗੁ ਵਿਜੋਗੁ ਦੁਇ ਕਾਰ ਚਲਾਵਹਿ ਲੇਖੇ ਆਵਹਿ ਭਾਗ॥

*(ਜਪੁ, ੬-੧੯)*

(ਅ) ਵੇਮੁਖ ਹੋਏ ਰਾਮ ਤੇ ਲਗਨਿ ਜਨਮ ਵਿਜੋਗ॥···
ਵਡਭਾਗੀ ਮੇਰਾ ਪ੍ਰਭੁ ਮਿਲੈ ਤਾਂ ਉਤਰਹਿ ਸਭਿ ਬਿਓਗ॥

*(ਮਾਂਝ ਬਾਰਹ ਮਾਹਾ ਮ: ੫, ੧੩੫-੬)*

(ੲ) ਹਰਿ ਸਿਮਰਤ ਤਨੁ ਮਨੁ ਹਰਿਆ ਲਹਿ ਜਾਹਿ ਵਿਜੋਗ॥

*(ਜੈਤਸਰੀ ਵਾਰ ਮ: ੫, ੭੦੬-੧੩)*

(ਸ) ਖਿਨ ਮਹਿ ਥਾਪਿ ਉਥਾਪਨਹਾਰਾ॥ ਆਪਿ ਇਕੰਤੀ ਆਪਿ ਪਸਾਰਾ॥
ਲੇਪੁ ਨਹੀ ਜਗਜੀਵਨ ਦਾਤੇ ਦਰਸਨ ਡਿਠੇ ਲਹਨਿ ਵਿਜੋਗਾ ਜੀਉ॥੩॥

*(ਮਾਝ ਮ: ੫, ੧੦੮-੧੨)*

(ਹ) 'ਤੂਟੀ ਤੰਤੁ ਰਬਾਬ ਕੀ ਵਾਜੈ ਨਹੀ ਵਿਜੋਗਿ॥ ਵਿਛੁੜਿਆ ਮੇਲੈ ਪ੍ਰਭੂ ਨਾਨਕ ਕਰਿ ਸੰਜੋਗ॥੩੨॥

*(ਰਾਮਕਲੀ ਮ: ੧, ਓਅੰਕਾਰੁ, ੯੩੪-੫)*

(ਕ) ਸੂਰਜੁ ਚੜੈ ਵਿਜੋਗਿ ਸਭਸੈ ਘਟੈ ਆਰਜਾ॥ ਤਨੁ ਮਨੁ ਰਤਾ ਭੋਗਿ ਕੋਈ ਹਾਰੈ ਕੋ ਜਿਣੈ॥
ਸਭੁ ਕੋ ਭਰਿਆ ਫੂਕਿ ਆਖਣਿ ਕਹਣਿ ਨ ਥੰਮ੍ਹੀਐ॥
ਨਾਨਕ ਵੇਖੈ ਆਪਿ ਫੂਕ ਕਢਾਏ ਢਹਿ ਪਵੈ॥੨॥

*(ਸਾਰੰਗ ਵਾਰ ਮ: ੧, ੧੨੪੪-੧੭)*

(ਖ) ਹਰਿ ਜੀਉ ਸਚਾ ਸਚੁ ਤੂ ਸਚੇ ਲੈਹਿ ਮਿਲਾਇ॥
ਦੂਜੈ ਦੂਜੀ ਤਰਫ ਹੈ ਕੂੜਿ ਮਿਲੈ ਨ ਮਿਲਿਆ ਜਾਇ॥
ਆਪੇ ਜੋੜਿ ਵਿਛੋੜਿਐ ਆਪੇ ਕੁਦਰਤਿ ਦੇਇ ਦਿਖਾਇ॥
ਮੋਹੁ ਸੋਗੁ ਵਿਜੋਗੁ ਹੈ ਪੂਰਬਿ ਲਿਖਿਆ ਕਮਾਇ॥
ਹਉ ਬਲਿਹਾਰੀ ਤਿਨ ਕਉ ਜੋ ਹਰਿ ਚਰਣੀ ਰਹੇ ਲਿਵ ਲਾਇ॥
ਜਿਉ ਜਲ ਮਹਿ ਕਮਲੁ ਅਲਿਪਤੁ ਹੈ ਐਸੀ ਬਣਤ ਬਣਾਇ॥
ਸੇ ਸੁਖੀਏ ਸਦਾ ਸੋਹਣੇ ਜਿਨ੍ਹ ਵਿਚਹੁ ਆਪੁ ਗਵਾਇ॥
ਤਿਨ੍ਹ ਸੋਗੁ ਵਿਜੋਗੁ ਕਦੇ ਨਹੀ ਜੋ ਹਰਿ ਕੈ ਅੰਕਿ ਸਮਾਇ॥੭॥

*(ਮਲਾਰ ਵਾਰ ਮ: ੧, ੧੨੮੧-੯)*

(ਗ) ਹਰਿ ਗੁਰਮੁਖਿ ਨਾਮੁ ਧਿਆਈਐ ਲਹਿ ਜਾਹਿ ਵਿਜੋਗੀ॥੧੩॥

*(ਗੂਜਰੀ ਵਾਰ ਮ: ੩, ੫੧੪-੩)*

(ਘ) ਜਨੁ ਨਾਨਕੁ ਰੇਣੁ ਮੰਗੈ ਪਗ ਸਾਧੂ ਮਨਿ ਚੂਕਾ ਸੋਗੁ ਵਿਜੋਗੁ ਜੀਉ॥

*(ਆਸਾ ਮ: ੪, ਛੰਤ, ੪੪੫-੬)*

(ਙ) ਸੰਜੋਗੁ ਵਿਜੋਗੁ ਉਪਾਇਓਨੁ ਸ੍ਰਿਸਟੀ ਕਾ ਮੂਲੁ ਰਚਾਇਆ॥

*(ਗੂਜਰੀ ਵਾਰ ਮ: ੩, ੫੦੯-੯)*

(ਚ) ਨਿਰਭਉ ਨਿਰੰਕਾਰੁ ਅਲਖੁ ਹੈ ਗੁਰਮੁਖਿ ਪ੍ਰਗਟੀਆ॥
ਤਿਥੈ ਸੋਗੁ ਵਿਜੋਗੁ ਨ ਵਿਆਪਈ ਅਸਥਿਰੁ ਜਗਿ ਥੀਆ॥੧੯॥

*(ਗੂਜਰੀ ਵਾਰ ਮ: ੩, ੫੧੬-੧੬)*

(ਛ) ਸੰਜੋਗੁ ਵਿਜੋਗੁ ਧੁਰਹੁ ਹੀ ਹੂਆ॥ ਪੰਚ ਧਾਤੁ ਕਰਿ ਪੁਤਲਾ ਕੀਆ॥
ਸਾਹੈ ਕੈ ਫੁਰਮਾਇਅੜੈ ਜੀ ਦੇਹੀ ਵਿਚਿ ਜੀਉ ਆਇ ਪਇਆ॥੧॥

*(ਮਾਰੂ ਮ: ੫, ਅੰਜੁਲੀ, ੧੦੦੭-੧੫)*

(ਜ) ਸੰਜੋਗੁ ਵਿਜੋਗੁ ਮੇਰੈ ਪ੍ਰਭਿ ਕੀਏ॥ ਸ੍ਰਿਸਟਿ ਉਪਾਇ ਦੁਖਾ ਸੁਖ ਦੀਏ॥
ਦੁਖ ਸੁਖ ਹੀ ਤੇ ਭਏ ਨਿਰਾਲੇ ਗੁਰਮੁਖਿ ਸੀਲੁ ਸਨਾਹਾ ਹੇ॥੮॥

*(ਮਾਰੂ ਮ: ੧, ਸੋਲਹੇ, ੧੦੩੭-੧੬)*

(ਝ) ਖਿਨ ਮਹਿ ਹਸੈ ਖਿਨ ਮਹਿ ਰੋਵੈ॥ ਦੂਜੀ ਦੁਰਮਤਿ ਕਾਰਜੁ ਨ ਹੋਵੈ॥
ਸੰਜੋਗੁ ਵਿਜੋਗੁ ਕਰਤੈ ਲਿਖਿ ਪਾਏ ਕਿਰਤੁ ਨ ਚਲੈ ਚਲਾਹਾ ਹੇ॥੮॥

*(ਮਾਰੂ ਮ: ੩, ੧੦੫੮-੧)*

(ਞ) ਘਰੈ ਅੰਦਰਿ ਕੋ ਘਰੁ ਪਾਏ॥ ਗੁਰ ਕੈ ਸਬਦੇ ਸਹਜਿ ਸੁਭਾਏ॥
ਓਥੈ ਸੋਗੁ ਵਿਜੋਗੁ ਨ ਵਿਆਪੈ ਸਹਜੇ ਸਹਜਿ ਸਮਾਇਆ॥੧੦॥

*(ਮਾਰੂ ਮ: ੩, ਸੋਲਹੇ, ੧੦੬੮-੧੩)*

(ਟ) ਅਵਗਣ ਤਿਆਗਿ ਭਈ ਬੈਰਾਗਨਿ ਅਸਥਿਰੁ ਵਰੁ ਸੋਹਾਗੁ ਹਰੀ॥
ਸੋਗੁ ਵਿਜੋਗੁ ਤਿਸੁ ਕਦੇ ਨ ਵਿਆਪੈ ਹਰਿ ਪ੍ਰਭਿ ਅਪਣੀ ਕਿਰਪਾ ਕਰੀ॥੩॥

*(ਮਲਾਰ ਮ: ੧, ੧੨੫੪-੧੨)*

(ਠ) ਸੰਤ ਕੇ ਨਿੰਦਕ ਕਉ ਸਰਬ ਰੋਗ॥ ਸੰਤ ਕੇ ਨਿੰਦਕ ਕਉ ਸਦਾ ਬਿਜੋਗ॥

*(ਗਉੜੀ ਸੁਖਮਨੀ ਮ: ੫, ੨੮੦-੩)*

(ਡ) ਐ ਜੀ ਨਾ ਹਮ ਉਤਮ ਨੀਚ ਨ ਮਧਿਮ ਹਰਿ ਸਰਣਾਗਤਿ ਹਰਿ ਕੇ ਲੋਗ॥
ਨਾਮ ਰਤੇ ਕੇਵਲ ਬੈਰਾਗੀ ਸੋਗ ਬਿਜੋਗ ਬਿਸਰਜਿਤ ਰੋਗ॥੧॥

*(ਗੂਜਰੀ ਮ: ੧, ੫੦੪-੧੮)*

(ਢ) ਆਇ ਬਸਹੁ ਘਰ ਦੇਸ ਮਹਿ ਇਹ ਭਲੇ ਸੰਜੋਗ॥
ਨਾਨਕ ਪ੍ਰਭ ਸੁਪ੍ਰਸੰਨ ਭਏ ਲਹਿ ਗਏ ਬਿਓਗ॥੨॥

*(ਬਿਲਾਵਲੁ ਮ: ੫, ੮੦੨-੧੪)*

(ਣ) ਸੁਖੇਣ ਬੈਣ ਰਤਨੰ ਰਚਨੰ ਕਸੁੰਭ ਰੰਗਣ:॥ ਰੋਗ ਸੋਗ ਬਿਓਗੰ ਨਾਨਕ ਸੁਖੁ ਨ ਸੁਪਨਹ॥੨੪॥

*(ਗਾਥਾ ਮ: ੫, ੧੩੬੧-੧੦)*

(ਤ) ਆਵਤ ਹਰਖ ਨ ਜਾਵਤ ਦੂਖਾ ਨਹ ਬਿਆਪੈ ਮਨ ਰੋਗਨੀ॥
ਸਦਾ ਅਨੰਦੁ ਗੁਰੁ ਪੂਰਾ ਪਾਇਆ ਤਉ ਉਤਰੀ ਸਗਲ ਬਿਓਗਨੀ॥੧॥

*(ਰਾਮਕਲੀ ਮ: ੫, ੮੮੩-੮)*

(ਥ) ਹਰਿ ਠਗ ਜਗ ਕਉ ਠਗਉਰੀ ਲਾਈ॥ ਹਰਿ ਕੇ ਬਿਓਗ ਕੈਸੇ ਜੀਅਉ ਮੇਰੀ ਮਾਈ॥੧॥ਰਹਾਉ॥

*(ਗਉੜੀ ਗੁਆਰੇਰੀ ਕਬੀਰ, ੩੩੧-੧)*

(ਦ) ਮੇਰੇ ਰਾਜਨ ਮੈ ਬੈਰਾਗੀ ਜੋਗੀ॥ ਮਰਤ ਨ ਸੋਗ ਬਿਓਗੀ॥੧॥ਰਹਾਉ॥

*(ਗਉੜੀ ਪੂਰਬੀ ਕਬੀਰ, ੩੩੪-੧੨)*

(ਧ) ਹਰਿ ਕਾ ਨਾਮੁ ਜਨ ਕਉ ਭੋਗ ਜੋਗ॥ ਹਰਿ ਨਾਮੁ ਜਪਤ ਕਛੁ ਨਾਹਿ ਬਿਓਗੁ॥

*(ਗਉੜੀ ਸੁਖਮਨੀ ਮ: ੫, ੨੬੫-੧)*

(ਨ) ਜਿਸੁ ਸਿਮਰਤ ਸੁਖੁ ਪਾਈਐ ਬਿਨਸੈ ਬਿਓਗੁ॥
ਨਾਨਕ ਪ੍ਰਭ ਸਰਣਾਗਤੀ ਕਰਣ ਕਾਰਣ ਜੋਗੁ॥੨॥

*(ਬਿਲਾਵਲੁ ਮ: ੫, ੮੧੨-੬)*

## ਵਿਡਾਣੁ (੨੨੩੬)

ਬਿਡਾਣੁ, ਬਿਡਾਨੁ। ਇਹ ਸੰਸਕ੍ਰਿਤ ਭਾਸ਼ਾ ਦਾ ਸ਼ਬਦ ਹੈ, ਜੋ 'ਵਿਡੰਬਨ' ਤੋਂ ਬਣਿਆ ਹੈ। ਇਸਦਾ ਅਰਥ ਹੈ: ਧੋਖਾ ਦੇਣ ਦੀ ਕ੍ਰਿਆ, ਵਿਖਾਵਾ, ਅਡੰਬਰ, ਓਪਰਾ, ਬੇਗਾਨਾ, ਨਕਲ ਕਰਨ ਦੀ ਕ੍ਰਿਆ, ਬਦਨਾਮੀ ਕਰਨੀ, ਨਿੰਦਾ ਕਰਨ ਦੀ ਕ੍ਰਿਆ, ਮਖੌਲ ਉਡਾਉਣ ਦੀ ਕ੍ਰਿਆ, ਕਿਸੇ ਦੀ ਹਾਂਸੀ ਠੱਠਾ ਉਡਾਉਣਾ, ਹੈਰਾਨ ਕਰਨ ਦੀ ਕ੍ਰਿਆ, ਅਸਚਰਜ ਕਰਨ ਦੀ ਕ੍ਰਿਆ।

(ੳ) ਸਭਿ ਤੇਰੇ ਚੋਜ ਵਿਡਾਣ ਸਭੁ ਤੇਰਾ ਕਾਰਣੋ॥੧੩॥

*(ਰਾਮਕਲੀ ਵਾਰ ਮ: ੫, ੯੬੩-੧੭)*

(ਅ) ਇਕਿ ਦਾਤੇ ਇਕਿ ਭੇਖਾਰੀ ਜੀ ਸਭਿ ਤੇਰੇ ਚੋਜ ਵਿਡਾਣਾ॥

*(ਆਸਾ ਮ: ੪, ਸੋ ਪੁਰਖੁ, ੧੧-੧)*

(ੲ) ਤੂੰ ਆਪੇ ਆਪਿ ਵਰਤਦਾ ਕਰਿ ਚੋਜ ਵਿਡਾਣਾ॥੪॥

*(ਸਿਰੀ ਵਾਰ ਮ: ੪, ੮੪-੬)*

(ਸ) ਮੇਰੇ ਸਾਹਿਬਾ ਤੇਰੇ ਚੋਜ ਵਿਡਾਣਾ॥
ਜਲਿ ਥਲਿ ਮਹੀਅਲਿ ਭਰਿਪੁਰਿ ਲੀਣਾ ਆਪੇ ਸਰਬ ਸਮਾਣਾ॥ਰਹਾਉ॥

*(ਸੋਰਠਿ ਮ: ੧, ੫੯੬-੧੩)*

(ਹ) ਮਨਮੁਖ ਭਰਮਿ ਭੁਲਾਣਾ ਨਾ ਤਿਸੁ ਰੰਗੁ ਹੈ॥ ਮਰਸੀ ਹੋਇ ਵਿਡਾਣਾ ਮਨਿ ਤਨਿ ਭੰਗੁ ਹੈ॥੬॥

*(ਸੂਹੀ ਮ: ੧, ਕਾਫੀ, ੭੫੨-੪)*

(ਕ) ਆਪੀਨੈ ਆਪੁ ਸਾਜਿ ਆਪੁ ਪਛਾਣਿਆ॥ ਅੰਬਰੁ ਧਰਤਿ ਵਿਛੋੜਿ ਚੰਦੋਆ ਤਾਣਿਆ॥
ਵਿਣੁ ਥੰਮ੍ਹਾ ਗਗਨੁ ਰਹਾਇ ਸਬਦੁ ਨੀਸਾਣਿਆ॥ ਸੂਰਜੁ ਚੰਦੁ ਉਪਾਇ ਜੋਤਿ ਸਮਾਣਿਆ॥
ਕੀਏ ਰਾਤਿ ਦਿਨੰਤੁ ਚੋਜ ਵਿਡਾਣਿਆ॥ ਤੀਰਥ ਧਰਮ ਵੀਚਾਰ ਨਾਵਣ ਪੁਰਬਾਣਿਆ॥
ਤੁਧੁ ਸਰਿ ਅਵਰੁ ਨ ਕੋਇ ਕਿ ਆਖਿ ਵਖਾਣਿਆ॥
ਸਚੈ ਤਖਤਿ ਨਿਵਾਸੁ ਹੋਰ ਆਵਣ ਜਾਣਿਆ॥੧॥

*(ਮਲਾਰ ਵਾਰ ਮ: ੧, ੧੨੭੯-੫)*

(ਖ) ਕਾਹੇ ਸੋਚ ਕਰਹਿ ਰੇ ਪ੍ਰਾਣੀ॥ ਜਪਿ ਨਾਨਕ ਪ੍ਰਭ ਅਲਖ ਵਿਡਾਣੀ॥੫॥

*(ਗਉੜੀ ਸੁਖਮਨੀ ਮ: ੫, ੨੮੬-੨)*

(ਗ) ਕਿਆ ਹਉ ਆਖਾ ਆਖਿ ਵਖਾਣੀ॥ ਤੂੰ ਆਪੇ ਜਾਣਹਿ ਸਰਬ ਵਿਡਾਣੀ॥

*(ਆਸਾ ਮ: ੧, ੩੫੫-੧੫)*

(ਘ) ਵਿਸਮਾਦੁ ਅਗਨੀ ਖੇਡਹਿ ਵਿਡਾਣੀ॥

*(ਆਸਾ ਵਾਰ ਮ: ੧, ੪੬੪-੧)*

(ਙ) ਸਚੁ ਅਲਖ ਵਿਡਾਣੀ ਤਾ ਕੀ ਗਤਿ ਕਹੀ ਨ ਜਾਏ॥
ਕਹੈ ਨਾਨਕੁ ਅੰਮ੍ਰਿਤ ਨਾਮੁ ਸੁਣਹੁ ਪਵਿਤ੍ਰ ਹੋਵਹੁ ਸਾਚੈ ਸੁਨਣੈ ਨੋ ਪਠਾਏ॥੩੭॥

*(ਰਾਮਕਲੀ ਮ: ੩, ਅਨੰਦੁ, ੯੨੨-੯)*

(ਚ) ਵਰਨੁ ਭੇਖੁ ਅਸਰੂਪੁ ਸੁ ਏਕੋ ਏਕੋ ਸਬਦੁ ਵਿਡਾਣੀ॥
ਸਾਚ ਬਿਨਾ ਸੂਚਾ ਕੋ ਨਾਹੀ ਨਾਨਕ ਅਕਥ ਕਹਾਣੀ॥੬੭॥

*(ਰਾਮਕਲੀ ਮ: ੧, ਸਿਧ ਗੋਸਟਿ, ੯੪੬-੧)*

(ਛ)* ਜਾ ਜਾਪੈ ਕਿਛੁ ਕਿਥਾਊ ਨਾਹੀ॥ ਤਾ ਕਰਤਾ ਭਰਪੂਰਿ ਸਮਾਹੀ॥
ਸੂਕੇ ਤੇ ਫੁਨਿ ਹਰਿਆ ਕੀਤੋਨੁ ਹਰਿ ਧਿਆਵਹੁ ਚੋਜ ਵਿਡਾਣੀ ਹੇ॥੩॥

*(ਮਾਰੂ ਮ: ੪, ਸੋਲਹੇ, ੧੦੭੦-੯)*

(ਜ) ਆਖਣੁ ਸੁਨਣਾ ਤੇਰੀ ਬਾਣੀ॥ ਤੂ ਆਪੇ ਜਾਣਹਿ ਸਰਬ ਵਿਡਾਣੀ॥੩॥

*(ਭੈਰਉ ਮ: ੧, ੧੧੨੫-੬)*

(ਝ) ਜਿਸੁ ਤੂ ਰਾਖਹਿ ਤਿਸੁ ਕਉਨੁ ਮਾਰੈ॥ ਸਭ ਤੁਝ ਹੀ ਅੰਤਰਿ ਸਗਲ ਸੰਸਾਰੈ॥
ਕੋਟਿ ਉਪਾਵ ਚਿਤਵਤ ਹੈ ਪ੍ਰਾਣੀ॥ ਸੋ ਹੋਵੈ ਜਿ ਕਰੈ ਚੋਜ ਵਿਡਾਣੀ॥੧॥

*(ਭੈਰਉ ਮ: ੫, ੧੧੩੯-੧੫)*

(ਞ) ਫਰੀਦਾ ਰਾਤੀ ਵਡੀਆਂ ਧੁਖਿ ਧੁਖਿ ਉਠਨਿ ਪਾਸ॥
ਧਿਗੁ ਤਿਨ੍ਾ ਦਾ ਜੀਵਿਆ ਜਿਨਾ ਵਿਡਾਣੀ ਆਸ॥੨੧॥

*(ਸਲੋਕ ਫਰੀਦ, ੧੩੭੮-੧੯)*

(ਟ) ਓਹੁ ਵੇਖੈ ਓਨਾ ਨਦਰਿ ਨ ਆਵੈ ਬਹੁਤਾ ਏਹੁ ਵਿਡਾਣੁ॥

*(ਜਪੁ, ੭-੩)*

(ਠ) ਵੇਖਿ ਵਿਡਾਣੁ ਰਹਿਆ ਵਿਸਮਾਦੁ॥ ਨਾਨਕ ਬੁਝਣੁ ਪੂਰੈ ਭਾਗਿ॥੧॥

*(ਆਸਾ ਵਾਰ ਮ: ੧, ੪੬੪-੪)*

(ਡ) ਸੁਣਿ ਵੇਖਹੁ ਲੋਕਾ ਏਹੁ ਵਿਡਾਣੁ॥ ਮਨਿ ਅੰਧਾ ਨਾਉ ਸੁਜਾਣੁ॥੪॥

*(ਆਸਾ ਵਾਰ ਮ: ੧, ੪੭੧-੧੧)*

(ਢ) ਬਾਰਿ ਵਿਡਾਨੜੈ ਹੁੰਮਸ ਧੁੰਮਸ ਕੂਕਾ ਪਈਆ ਰਾਹੀ॥
ਤਉ ਸਹ ਸੇਤੀ ਲਗੜੀ ਡੋਰੀ ਨਾਨਕ ਅਨਦ ਸੇਤੀ ਬਨੁ ਗਾਹੀ॥੧॥

*(ਗੂਜਰੀ ਵਾਰ ਮ: ੫, ੫੨੦-੧੩)*

(ਣ) ਆਪੇ ਗੁਰੁ ਚੇਲਾ ਹੈ ਆਪੇ ਆਪੇ ਹਰਿ ਪ੍ਰਭੁ ਚੋਜ ਵਿਡਾਨੀ॥
ਜਨ ਨਾਨਕ ਆਪਿ ਮਿਲਾਏ ਸੋਈ ਹਰਿ ਮਿਲਸੀ ਅਵਰ ਸਭ ਤਿਆਗਿ ਓਹਾ ਹਰਿ ਭਾਨੀ॥੨॥

*(ਧਨਾਸਰੀ ਮ: ੪, ੬੬੯-੧੭)*

(ਤ) ਇਹੁ ਜਗੁ ਆਪਿ ਉਪਾਇਓਨੁ ਕਰਿ ਚੋਜ ਵਿਡਾਨੁ॥
ਪੰਚ ਧਾਤੁ ਵਿਚਿ ਪਾਈਅਨੁ ਮੋਹੁ ਝੂਠੁ ਗੁਮਾਨੁ॥

*(ਸੂਹੀ ਵਾਰ ਮ: ੩, ੭੮੬-੧੭)*

(ਥ) ਸਾਸਿ ਸਾਸਿ ਤੇਰਾ ਨਾਮੁ ਸਮਾਰਉ ਤੁਮ ਹੀ ਕਉ ਪ੍ਰਭ ਆਹੀ॥
ਨਾਨਕ ਟੇਕ ਭਈ ਕਰਤੇ ਕੀ ਹੋਰ ਆਸ ਬਿਡਾਣੀ ਲਾਹੀ॥੨॥

*(ਗੂਜਰੀ ਮ: ੫, ੪੯੯-੧੯)*

(ਦ) ਜੋ ਜਨ ਜਾਨਿ ਭਜਹਿ ਪੁਰਖੋਤਮੁ ਤਾ ਚੀ ਅਬਿਗਤੁ ਬਾਣੀ॥
ਨਾਮਾ ਕਹੈ ਜਗਜੀਵਨੁ ਪਾਇਆ ਹਿਰਦੈ ਅਲਖ ਬਿਡਾਣੀ॥੪॥

*(ਪ੍ਰਭਾਤੀ ਨਾਮਦੇਵ, ੧੩੫੧-੧)*

(ਧ) ਸਦਾ ਅਕਲ ਲਿਵ ਰਹੈ ਕਰਨ ਸਿਉ ਇਛਾ ਚਾਰਹ॥
ਦ੍ਰੁਮ ਸਪੂਰ ਜਿਉ ਨਿਵੈ ਖਵੈ ਕਸੁ ਬਿਮਲ ਬੀਚਾਰਹ॥
ਇਹੈ ਤਤੁ ਜਾਣਿਓ ਸਰਬ ਗਤਿ ਅਲਖੁ ਬਿਡਾਣੀ॥

ਸਹਜ ਭਾਇ ਸੰਚਿਓ ਕਿਰਣਿ ਅੰਮ੍ਰਿਤ ਕਲ ਬਾਣੀ॥

*(ਸਵਈਏ ਮ: ੨ ਕੇ, ਕਲ੍ਹ, ੧੩੯੨-੧)*

(ਨ) ਦਰਸਨ ਪਿਆਸ ਲੋਚਨ ਤਾਰ ਲਾਗੀ॥ ਬਿਸਰੀ ਤਿਆਸ ਬਿਡਾਨੀ॥੧॥

*(ਕੇਦਾਰਾ ਮ: ੫, ੧੧੧੯-੪)*

(ਪ) ਅੰਜਨੁ ਦੇਇ ਸਭੈ ਕੋਈ ਟੁਕੁ ਚਾਹਨ ਮਾਹਿ ਬਿਡਾਨੁ॥
ਗਿਆਨ ਅੰਜਨੁ ਜਿਹ ਪਾਇਆ ਤੇ ਲੋਇਨ ਪਰਵਾਨੁ॥੩॥

*(ਮਾਰੂ ਕਬੀਰ, ੧੧੦੩-੮)*

## ਵਿਣਾਸੁ (੨੨੩੨)

ਬਿਨਾਸ, ਨਾਸ਼ ਹੋ ਜਾਣਾ, ਖਾਤਮਾ ਹੋ ਜਾਣਾ, ਬਰਬਾਦੀ ਹੋ ਜਾਣੀ, ਅਭਾਵ ਹੋ ਜਾਣਾ।

(ੳ) ਗੁਰਮਤੀ ਨਾਉ ਪਾਈਐ ਮਨਮੁਖ ਮੋਹਿ ਵਿਣਾਸੁ॥
ਜਿਉ ਭਾਵੈ ਤਿਉ ਰਾਖੁ ਤੂੰ ਨਾਨਕੁ ਤੇਰਾ ਦਾਸੁ॥੨॥

*(ਸਿਰੀ ਵਾਰ ਮ: ੩, ੮੬-੩)*

(ਅ) ਨਿਹਚਲੁ ਏਕੁ ਸਰੇਵਿਆ ਹੋਰੁ ਸਭ ਵਿਣਾਸੁ॥

*(ਗਉੜੀ ਵਾਰ ਮ: ੫, ੩੨੧-੧੫)*

(ੲ) ਕੂੜਹੁ ਕਰੇ ਵਿਣਾਸੁ ਧਰਮੇ ਤਗੀਐ॥ ਜਿਤੁ ਜਿਤੁ ਲਾਇਹਿ ਆਪਿ ਤਿਤੁ ਤਿਤੁ ਲਗੀਐ॥੨॥

*(ਗੂਜਰੀ ਵਾਰ ਮ: ੫, ੫੧੮-੧੦)*

(ਸ) ਮਨਮੁਖ ਮੁਹਿ ਮੈਲੈ ਸਬਦੁ ਨ ਜਾਣਨੀ ਕਾਮ ਕਰੋਧਿ ਵਿਣਾਸੁ॥

*(ਵਡਹੰਸ ਵਾਰ ਮ: ੩, ੫੮੬-੧੩)*

(ਹ) ਸਹਜੇ ਸਤਿਗੁਰੁ ਨ ਸੇਵਿਓ ਵਿਚਿ ਹਉਮੈ ਜਨਮਿ ਬਿਨਾਸੁ॥
ਰਸਨਾ ਹਰਿ ਰਸੁ ਨ ਚਖਿਓ ਕਮਲੁ ਨ ਹੋਇਓ ਪਰਗਾਸੁ॥
ਬਿਖੁ ਖਾਧੀ ਮਨਮੁਖੁ ਮੁਆ ਮਾਇਆ ਮੋਹਿ ਵਿਣਾਸੁ॥

*(ਰਾਮਕਲੀ ਵਾਰ ਮ: ੩, ੯੪੯-੧੧)*

(ਕ) ਮੇਰੇ ਮਨ ਸਤਗੁਰ ਕੀ ਸੇਵਾ ਲਾਗੁ॥ ਜੋ ਦੀਸੈ ਸੋ ਵਿਣਸਣਾ ਮਨ ਕੀ ਮਤਿ ਤਿਆਗੁ॥੧॥

*(ਸਿਰੀ ਮ: ੫, ੫੦-੫)*

(ਖ) ਸ੍ਰੀਰਾਮ ਰੰਗ ਅਪਾਰ ਪੂਰਨ ਨਹ ਨਿਮਖ ਮਨ ਮਹਿ ਵੂਠਿਆ॥
ਬਿਨਵੰਤਿ ਨਾਨਕ ਕੋਟਿ ਕਾਗਰ ਬਿਨਸ ਬਾਰ ਨ ਝੂਠਿਆ॥੩॥

*(ਜੈਤਸਰੀ ਮ: ੫, ਛੰਤ, ੭੦੫-੧੩)*

(ਗ) ਬਾਦੀ ਬਿਨਸਹਿ ਸੇਵਕ ਸੇਵਹਿ ਗੁਰ ਕੈ ਹੇਤਿ ਪਿਆਰੀ॥੨੧॥

*(ਰਾਮਕਲੀ ਮ: ੩, ੯੧੧-੧੨)*

(ਘ) ਉਪਜਹਿ ਬਿਨਸਹਿ ਬੰਧਨ ਬੰਧੇ॥ ਹਉਮੈ ਮਾਇਆ ਕੇ ਗਲਿ ਫੰਧੇ॥
ਜਿਸੁ ਰਾਮ ਨਾਮੁ ਨਾਹੀ ਮਤਿ ਗੁਰਮਤਿ ਸੋ ਜਮ ਪੁਰਿ ਬੰਧਿ ਚਲਾਇਆ॥੮॥

*(ਮਾਰੂ ਮ: ੧, ਸੋਲਹੇ, ੧੦੪੧-੩)*

(ਙ) ਜਗੁ ਬਿਨਸਤ ਹਮ ਦੇਖਿਆ ਲੋਭੇ ਅਹੰਕਾਰਾ॥
ਗੁਰ ਸੇਵਾ ਪ੍ਰਭੁ ਪਾਇਆ ਸਚੁ ਮੁਕਤਿ ਦੁਆਰਾ॥੪॥

*(ਗਉੜੀ ਬੈਰਾਗਣਿ ਮ: ੧, ੨੨੮-੧੫)*

(ਚ) ਬਿਨਸਤ ਨਾਹੀ ਛੋਡਿ ਨ ਜਾਇ॥ ਜਹ ਪੇਖਾ ਤਹ ਰਹਿਆ ਸਮਾਇ॥੨॥

*(ਗਉੜੀ ਮ: ੫, ੨੪੦-੧੧)*

(ਛ) ਐਸੀ ਸੰਚਿ ਜੁ ਬਿਨਸਤ ਨਾਹੀ॥ ਪਤਿ ਸੇਤੀ ਅਪੁਨੈ ਘਰਿ ਜਾਹੀ॥
ਸਾਧਸੰਗਿ ਕਲਿ ਕੀਰਤਨੁ ਗਾਇਆ॥ ਨਾਨਕ ਤੇ ਤੇ ਬਹੁਰਿ ਨ ਆਇਆ॥੧੫॥

*(ਗਉੜੀ ਬਾਵਨ ਅਖਰੀ ਮ: ੫, ੨੫੩-੬)*

(ਜ) ਓਹੁ ਅਬਿਨਾਸੀ ਬਿਨਸਤ ਨਾਹੀ॥ ਨਾ ਕੋ ਆਵੈ ਨਾ ਕੋ ਜਾਹੀ॥
ਗੁਰਿ ਪੂਰੈ ਹਉਮੈ ਮਲੁ ਧੋਈ॥ ਕਹੁ ਨਾਨਕ ਮੇਰੀ ਪਰਮ ਗਤਿ ਹੋਈ॥੪॥੧॥

*(ਸੂਹੀ ਮ: ੫, ੭੩੬-੧੫)*

(ਝ) ਕਵਨ ਕਾਜ ਮਾਇਆ ਵਡਿਆਈ॥ ਜਾ ਕਉ ਬਿਨਸਤ ਬਾਰ ਨ ਕਾਈ॥੧॥

*(ਸੂਹੀ ਮ: ੫, ੭੪੦-੮)*

(ਞ) ਇਸੁ ਤਨ ਧਨ ਕਾ ਕਹਹੁ ਗਰਬੁ ਕੈਸਾ॥
ਬਿਨਸਤ ਬਾਰ ਨ ਲਾਗੈ ਬਵਰੇ ਹਉਮੈ ਗਰਬਿ ਖਪੈ ਜਗੁ ਐਸਾ॥੧॥ਰਹਾਉ॥

*(ਮਲਾਰ ਮ: ੧, ੧੨੭੩-੧੬)*

(ਟ) ਰਾਮੁ ਭਜੁ ਰਾਮੁ ਭਜੁ ਜਨਮੁ ਸਿਰਾਤੁ ਹੈ॥ ਕਹਉ ਕਹਾ ਬਾਰ ਬਾਰ ਸਮਝਤ ਨਹ ਕਿਉ ਗਵਾਰ॥
ਬਿਨਸਤ ਨਹ ਲਗੈ ਬਾਰ ਓਰੇ ਸਮ ਗਾਤੁ ਹੈ॥੧॥

*(ਜੈਜਾਵੰਤੀ ਮ: ੯, ੧੩੫੨-੭)*

(ਠ) ਵੰਞਾ ਵਾਣਹੁ ਦ੍ਰਿੜੁ ਸਹੀ ਬਿਨਸਿ ਜਾਤ ਏਹ ਹੇਤ॥
ਗਣਤੀ ਗਣਉ ਨ ਗਣਿ ਸਕਉ ਊਠਿ ਸਿਧਾਰੇ ਕੇਤ॥
ਞੋ ਪੇਖਉ ਸੋ ਬਿਨਸਤਉ ਕਾ ਸਿਉ ਕਰੀਐ ਸੰਗੁ॥
ਞਾਣਹੁ ਇਆ ਬਿਧਿ ਸਹੀ ਚਿਤ ਝੂਠਉ ਮਾਇਆ ਰੰਗੁ॥
ਞਾਣਤ ਸੋਈ ਸੰਤੁ ਸੁਇ ਭ੍ਰਮ ਤੇ ਕੀਚਿਤ ਭਿੰਨ॥
ਅੰਧ ਕੂਪ ਤੇ ਤਿਹ ਕਢਹੁ ਜਿਹ ਹੋਵਹੁ ਸੁਪ੍ਰਸੰਨ॥
ਞਾ ਕੈ ਹਾਥਿ ਸਮਰਥ ਤੇ ਕਾਰਨ ਕਰਨੈ ਜੋਗ॥
ਨਾਨਕ ਤਿਹ ਉਸਤਤਿ ਕਰਉ ਞਾਹੂ ਕੀਓ ਸੰਜੋਗ॥੨੬॥

*(ਗਉੜੀ ਬਾਵਨ ਅਖਰੀ ਮ: ੫, ੨੫੫-੧੧)*

(ਡ) ਕਵਨ ਰੂਪ ਦ੍ਰਿਸਟਿਓ ਬਿਨਸਾਇਓ॥ ਕਤਹਿ ਗਇਓ ਉਹੁ ਕਤ ਤੇ ਆਇਓ॥੧॥ਰਹਾਉ॥

*(ਸੂਹੀ ਮ: ੫, ੭੩੬-੧੨)*

(ਢ) ਕਹਿ ਕਬੀਰ ਇਕ ਨੀਵ ਉਸਾਰੀ॥ ਖਿਨ ਮਹਿ ਬਿਨਸਿ ਜਾਇ ਅਹੰਕਾਰੀ॥੪॥

*(ਗਉੜੀ ਕਬੀਰ, ੩੩੭-੭)*

## ਵਿਤ ਅਨੁਸਾਰ (੨੨੩੮)

ਆਪਣੀ ਸ਼ਕਤੀ ਦੇ ਅਨਕੂਲ, ਅਪਣੀ ਤਾਕਤ ਦੇ ਮੁਜਬ, ਅਪਣੀ ਸਮਰਥਾ ਦੇ ਅਨਕੂਲ। ਤੌਫ਼ੀਕ ਵੁਕੱਤ, ਧਨ ਮਾਲ ਦੌਲਤ ਵਾਸਤੇ ਭੀ ਵਿਤ ਸ਼ਬਦ ਦੀ ਵਰਤੋਂ ਕੀਤੀ ਹੈ।

(ੳ) ਦਰਬਵੰਤੁ ਦਰਬੁ ਦੇਖਿ ਗਰਬੈ ਭੂਮਵੰਤੁ ਅਭਿਮਾਨੀ॥
ਰਾਜਾ ਜਾਨੈ ਸਗਲ ਰਾਜੁ ਹਮਰਾ ਤਿਉ ਹਰਿ ਜਨ ਟੇਕ ਸੁਆਮੀ॥੧॥
ਜੇ ਕੋਊ ਅਪੁਨੀ ਓਟ ਸਮਾਰੈ॥
ਜੈਸਾ ਬਿਤੁ ਤੈਸਾ ਹੋਇ ਵਰਤੈ ਅਪੁਨਾ ਬਲੁ ਨਹੀ ਹਾਰੈ॥੧॥ਰਹਾਉ॥
ਆਨ ਤਿਆਗਿ ਭਏ ਇਕ ਆਸਰ ਸਰਣਿ ਸਰਣਿ ਕਰਿ ਆਏ॥
ਸੰਤ ਅਨੁਗ੍ਰਹ ਭਏ ਮਨ ਨਿਰਮਲ ਨਾਨਕ ਹਰਿ ਗੁਨ ਗਾਏ॥੨

*(ਧਨਾਸਰੀ ਮ:੫, ੬੭੯-੧੫)*

(ਅ) ਮੰਤ੍ਰੀ ਹੋਇ ਅਠੂਹਿਆ ਨਾਗੀ ਲਗੈ ਜਾਇ॥
ਆਪਣ ਹਥੀ ਆਪਣੈ ਦੇ ਕੂਚਾ ਆਪੇ ਲਾਇ॥
ਹੁਕਮੁ ਪਇਆ ਧੁਰਿ ਖਸਮ ਕਾ ਅਤੀ ਹੂ ਧਕਾ ਖਾਇ॥
ਗੁਰਮੁਖ ਸਿਉ ਮਨਮੁਖੁ ਅੜੈ ਡੁਬੈ ਹਕਿ ਨਿਆਇ॥
ਦੁਹਾ ਸਿਰਿਆ ਆਪੇ ਖਸਮੁ ਵੇਖੈ ਕਰਿ ਵਿਉਪਾਇ॥
ਨਾਨਕ ਏਵੈ ਜਾਣੀਐ ਸਭ ਕਿਛੁ ਤਿਸਹਿ ਰਜਾਇ॥੧॥

*(ਮਾਝ ਵਾਰ ਮ:੨ ੧੪੮-੫)*

## ਵਿੱਤੀ ਸੰਕਟ (੨੨੩੯)

ਮਾਲੀ ਮੁਸ਼ਕਿਲ, ਪੈਸੇ ਦੀ ਤੋਟ, ਪੈਸੇ ਅਥਵਾ ਧਨ ਦੀ ਪ੍ਰਾਪਤੀ ਵਾਸਤੇ ਸੰਘਰਸ਼।

(ੳ) ਕਬੀਰ ਕਾਮ ਪਰੇ ਹਰਿ ਸਿਮਰੀਐ ਐਸਾ ਸਿਮਰਹੁ ਨਿਤ॥
ਅਮਰਾ ਪੁਰ ਬਾਸਾ ਕਰਹੁ ਹਰਿ ਗਇਆ ਬਹੋਰੈ ਬਿਤ॥੧੬੩॥

*(ਸਲੋਕ ਕਬੀਰ ੧੩੭੩-੫)*

(ਅ) ਚਲ ਚਿਤ ਬਿਤ ਅਨਿਤ ਪ੍ਰਿਅ ਬਿਨੁ ਕਵਨ ਬਿਧੀ ਨ ਧੀਜੀਐ॥
ਖਾਨ ਪਾਨ ਸੀਗਾਰ ਬਿਰਥੇ ਹਰਿ ਕੰਤ ਬਿਨੁ ਕਿਉ ਜੀਜੀਐ॥

*(ਬਿਹਾਗੜਾ ਮ:੫, ਛੰਤ, ੫੪੨-੧੯)*

(ੲ) ਦੀਨੋ ਨਾਮੁ ਕੀਓ ਪਵਿਤੁ॥ ਹਰਿ ਧਨੁ ਰਾਸਿ ਨਿਰਾਸ ਇਹ ਬਿਤੁ॥
ਕਾਟੀ ਬੰਧਿ ਹਰਿ ਸੇਵਾ ਲਾਏ॥ ਹਰਿ ਹਰਿ ਭਗਤਿ ਰਾਮ ਗੁਣ ਗਾਏ॥੧॥

*(ਰਾਮਕਲੀ ਮ:੫, ੮੯੨-੧੦)*

(ਸ) ਚਲ ਚਿਤ ਵਿਤ ਭ੍ਰਮਾ ਭ੍ਰਮੰ ਜਗੁ ਮੋਹ ਮਗਨ ਹਿਤੰ॥
ਥਿਰੁ ਨਾਮੁ ਭਗਤਿ ਦਿੜੰ ਮਤੀ ਗੁਰ ਵਾਕਿ ਸਬਦ ਰਤੰ॥੩॥

*(ਗੂਜਰੀ ਮ:੧, ੫੦੫-੧੫)*

(ਹ) ਵਿਤ ਨਵਿਤ ਭ੍ਰਮਿਓ ਬਹੁ ਭਾਤੀ ਅਨਿਕ ਜਤਨ ਕਰਿ ਧਾਏ॥

ਜੋ ਜੋ ਕਰਮ ਕੀਏ ਹਉ ਹਉਮੈ ਤੇ ਤੇ ਭਏ ਅਜਾਏ॥੧॥

*(ਮਾਰੂ ਮ:੫, ੯੯੯-੯)*

(ਕ) ਚਿਤੁ ਚਲੈ ਵਿਤੁ ਜਾਵਣੋ ਸਾਕਤ ਡੋਲਿ ਡੋਲਾਇ॥
ਬਾਹਰਿ ਢੂੰਢਿ ਵਿਗੁਚੀਐ ਘਰ ਮਹਿ ਵਸਤੁ ਸੁਥਾਇ॥
ਮਨਮੁਖਿ ਹਉਮੈ ਕਰਿ ਮੁਸੀ ਗੁਰਮੁਖਿ ਪਲੈ ਪਾਇ॥੪॥

*(ਸਿਰੀ ਮ:੧, ੬੩-੨)*

(ਖ) ਸਾਚੈ ਬੈਸਣੁ ਉਠਣਾ ਸਚੁ ਭੋਜਨੁ ਭਾਖਿਆ॥ ਚਿਤਿ ਸਚੈ ਵਿਤੋ ਸਚਾ ਸਾਚਾ ਰਸੁ ਚਾਖਿਆ॥
ਸਾਚੈ ਘਰਿ ਸਾਚੈ ਰਖੇ ਗੁਰ ਬਚਨਿ ਸੁਭਾਖਿਆ॥੫॥

*(ਮਾਰੂ ਮ:੧, ੧੦੧੧-੪)*

## ਵਿਰਤੀ ਬਿਰਤੀ (੨੨੪੦)

ਇਹ ਸੰਸਕ੍ਰਿਤ ਭਾਸ਼ਾ ਦਾ ਸ਼ਬਦ ਹੈ ਜਿਸ ਦਾ ਅਰਥ ਹੈ: ਮਨ ਦਾ ਟਿਕਾਉ, ਧਿਆਨ, ਸੁਰਤੀ, ਸੁਭਾਅ, ਰੋਜ਼ੀ, ਉਪਜੀਵਕਾ, ਪਰਵਿਰਤੀ : ਮਨ ਦੀ ਸੰਸਾਰੀ ਕਾਰੋਬਾਰ ਵਲ ਲਗਨ, ਉਪਜੀਵਕਾ ਵਾਸਤੇ ਜੋ ਸੁਕ੍ਰਿਤੀ ਉਪਰਾਲਾ ਕੀਤਾ ਜਾਵੇ। ੨-ਪਰਾਏ ਜੀਵਾਂ ਵਾਸਤੇ ਵਿਰਤੀ ਦਾ ਪਰਉਪਕਾਰੀ ਹੋਣਾ, ਸਮਾਜ ਭਲਾਈ ਵਾਸਤੇ ਵਿਰਤੀ ਦਾ ਰਾਗ਼ਬ (ਧਿਆਨ ਪੂਰਵਕ) ਹੋਣਾ।

ਨਿਰਵਿਰਤੀ : ਮਨ ਦੀ ਦੁਨੀਆਂ ਵਲੋਂ ਉਪਰਾਮਤਾ, ਨਿਰਗੁਣ ਨਾਲ ਜੁੜਨ ਦੀ ਕ੍ਰਿਆ, ਉਦਾਸੀਨਤਾ

ਨੋਟ: ਗੁਰਮਤਿ ਵਿਚ ਪਰਵਿਰਤ ਅਤੇ ਨਿਰਵਿਰਤ ਦੋਵੇਂ ਹੀ ਵਰਤੋਂ ਵਿਚ ਲਿਆਉਣ ਦੀ ਵਿਧੀ ਪਾਵਨ ਗੁਰਬਾਣੀ ਦੁਆਰਾ ਦਰਸਾਈ ਹੈ। ਭਾਵ ਦੀਨ ਅਤੇ ਦੁਨੀ ਦੋਵੇਂ ਹੀ ਸੁਹੇਲੇ ਬਣਾਉਣੇ ਹਨ। ਸਰਗੁਣ ਦੀ ਸੁੰਦਰਤਾ ਨੂੰ ਵੇਖ ਕੇ ਵਿਸਮਾਦੀ ਅਵਸਥਾ ਵਿਚ ਆਉਣਾ ਹੈ ਅਤੇ ਨਿਰਗੁਣ ਦੀ ਸੁੰਨਯ ਅਵਸਥਾ ਨੂੰ ਮਾਨਣਦੇ ਹੋਏ ਤਿਆਗੀ ਅਵਸਥਾ ਦਾ ਪਾਲਨ ਕਰਦੇ ਹੋਏ, ਜੋਤੀ ਵਿਚ ਜੋਤਿ ਲੀਨ ਕਰਨੀ ਹੈ। ਭਾਵ ਪਰਵਿਰਤ ਇਕ ਗੁਰਸਿੱਖ ਦਾ ਵਿਹਾਰਕ ਸਮਾਜਿਕ ਅਤੇ ਪਰਿਵਾਰਕ ਸੁਕ੍ਰਿਤੀ ਸੁਲਝਿਆ ਹੋਇਆ ਜੀਵਨ ਹੈ। ਅਤੇ ਨਿਰਵਿਰਤ ਆਤਮਕ ਜੀਵਨ ਦੀ ਨਿਰਗੁਣ ਅਵਸਥਾ ਹੈ।

(ੳ) ਹਰਿ ਪਹਿਲੜੀ ਲਾਵ ਪਰਵਿਰਤੀ ਕਰਮ ਦ੍ਰਿੜਾਇਆ ਬਲਿ ਰਾਮ ਜੀਉ॥

*(ਸੂਹੀ ਮ:੪, ਛੰਤ, ੭੭੩-੧੬)*

(ਅ) ਆਪਿ ਪਰਵਿਰਤਿ ਆਪਿ ਨਿਰਵਿਰਤੀ ਆਪੇ ਅਕਥੁ ਕਥੀਜੈ॥
ਆਪੇ ਪੁੰਨੁ ਸਭੁ ਆਪਿ ਕਰਾਏ ਆਪਿ ਅਲਿਪਤੁ ਵਰਤੀਜੈ॥

*(ਬਿਹਾਗੜਾ ਵਾਰ ਮ:੪, ੫੫੧-੧੫)*

(ੲ) ਕਿਨਹੀ ਕੀਆ ਪਰਵਿਰਤਿ ਪਸਾਰਾ॥ ਕਿਨਹੀ ਕੀਆ ਪੂਜਾ ਬਿਸਥਾਰਾ॥
ਕਿਨਹੀ ਨਿਵਲ ਭੁਇਅੰਗਮ ਸਾਧੇ॥ ਮੋਹਿ ਦੀਨ ਹਰਿ ਹਰਿ ਆਰਾਧੇ॥੧॥

*(ਰਾਮਕਲੀ ਮ:੫, ੯੧੨-੧੫)*

(ਸ) ਗੁਰਮੁਖਿ ਪਰਵਿਰਤਿ ਨਰਵਿਰਤਿ ਪਛਾਣੈ॥

*(ਰਾਮਕਲੀ ਮ:੧, ਸਿਧ ਗੋਸਟਿ , ੯੪੧-੧੩)*

(ਹ) ਪੁਤ੍ਰ ਪ੍ਰਹਿਲਾਦ ਸਿਉ ਕਹਿਆ ਮਾਇ॥ ਪਰਵਿਰਤਿ ਨ ਪੜਹੁ ਰਹੀ ਸਮਝਾਇ॥

ਨਿਰਭਉ ਦਾਤਾ ਹਰਿ ਜੀਉ ਮੇਰੈ ਨਾਲਿ॥ ਜੇ ਹਰਿ ਛੋਡਉ ਤਉ ਕੁਲਿ ਲਾਗੈ ਗਾਲਿ॥੩॥

*(ਭੈਰਉ ਮ:੩, ੧੧੫੪-੬)*

(ਕ) ਪਰਵਿਰਤਿ ਮਾਰਗੁ ਜੇਤਾ ਕਿਛੁ ਹੋਈਐ ਤੇਤਾ ਲੋਗ ਪਚਾਰਾ॥
ਜਉ ਲਉ ਰਿਦੈ ਨਹੀ ਪਰਗਾਸਾ ਤਉ ਲਉ ਅੰਧ ਅੰਧਾਰਾ॥੧॥

*(ਸਾਰਗ ਮ:੫, ੧੨੦੫-੧੭)*

(ਖ) ਪਰਵਿਰਤੀ ਨਰਵਿਰਤਿ ਪਛਾਣੈ॥ ਗੁਰ ਕੈ ਸੰਗਿ ਸਬਦਿ ਘਰੁ ਜਾਣੈ॥
ਕਿਸ ਹੀ ਮੰਦਾ ਆਖਿ ਨ ਚਲੈ ਸਚਿ ਖਰਾ ਸਚਿਆਰਾ ਹੇ॥੧੪॥

*(ਮਾਰੂ ਮ:੧, ਸੋਲਹੇ, ੧੦੨੭-੧੧)*

## ਵਿਰਲੇ ਕੋਈ ਕੋਇ (੨੨੪੧)

ਕੋਈ ਟਾਂਵੇਂ ਟੱਲੇ ਹੀ ਐਸੇ ਇਨਸਾਨ ਹਨ ਜੋ ਆਪਣੇ ਜੀਵਨ ਪ੍ਰਯੋਜਨ ਦੀ ਸਫਲਤਾ ਪ੍ਰਾਪਤ ਕਰਦੇ ਹਨ।

(ੳ) ਦਰਸਨਿ ਰੂਪਿ ਅਥਾਹ ਵਿਰਲੇ ਪਾਈਅਹਿ॥

*(ਮਾਝ ਵਾਰ ਮ:੨, ੧੪੬-੪)*

(ਅ) ਮਨ ਰੇ ਅਹਿਨਿਸਿ ਹਰਿ ਗੁਣ ਸਾਰਿ॥
ਜਿਨ ਖਿਨੁ ਪਲੁ ਨਾਮੁ ਨ ਵੀਸਰੈ ਤੇ ਜਨ ਵਿਰਲੇ ਸੰਸਾਰਿ॥੧॥ਰਹਾਉ॥

*(ਸਿਰੀ ਮ:੧, ੨੧-੧੬)*

(ੲ) ਘਰ ਹੀ ਸਉਦਾ ਪਾਈਐ ਅੰਤਰਿ ਸਭ ਵਥੁ ਹੋਇ॥
ਖਿਨੁ ਖਿਨੁ ਨਾਮੁ ਸਮਾਲੀਐ ਗੁਰਮੁਖਿ ਪਾਵੈ ਕੋਇ॥
ਨਾਮੁ ਨਿਧਾਨੁ ਅਖੁਟੁ ਹੈ ਵਡਭਾਗਿ ਪਰਾਪਤਿ ਹੋਇ॥੧॥

*(ਸਿਰੀ ਮ:੩, ੨੯-੧੮)*

(ਸ) ਅਮੋਘ ਦਰਸਨ ਬੇਅੰਤ ਅਪਾਰਾ॥ ਵਡ ਸਮਰਥੁ ਸਦਾ ਦਾਤਾਰਾ॥
ਗੁਰਮੁਖਿ ਨਾਮੁ ਜਪੀਐ ਤਿਤੁ ਤਰੀਐ ਗਤਿ ਨਾਨਕ ਵਿਰਲੀ ਜਾਤੀ ਜੀਉ॥੪॥

*(ਮਾਝ ਮ:੫, ੯੮-੧੧)*

(ਹ) ਬਨੁ ਬਨੁ ਖੋਜਤ ਫਿਰਤ ਬੈਰਾਗੀ॥ ਬਿਰਲੇ ਕਾਹੂ ਏਕ ਲਿਵ ਲਾਗੀ॥
ਜਿਨਿ ਹਰਿ ਪਾਇਆ ਸੇ ਵਡਭਾਗੀ॥੧॥

*(ਗਉੜੀ ਬੈਰਾਗਣਿ ਮ:੫, ੨੦੩-੧੪)*

(ਕ) ਹਰਿ ਕਾ ਨਾਮੁ ਕਿਨੈ ਵਿਰਲੈ ਜਾਤਾ॥ ਪੂਰੇ ਗੁਰ ਕੈ ਸਬਦਿ ਪਛਾਤਾ॥
ਅਨਦਿਨੁ ਭਗਤਿ ਕਰੇ ਦਿਨੁ ਰਾਤੀ ਸਹਜੇ ਹੀ ਸੁਖੁ ਪਾਵਣਿਆ॥੮॥
ਸਭ ਮਹਿ ਵਰਤੈ ਏਕੋ ਸੋਈ॥ ਗੁਰਮੁਖਿ ਵਿਰਲਾ ਬੂਝੈ ਕੋਈ॥
ਨਾਨਕ ਨਾਮਿ ਰਤੇ ਜਨ ਸੋਹਹਿ ਕਰਿ ਕਿਰਪਾ ਆਪਿ ਮਿਲਾਵਣਿਆ॥੯॥

*(ਮਾਝ ਮ:੩, ੧੨੭-੧੭)*

(ਖ) ਉਸਤਤਿ ਨਿੰਦਾ ਦੋਊ ਤਿਆਗੈ ਖੋਜੈ ਪਦੁ ਨਿਰਬਾਨਾ॥

ਜਨ ਨਾਨਕ ਇਹੁ ਖੇਲੁ ਕਠਨੁ ਹੈ ਕਿਨਹੂੰ ਗੁਰਮੁਖਿ ਜਾਨਾ॥੨॥

*(ਗਉੜੀ ਮ: ੯, ੨੧੯-੩)*

(ਗ) ਭੁਗਤਿ ਮੁਕਤਿ ਕਾ ਕਾਰਨੁ ਸੁਆਮੀ ਮੂੜ ਤਾਹਿ ਬਿਸਰਾਵੈ॥
ਜਨ ਨਾਨਕ ਕੋਟਨ ਮੈ ਕੋਊ ਭਜਨੁ ਰਾਮ ਕੋ ਪਾਵੈ॥੨॥

*(ਗਉੜੀ ਮ:੯, ੨੧੯-੧੦)*

(ਘ) ਨੀਹਿ ਜਿ ਵਿਧਾ ਮੰਨੁ ਪਛਾਣੂ ਵਿਰਲੋ ਥਿਓ॥ ਜੋੜਣਹਾਰਾ ਸੰਤੁ ਨਾਨਕ ਪਾਧਰੁ ਪਧਰੋ॥੨॥

*(ਗਉੜੀ ਵਾਰ ਮ:੫, ੩੨੧-੯)*

(ਙ) ਸਚੁ ਸਦਾ ਹੈ ਨਿਰਮਲਾ ਭਾਈ ਨਿਰਮਲ ਸਾਚੇ ਸੋਇ॥
ਨਦਰਿ ਕਰੇ ਜਿਸੁ ਆਪਣੀ ਭਾਈ ਤਿਸੁ ਪਰਾਪਤਿ ਹੋਇ॥
ਕੋਟਿ ਮਧੇ ਜਨੁ ਪਾਈਐ ਭਾਈ ਵਿਰਲਾ ਕੋਈ ਕੋਇ॥
ਨਾਨਕ ਰਤਾ ਸਚਿ ਨਾਮਿ ਭਾਈ ਸੁਣਿ ਮਨੁ ਤਨੁ ਨਿਰਮਲੁ ਹੋਇ॥੪॥

*(ਸੋਰਠਿ ਮ:੫, ੬੦੯-੧)*

(ਚ) ਦੀਨ ਦਇਆਲ ਸਦਾ ਦੁਖ ਭੰਜਨ ਤਾ ਸਿਉ ਮਨੁ ਨ ਲਗਾਨਾ॥
ਜਨ ਨਾਨਕ ਕੋਟਨ ਮੈ ਕਿਨਹੂ ਗੁਰਮੁਖਿ ਹੋਇ ਪਛਾਨਾ॥੨॥

*(ਧਨਾਸਰੀ ਮ:੯, ੬੮੫-੧)*

(ਛ) ਹਰਿ ਕਾ ਨਾਮੁ ਸਤਿ ਕਰਿ ਜਾਣੈ ਗੁਰ ਕੈ ਭਾਇ ਪਿਆਰੇ॥
ਸਚੀ ਵਡਿਆਈ ਗੁਰ ਤੇ ਪਾਈ ਸਚੈ ਨਾਇ ਪਿਆਰੇ॥
ਏਕੋ ਸਚਾ ਸਭ ਮਹਿ ਵਰਤੈ ਵਿਰਲਾ ਕੋ ਵੀਚਾਰੇ॥
ਆਪੇ ਮੇਲਿ ਲਏ ਤਾ ਬਖਸੇ ਸਚੀ ਭਗਤਿ ਸਵਾਰੇ॥੭॥
ਸਭੋ ਸਚੁ ਸਚੁ ਸਚੁ ਵਰਤੈ ਗੁਰਮੁਖਿ ਕੋਈ ਜਾਣੈ॥
ਜੰਮਣ ਮਰਣਾ ਹੁਕਮੋ ਵਰਤੈ ਗੁਰਮੁਖਿ ਆਪੁ ਪਛਾਣੈ॥

*(ਸੂਹੀ ਮ:੩, ੭੫੪-੧)*

(ਜ) ਭਾਉ ਭਗਤਿ ਭਗਵਾਨ ਸੰਗਿ ਮਾਇਆ ਲਿਪਤ ਨ ਰੰਚ॥
ਨਾਨਕ ਬਿਰਲੇ ਪਾਈਅਹਿ ਜੋ ਨ ਰਚਹਿ ਪਰਪੰਚ॥੫॥

*(ਗਉੜੀ ਮ:੫, ਥਿਤੀ, ੨੯੭-੧੭)*

(ਝ) ਦਾਵਾ ਅਗਨਿ ਬਹੁਤੁ ਤ੍ਰਿਣ ਜਾਲੇ ਕੋਈ ਹਰਿਆ ਬੂਟੁ ਰਹਿਓ ਰੀ॥
ਐਸੋ ਸਮਰਥੁ ਵਰਨਿ ਨ ਸਾਕਉ ਤਾ ਕੀ ਉਪਮਾ ਜਾਤ ਨ ਕਹਿਓ ਰੀ॥੨॥

*(ਆਸਾ ਮ:੫, ੩੮੪-੭)*

(ਞ) ਬਹੁ ਬਿਧਿ ਮਾਇਆ ਮੋਹ ਹਿਰਾਨੋ॥
ਕੋਟਿ ਮਧੇ ਕੋਊ ਬਿਰਲਾ ਸੇਵਕੁ ਪੂਰਨ ਭਗਤੁ ਚਿਰਾਨੋ॥੧॥ਰਹਾਉ॥

*(ਮਲਾਰ ਮ:੫, ੧੨੬੯-੯)*

(ਟ) ਜੁਗ ਖੋਟੌ ਸਚੁ ਨਿਰਮਲੌ ਗੁਰ ਸਬਦੀਂ ਵੀਚਾਰਿ॥

ਤੇ ਨਰ ਵਿਰਲੇ ਜਾਣੀਅਹਿ ਜਿਨ ਅੰਤਰਿ ਗਿਆਨੁ ਮੁਰਾਰਿ॥੪॥

*(ਪ੍ਰਭਾਤੀ ਮ:੧, ੧੩੩੧-੭)*

(ਠ) ਕਬੀਰ ਐਸਾ ਏਕੁ ਆਧੁ ਜੋ ਜੀਵਤ ਮਿਰਤਕੁ ਹੋਇ॥
ਨਿਰਭੈ ਹੋਇ ਕੈ ਗੁਨ ਰਵੈ ਜਤ ਪੇਖਉ ਤਤ ਸੋਇ॥੫॥

*(ਸਲੋਕ ਕਬੀਰ, ੧੩੬੪-੧੫)*

(ਡ) ਫਰੀਦਾ ਉਮਰ ਸੁਹਾਵੜੀ ਸੰਗਿ ਸੁਵੰਨੜੀ ਦੇਹ॥
ਵਿਰਲੇ ਕੇਈ ਪਾਈਅਨਿ ਜਿੰਨ੍ਾ ਪਿਆਰੇ ਨੇਹ॥੮੩॥

*(ਸਲੋਕ ਮ:੫, ੧੩੮੨-੬)*

(ਢ) ਕਹਨ ਕਹਾਵਨ ਕਉ ਕਈ ਕੇਤੈ॥ ਐਸੋ ਜਨੁ ਬਿਰਲੋ ਹੈ ਸੇਵਕੁ ਜੋ ਤਤ ਜੋਗ ਕਉ ਬੇਤੈ॥੧॥

*(ਕਾਨੜਾ ਮ:੫, ੧੩੦੨-੬)*

(ਣ) ਕੋਟਿ ਮਧੇ ਕਿਨੈ ਪਛਾਣਿਆ ਹਰਿ ਨਾਮਾ ਸਚੁ ਸੋਈ॥
ਨਾਨਕ ਨਾਮਿ ਮਿਲੈ ਵਡਿਆਈ ਦੂਜੈ ਭਾਇ ਪਤਿ ਖੋਈ॥੩॥

*(ਸੂਹੀ ਮ:੩, ਛੰਤ, ੭੬੯-੧)*

(ਤ) ਜਿਸੁ ਮਸਤਕਿ ਗੁਰਿ ਧਰਿਆ ਹਾਥੁ॥ ਕੋਟਿ ਮਧੇ ਕੋ ਵਿਰਲਾ ਦਾਸੁ॥
ਜਲਿ ਥਲਿ ਮਹੀਅਲਿ ਪੇਖੈ ਭਰਪੂਰਿ॥ ਨਾਨਕ ਉਧਰਸਿ ਤਿਸੁ ਜਨ ਕੀ ਧੂਰਿ॥੪॥

*(ਪ੍ਰਭਾਤੀ ਮ:੫, ੧੩੪੦-੧੫)*

(ਥ) ਹੈਨਿ ਵਿਰਲੇ ਨਾਹੀ ਘਣੇ ਫੈਲ ਫਕੜੁ ਸੰਸਾਰੁ॥੧੨॥

*(ਸਲੋਕ ਮ:੧, ੧੪੧੧-੯)*

(ਦ) ਨਿਸਿ ਦਿਨੁ ਮਾਇਆ ਕਾਰਨੇ ਪ੍ਰਾਨੀ ਡੋਲਤ ਨੀਤ॥
ਕੋਟਨ ਮੈ ਨਾਨਕ ਕੋਊ ਨਾਰਾਇਨੁ ਜਿਹ ਚੀਤਿ॥੨੪॥

*(ਸਲੋਕ ਮ:੯, ੧੪੨੭-੧੫)*

(ਧ) ਸਬਦਾਹ ਮਾਹਿ ਵਖਾਣੀਐ ਵਿਰਲਾ ਤ ਬੂਝੈ ਕੋਇ॥
ਨਾਨਕੁ ਵਖਾਣੈ ਬੇਨਤੀ ਜਲਿ ਥਲਿ ਮਹੀਅਲਿ ਸੋਇ॥੫॥

*(ਸਿਰੀ ਮ:੧, ੬੪-੮)*

(ਨ) ਭਾਈ ਰੇ ਦਾਸਨਿ ਦਾਸਾ ਹੋਇ॥ ਗੁਰ ਕੀ ਸੇਵਾ ਗੁਰ ਭਗਤਿ ਹੈ ਵਿਰਲਾ ਪਾਏ ਕੋਇ॥੧॥ਰਹਾਉ॥

*(ਸਿਰੀ ਮ:੩, ੬੬-੧੫)*

(ਪ) ਹਰਿ ਹੰਰਿ ਨਾਮੁ ਮੈ ਹਰਿ ਮਨਿ ਭਾਇਆ॥ ਵਡਭਾਗੀ ਹਰਿ ਨਾਮੁ ਧਿਆਇਆ॥
ਗੁਰਿ ਪੂਰੈ ਹਰਿ ਨਾਮ ਸਿਧਿ ਪਾਈ ਕੋ ਵਿਰਲਾ ਗੁਰਮਤਿ ਚਲੈ ਜੀਉ॥੧॥

*(ਮਾਝ ਮ:੪, ੯੪-੪)*

(ਫ) ਜਾ ਕਉ ਖੋਜਹਿ ਸਰਬ ਉਪਾਏ॥ ਵਡਭਾਗੀ ਦਰਸਨੁ ਕੋ ਵਿਰਲਾ ਪਾਏ॥
ਊਚ ਅਪਾਰ ਅਗੋਚਰ ਥਾਨਾ ਓਹੁ ਮਹਲੁ ਗੁਰੂ ਦੇਖਾਈ ਜੀਉ॥੩॥

*(ਮਾਝ ਮ:੫, ੧੦੧-੮)*

(ਬ) ਅਗਮ ਅਗੋਚਰੁ ਸਾਹਿਬੁ ਮੇਰਾ॥ ਘਟ ਘਟ ਅੰਤਰਿ ਵਰਤੈ ਨੇਰਾ॥
ਸਦਾ ਅਲਿਪਤੁ ਜੀਆ ਕਾ ਦਾਤਾ ਕੋ ਵਿਰਲਾ ਆਪੁ ਪਛਾਣੈ ਜੀਉ॥੨॥

*(ਮਾਝ ਮ:੫, ੧੦੬-੧੬)*

(ਭ) ਗੁਰ ਕਾ ਸਬਦੁ ਕੋ ਵਿਰਲਾ ਬੂਝੈ॥ ਆਪੁ ਮਾਰੇ ਤਾ ਤ੍ਰਿਭਵਣੁ ਸੂਝੈ॥
ਫਿਰਿ ਓਹੁ ਮਰੈ ਨ ਮਰਣਾ ਹੋਵੈ ਸਹਜੇ ਸਚਿ ਸਮਾਵਣਿਆ॥੪॥

*(ਮਾਝ ਮ:੩, ੧੨੦-੧੪)*

(ਮ) ਮਾਇਆ ਮੋਹੁ ਜਗਤੁ ਸਬਾਇਆ ਤ੍ਰੈ ਗੁਣ ਦੀਸਹਿ ਮੋਹੇ ਮਾਇਆ॥
ਗੁਰ ਪਰਸਾਦੀ ਕੋ ਵਿਰਲਾ ਬੂਝੈ ਚਉਥੈ ਪਦਿ ਲਿਵ ਲਾਵਣਿਆ॥੧॥

*(ਮਾਝ ਮ:੩, ੧੨੯-੬)*

(ਯ) ਹਰਿ ਹਰਿ ਨਾਮੁ ਦੇਵੈ ਜਨੁ ਸੋਇ॥ ਅਨਦਿਨੁ ਭਗਤਿ ਗੁਰ ਸਬਦੀ ਹੋਇ॥
ਗੁਰਮਤਿ ਵਿਰਲਾ ਬੂਝੈ ਕੋਇ॥ ਨਾਨਕ ਨਾਮਿ ਸਮਾਵੈ ਸੋਇ॥੪॥

*(ਗਉੜੀ ਗੁਆਰੇਰੀ ਮ:੩, ੧੬੧-੧੨)*

(ਰ) ਗੁਰੁ ਸਮਝਾਵੈ ਸੋਝੀ ਹੋਈ॥ ਗੁਰਮੁਖਿ ਵਿਰਲਾ ਬੂਝੈ ਕੋਈ॥੫॥

*(ਗਉੜੀ ਮ:੧, ੨੨੪-੮)*

(ਲ) ਹਰਿ ਆਪੇ ਕ੍ਰਿਪਾ ਕਰੇ ਨਾਮੁ ਦੇਵੈ॥ ਗੁਰਮੁਖਿ ਰਤਨੁ ਕੋ ਵਿਰਲਾ ਲੇਵੈ॥
ਨਾਨਕੁ ਗੁਣ ਗਾਵੈ ਹਰਿ ਅਲਖ ਅਭੇਵੈ॥੮॥

*(ਗਉੜੀ ਮ:੩, ੨੩੩-੯)*

(ਵ) ਇਹੁ ਵਾਪਾਰੁ ਵਿਰਲਾ ਵਾਪਾਰੈ॥ ਨਾਨਕ ਤਾ ਕੈ ਸਦ ਬਲਿਹਾਰੈ॥੫॥

*(ਗਉੜੀ ਸੁਖਮਨੀ ਮ:੫, ੨੮੩-੬)*

(ੜ) ਸਤਿਗੁਰ ਕਾ ਮਹਲੁ ਵਿਰਲਾ ਜਾਣੈ ਸਦਾ ਰਹੈ ਕਰ ਜੋੜਿ॥
ਆਪਣੀ ਕ੍ਰਿਪਾ ਕਰੇ ਹਰਿ ਮੇਰਾ ਨਾਨਕ ਲਏ ਬਹੋੜਿ॥੨॥

*(ਗਉੜੀ ਵਾਰ ਮ:੩, ੩੧੪-੭)*

(ੳੳ) ਮਹਾ ਮੋਹਨੀ ਮਗਨ ਪ੍ਰਿਅ ਪ੍ਰੀਤਿ ਪ੍ਰਾਨ॥ ਕੋਊ ਤਿਆਗੈ ਵਿਰਲਾ॥੨॥

*(ਆਸਾ ਮ:੫, ੩੮੦-੭)*

(ੳਅ) ਜਗੁ ਬੰਦੀ ਮੁਕਤੇ ਹਉ ਮਾਰੀ॥ ਜਗਿ ਗਿਆਨੀ ਵਿਰਲਾ ਆਚਾਰੀ॥
ਜਗਿ ਪੰਡਿਤੁ ਵਿਰਲਾ ਵੀਚਾਰੀ॥ ਬਿਨੁ ਸਤਿਗੁਰੁ ਭੇਟੇ ਸਭ ਫਿਰੈ ਅਹੰਕਾਰੀ॥੬॥

*(ਆਸਾ ਮ:੧, ੪੧੩-੧)*

(ੳੲ) ਮੇਰੇ ਠਾਕੁਰ ਰਖਿ ਲੇਵਹੁ ਕਿਰਪਾ ਧਾਰੀ॥
ਕੋਟਿ ਮਧੇ ਕੋ ਵਿਰਲਾ ਸੇਵਕੁ ਹੋਰਿ ਸਗਲੇ ਬਿਉਹਾਰੀ॥੧॥ਰਹਾਉ॥

*(ਗੂਜਰੀ ਮ:੫, ੪੯੫-੧੦)*

(ੳਸ) ਮਾਇਆ ਕੈ ਅਰਥਿ ਬਹੁਤੁ ਲੋਕ ਨਾਚੇ ਕੋ ਵਿਰਲਾ ਤਤੁ ਬੀਚਾਰੀ॥
ਗੁਰ ਪਰਸਾਦੀ ਸੋਈ ਜਨੁ ਪਾਏ ਜਿਨ ਕਉ ਕ੍ਰਿਪਾ ਤੁਮਾਰੀ॥੮॥

*(ਗੂਜਰੀ ਮ:੩, ੫੦੬-੧੩)*

(ੳਹ) ਗੁਰ ਕੀ ਸਿਖ ਕੋ ਵਿਰਲਾ ਲੇਵੈ॥ ਨਾਨਕ ਜਿਸੁ ਆਪਿ ਵਡਿਆਈ ਦੇਵੈ॥੨॥

*(ਗੂਜਰੀ ਵਾਰ ਮ:੩, ੫੦੯-੧੩)*

(ੳਕ) ਇਸੁ ਜੁਗ ਮਹਿ ਕੋ ਵਿਰਲਾ ਬ੍ਰਹਮ ਗਿਆਨੀ ਜਿ ਹਉਮੈ ਮੇਟਿ ਸਮਾਏ॥
ਨਾਨਕ ਤਿਸ ਨੋ ਮਿਲਿਆ ਸਦਾ ਸੁਖੁ ਪਾਈਐ ਜਿ ਅਨਦਿਨੁ ਹਰਿ ਨਾਮੁ ਧਿਆਏ॥੧॥

*(ਗੂਜਰੀ ਵਾਰ ਮ:੩, ੫੧੨-੬)*

(ੳਖ) ਤੂ ਬੇਅੰਤੁ ਕੋ ਵਿਰਲਾ ਜਾਣੈ॥ ਗੁਰ ਪ੍ਰਸਾਦਿ ਕੋ ਸਬਦਿ ਪਛਾਣੈ॥੧॥

*(ਵਡਹੰਸੁ ਮ:੫, ੫੬੨-੧੯)*

(ੳਗ) ਅਮਰਾ ਪਦੁ ਪਾਇਆ ਆਪੁ ਗਵਾਇਆ ਵਿਰਲਾ ਗਿਆਨ ਵੀਚਾਰੀ॥
ਨਾਨਕ ਭਗਤ ਸੋਹਨਿ ਦਰਿ ਸਾਚੈ ਸਾਚੇ ਕੇ ਵਾਪਾਰੀ॥੪॥

*(ਧਨਾਸਰੀ ਮ:੧, ਛੰਤ, ੬੮੮-੧੮)*

(ੳਘ) ਹਉਮੈ ਰੋਗਿ ਸਭੁ ਜਗਤੁ ਬਿਆਪਿਆ ਤਿਨ ਕਉ ਜਨਮ ਮਰਣ ਦੁਖੁ ਭਾਰੀ॥
ਗੁਰ ਪਰਸਾਦੀ ਕੋ ਵਿਰਲਾ ਛੂਟੈ ਤਿਸੁ ਜਨ ਕਉ ਹਉ ਬਲਿਹਾਰੀ॥੩॥

*(ਸੂਹੀ ਮ:੪, ੭੩੫-੧੯)*

(ੳਙ) ਆਦਿਤ ਵਾਰਿ ਆਦਿ ਪੁਰਖੁ ਹੈ ਸੋਈ॥ ਆਪੇ ਵਰਤੈ ਅਵਰੁ ਨ ਕੋਈ॥
ਓਤਿ ਪੋਤਿ ਜਗੁ ਰਹਿਆ ਪਰੋਈ॥ ਆਪੇ ਕਰਤਾ ਕਰੈ ਸੁ ਹੋਈ॥
ਨਾਮਿ ਰਤੇ ਸਦਾ ਸੁਖੁ ਹੋਈ॥ ਗੁਰਮੁਖਿ ਵਿਰਲਾ ਬੂਝੈ ਕੋਈ ॥੧॥

*(ਬਿਲਾਵਲੁ ਮ:੩, ਵਾਰ ਸਤ, ੮੪੧-੭)*

(ੳਚ) ਅਕੱਥ ਕਹਾਣੀ ਪਦੁ ਨਿਰਬਾਣੀ ਕੋ ਵਿਰਲਾ ਗੁਰਮੁਖਿ ਬੂਝਏ॥

*(ਬਿਲਾਵਲੁ ਮ:੧, ਛੰਤ, ੮੪੪-੬)*

(ੳਛ) ਸਭ ਜੁਗ ਮਹਿ ਨਾਮੁ ਊਤਮੁ ਹੋਈ॥ ਗੁਰਮੁਖਿ ਵਿਰਲਾ ਬੂਝੈ ਕੋਈ॥
ਹਰਿ ਨਾਮੁ ਧਿਆਏ ਭਗਤੁ ਜਨੁ ਸੋਈ॥ ਨਾਨਕ ਜੁਗਿ ਜੁਗਿ ਨਾਮਿ ਵਡਿਆਈ ਹੋਈ॥੬॥

*(ਰਾਮਕਲੀ ਮ:੩, ੮੮੦-੯)*

(ੳਜ) ਏਕੁ ਅਚਾਰੁ ਰੰਗੁ ਇਕੁ ਰੂਪੁ॥ ਪਉਣ ਪਾਣੀ ਅਗਨੀ ਅਸਰੂਪੁ॥
ਏਕੋ ਭਵਰੁ ਭਵੈ ਤਿਹੁ ਲੋਇ॥ ਏਕੋ ਬੂਝੈ ਸੂਝੈ ਪਤਿ ਹੋਇ॥
ਗਿਆਨੁ ਧਿਆਨੁ ਲੇ ਸਮਸਰਿ ਰਹੈ॥ ਗੁਰਮੁਖਿ ਏਕੁ ਵਿਰਲਾ ਕੋ ਲਹੈ॥
ਜਿਸ ਨੋ ਦੇਇ ਕਿਰਪਾ ਤੇ ਸੁਖੁ ਪਾਏ॥ ਗੁਰੂ ਦੁਆਰੈ ਆਖਿ ਸੁਣਾਏ॥੭॥

*(ਰਾਮਕਲੀ ਮ:੧, ਓਅੰਕਾਰੁ, ੯੩੦-੧੩)*

(ੳਝ) ਗੁਣਦਾਤਾ ਵਿਰਲਾ ਸੰਸਾਰਿ॥ ਸਾਚੀ ਕਰਣੀ ਗੁਰ ਵੀਚਾਰਿ॥

*(ਰਾਮਕਲੀ ਮ:੧, ਓਅੰਕਾਰੁ, ੯੩੧-੧੯)*

(ੳਞ) ਕੋਈ ਵਿਰਲਾ ਆਪਨ ਕੀਤ॥ ਸੰਗਿ ਚਰਨ ਕਮਲ ਮਨੁ ਸੀਤ॥
ਕਰਿ ਕਿਰਪਾ ਹਰਿ ਜਸੁ ਦੀਤ॥੨॥

*(ਨਟ ਪੜਤਾਲ ਮ:੫, ੯੮੦-੬)*

(ੳਟ) ਸਾਧਸੰਗਿ ਵਿਰਲਾ ਕੋ ਪਾਏ॥ ਨਾਨਕੁ ਤਾ ਕੈ ਬਲਿ ਬਲਿ ਜਾਏ॥੧॥

*(ਮਾਰੂ ਮ:੫, ੧੦੦੪-੧੫)*

(ੳਠ) ਸਚਾ ਸਉਦਾ ਵਿਰਲਾ ਕੋ ਪਾਏ॥ ਪੂਰਾ ਸਤਿਗੁਰੁ ਮਿਲੈ ਮਿਲਾਏ॥
ਗੁਰਮੁਖਿ ਹੋਇ ਸੁ ਹੁਕਮੁ ਪਛਾਣੈ ਮਾਨੈ ਹੁਕਮੁ ਸਮਾਇਦਾ॥੯॥

*(ਮਾਰੂ ਮ:੧, ਸੋਲਹੇ, ੧੦੩੬-੧੯)*

(ੳਡ) ਏਕੋ ਏਕੁ ਵਰਤੈ ਸਭੁ ਸੋਈ॥ ਗੁਰਮੁਖਿ ਵਿਰਲਾ ਬੂਝੈ ਕੋਈ॥
ਏਕੋ ਰਵਿ ਰਹਿਆ ਸਭ ਅੰਤਰਿ ਤਿਸੁ ਬਿਨੁ ਅਵਰੁ ਨ ਕੋਈ ਹੇ॥੧॥

*(ਮਾਰੂ ਮ:੩, ਸੋਲਹੇ, ੧੦੪੪-੧੮)*

(ੳਢ) ਦਾਸਾ ਕਾ ਦਾਸੁ ਵਿਰਲਾ ਕੋਈ ਹੋਈ॥ ਊਤਮ ਪਦਵੀ ਪਾਵੈ ਸੋਇ॥੧॥ਰਹਾਉ॥

*(ਬਸੰਤੁ ਮ:੩, ੧੧੭੪-੧੧)*

(ੳਣ) ਗੁਰੁ ਮਾਨੈ ਮਾਨੈ ਸਭੁ ਕੋਇ॥ ਗੁਰ ਬਚਨੀ ਮਨੁ ਸੀਤਲੁ ਹੋਇ॥
ਚਹੁ ਜੁਗਿ ਸੋਭਾ ਨਿਰਮਲ ਜਨੁ ਸੋਇ॥ ਨਾਨਕ ਗੁਰਮੁਖਿ ਵਿਰਲਾ ਕੋਇ॥੫॥

*(ਮਲਾਰ ਮ:੩, ੧੨੬੨-੧੪)*

(ੳਥ) ਇਸੁ ਮਨ ਮਾਇਆ ਮੋਹਿ ਬਿਨਾਸੁ॥ ਧੁਰਿ ਹੁਕਮੁ ਲਿਖਿਆ ਤਾਂ ਕਹੀਐ ਕਾਸੁ॥
ਗੁਰਮੁਖਿ ਵਿਰਲਾ ਚੀਨ੍ਹੈ ਕੋਈ॥ ਨਾਮ ਬਿਹੂਨਾ ਮੁਕਤਿ ਨ ਹੋਈ॥੨॥

*(ਪ੍ਰਭਾਤੀ ਮ:੧, ੧੩੪੪-੧੩)*

(ੳਦ) ਇਕਸੁ ਦੁਹੁ ਚਹੁ ਕਿਆ ਗਣੀ ਸਭ ਇਕਤੁ ਸਾਦਿ ਮੁਠੀ॥
ਇਕੁ ਅਧੁ ਨਾਇ ਰਸੀਅੜਾ ਕਾ ਵਿਰਲੀ ਜਾਇ ਵੁਠੀ॥੩॥

*(ਗਉੜੀ ਮਾਝ ਮ:੫, ੨੧੮-੧)*

(ੳਧ) ਜੁਗਿ ਜੁਗਿ ਵਿਰਲੀ ਗੁਰਮੁਖਿ ਜਾਤਾ॥ ਸਾਚਾ ਰਵਿ ਰਹਿਆ ਮਨੁ ਰਾਤਾ॥
ਤਿਸ ਕੀ ਓਟ ਗਹੀ ਸੁਖੁ ਪਾਇਆ ਮਨਿ ਤਨਿ ਮੈਲੁ ਨ ਕਾਈ ਹੇ॥੧੩॥

*(ਮਾਰੂ ਮ:੧, ਸੋਲਹੇ, ੧੦੨੩-੬)*

(ੳਨ) ਜਿਸ ਨੋ ਨਦਰਿ ਕਰੇ ਸੋ ਗੁਣ ਨਿਧਿ ਪਾਏ॥ ਹਉਮੈ ਮੇਰਾ ਠਾਕਿ ਰਹਾਏ॥
ਗੁਣ ਅਵਗਣ ਕਾ ਏਕੋ ਦਾਤਾ ਗੁਰਮੁਖਿ ਵਿਰਲੀ ਜਾਤਾ ਹੇ॥੧੦॥

*(ਮਾਰੂ ਮ:੩, ਸੋਲਹੇ, ੧੦੫੨-੧੮)*

(ੳਪ) ਅੰਮ੍ਰਿਤ ਕਾ ਰਸੁ ਵਿਰਲੀ ਪਾਇਆ ਸਤਿਗੁਰ ਮੇਲਿ ਮਿਲਾਏ॥
ਜਬ ਲਗੁ ਸਬਦ ਭੇਦੁ ਨਹੀ ਆਇਆ ਤਬ ਲਗੁ ਕਾਲੁ ਸੰਤਾਏ॥੩॥

*(ਭੈਰਉ ਮ:੧, ੧੧੭੬-੮)*

(ੳਫ) ਸਤਿਗੁਰੁ ਸੇਵਨਿ ਆਪਣਾ ਤੇ ਵਿਰਲੇ ਸੰਸਾਰਿ॥
ਹਉਮੈ ਮਮਤਾ ਮਾਰਿ ਕੈ ਹਰਿ ਰਾਖਿਆ ਉਰ ਧਾਰਿ॥

*(ਸਿਰੀ ਮ:੩, ੨੬-੯)*

(ੳਬ) ਘਟਿ ਘਟਿ ਵਾਜੈ ਕਿੰਗੁਰੀ ਅਨਦਿਨੁ ਸਬਦਿ ਸੁਭਾਇ॥

ਵਿਰਲੇ ਕਉ ਸੋਝੀ ਪਈ ਗੁਰਮੁਖਿ ਮਨੁ ਸਮਝਾਇ॥
ਨਾਨਕ ਨਾਮੁ ਨ ਵੀਸਰੈ ਛੂਟੈ ਸਬਦੁ ਕਮਾਇ॥੮॥

*(ਸਿਰੀ ਮ:੧, ੬੨-੧੪)*

(ਓਭ) ਗੁਰਮੁਖਾ ਮਨਿ ਪਰਗਾਸੁ ਹੈ ਸੇ ਵਿਰਲੇ ਕੇਈ ਕੇਇ॥
ਹਉ ਬਲਿਹਾਰੀ ਤਿਨ ਕਉ ਜਿਨ ਹਰਿ ਪਾਇਆ ਗੁਰਮਤੇ॥

*(ਸਿਰੀ ਮ:੪, ਵਣਜਾਰਾ, ੮੨-੯)*

(ਓਮ) ਹਉਮੈ ਕਰਤ ਭੇਖੀ ਨਹੀ ਜਾਨਿਆ॥
ਗੁਰਮੁਖਿ ਭਗਤਿ ਵਿਰਲੇ ਮਨੁ ਮਾਨਿਆ॥੨॥

*(ਗਉੜੀ ਮ:੧, ੨੨੬-੧੪)*

(ਓਯ) ਗੁਰਮੁਖਿ ਕੀਮਤਿ ਜਾਣੈ ਕੋਇ॥ ਵਿਰਲੇ ਕਰਮਿ ਪਰਾਪਤਿ ਹੋਇ॥
ਊਚੀ ਬਾਣੀ ਊਚਾ ਹੋਇ॥ ਗੁਰਮੁਖਿ ਸਬਦਿ ਵਖਾਣੈ ਕੋਇ॥੨॥

*(ਆਸਾ ਮ:੩, ੩੬੧-੧੫)*

(ਓਰ) ਸਾਧ ਸਭਾ ਸੰਤਾ ਕੀ ਸੰਗਤਿ ਨਦਰਿ ਪ੍ਰਭੂ ਸੁਖੁ ਪਾਇਆ॥
ਹਰਿ ਕੀ ਭਗਤਿ ਰਤੇ ਬੈਰਾਗੀ ਚੂਕੇ ਮੋਹ ਪਿਆਸਾ॥
ਨਾਨਕ ਹਉਮੈ ਮਾਰਿ ਪਤੀਣੇ ਵਿਰਲੇ ਦਾਸ ਉਦਾਸਾ॥੪॥

*(ਆਸਾ ਮ:੧, ੪੩੨-੧੮)*

(ਓਲ) ਜਿਨ੍ਹ ਇਕ ਮਨਿ ਧਿਆਇਆ ਤਿਨ੍ਹ ਸੁਖੁ ਪਾਇਆ ਤੇ ਵਿਰਲੇ ਸੰਸਾਰਿ ਜੀਉ॥

*(ਆਸਾ ਮ:੧, ਛੰਤ, ੪੩੮-੫)*

(ਓਵ) ਓਹੁ ਸਰੂਪੁ ਸੰਤਨ ਕਹਹਿ ਵਿਰਲੇ ਜੋਗੀਸੁਰ॥
ਕਰਿ ਕਿਰਪਾ ਜਾ ਕਉ ਮਿਲੇ ਧਨਿ ਧਨਿ ਤੇ ਈਸੁਰ॥੩॥

*(ਬਿਲਾਵਲੁ ਮ:੫, ੮੧੬-੧੧)*

(ਓੜ) ਕਰਣ ਪਲਾਹ ਕਰਹਿ ਸਿਵ ਦੇਵ॥ ਤਿਲੁ ਨਹੀ ਬੂਝਹਿ ਅਲਖ ਅਭੇਵ॥
ਪ੍ਰੇਮ ਭਗਤਿ ਜਿਸੁ ਆਪੇ ਦੇਇ॥ ਜਗ ਮਹਿ ਵਿਰਲੇ ਕੇਈ ਕੇਇ॥੩॥

*(ਗੋਂਡ ਮ:੫, ੮੬੨-੧੦)*

(ਅਓ) ਜੋ ਜੋ ਕਰੈ ਸੋਈ ਮਾਨਿ ਲੇਹੁ॥ ਬਿਨੁ ਮਾਨੇ ਰਲਿ ਹੋਵਹਿ ਖੇਹ॥
ਤਿਸ ਕਾ ਭਾਣਾ ਲਾਗੈ ਮੀਠਾ॥ ਗੁਰ ਪ੍ਰਸਾਦਿ ਵਿਰਲੇ ਮਨਿ ਵੂਠਾ॥੨॥

*(ਰਾਮਕਲੀ ਮ:੫, ੮੯੬-੩)*

(ਅਅ) ਆਪੇ ਸਾਜੇ ਸ੍ਰਿਸਟਿ ਉਪਾਏ॥ ਵਿਰਲੇ ਕਉ ਗੁਰ ਸਬਦੁ ਬੁਝਾਏ॥
ਸਤਿਗੁਰੁ ਸੇਵਹਿ ਸੇ ਜਨ ਸਾਚੇ ਕਾਟੇ ਜਮ ਕਾ ਫਾਹਾ ਹੇ॥੫॥

*(ਮਾਰੂ ਮ:੩, ਸੋਲਹੇ, ੧੦੫੩-੧੨)*

(ਅਏ) ਸਭਿ ਰਸ ਦੇਹੀ ਅੰਦਰਿ ਪਾਏ॥ ਵਿਰਲੇ ਕਉ ਗੁਰੁ ਸਬਦੁ ਬੁਝਾਏ॥
ਅੰਦਰੁ ਖੋਜੇ ਸਬਦੁ ਸਾਲਾਹੇ ਬਾਹਰਿ ਕਾਹੇ ਜਾਹਾ ਹੇ॥੬॥

*(ਮਾਰੂ ਮ:੩, ਸੋਲਹੇ, ੧੦੫੬-੧੭)*

(ਅਸ) ਤਿਸਹਿ ਪਰਾਪਤਿ ਹੋਇ ਨਿਧਾਨਾ॥ ਰਾਮ ਨਾਮ ਰਸੁ ਅੰਤਰਿ ਮਾਨਾ॥
ਕਰੁ ਗਹਿ ਲੀਨੇ ਅੰਧ ਕੂਪ ਤੇ ਵਿਰਲੇ ਕੇਈ ਸਾਲਕਾ॥੫॥

*(ਮਾਰੂ ਮ: ਸੋਲਹੇ, ੧੦੮੪-੧੯)*

(ਅਹ) ਨਾਮ ਰਤਨੁ ਤੇਰਾ ਹੈ ਪਿਆਰੇ॥ ਰੰਗਿ ਰਤੇ ਤੇਰੈ ਦਾਸ ਅਪਾਰੇ॥
ਤੇਰੈ ਰੰਗਿ ਰਤੇ ਤੁਧੁ ਜੇਹੇ ਵਿਰਲੇ ਕੇਈ ਭਾਲਕਾ॥੧੨॥

*(ਮਾਰੂ ਮ:੫, ਸੋਲਹੇ, ੧੦੮੫-੮)*

(ਅਕ) ਗੁਰ ਤੇ ਮਨੁ ਮਾਰਿਆ ਸਬਦੁ ਵੀਚਾਰਿਆ ਤੇ ਵਿਰਲੇ ਸੰਸਾਰਾ॥
ਨਾਨਕ ਸਾਹਿਬੁ ਭਰਿਪੁਰਿ ਲੀਣਾ ਸਾਚ ਸਬਦਿ ਨਿਸਤਾਰਾ॥੪॥੧॥੨॥

*(ਭੈਰਉ ਮ:੧, ੧੧੨੫-੧੪)*

(ਅਖ) ਗੁਰੁ ਮੇਲਿ ਮਿਲਾਵੈ ਕਰੇ ਦਾਤਿ॥ ਗੁਰਸਿਖ ਪਿਆਰੇ ਦਿਨਸੁ ਰਾਤਿ॥
ਫਲੁ ਨਾਮੁ ਪਰਾਪਤਿ ਗੁਰੁ ਤੁਸਿ ਦੇਇ॥ ਕਹੁ ਨਾਨਕ ਪਾਵਹਿ ਵਿਰਲੇ ਕੇਇ॥੪॥

*(ਬਸੰਤੁ ਮ:੧, ੧੧੭੦-੧੧)*

(ਅਗ) ਤੇਰਾ ਸਚੇ ਕਿਨੈ ਅੰਤੁ ਨ ਪਾਇਆ॥ ਗੁਰ ਪਰਸਾਦਿ ਕਿਨੈ ਵਿਰਲੈ ਚਿਤੁ ਲਾਇਆ॥
ਤੁਧੁ ਸਾਲਾਹਿ ਨ ਰਜਾ ਕਬਹੂੰ ਸਚੇ ਨਾਵੈ ਕੀ ਭੁਖ ਲਾਵਣਿਆ॥੨॥

*(ਮਾਝ ਮ:੩, ੧੧੩-੧੩)*

(ਅਘ) ਅਗਮ ਰੂਪ ਕਾ ਮਨ ਮਹਿ ਥਾਨਾ॥ ਗੁਰ ਪ੍ਰਸਾਦਿ ਕਿਨੈ ਵਿਰਲੈ ਜਾਨਾ॥੧॥

*(ਗਉੜੀ ਮ:੫, ੧੮੬-੧੫)*

(ਅਙ) ਸਤਿਗੁਰੂ ਹੈ ਬੋਹਿਥਾ ਵਿਰਲੈ ਕਿਨੈ ਵੀਚਾਰਿਆ॥ ਕਰਿ ਕਿਰਪਾ ਪਾਰਿ ਉਤਾਰਿਆ॥੧੩॥

*(ਆਸਾ ਵਾਰ ਮ:੧, ੪੭੦-੧੧)*

(ਅਚ) ਅੰਤਰਿ ਗੁਰੁ ਆਰਾਧਣਾ ਜਿਹਵਾ ਜਪਿ ਗੁਰ ਨਾਉ॥
ਨੇਤ੍ਰੀ ਸਤਿਗੁਰੁ ਪੇਖਣਾ ਸ੍ਰਵਣੀ ਸੁਨਣਾ ਗੁਰ ਨਾਉ॥
ਸਤਿਗੁਰ ਸੇਤੀ ਰਤਿਆ ਦਰਗਹ ਪਾਈਐ ਠਾਉ॥
ਕਹੁ ਨਾਨਕ ਕਿਰਪਾ ਕਰੇ ਜਿਸ ਨੋ ਏਹ ਵਥੁ ਦੇਇ॥
ਜਗ ਮਹਿ ਉਤਮ ਕਾਢੀਅਹਿ ਵਿਰਲੇ ਕੇਈ ਕੇਇ॥੧॥

*(ਗੂਜਰੀ ਵਾਰ ਮ:੫, ੫੧੭-੧੫)*

(ਅਛ) ਜਿਸੁ ਘਟਿ ਵਸਿਆ ਨਾਉ ਤਿਸੁ ਬੰਧਨ ਕਾਟੀਐ॥
ਗੁਰ ਪਰਸਾਦਿ ਕਿਨੈ ਵਿਰਲੈ ਹਰਿ ਧਨੁ ਖਾਟੀਐ॥

*(ਗੂਜਰੀ ਵਾਰ ਮ:੫, ੫੧੯-੭)*

(ਅਜ) ਗੁਰਮਤਿ ਪਾਈ ਵਡੀ ਵਡਿਆਈ ਸਚੈ ਸਬਦਿ ਰਸੁ ਪੀਜੈ॥
ਨਾਨਕ ਹਰਿ ਕੀ ਭਗਤਿ ਨਿਰਾਲੀ ਗੁਰਮੁਖਿ ਵਿਰਲੈ ਕੀਜੈ॥੧॥

*(ਵਡਹੰਸੁ ਮ:੩, ਛੰਤ, ੫੬੮-੧੩)*

(ਅਝ) ਹਰਿ ਨਾਵੈ ਕੀ ਵਡਿਆਈ ਕਰਮਿ ਪਰਾਪਤਿ ਹੋਵੈ ਗੁਰਮੁਖਿ ਵਿਰਲੈ ਕਿਨੈ ਧਿਆਇਆ॥੧੪॥

*(ਵਡਹੰਸ ਵਾਰ ਮ:੪, ੫੯੧-੧੬)*

(ਅਵ) ਹਰਿ ਕਾ ਨਾਮੁ ਗੁਰਮੁਖਿ ਕਿਨੈ ਵਿਰਲੈ ਧਿਆਇਆ।
ਜਿਨ ਕੰਉ ਧੁਰਿ ਕਰਮਿ ਪਰਾਪਤਿ ਲਿਖਤੁ ਪਈ॥੧੭॥

*(ਵਡਹੰਸ ਵਾਰ ਮ:੪, ੫੯੩-੫)*

(ਅਟ) ਸਭ ਅੰਦਰਿ ਇਕੁ ਵਰਤੈ ਕਿਨੈ ਵਿਰਲੈ ਲਾਖਿਆ॥
ਜਨ ਨਾਨਕ ਭਏ ਨਿਹਾਲੁ ਪ੍ਰਭ ਕੀ ਪਾਖਿਆ॥੨੦॥

*(ਵਡਹੰਸ ਵਾਰ ਮ:੪, ੫੯੪-੯)*

(ਅਠ) ਹਰਿ ਕੀ ਭਗਤਿ ਫਲ ਦਾਤੀ॥ ਗੁਰਿ ਪੂਰੈ ਕਿਰਪਾ ਕਰਿ ਦੀਨੀ ਵਿਰਲੈ ਕਿਨ ਹੀ ਜਾਤੀ॥ ਰਹਾਉ॥

*(ਸੋਰਠਿ ਮ:੫, ੬੨੮-੧੭)*

(ਅਡ) ਅਪਣੀ ਸਰਣਿ ਰਾਖੁ ਪ੍ਰਭ ਦਾਤੇ॥ ਗੁਰ ਪ੍ਰਸਾਦਿ ਕਿਨੈ ਵਿਰਲੈ ਜਾਤੇ॥੨॥

*(ਸੂਹੀ ਮ:੫, ੭੪੨-੨)*

(ਅਢ) ਸਚਾ ਸਾਹਿਬੁ ਸਚੀ ਵਡਿਆਈ॥ ਗੁਰ ਪਰਸਾਦੀ ਵਿਰਲੈ ਪਾਈ॥
ਨਾਨਕੁ ਏਕ ਕਹੈ ਬੇਨੰਤੀ ਨਾਮੇ ਨਾਮਿ ਸਮਾਇਆ॥੧੬॥

*(ਮਾਰੂ ਮ:੩, ਸੋਲਹੇ ੧੦੬੮-੧)*

(ਅਣ) ਮਨ ਮੇਰੇ ਹਰਿ ਕੀ ਅਕਥ ਕਹਾਣੀ॥
ਹਰਿ ਨਦਰਿ ਕਰੇ ਸੋਈ ਜਨੁ ਪਾਏ ਗੁਰਮੁਖਿ ਵਿਰਲੈ ਜਾਣੀ॥੧॥ਰਹਾਉ॥

*(ਸਾਰਗ ਮ:੩, ੧੨੩੪-੧੧)*

## ਵਿਲਮ (੨੨੪੨)

ਦੇਰੀ, ਚਿਰ, ਵਿਲੰਭ, ਢਿੱਲ, ਇੰਤਜ਼ਾਰ ਕਰਨੀ, ਹੋਰ ਸਮਾਂ ਲਗਣ ਦੀ ਕ੍ਰਿਆ, ਬਿਲਮ। ਹੋਰ ਜਾਣਕਾਰੀ ਵਾਸਤੇ ਦੇਖੋ "ਦੇਰ ਕਰਨੀ", "ਢਿੱਲ ਕਰਨੀ', "ਮੁਹਤ, "ਚਸਾ", "ਪਲ" "ਘੜੀ"।

(ੳ) ਜੀਵਦਿਆ ਮਰੁ ਮਾਰਿ ਨ ਪਛੋਤਾਈਐ॥ ਝੂਠਾ ਇਹੁ ਸੰਸਾਰੁ ਕਿਨਿ ਸਮਝਾਈਐ॥
ਸਚਿ ਨ ਧਰੇ ਪਿਆਰੁ ਧੰਧੈ ਧਾਈਐ॥ ਕਾਲੁ ਬੁਰਾ ਖੈ ਕਾਲੁ ਸਿਰਿ ਦੁਨੀਆਈਐ॥
ਹੁਕਮੀ ਸਿਰਿ ਜੰਦਾਰੁ ਮਾਰੇ ਦਾਈਐ॥ ਆਪੇ ਦੇਇ ਪਿਆਰੁ ਮੰਨਿ ਵਸਾਈਐ॥
ਮੁਹਤੁ ਨ ਚਸਾ ਵਿਲੰਮੁ ਭਰੀਐ ਪਾਈਐ॥ ਗੁਰ ਪਰਸਾਦੀ ਬੁਝਿ ਸਚਿ ਸਮਾਈਐ॥੨੦

*(ਮਾਝ ਵਾਰ ਮ:੧, ੧੪੭-੧੫)*

## ਵਿਲੋਮ ਪਾਠ (੨੨੪੩)

ਹਿੰਦੂ ਸਾਸਤ੍ਰਾਂ ਦੁਆਰਾ ਦਰਸਾਏ ਹੋਏ ਕਿਸੇ ਖਾਸ ਮੰਤ੍ਰ ਦਾ ਪਾਠ ਕਿਸੇ ਖਾਸ ਕਾਮਨਾ ਪੂਰਕ ਵਿਧੀ ਦੁਆਰਾ ਕਰਨਾ, ਜਿਨ੍ਹਾਂ ਨੂੰ ਸੰਪਟ, ਅਨੁਲੋਮ, ਵਿਲੋਮ, ਵਗੈਰਾ ਗਤੀਆਂ ਕਰਕੇ ਜਾਣਿਆ ਜਾਂਦਾ ਹੈ। ਉਕਤ ਦਰਸਾਏ ਮੰਤ੍ਰਾਂ ਦੇ ਜਪ ਕੀਤਿਆਂ ਭਿੰਨ ਭਿੰਨ ਪ੍ਰਕਾਰ ਦੇ ਫਲਾਂ ਦੀ ਪ੍ਰਾਪਤੀ ਭੀ ਦਰਸਾਈ ਹੈ। ਜਿਵੇਂ ਭੈਰਵ ਕਾਲੀ, ਹੋਰ ਅਨੇਕ ਦੇਵੀ ਦੇਵਤਿਆਂ ਦੇ ਮੰਤ੍ਰ ਜਪਣੇ ਕਰਕੇ ਅਨੇਕਾਂ ਹੀ ਸ਼ਕਤੀਆਂ ਦੀ ਪ੍ਰਾਪਤੀ ਦਰਸਾਈ ਹੈ। ਪ੍ਰੰਤੂ ਪਾਵਨ ਗੁਰਬਾਣੀ ਇਸ ਪ੍ਰਕਾਰ ਦੇ ਤਮਾਮ ਕਲਪਤ ਮੰਤ੍ਰਾਂ, ਪਾਖੰਡਾਂ ਅਤੇ ਵਹਿਮਾਂ ਦਾ ਜ਼ੋਰ ਦਾਰ ਸ਼ਬਦਾਂ ਦੁਆਰਾ ਖੰਡਨ ਕਰਦੀ ਹੈ। ਦੇਖੋ, "ਜਪੁ ਤਪੁ ਸੰਜਮੁ"

ਵਿਲੋਮ : ਦਾ ਅਰਥ ਹੈ ਕਿਸੇ ਮੰਤ੍ਰ ਦਾ ਉਲਟਾ ਪਾਠ ਕਰਨਾ, ਵਿਪਰੀਤ, ਤੰਤ੍ਰ ਸਾਸਤ੍ਰ ਅਨੁਸਾਰ ਕਿਸੇ ਮੰਤ੍ਰ ਦਾ ਪੁੱਠਾ ਪਾਠ ਜਿਵੇਂ 'ਰਾਮ ' ਨੂੰ 'ਮਰਾ' ਪੜਨਾ।

੧-ਸੰਪਟ: ਮੰਤ੍ਰ ਦਾ ਆਦਿ ਅਤੇ ਅੰਤ ਕਿਸੇ ਪਦ ਨਾਲ ਜੋੜਨ ਦੀ ਕ੍ਰਿਆ, ਜਿਵੇਂ : ਓਅੰ ਵਾਹਿਗੁਰੂ ਓਅੰ। ਗੁਰਮਤਿ ਵਿਚ ਐਸਾ ਪਾਖੰਡ ਕਰਨਾ ਵਰਜਿਤ ਹੈ।

੨-ਅਨੁਲੋਮ : ਯਥਾ ਕ੍ਰਿਆ ਕਿਸੇ ਮੰਤ੍ਰ ਦਾ ਸਿਧਾਂ ਪਾਠ ਕਰਨਾ। ਜਿਵੇਂ ਅਨਯਮਤੀਏ ਕਰਦੇ ਹਨ। ਓਅੰ ਨਮੋ: ਭਗਵਤੇ ਵਾਸੁਦੇਵਾਯ। ਭਾਵ ਉਪਰ ਤੋਂ ਸਿਧਾ ਹੇਠ ਨੂੰ ਆਉਣ ਦਾ ਕਰਮ।

ਪਾਵਨ ਗੁਰਮਤਿ ਦੁਆਰਾ ਕੇਵਲ ਅਤੇ ਕੇਵਲ ਨਾਮ ਮਿਸਰਨ ਹੀ ਗੁਰ ਮਰਯਾਦਾ ਦੇ ਅਨਕੂਲ ਸਿਮਰਨਾ ਲਾਭਦਾਇਕ ਫੁਰਮਾਇਆ ਹੈ। ਗੁਰ ਮਰਯਾਦਾ ਪਾਵਨ ਗੁਰਬਾਣੀ ਹੈ। ਭਾਵ ਗੁਰਬਾਣੀ ਦੇ ਅਨੁਕੂਲ ਜੀਵਨ ਬਤੀਤ ਕਰਦੇ ਕੇਵਲ ਨਾਮ ਸਿਮਰਨ ਕਰਨਾ ਹੀ ਮਹਾਂ ਮੰਤ੍ਰ ਹੈ।

(ੳ) ਕਿਆ ਜਪੁ ਕਿਆ ਤਪੁ ਕਿਆ ਬ੍ਰਤ ਪੂਜਾ॥ ਜਾ ਕੈ ਰਿਦੈ ਭਾਉ ਹੈ ਦੂਜਾ॥੧॥
ਰੇ ਜਨ ਮਨੁ ਮਾਧਉ ਸਿਉ ਲਾਈਐ॥ ਚਤੁਰਾਈ ਨ ਚਤੁਰਭੁਜੁ ਪਾਈਐ॥ਰਹਾਉ॥
ਪਰਹਰੁ ਲੋਭੁ ਅਰੁ ਲੋਕਾਚਾਰੁ॥ ਪਰਹਰੁ ਕਾਮੁ ਕ੍ਰੋਧੁ ਅਹੰਕਾਰੁ॥੨॥
ਕਰਮ ਕਰਤ ਬਧੇ ਅਹੰਮੇਵ॥ ਮਿਲਿ ਪਾਥਰ ਕੀ ਕਰਹੀ ਸੇਵ॥੩॥
ਕਹੁ ਕਬੀਰ ਭਗਤਿ ਕਰਿ ਪਾਇਆ॥ ਭੋਲੇ ਭਾਇ ਮਿਲੇ ਰਘੁਰਾਇਆ॥।੪॥

*(ਗਉੜੀ ਕਬੀਰ ੩੨੪-੧੨)*

## ਵਿਲੋਵਨਾ (੨੨੪੪)

ਰਿੜਕਣਾ, ਮਥਨਾ, ਬਿਲੋਵਨਾ, ਲਗਾਤਾਰ ਰਿਆਜ਼ ਕਰਨਾ, ਬਾਰ ਬਾਰ ਅਭਿਆਸ ਕਰਨਾ। ਦੇਖੋ, "ਪਾਣੀ ਰਿੜਕਣਾ",

(ੳ) ਸਾਲਾਹੀ ਸਾਲਾਹਣਾ ਪਿਆਰੇ ਦੂਜਾ ਅਵਰੁ ਨ ਕੋਇ॥
ਮੇਰੇ ਪ੍ਰਭ ਸਾਲਾਹਨਿ ਸੇ ਭਲੇ ਪਿਆਰੇ ਸਬਦਿ ਰਤੇ ਰੰਗੁ ਹੋਇ॥
ਤਿਸ ਕੀ ਸੰਗਤਿ ਜੇ ਮਿਲੈ ਪਿਆਰੇ ਰਸੁ ਲੈ ਤਤੁ ਵਿਲੋਇ॥੨॥

*(ਸੋਰਠਿ ਮ:੧, ੬੩੬-੬)*

## ਵੀਤ ਗਈ/ਬੀਤ ਗਈ (੨੨੪੫)

ਜ਼ਿੰਦਗੀ ਬਿਨਾ ਕੁਝ ਕੀਤਿਆਂ ਬਿਰਥੀ ਹੀ ਬੀਤ ਗਈ। ਹਾਲੇ ਭੀ ਵੇਲਾ ਹੈ। ਜੇ ਭਲਾ ਸਮਝ ਆ ਜਾਵੇ। ਦੇਖੋ, "ਅਉਸਰ", "ਸਮੇਂ ਦੀ ਕਦਰ", "ਉਮਰ/ਆਯੂ", "ਜ਼ਿੰਦੁਗੀ" "ਦੁਨਿਆਵੀ ਰੰਗਰਲੀਆ"

(ੳ) ਪ੍ਰਾਨ ਮਾਨ ਦਾਨ ਮਗ ਜੋਹਨ ਹੀਤੁ ਚੀਤੁ ਦੇ ਲੇ ਲੇ ਪਾਰੀ॥
ਸਾਜਨ ਸੈਨ ਮੀਤ ਸੁਤ ਭਾਈ ਤਾਹੂ ਤੇ ਲੇ ਰਖੀ ਨਿਰਾਰੀ॥
ਧਾਵਨ ਪਾਵਨ ਕੂਰ ਕਮਾਵਨ ਇਹ ਬਿਧਿ ਕਰਤ ਅਉਧ ਤਨ ਜਾਰੀ॥
ਕਰਮ ਧਰਮ ਸੰਜਮ ਸੁਚ ਨੇਮਾ ਚੰਚਲ ਸੰਗਿ ਸਗਲ ਬਿਧਿ ਹਾਰੀ॥
ਪਸੁ ਪੰਖੀ ਬਿਰਖ ਅਸਥਾਵਰ ਬਹੁ ਬਿਧਿ ਜੋਨਿ ਭ੍ਰਮਿਓ ਅਤਿ ਭਾਰੀ॥
ਖਿਨੁ ਪਲੁ ਚਸਾ ਨਾਮੁ ਨਹੀ ਸਿਮਰਿਓ ਦੀਨਾ ਨਾਥ ਪ੍ਰਾਨਪਤਿ ਸਾਰੀ॥
ਖਾਨ ਪਾਨ ਮੀਠ ਰਸ ਭੋਜਨ ਅੰਤ ਕੀ ਬਾਰ ਹੋਤ ਕਤ ਖਾਰੀ॥
ਨਾਨਕ ਸੰਤ ਚਰਨ ਸੰਗਿ ਉਧਰੇ ਹੋਰਿ ਮਾਇਆ ਮਗਨ ਚਲੇ ਸਭਿ ਡਾਰੀ॥੬॥

*(ਸਵਯੇ ਮ:੫, ਸ੍ਰੀ ਮੁਖਬਾਕ੍ਯ, ੧੩੮੮-੬)*

(ਅ) ਕਾਹੂ ਬਿਹਾਵੈ ਰੰਗ ਰਸ ਰੂਪ॥ ਕਾਹੂ ਬਿਹਾਵੈ ਮਾਇ ਬਾਪ ਪੂਤ॥
ਕਾਹੂ ਬਿਹਾਵੈ ਰਾਜ ਮਿਲਖ ਵਾਪਾਰਾ॥ ਸੰਤ ਬਿਹਾਵੈ ਹਰਿ ਨਾਮ ਅਧਾਰਾ॥੧॥
ਰਚਨਾ ਸਾਚੁ ਬਨੀ॥ ਸਭ ਕਾ ਏਕੁ ਧਨੀ॥੧॥ਰਹਾਉ॥
ਕਾਹੂ ਬਿਹਾਵੈ ਬੇਦ ਅਰੁ ਬਾਦਿ॥ ਕਾਹੂ ਬਿਹਾਵੈ ਰਸਨ ਸਾਦਿ॥
ਕਾਹੂ ਬਿਹਾਵੈ ਲਪਟਿ ਸੰਗਿ ਨਾਰੀ॥

ਸੰਤ ਰਚੇ ਕੇਵਲ ਨਾਮ ਮੁਰਾਰੀ॥੨॥ ਕਾਹੂ ਬਿਹਾਵੈ ਖੇਲਤ ਜੂਆ॥
ਕਾਹੂ ਬਿਹਾਵੈ ਅਮਲੀ ਹੂਆ॥ ਕਾਹੂ ਬਿਹਾਵੈ ਪਰ ਦਰਬ ਚੋੁਰਾਏ॥
ਹਰਿ ਜਨ ਬਿਹਾਵੈ ਨਾਮ ਧਿਆਏ॥੩॥ ਕਾਹੂ ਬਿਹਾਵੈ ਜੋਗ ਤਪ ਪੂਜਾ॥
ਕਾਹੂ ਰੋਗ ਸੋਗ ਭਰਮੀਜਾ॥ ਕਾਹੂ ਪਵਨ ਧਾਰ ਜਾਤ ਬਿਹਾਏ॥
ਸੰਤ ਬਿਹਾਵੈ ਕੀਰਤਨੁ ਗਾਏ॥੪॥ ਕਾਹੂ ਬਿਹਾਵੈ ਦਿਨੁ ਰੈਨਿ ਚਾਲਤ॥
ਕਾਹੂ ਬਿਹਾਵੈ ਸੋ ਪਿੜੁ ਮਾਲਤ॥ ਕਾਹੂ ਬਿਹਾਵੈ ਬਾਲ ਪੜਾਵਤ॥
ਸੰਤ ਬਿਹਾਵੈ ਹਰਿ ਜਸੁ ਗਾਵਤ॥੫॥ ਕਾਹੂ ਬਿਹਾਵੈ ਨਟ ਨਾਟਿਕ ਨਿਰਤੇ॥
ਕਾਹੂ ਬਿਹਾਵੈ ਜੀਆ ਇਹ ਹਿਰਤੇ॥ ਕਾਹੂ ਬਿਹਾਵੈ ਰਾਜ ਮਹਿ ਡਰਤੇ॥
ਸੰਤ ਬਿਹਾਵੈ ਹਰਿ ਜਸੁ ਕਰਤੇ॥੬॥ ਕਾਹੂ ਬਿਹਾਵੈ ਮਤਾ ਮਸੂਰਤਿ॥
ਕਾਹੂ ਬਿਹਾਵੈ ਸੇਵਾ ਜਰੂਰਤਿ॥ ਕਾਹੂ ਬਿਹਾਵੈ ਸੋਧਤ ਜੀਵਤ॥
ਸੰਤ ਬਹਾਵੈ ਹਰਿ ਰਸੁ ਪੀਵਤ॥੭॥ ਜਿਤੁ ਕੋ ਲਾਇਆ ਤਿਤ ਹੀ ਲਗਾਨਾ॥
ਨਾ ਕੋ ਮੂੜੁ ਨਹੀ ਕੋ ਸਿਆਨਾ॥ ਕਰਿ ਕਿਰਪਾ ਜਿਸੁ ਦੇਵੈ ਨਾਉ॥
ਨਾਨਕ ਤਾ ਕੈ ਬਲਿ ਬਲਿ ਜਾਉ॥੮॥

*(ਰਾਮਕਲੀ ਮ:੫, ੯੧੩-੧੯)*

(ੲ) ਰੈਣਿ ਵਿਹਾਣੀ ਪਛੁਤਾਣੀ ਉਠਿ ਚਲੀ ਗਈ ਨਿਰਾਸ॥

*(ਮਾਂਝ ਬਾਰਹ ਮਾਹਾ ਮ:੫, ੧੩੪-੮)*

(ਸ) ਹਰਿ ਆਇ ਮਿਲਿਆ ਜਗਜੀਵਨੁ ਮੇਰੇ ਗੋਵਿੰਦਾ ਮੈ ਸੁਖਿ ਵਿਹਾਣੀ ਰੈਣੀ ਜੀਉ॥੨॥

*(ਗਉੜੀ ਮਾਝ ਮ:੪, ੧੭੪-੨)*

(ਹ) ਗੁਰੁ ਨਾਨਕੁ ਤੁਠਾ ਮਿਲਿਆ ਹਰਿ ਰਾਇ॥ ਸੁਖਿ ਰੈਣਿ ਵਿਹਾਣੀ ਸਹਜਿ ਸੁਭਾਇ॥੪॥

*(ਆਸਾ ਮ:੫, ੩੭੫-੧੧)*

(ਕ) ਅਨਦਿਨੁ ਜਾਗਹਿ ਨਾ ਸਵਹਿ ਜਾਗਤ ਰੈਣਿ ਵਿਹਾਣੀ॥
ਗੁਰਮਤੀ ਹਰਿ ਰਸੁ ਚਾਖਿਆ ਸੇ ਪੁੰਨ ਪਰਾਣੀ॥
ਬਿਨੁ ਗੁਰ ਕਿਨੇ ਨ ਪਾਇਓ ਪਚਿ ਮੁਏ ਅਜਾਣੀ॥੧੭॥

*(ਗੂਜਰੀ ਵਾਰ ਮ:੩, ੫੧੫-੧੬)*

(ਖ) ਨ ਸਬਦੁ ਬੂਝੈ ਨ ਜਾਣੈ ਬਾਣੀ॥ ਮਨਮੁਖਿ ਅੰਧੇ ਦੁਖਿ ਵਿਹਾਣੀ॥
ਸਤਿਗੁਰੁ ਭੇਟੇ ਤਾ ਸੁਖੁ ਪਾਏ॥ ਹਉਮੈ ਵਿਚਹੁ ਠਾਕਿ ਰਹਾਏ॥੩॥

*(ਧਨਾਸਰੀ ਮ:੩, ੬੬੫-੫)*

(ਗ) ਜਿਨਿ ਰੰਗਿ ਕੰਤੁ ਨ ਰਾਵਿਆ ਸਾ ਪਛੋ ਰੇ ਤਾਣੀ॥
ਹਾਥ ਪਛੋੜੈ ਸਿਰੁ ਧੁਣੈ ਜਬ ਰੈਣਿ ਵਿਹਾਣੀ॥੨॥

*(ਤਿਲੰਗ ਮ:੧, ੭੨੫-੨)*

(ਘ) ਸਤਿਗੁਰ ਪੂਛਿ ਨ ਮਾਰਗਿ ਚਾਲੀ ਸੂਤੀ ਰੈਣਿ ਵਿਹਾਣੀ॥
ਨਾਨਕ ਬਾਲਤਣਿ ਰਾਡੇਪਾ ਬਿਨੁ ਪਿਰ ਧਨ ਕੁਮਲਾਣੀ॥੧॥

*(ਸੂਹੀ ਮ:੧, ਛੰਤ, ੭੬੩-੧੨)*

(ਙ) ਤਿਹੀ ਗੁਣੀ ਸੰਸਾਰੁ ਭ੍ਰਮਿ ਸੁਤਾ ਸੁਤਿਆ ਰੈਣਿ ਵਿਹਾਣੀ॥
ਗੁਰ ਕਿਰਪਾ ਤੇ ਸੇ ਜਨ ਜਾਗੇ ਜਿਨਾ ਹਰਿ ਮਨਿ ਵਸਿਆ ਬੋਲਹਿ ਅੰਮ੍ਰਿਤ ਬਾਣੀ॥

*(ਰਾਮਕਲੀ ਮ:੩, ਅਨੰਦੁ, ੯੨੦-੧੬)*

(ਚ) ਗੁਰ ਪੁਰਖੈ ਪੁਰਖੁ ਮਿਲਾਇ ਪ੍ਰਭ ਮਿਲਿ ਸੁਰਤੀ ਸੁਰਤਿ ਸਮਾਣੀ॥
ਵਡਭਾਗੀ ਗੁਰੁ ਸੇਵਿਆ ਹਰਿ ਪਾਇਆ ਸੁਘੜ ਸੁਜਾਣੀ॥
ਮਨਮੁਖ ਭਾਗ ਵਿਹੂਣਿਆ ਤਿਨ ਦੁਖੀ ਰੈਣਿ ਵਿਹਾਣੀ॥੩॥

*(ਮਾਰੂ ਮ:੪, ੯੯੭-੪)*

(ਛ) ਮੇਰੀ ਮੇਰੀ ਕਰਤ ਵਿਹਾਣੀ॥ ਮਨਮੁਖਿ ਨ ਬੂਝੈ ਫਿਰੈ ਇਆਣੀ॥
ਜਮਕਾਲੁ ਘੜੀ ਮੁਹਤੁ ਨਿਹਾਲੇ ਅਨਦਿਨੁ ਆਰਜਾ ਛੀਜੈ ਰੇ॥੪॥

*(ਮਾਰੂ ਮ:੩, ਸੋਲਹੇ, ੧੦੪੯-੮)*

(ਜ) ਅਨਦਿਨੁ ਨਾਮੁ ਜਪਹੁ ਬਨਵਾਰੀ॥ ਸਭ ਆਸਾ ਮਨਸਾ ਪੂਰੈ ਥਾਰੀ॥
ਜਨ ਨਾਨਕ ਨਾਮੁ ਜਪਹੁ ਭਵ ਖੰਡਨੁ ਸੁਖਿ ਸਹਜੇ ਰੈਣਿ ਵਿਹਾਣੀ ਰੇ॥੮॥

*(ਮਾਰੂ ਮ:੪, ਸੋਲਹੇ, ੧੦੭੦-੧੬)*

(ਝ) ਗੁਰਮੁਖਿ ਜਾਗਿ ਰਹੇ ਚੂਕੀ ਅਭਿਮਾਨੀ ਰਾਮ॥ ਅਨਦਿਨੁ ਭੋਰੁ ਭਇਆ ਸਾਚਿ ਸਮਾਨੀ ਰਾਮ॥
ਸਾਚਿ ਸਮਾਨੀ ਗੁਰਮੁਖਿ ਮਨਿ ਭਾਨੀ ਗੁਰਮੁਖਿ ਸਾਬਤੁ ਜਾਗੇ॥
ਸਾਚੁ ਨਾਮੁ ਅੰਮ੍ਰਿਤੁ ਗੁਰਿ ਦੀਆ ਹਰਿ ਚਰਨੀ ਲਿਵ ਲਾਗੇ॥
ਪ੍ਰਗਟੀ ਜੋਤਿ ਜੋਤਿ ਮਹਿ ਜਾਤਾ ਮਨਮੁਖਿ ਭਰਮਿ ਭੁਲਾਣੀ॥
ਨਾਨਕ ਭੋਰੁ ਭਇਆ ਮਨੁ ਮਾਨਿਆ ਜਾਗਤ ਰੈਣਿ ਵਿਹਾਣੀ॥੨॥

*(ਤੁਖਾਰੀ ਮ:੧, ਛੰਤ, ੧੧੧੧-੧)*

(ਞ) ਬਿਰਖੈ ਹੇਠਿ ਸਭਿ ਜੰਤ ਇਕਠੇ॥ ਇਕਿ ਤਤੇ ਇਕਿ ਬੋਲਨਿ ਮਿਠੇ॥
ਅਸਤੁ ਉਦੋਤੁ ਭਇਆ ਉਠਿ ਚਲੇ ਜਿਉ ਜਿਉ ਅਉਧ ਵਿਹਾਣੀਆ॥੧॥

*(ਮਾਰੂ ਮ:੫, ੧੦੧੯-੧੮)*

(ਟ) ਚਉਥੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਹਰਿ ਚਲਣ ਵੇਲਾ ਆਦੀ॥
ਕਰਿ ਸੇਵਹੁ ਪੂਰਾ ਸਤਿਗੁਰੂ ਵਣਜਾਰਿਆ ਮਿਤ੍ਰਾ ਸਭ ਚਲੀ ਰੈਣਿ ਵਿਹਾਦੀ॥
ਹਰਿ ਸੇਵਹੁ ਖਿਨੁ ਖਿਨੁ ਢਿਲ ਮੂਲਿ ਨ ਕਰਿਹੁ ਜਿਤੁ ਅਸਥਿਰੁ ਜੁਗੁ ਜੁਗੁ ਹੋਵਹੁ॥
ਹਰਿ ਸੇਤੀ ਸਦ ਮਾਣਹੁ ਰਲੀਆ ਜਨਮ ਮਰਣ ਦੁਖ ਖੋਵਹੁ॥
ਗੁਰ ਸਤਿਗੁਰ ਸੁਆਮੀ ਭੇਦੁ ਨ ਜਾਣਹੁ ਜਿਤੁ ਮਿਲਿ ਹਰਿ ਭਗਤਿ ਸੁਖਾਂਦੀ॥
ਕਹੁ ਨਾਨਕ ਪ੍ਰਾਣੀ ਚਉਥੈ ਪਹਰੈ ਸਫਲਿਓੁ ਰੈਣਿ ਭਗਤਾ ਦੀ॥੪॥

*(ਸਿਰੀ ਮ:੪, ਪਹਰੇ, ੭੭-੩)*

(ਠ) ਹੋਹੁ ਕ੍ਰਿਪਾਲ ਸੁਆਮੀ ਮੇਰੇ ਸੰਤਾਂ ਸੰਗਿ ਵਿਹਾਵੇ॥
ਤੁਧਹੁ ਭੁਲੇ ਸਿ ਜਮਿ ਜਮਿ ਮਰਦੇ ਤਿਨ ਕਦੇ ਨ ਚੁਕਨਿ ਹਾਵੇ॥੧॥

*(ਰਾਮਕਲੀ ਵਾਰ ਮ:੫, ੯੬੧-੧੭)*

(ਡ) ਅਨਿਕ ਉਪਾਵ ਕਰਉ ਮਾਇਆ ਕਉ ਬਚਿਤਿ ਧਰਉ ਮੇਰੀ ਮੇਰੀ ਕਰਤ ਸਦ ਹੀ ਵਿਹਾਵੈ॥
ਕੋਈ ਐਸੋ ਰੇ ਭੇਟੈ ਸੰਤੁ ਮੇਰੀ ਲਾਹੈ ਸਗਲ ਚਿੰਤ ਠਾਕੁਰ ਸਿਉ ਮੇਰਾ ਰੰਗੁ ਲਾਵੈ॥੨॥

*(ਧਨਾਸਰੀ ਮ:੫, ੬੮੬-੧੯)*

## ਵੇਸ (੨੨੪੬)

ਭਾਵ ਭੇਖ ਧਾਰਨ ਕਰਨਾ, ਹੋਰ ਜਾਣਕਾਰੀ ਵਾਸਤੇ ਦੇਖੋ, "ਭੇਖ ਅਤੇ ਭੇਖੀ", ਭਿੰਨ ਭਿੰਨ ਪ੍ਰਕਾਰ ਦੇ ਪਹਿਰਾਵੇ ਪਹਿਨਣਾ"

(ੳ) ਗੁਰੁ ਗੁਰੁ ਏਕੋ ਵੇਸ ਅਨੇਕ॥੧॥

*(ਆਸਾ ਮ:੧, ੧੨-੧੮)*

(ਅ) ਮੇਰਾ ਤਨੁ ਅਰੁ ਧਨੁ ਮੇਰਾ ਰਾਜ ਰੂਪ ਮੈ ਦੇਸੁ॥
ਸੁਤ ਦਾਰਾ ਬਨਿਤਾ ਅਨੇਕ ਬਹੁਤੁ ਰੰਗ ਅਰੁ ਵੇਸ॥
ਹਰਿ ਨਾਮੁ ਰਿਦੈ ਨ ਵਸਈ ਕਾਰਜਿ ਕਿਤੈ ਨ ਲੇਖਿ॥੧॥

*(ਸਿਰੀ ਮ:੫, ੪੭-੧੫)*

(ੲ) ਏਕੁ ਤੂ ਹੋਰਿ ਵੇਸ ਬਹੁਤੇਰੇ॥ ਨਾਨਕੁ ਜਾਣੈ ਚੋਜ ਨ ਤੇਰੇ॥੪॥

*(ਆਸਾ ਮ:੧, ੩੫੬-੧੭)*

(ਸ) ਵਸੁਏ ਚਸਿਆ ਘੜੀਆ ਪਹਰਾ ਥਿਤੀ ਵਾਰੀ ਮਾਹੁ ਭਇਆ॥
ਸੂਰਜੁ ਏਕੋ ਰੁਤਿ ਅਨੇਕ॥ ਨਾਨਕ ਕਰਤੇ ਕੇ ਕੇਤੇ ਵੇਸ॥੨॥

*(ਆਸਾ ਮ:੧, ੩੫੭-੧੭)*

(ਹ) ਆਦੇਸੁ ਬਾਬਾ ਆਦੇਸੁ॥
ਆਦਿ ਪੁਰਖ ਤੇਰਾ ਅੰਤੁ ਨ ਪਾਇਆ ਕਰਿ ਕਰਿ ਦੇਖਹਿ ਵੇਸ॥੧॥ਰਹਾਉ॥

*(ਆਸਾ ਮ:੧, ੪੧੭-੩)*

(ਕ) ਦੇਸ ਵੇਸ ਸੁਵਰਨ ਰੂਪਾ ਸਗਲ ਊਣੇ ਕਾਮਾ॥

*(ਬਿਹਾਗੜਾ ਮ:੫, ਛੰਤ, ੫੪੭-੧੮)*

(ਖ) ਚੂੜਾ ਭੰਨੁ ਪਲੰਘ ਸਿਉ ਮੁੰਧੇ ਸਣੁ ਬਾਹੀ ਸਣੁ ਬਾਹਾ॥
ਏਤੇ ਵੇਸ ਕਰੇਦੀਏ ਮੁੰਧੇ ਸਹੁ ਰਾਤੋ ਅਵਰਾਹਾ॥
ਨਾ ਮਨੀਆਰੁ ਨ ਚੂੜੀਆ ਨਾ ਸੇ ਵੰਗੁੜੀਆਹਾ॥
ਜੋ ਸਹ ਕੰਠਿ ਨ ਲਗੀਆ ਜਲਨੁ ਸਿ ਬਾਹੜੀਆਹਾ॥

*(ਵਡਹੰਸੁ ਮ:੧, ੫੫੭-੧੫)*

(ਗ) ਹਉ ਸਭਿ ਵੇਸ ਕਰੀ ਪਿਰ ਕਾਰਣਿ ਜੇ ਹਰਿ ਪ੍ਰਭ ਸਾਚੇ ਭਾਵਾ॥
ਸੋ ਪਿਰੁ ਪਿਆਰਾ ਮੈ ਨਦਰਿ ਨ ਦੇਖੈ ਹਉ ਕਿਉ ਕਰਿ ਧੀਰਜੁ ਪਾਵਾ॥
ਜਿਸੁ ਕਾਰਣਿ ਹਉ ਸੀਗਾਰੁ ਸੀਗਾਰੀ ਸੋ ਪਿਰੁ ਰਤਾ ਮੇਰਾ ਅਵਰਾ॥
ਨਾਨਕ ਧਨੁ ਧੰਨੁ ਧੰਨੁ ਸੋਹਾਗਣਿ ਜਿਨਿ ਪਿਰੁ ਰਾਵਿਅੜਾ ਸਚੁ ਸਵਰਾ॥੨॥

*(ਵਡਹੰਸੁ ਮ:੪, ੫੬੧-੧੩)*

(ਘ) ਜੇ ਪ੍ਰਭ ਭਾਵੈ ਤਾ ਮਹਲਿ ਬੁਲਾਵੈ॥ ਸਬਦੇ ਭੇਦੇ ਤਉ ਪਤਿ ਪਾਵੈ॥
ਕਰਿ ਕਰਿ ਵੇਸ ਖਪਹਿ ਜਲਿ ਜਾਵਹਿ॥ ਸਾਚੈ ਸਾਚੇ ਸਾਚਿ ਸਮਾਵਹਿ॥੮॥

*(ਬਿਲਾਵਲ ਮ:੧, ਥਿਤੀ, ੮੩੯-੧੪)*

(ਙ) ਖਿਨ ਮਹਿ ਵੇਸ ਕਰਹਿ ਨਟੂਆ ਜਿਉ ਮੋਹ ਪਾਪ ਮਹਿ ਗਲਤੁ ਗਇਆ॥

ਇਤ ਉਤ ਮਾਇਆ ਦੇਖਿ ਪਸਾਰੀ ਮੋਹ ਮਾਇਆ ਕੈ ਮਗਨੁ ਭਇਆ॥੫॥

*(ਰਾਮਕਲੀ ਮ:੧, ੯੦੬-੧੪)*

(ਚ) ਠਾਕੁਰੁ ਏਕੁ ਸਬਾਈ ਨਾਰਿ॥ ਬਹੁਤੇ ਵੇਸ ਕਰੇ ਕੂੜਿਆਰਿ॥

*(ਰਾਮਕਲੀ ਮ:੧, ਓਅੰਕਾਰੁ, ੯੩੩-੧੨)*

(ਛ) ਬਹੁਤੇ ਵੇਸ ਕਰੀ ਪਿਰ ਬਾਝਹੁ ਮਹਲੀ ਲਹਾ ਨ ਥਾਓ॥

*(ਤੁਖਾਰੀ ਬਾਰਹ ਮਾਹਾ ਮ:੧, ੧੧੦੯-੧੪)*

(ਜ) ਜਿਨਸਿ ਥਾਪਿ ਜੀਆਂ ਕਉ ਭੇਜੈ ਜਿਨਸਿ ਥਾਪਿ ਲੈ ਜਾਵੈ॥
ਆਪੇ ਥਾਪਿ ਉਥਾਪੈ ਆਪੇ ਏਤੇ ਵੇਸ ਕਰਾਵੈ॥

*(ਸਾਰੰਗ ਵਾਰ ਮ:੧, ੧੨੩੮-੪)*

(ਝ) ਨਾਰੀ ਬੇਰੀ ਘਰ ਦਰ ਦੇਸ॥ ਮਨ ਕੀਆ ਖੁਸੀਆ ਕੀਚਹਿ ਵੇਸ॥
ਜਾਂ ਸਦੇ ਤਾਂ ਢਿਲ ਨ ਪਾਇ॥ ਨਾਨਕ ਕੂੜੁ ਕੂੜੋ ਹੋਇ ਜਾਇ॥੪॥

*(ਪਰਭਾਤੀ ਬਿਭਾਸ ਮ:੧, ੧੩੨੭-੮)*

(ਞ) ਫਰੀਦਾ ਪਾੜ ਪਟੋਲਾ ਧਜ ਕਰੀ ਕੰਬਲੜੀ ਪਹਿਰੇਉ॥
ਜਿਨ੍ਹੀ ਵੇਸੀ ਸਹੁ ਮਿਲੈ ਸੇਈ ਵੇਸ ਕਰੇਉ॥

*(ਫਰੀਦਾ ੧੩੮੩-੧੦)*

(ਟ) ਇਹੁ ਕਾਪੜੁ ਤਨਿ ਨ ਸੁਖਾਵਈ ਕਰਿ ਨ ਸਕਉ ਹਉ ਵੇਸਾ॥
ਜਿਨੀ ਸਖੀ ਲਾਲੁ ਰਾਵਿਆ ਪਿਆਰਾ ਤਿਨ ਆਗੈ ਹਮ ਆਦੇਸਾ॥੩॥

*(ਵਡਹੰਸੁ ਮ:੫, ੫੬੪-੧੦)*

(ਠ) ਭਰਮੇ ਭਾਹਿ ਨ ਵਿਝਵੈ ਜੇ ਭਵੈ ਦਿਸੰਤਰ ਦੇਸੁ॥
ਅੰਤਰਿ ਮੈਲੁ ਨ ਉਤਰੈ ਧ੍ਰਿਗੁ ਜੀਵਣੁ ਧ੍ਰਿਗੁ ਵੇਸੁ॥
ਹੋਰੁ ਕਿਤੈ ਭਗਤਿ ਨ ਹੋਵਈ ਬਿਨੁ ਸਤਿਗੁਰ ਕੇ ਉਪਦੇਸ॥੧॥

*(ਸਿਰੀ ਮ:੧,੨੨-੧੦)*

(ਡ) ਗੁਰਿ ਮਿਲਿਐ ਵੇਸੁ ਪਲਟਿਆ ਸਾ ਧਨ ਸਚੁ ਸੀਗਾਰੋ॥
ਆਵਹੁ ਮਿਲਹੁ ਸਹੇਲੀਹੋ ਸਿਮਰਹੁ ਸਿਰਜਣਹਾਰੋ॥

*(ਵਡਹੰਸੁ ਮ:੧, ੫੮੧-੨)*

(ਢ) ਸਤਿਗੁਰੁ ਸੇਵਿ ਧਨ ਬਾਲੜੀਏ ਹਰਿ ਵਰੁ ਪਾਵਹਿ ਸੋਈ ਰਾਮ॥
ਸਦਾ ਹੋਵਹਿ ਸੋਹਾਗਣੀ ਫਿਰਿ ਮੈਲਾ ਵੇਸੁ ਨ ਹੋਈ ਰਾਮ॥

*(ਸੂਹੀ ਮ:੩, ਛੰਤ, ੭੭੦-੪)*

(ਣ) ਇਕਿ ਭਗਵਾ ਵੇਸੁ ਕਰਿ ਭਰਮਦੇ ਵਿਣੁ ਸਤਿਗੁਰ ਕਿਨੈ ਨ ਪਾਇਆ॥

*(ਮਲਾਰ ਵਾਰ ਮ:੧, ੧੨੯੦-੧੧)*

(ਤ) ਹਰਿ ਕੀ ਨਾਰਿ ਸੁ ਸਰਬ ਸੁਹਾਗਣਿ ਰਾਂਡ ਨ ਮੈਲੈ ਵੇਸੇ॥
ਨਾਨਕ ਮੈ ਵਰੁ ਸਾਚਾ ਭਾਵੈ ਜੁਗਿ ਜੁਗਿ ਪ੍ਰੀਤਮ ਤੈਸੇ॥੨॥

*(ਸੂਹੀ ਮ:੧, ਛੰਤ, ੭੬੩-੧੬)*

## ਵੇਸਾਹੁ (੨੨੪੭)

ਵਿਸ਼ਵਾਸ, ਭਰੋਸਾ, ਵਿਸਾਹ, ਵਿਸਾਸੁ, ਯਕੀਨ। ਹੋਰ ਜਾਣਕਾਰੀ ਵਾਸਤੇ ਦੇਖੋ, "ਭਰੋਸਾ"

(ੳ) ਜਿਨੀ ਗੁਰਮੁਖਿ ਨਾਮੁ ਨ ਚੇਤਿਓ ਸੇ ਬਹਣਿ ਨ ਮਿਲਨੀ ਪਾਸਿ॥
ਦੁਖੁ ਲਾਗਾ ਬਹੁ ਅਤਿ ਘਣਾ ਪੁਤੁ ਕਲਤੁ ਨ ਸਾਥਿ ਕੋਈ ਜਾਸਿ॥
ਲੋਕਾ ਵਿਚਿ ਮੁਹੁ ਕਾਲਾ ਹੋਆ ਅੰਦਰਿ ਉਭੇ ਸਾਸ॥
ਮਨਮੁਖਾ ਨੋ ਕੋ ਨ ਵਿਸਹੀ ਚੁਕਿ ਗਇਆ ਵੇਸਾਸੁ॥
ਨਾਨਕ ਗੁਰਮੁਖਾ ਨੋ ਸੁਖੁ ਅਗਲਾ ਜਿਨਾ ਅੰਤਰਿ ਨਾਮ ਨਿਵਾਸੁ॥੧॥

*(ਸੋਰਠਿ ਵਾਰ ਮ:੩, ੬੪੩-੯)*

(ਅ) ਸੇ ਭਗਤ ਸਚੇ ਤੇਰੈ ਮਨਿ ਭਾਏ॥ ਦਰਿ ਕੀਰਤਨੁ ਕਰਹਿ ਗੁਰ ਸਬਦਿ ਸੁਹਾਏ॥
ਸਾਚੀ ਬਾਣੀ ਅਨਦਿਨੁ ਗਾਵਹਿ ਨਿਰਧਨ ਕਾ ਨਾਮੁ ਵੇਸਾਹਾ ਹੇ॥੧੨॥

*(ਮਾਰੂ ਮ:੩, ਸੋਲਹੇ, ੧੦੫੬-੪)*

(ੲ) ਸੋਈ ਧਿਆਈਐ ਜੀਅੜੇ ਸਿਰਿ ਸਾਹਾਂ ਪਾਤਿਸਾਹੁ॥
ਤਿਸ ਹੀ ਕੀ ਕਰਿ ਆਸ ਮਨ ਜਿਸ ਕਾ ਸਭਸੁ ਵੇਸਾਹੁ॥
ਸਭਿ ਸਿਆਣਪਾ ਛਡਿ ਕੈ ਗੁਰ ਕੀ ਚਰਣੀ ਪਾਹੁ॥੧॥

*(ਸ੍ਰੀ ਮ:੫, ੪੪-੧੧)*

(ਸ) ਨਾਨਕ ਤਰੀਐ ਸਚਿ ਨਾਮਿ ਸਿਰਿ ਸਾਹਾ ਪਾਤਿਸਾਹੁ॥
ਮੈ ਹਰਿ ਨਾਮੁ ਨ ਵੀਸਰੈ ਹਰਿ ਨਾਮੁ ਰਤਨੁ ਵੇਸਾਹੁ॥
ਮਨਮੁਖ ਭਉਜਲਿ ਪਚਿ ਮੁਏ ਗੁਰਮੁਖਿ ਤਰੇ ਅਥਾਹੁ॥੮॥

*(ਸਿਰੀ ਮ:੧, ੬੪-੨)*

(ਹ) ਸਭੁ ਕਿਹੁ ਤੇਰੈ ਵਸਿ ਹੈ ਤੂ ਸਚਾ ਸਾਹੁ॥ ਭਗਤ ਰਤੇ ਰੰਗਿ ਏਕ ਕੈ ਪੂਰਾ ਵੇਸਾਹੁ॥
ਅੰਮ੍ਰਿਤੁ ਭੋਜਨੁ ਨਾਮੁ ਹਰਿ ਰਜਿ ਰਜਿ ਜਨ ਖਾਹੁ॥

*(ਬਿਹਾਗੜਾ ਵਾਰ ਮ:੪, ੫੫੬-੧੧)*

(ਕ) ਜਿਸ ਨੋ ਹਰਿ ਭਗਤਿ ਸਚੁ ਬਖਸੀਅਨੁ ਸੋ ਸਚਾ ਸਾਹੁ॥
ਤਿਸ ਕੀ ਮੁਹਤਾਜੀ ਲੋਕੁ ਕਢਦਾ ਹੋਰਤੁ ਹਟਿ ਨ ਵਥੁ ਨ ਵੇਸਾਹੁ॥

*(ਬਿਲਾਵਲ ਵਾਰ ਮ:੪, ੮੫੨-੬)*

(ਖ) ਜਿਸੁ ਨਾਮੁ ਰਿਦੈ ਤਿਸੁ ਨਿਹਚਲ ਆਸਨੁ॥ ਜਿਸੁ ਨਾਮੁ ਰਿਦੈ ਤਿਸੁ ਤਖਤਿ ਨਿਵਾਸਨੁ॥
ਜਿਸੁ ਨਾਮੁ ਰਿਦੈ ਸੋ ਸਾਚਾ ਸਾਹੁ॥ ਨਾਮਹੀਣ ਨਾਹੀ ਪਤਿ ਵੇਸਾਹੁ॥੫

*(ਭੈਰਉ ਮ:੫, ੧੧੫੬-੪)*

(ਗ) ਗੁਰਮੁਖਿ ਨਾਮਿ ਸਬਦਿ ਸਾਲਾਹੇ॥ ਅਗਮ ਅਗੋਚਰ ਵੇਪਰਵਾਹੇ॥
ਏਕ ਨਾਮਿ ਜੁਗ ਚਾਰਿ ਉਧਾਰੇ ਸਬਦੇ ਨਾਮ ਵਿਸਾਹਾ ਹੇ॥੧੧॥

*(ਮਾਰੂ ਮ:੩, ੧੦੫੫-੨)*

(ਘ) ਕੀਮਤਿ ਕਹਣੁ ਨ ਜਾਈਐ ਸਾਗਰੁ ਗੁਣੀ ਅਥਾਹੁ॥

ਵਡਭਾਗੀ ਮਿਲੁ ਸੰਗਤੀ ਸਚਾ ਸਬਦੁ ਵਿਸਾਹੁ॥
ਕਰਿ ਸੇਵਾ ਸੁਖ ਸਾਗਰੈ ਸਿਰਿ ਸਾਹਾ ਪਾਤਿਸਾਹੁ॥੨॥

*(ਸਿਰੀ ਮ:੫, ੪੬-੧੩)*

(ਙ) ਮਨੁ ਮੰਦਰੁ ਤਨੁ ਸਾਜੀ ਬਾਰਿ॥ ਇਸ ਹੀ ਮਧੇ ਬਸਤੁ ਅਪਾਰ॥
ਇਸ ਹੀ ਭੀਤਰਿ ਸੁਨੀਅਤ ਸਾਹੁ॥ ਕਵਨੁ ਬਾਪਾਰੀ ਜਾ ਕਾ ਊਹਾ ਵਿਸਾਹੁ॥੧॥···
ਖੋਜਤ ਖੋਜਤ ਨਿਜ ਘਰੁ ਪਾਇਆ॥ ਅਮੋਲ ਰਤਨੁ ਸਾਚੁ ਦਿਖਲਾਇਆ॥
ਕਰਿ ਕਿਰਪਾ ਜਬ ਮੇਲੇ ਸਾਹਿ॥ ਕਹੁ ਨਾਨਕ ਗੁਰ ਕੈ ਵੇਸਾਹਿ॥੪॥

*(ਗਉੜੀ ਗੁਆਰੇਰੀ ਮ:੫, ੧੮੦-੧੯)*

(ਚ) ਮੈ ਹਰਿ ਹਰਿ ਨਾਮੁ ਵਿਸਾਹੁ॥ ਗੁਰ ਪੂਰੇ ਤੇ ਪਾਇਆ ਅੰਮ੍ਰਿਤੁ ਅਗਮ ਅਥਾਹੁ॥੧॥ਰਹਾਉ॥

*(ਸੂਹੀ ਮ:੪, ੭੫੬-੧੪)*

## ਵੇਕਾ ਵੇਕੀ (੨੨੪੮)

ਭਾਂਤ ਭਾਂਤ ਵਾਲਾ, ਭਿੰਨਤਾ, ਭੇਦ ਫ਼ਰਕ, ਅਲਹਿਦਗੀ, ਬਹੁ ਪ੍ਰਕਾਰੀ, ਮੁਖ਼ਤਿਲਿਫ਼ ਕਿਸਮ ਦੀ ਵਸਤੂਆਂ

(ੳ) ਸਭਨਾ ਕਾ ਭਤਾਰੁ ਏਕੁ ਹੈ ਸੁਆਮੀ ਕਹਣਾ ਕਿਛੂ ਨ ਜਾਇ॥
ਨਾਨਕ ਆਪੇ ਵੇਕ ਕੀਤੀਅਨੁ ਨਾਮੇ ਲਇਅਨੁ ਲਾਇ॥੪॥

*(ਵਡਹੰਸੁ ਮ:੩, ੫੫੯-੧੧)*

(ਅ) ਓਅੰਕਾਰਿ ਸਭ ਸ੍ਰਿਸਟਿ ਉਪਾਈ॥ ਸਭੁ ਖੇਲੁ ਤਮਾਸਾ ਤੇਰੀ ਵਡਿਆਈ॥
ਆਪੇ ਵੇਕ ਕਰੇ ਸਭਿ ਸਾਚਾ ਆਪੇ ਭੰਨਿ ਘੜਾਇਦਾ॥੨॥

*(ਮਾਰੂ ਮ:੩, ੧੦੬੧-੧੬)*

(ੲ) ਆਪਿ ਉਪਾਏ ਨਾਨਕਾ ਆਪੇ ਰਖੈ ਵੇਕ॥ ਮੰਦਾ ਕਿਸ ਨੋ ਆਖੀਐ ਜਾਂ ਸਭਨਾ ਸਾਹਿਬੁ ਏਕੁ॥

*(ਸਾਰੰਗ ਵਾਰ ਮ:੨, ੧੨੩੮-੧)*

(ਸ) ਜਹ ਦੇਖਉ ਤਹ ਏਕੋ ਏਕਾ॥ ਹੋਰਿ ਜੀਅ ਉਪਾਏ ਵੇਕੋ ਵੇਕਾ॥
ਫਲੋਹਾਰ ਕੀਏ ਫਲੁ ਜਾਇ॥ ਰਸ ਕਸ ਖਾਏ ਸਾਦੁ ਗਵਾਇ॥
ਕੂੜੈ ਲਾਲਚਿ ਲਪਟੈ ਲਪਟਾਇ॥ ਛੂਟੈ ਗੁਰਮੁਖਿ ਸਾਚੁ ਕਮਾਇ॥੧੪॥

*(ਬਿਲਾਵਲੁ ਮ:੧, ਥਿਤੀ, ੮੪੦-੬)*

(ਹ) ਆਪਿ ਉਪਾਏ ਕਰਿ ਵੇਖੈ ਵੇਕਾ॥ ਸਭਨਾ ਕਰਤੇ ਤੇਰੀ ਟੇਕਾ॥
ਜੀਅ ਜੰਤ ਤੇਰੀ ਸਰਣਾਈ॥ ਸੋ ਮਿਲੈ ਜਿਸੁ ਲੈਹਿ ਮਿਲਾਈ॥੬॥

*(ਬਿਲਾਵਲੁ ਮ:੩, ਵਾਰ ਸਤ, ੮੪੧-੧੩)*

(ਕ) ਧੁਰਿ ਕਰਮੁ ਜਿਨਾ ਕਉ ਤੁਧੁ ਪਾਇਆ ਤਾ ਤਿਨੀ ਖਸਮੁ ਧਿਆਇਆ॥
ਏਨਾ ਜੰਤਾ ਕੈ ਵਸਿ ਕਿਛੁ ਨਾਹੀ ਤੁਧੁ ਵੇਕੀ ਜਗਤੁ ਉਪਾਇਆ॥
ਇਕਨਾ ਨੋ ਤੂੰ ਮੇਲਿ ਲੈਹਿ ਇਕਿ ਆਪਹੁ ਤੁਧੁ ਖੁਆਇਆ॥

*(ਆਸਾ ਵਾਰ ਮ:੧, ੪੬੯-੭)*

(ਖ) ਵੇਕੀ ਸ੍ਰਿਸਟਿ ਉਪਾਈਅਨੁ ਸਭ ਹੁਕਮਿ ਆਵੈ ਜਾਇ ਸਮਾਹੀ॥
ਆਪੇ ਵੇਖਿ ਵਿਗਸਦਾ ਦੂਜਾ ਕੋ ਨਾਹੀ॥

*(ਰਾਮਕਲੀ ਵਾਰ ਮ:੩, ੯੪੭-੧੬)*

(ਗ) ਵੇਕੀ ਜੰਤ ਉਪਾਇ ਅੰਤਰਿ ਕਲ ਧਾਰਿਆ॥ ਤੇਰਾ ਅੰਤੁ ਨ ਜਾਣੈ ਕੋਇ ਸਚੁ ਸਿਰਜਣਹਾਰਿਆ॥
ਤੂ ਜਾਣਹਿ ਸਭ ਬਿਧਿ ਆਪਿ ਗੁਰਮੁਖਿ ਨਿਸਤਾਰਿਆ॥੧॥

*(ਮਾਰੂ ਵਾਰ ਮ:੫, ੧੦੯੪-੧੩)*

## ਵੇਕਾਰ (੨੨੪੯)

ਬੇ-ਕਾਰ, ਨਿਕੰਮਾ, ਫ਼ਜ਼ੂਲ, ਬੇ-ਫ਼ਾਇਦਾ, ਬੇ-ਅਰਥ, ਜੋ ਵਰਤਣ ਦੇ ਯੋਗ ਨ ਹੋਵੇ, ਜੋ ਲਾਹੇ ਦੇ ਯੋਗ ਨਾ ਹੋਵੇ, ਘਟੀਆ, ਨੀਚ, ਫਾਲਤੂ, ਹੋਰ ਜਾਣਕਾਰੀ ਵਾਸਤੇ ਦੇਖੋ, "ਵਿਕਰਮ ਅਤੇ ਵਿਕਾਰ", "ਬੇ-ਅਰਥ"।

(ੳ) ਬਹੁਤਾ ਕਰਮੁ ਲਿਖਿਆ ਨਾ ਜਾਇ॥ ਵਡਾ ਦਾਤਾ ਤਿਲੁ ਨ ਤਮਾਇ॥
ਕੇਤੇ ਮੰਗਹਿ ਜੋਧ ਅਪਾਰ॥ ਕੇਤਿਆ ਗਣਤ ਨਹੀ ਵੀਚਾਰੁ॥ ਕੇਤੇ ਖਪਿ ਤੁਟਹਿ ਵੇਕਾਰ॥

*(ਜਪੁ, ੫-੧੧)*

(ਅ) ਇਕਿ ਆਵਹਿ ਇਕਿ ਜਾਹਿ ਉਠਿ ਰਖੀਅਹਿ ਨਾਵ ਸਲਾਰ॥
ਇਕਿ ਉਪਾਏ ਮੰਗਤੇ ਇਕਨਾ ਵਡੇ ਦਰਵਾਰ॥ ਅਗੈ ਗਇਆ ਜਾਣੀਐ ਵਿਣੁ ਨਾਵੈ ਵੇਕਾਰ॥੩॥

*(ਸਿਰੀ ਮ:੧, ੧੬-੯)*

(ੲ) ਹੋਰੁ ਕਾਰ ਵੇਕਾਰ ਹੈ ਇਕਿ ਸਚੀ ਕਾਰੈ ਲਾਇਆ॥

*(ਮਾਝ ਵਾਰ ਮ:੧, ੧੩੯-੮)*

(ਸ) ਚੋਰਾ ਜਾਰਾ ਤੈ ਕੂੜਿਆਰਾ ਖਾਰਾਬਾ ਵੇਕਾਰ॥
ਇਕਿ ਹੋਦਾ ਖਾਇ ਚਲਹਿ ਐਥਾਊ ਤਿਨਾ ਭਿ ਕਾਈ ਕਾਰ॥

*(ਆਸਾ ਵਾਰ ਮ:੧, ੪੬੬-੨)*

(ਹ) ਮਨੁ ਵੇਕਾਰੀ ਵੇੜਿਆ ਵੇਕਾਰਾ ਕਰਮ ਕਮਾਇ॥
ਦੂਜੈ ਭਾਇ ਅਗਿਆਨੀ ਪੂਜਦੇ ਦਰਗਹ ਮਿਲੈ ਸਜਾਇ॥

*(ਸਿਰੀ ਵਾਰ ਮ:੩, ੮੮-੩)*

(ਕ) ਕਾਮਣਿ ਕਾਮਿ ਨ ਆਵਈ ਖੋਟੀ ਅਵਗਣਿਆਰਿ॥
ਨਾ ਸੁਖੁ ਪੇਈਐ ਸਾਹੁਰੈ ਝੂਠਿ ਜਲੀ ਵੇਕਾਰਿ॥ ਆਵਣੁ ਵੰਞਣੁ ਡਾਖੜੋ ਛੋਡੀ ਕੰਤਿ ਵਿਸਾਰਿ॥੪॥

*(ਸਿਰੀ ਮ:੧, ੫੬-੫)*

(ਖ) ਵਿਣੁ ਨਾਵੈ ਵੇਕਾਰਿ ਭਰਮੇ ਪਚੀਐ॥

*(ਮਾਝ ਵਾਰ ਮ:੧, ੧੪੨-੮)*

(ਗ) ਅਨਹਤਿ ਲਾਲਾ ਬੇਧਿਆ ਪ੍ਰਭ ਹੇਤਿ ਪਿਆਰੀ॥ ਬਿਨੁ ਸਾਚੇ ਜੀਉ ਜਲਿ ਬਲਉ ਝੂਠੇ ਵੇਕਾਰੀ॥
ਬਾਦਿ ਕਾਰਾ ਸਭਿ ਛੋਡੀਆ ਸਾਚੀ ਤਰੁ ਤਾਰੀ॥੭॥

*(ਮਾਰੂ ਮ:੧, ੧੦੧੧-੬)*

(ਘ) ਨਾਮਿ ਰਤੇ ਸਚੁ ਕਰਣੀ ਸਾਰੁ॥ ਨਾਮਿ ਰਤੇ ਗੁਣ ਗਿਆਨ ਬੀਚਾਰੁ॥
ਬਿਨੁ ਨਾਵੈ ਬੋਲੈ ਸਭੁ ਵੇਕਾਰੁ॥ ਨਾਨਕ ਨਾਮਿ ਰਤੇ ਤਿਨ ਕਉ ਜੈਕਾਰੁ॥੩੩॥

*(ਰਾਮਕਲੀ ਮ:੧, ਸਿਧ ਗੋਸਟਿ, ੯੪੧-੧੭)*

(ਙ) ਜੋ ਰਤੇ ਦੀਦਾਰ ਸੇਈ ਸਚੁ ਹਾਕੁ॥ ਜਿਨੀ ਜਾਤਾ ਖਸਮੁ ਕਿਉ ਲਭੈ ਤਿਨਾ ਖਾਕੁ॥
ਮਨੁ ਮੈਲਾ ਵੇਕਾਰੁ ਹੋਵੈ ਸੰਗਿ ਪਾਕੁ॥ ਦਿਸੈ ਸਚਾ ਮਹਲੁ ਖੁਲੈ ਭਰਮ ਤਾਕੁ॥
ਜਿਸਹਿ ਦਿਖਾਲੇ ਮਹਲੁ ਤਿਸੁ ਨ ਮਿਲੈ ਧਾਕੁ॥

*(ਰਾਮਕਲੀ ਵਾਰ ਮ:੫, ੯੫੯-੭)*

(ਚ) ਆਖਣਾ ਸੁਨਣਾ ਨਾਮੁ ਅਧਾਰੁ॥ ਧੰਧਾ ਛੁਟਕਿ ਗਇਆ ਵੇਕਾਰੁ॥
ਜਿਉ ਮਨਮੁਖਿ ਦੂਜੈ ਪਤਿ ਖੋਈ॥ ਬਿਨੁ ਨਾਵੈ ਮੈ ਅਵਰੁ ਨ ਕੋਈ॥੧॥

*(ਪ੍ਰਭਾਤੀ ਮ:੧, ੧੩੪੪-੧੧)*

(ਛ) ਜੀਉ ਤਪਤੁ ਹੈ ਬਾਰੋ ਬਾਰ॥ ਤਪਿ ਤਪਿ ਖਪੈ ਬਹੁਤੁ ਬੇਕਾਰ॥
ਜੈ ਤਨਿ ਬਾਣੀ ਵਿਸਰਿ ਜਾਇ॥ ਜਿਉ ਪਕਾ ਰੋਗੀ ਵਿਲਲਾਇ॥੧॥

*(ਧਨਾਸਰੀ ਮ:੧, ੬੬੧-੧੭)*

(ਜ) ਜਨ ਕੀ ਕੀਨੀ ਪਾਰਬ੍ਰਹਮਿ ਸਾਰ॥ ਨਿੰਦਕ ਟਿਕਨੁ ਨ ਪਾਵਨਿ ਮੂਲੇ ਊਡਿ ਗਏ ਬੇਕਾਰ॥੧॥

*(ਧਨਾਸਰੀ ਮ:੫, ੬੮੩-੪)*

(ਝ) ਗੁਰ ਬਿਨੁ ਉਰਝਿ ਮਰਹਿ ਬੇਕਾਰਾ॥ ਜਮੁ ਸਿਰਿ ਮਾਰੇ ਕਰੇ ਖੁਆਰਾ॥
ਬਾਧੇ ਮੁਕਤਿ ਨਾਹੀ ਨਰ ਨਿੰਦਕ ਡੂਬਹਿ ਨਿੰਦ ਪਰਾਈ ਹੇ॥੧॥

*(ਮਾਰੂ ਮ:੧, ਸੋਲਹੇ, ੧੦੨੬-੬)*

(ਞ) ਕਰਿ ਅਨੁਗ੍ਰਹੁ ਆਪਿ ਰਾਖਿਓ ਨਹ ਉਪਜਤਉ ਬੇਕਾਰੁ॥
ਜਿਸੁ ਪਰਾਪਤਿ ਹੋਇ ਸਿਮਰੈ ਤਿਸੁ ਦਹਤ ਨਹ ਸੰਸਾਰੁ॥੧॥

*(ਕੇਦਾਰਾ ਮ:੫, ੧੧੨੧-੧੦)*

(ਟ) ਕਾਮੀ ਕ੍ਰੋਧੀ ਚਾਤੁਰੀ ਬਾਜੀਗਰ ਬੇਕਾਮ॥
ਨਿੰਦਾ ਕਰਤੇ ਜਨਮੁ ਸਿਰਾਨੋ ਕਬਹੂ ਨ ਸਿਮਰਿਓ ਰਾਮੁ॥੩॥

*(ਮਾਰੂ ਕਬੀਰ, ੧੧੦੫-੧੮)*

## ਵੇ-ਮੁਖ (੨੨੫੦)

ਜੋ ਰਬ ਵਲੋਂ ਮੂੰਹ ਫੇਰਦਾ ਹੈ, ਜੋ ਨਾਸਤਕ ਹੈ, ਜੋ ਆਸਤਕ ਨਹੀ ਹੈ, ਜੋ ਸਤਿਗੁਰੂ ਜੀ ਵਲੋਂ ਮੂਹ ਫੇਰਦਾ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਸਤਿਗੁਰੂ ਤੋਂ ਬੇਮੁਖ" "ਮਨਮੁਖ", "ਮਨਮਤਿ", "ਆਪ ਹੁਦਰਾ"।

(ੳ) ਵੇਮੁਖ ਹੋਏ ਰਾਮ ਤੇ ਲਗਨਿ ਜਨਮ ਵਿਜੋਗ॥
ਖਿਨ ਮਹਿ ਕਉੜੇ ਹੋਇ ਗਏ ਜਿਤੜੇ ਮਾਇਆ ਭੋਗ॥

*(ਮਾਂਝ ਬਾਰਹ ਮਾਹਾ ਮ:੫, ੧੩੫-੬)*

(ਅ) ਜਿਹ ਗੁਰ ਮਾਨਿ ਪ੍ਰਭੂ ਲਿਵ ਲਾਈ ਤਿਹ ਮਹਾ ਅਨੰਦ ਰਸੁ ਕਰਿਆ॥
ਜਿਹ ਪ੍ਰਭੂ ਬਿਸਾਰਿ ਗੁਰ ਤੇ ਬੇਮੁਖਾਈ ਤੇ ਨਰਕ ਘੋਰ ਮਹਿ ਪਰਿਆ॥੩॥

*(ਸੋਰਠਿ ਮ:੫, ੬੧੩-੨)*

(ੲ) ਤਿਸੁ ਸਿਉ ਬੇਮੁਖੁ ਜਿਨਿ ਜੀਉ ਪਿੰਡੁ ਦੀਨਾ॥ ਕੋਟਿ ਜਨਮ ਭਰਮਹਿ ਬਹੁ ਜੂਨਾ॥੧॥ਰਹਾਉ॥

*(ਗਉੜੀ ਮ:੫, ੧੯੫-੯)*

**ਵੈਸ਼ਨਵ (੨੨੫੧)**

ਇਹ ਸੰਸਕ੍ਰਿਤ ਭਾਸ਼ਾ ਦਾ ਸ਼ਬਦ ਹੈ। ੧- ਵਿਸ਼ਨੂੰ ਦੀ ਉਪਾਸ਼ਨਾ ਕਰਨ ਵਾਲਾ, ੨- ਵਿਸ਼ਨੂੰ ਨਾਲ ਸੰਬਧਿਤ, ੩ - ਵਿਸ਼ਨੂੰ ਦੀ ਉਪਾਸ਼ਨਾ ਕਰਨ ਦਾ ਇਕ ਮਤ, ੪ - ਇਕ ਪ੍ਰਸਿਧ ਦੇਵੀ ਦਾ ਨਾਂ। ਦੇਖੋ, "ਬਿਸ਼ਨੁ"।।

ਵਿਸ਼ਨੂੰ : ਹਿੰਦੂ ਮਤ ਦੁਆਰਾ ਇਕ ਦੁਧ ਦੇ ਸਮੁੰਦੂ ਦਾ ਦੇਵਤਾ ਵਿਸ਼ਨੂੰ ਮੰਨਿਆ ਜਾਂਦਾ ਹੈ ਜਿਹੜੇ ਲੋਕ ਉਸ ਦੇ ਉਪਾਸ਼ਕ ਹਨ ਉਨ੍ਹਾਂ ਨੂੰ ਵੈਸ਼ਨਵ ਆਖਿਆ ਜਾਂਦਾ ਹੈ॥

ਗੁਰਮਤਿ ਦੁਆਰਾ ਵੈਸ਼ਨਵ ਸ਼ਬਦ ਦੀ ਵਰਤੋਂ ਵਾਹਿਗੁਰੂ ਵਾਸਤੇ ਭੀ ਕੀਤੀ ਗਈ ਹੈ ਅਤੇ ਵਾਹਿਗੁਰੂ ਦਾ ਉਪਾਸ਼ਕ ਭਾਵ ਵੈਸ਼ਨਵ ਹੈ। ਉਸ ਦੇ ਲਕਸ਼ਣ ਭੀ ਦਰਸਾਏ ਹਨ। ਗੁਰਮਤਿ ਵਿਚ ਵਿਸ਼ਨੂੰ ਸ਼ਬਦ ਵਾਹਿਗੁਰੂ ਵਾਸਤੇ ਭੀ ਵਰਤਿਆ ਗਿਆ ਹੈ।

(ੳ) ਸੋ ਕਿਛੁ ਕਰਿ ਜਿਤੁ ਮੈਲੁ ਨ ਲਾਗੈ॥ ਹਰਿ ਕੀਰਤਨ ਮਹਿ ਏਹੁ ਮਨੁ ਜਾਗੈ॥੧॥ਰਹਾਉ॥
ਏਕੋ ਸਿਮਰਿ ਨ ਦੂਜਾ ਭਾਉ॥ ਸੰਤਸੰਗਿ ਜਪਿ ਕੇਵਲ ਨਾਉ॥੧॥
ਕਰਮ ਧਰਮ ਨੇਮ ਬ੍ਰਤ ਪੂਜਾ॥ ਪਾਰਬ੍ਰਹਮ ਬਿਨੁ ਜਾਨੁ ਨ ਦੂਜਾ॥੨॥
ਤਾ ਕੀ ਪੂਰਨ ਹੋਈ ਘਾਲ॥ ਜਾ ਕੀ ਪ੍ਰੀਤਿ ਅਪੁਨੇ ਪ੍ਰਭ ਨਾਲਿ॥੩॥
ਸੋ ਬੈਸਨੋ ਹੈ ਅਪਰ ਅਪਾਰੁ॥ ਕਹੁ ਨਾਨਕ ਜਿਨਿ ਤਜੇ ਬਿਕਾਰ॥੪॥

*(ਗਉੜੀ ਮ:੫, ੧੯੯-੩)*

(ਅ) ਬੈਸਨੋ ਸੋ ਜਿਸੁ ਊਪਰਿ ਸੁਪ੍ਰਸੰਨ॥ ਬਿਸਨ ਕੀ ਮਾਇਆ ਤੇ ਹੋਇ ਭਿੰਨ॥
ਕਰਮ ਕਰਤ ਹੋਵੈ ਨਿਹਕਰਮ॥ ਤਿਸੁ ਬੈਸਨੋ ਕਾ ਨਿਰਮਲ ਧਰਮ॥
ਕਾਹੂ ਫਲ ਕੀ ਇਛਾ ਨਹੀ ਬਾਛੈ॥ ਕੇਵਲ ਭਗਤਿ ਕੀਰਤਨ ਸੰਗਿ ਰਾਚੈ॥
ਮਨ ਤਨ ਅੰਤਰਿ ਸਿਮਰਨ ਗੋਪਾਲ॥ ਸਭ ਊਪਰਿ ਹੋਵਤ ਕਿਰਪਾਲ॥
ਆਪਿ ਦ੍ਰਿੜੈ ਅਵਰਹ ਨਾਮੁ ਜਪਾਵੈ॥ ਨਾਨਕ ਓਹੁ ਬੈਸਨੋ ਪਰਮ ਗਤਿ ਪਾਵੈ॥੨॥

*(ਗਉੜੀ ਸੁਖਮਨੀ ਮ:੫, ੨੭੪-੬)*

(ੲ) ਬੈਸਨੌ ਨਾਮੁ ਕਰਤ ਖਟ ਕਰਮਾ ਅੰਤਰਿ ਲੋਭ ਜੂਠਾਨ॥
ਸੰਤ ਸਭਾ ਕੀ ਨਿੰਦਾ ਕਰਤੇ ਡੂਬੇ ਸਭ ਅਗਿਆਨ॥੧॥

*(ਸਾਰਗ ਮ:੫, ੧੨੦੨-੧੯)*

(ਸ) ਸੋ ਗਿਆਨੀ ਸੋ ਬੈਸਨੌ ਪੜ੍ਹਿਆ ਜਿਸੁ ਕਰੀ ਕ੍ਰਿਪਾ ਭਗਵਾਨ ॥
ਉਨਿ ਸਤਿਗੁਰੁ ਸੇਵਿ ਪਰਮ ਪਦੁ ਪਾਇਆ ਉਧਰਿਆ ਸਗਲ ਬਿਸ੍ਵਾਨ॥੪॥

*(ਸਾਰਗ ਮ:੫, ੧੨੦੩-੩)*

(ਹ) ਕਬੀਰ ਬੈਸਨੋ ਹੂਆ ਤ ਕਿਆ ਭਇਆ ਮਾਲਾ ਮੇਲੀਂ ਚਾਰਿ॥
ਬਾਹਰਿ ਕੰਚਨੁ ਬਾਰਹਾ ਭੀਤਰਿ ਭਰੀ ਭੰਗਾਰ॥੧੪੫॥

*(ਸਲੋਕ ਕਬੀਰ, ੧੩੭੨-੫)*

(ਕ) ਬਬਾ ਬ੍ਰਹਮੁ ਜਾਨਤ ਤੇ ਬ੍ਰਹਮਾ॥ ਬੈਸਨੋ ਤੇ ਗੁਰਮੁਖਿ ਸੁਚ ਧਰਮਾ॥
ਬੀਰਾ ਆਪਨ ਬੁਰਾ ਮਿਟਾਵੈ॥ ਤਾਹੂ ਬੁਰਾ ਨਿਕਟਿ ਨਹੀ ਆਵੈ॥
ਬਾਧਿਓ ਆਪਨ ਹਉ ਹਉ ਬੰਧਾ॥ ਦੋਸੁ ਦੇਤ ਆਗਹ ਕਉ ਅੰਧਾ॥

ਬਾਤ ਚੀਤ ਸਭ ਰਹੀ ਸਿਆਨਪ॥ ਜਿਸਹਿ ਜਨਾਵਹੁ ਸੋ ਜਾਨੈ ਨਾਨਕ॥੩੯॥

*(ਗਉੜੀ ਬਾਵਨ ਅਖਰੀ ਮ:੫, ੨੫੮-੧੦)*

(ਖ) ਕੋਈ ਗਾਵੈ ਕੋ ਸੁਣੈ ਕੋਈ ਕਰੈ ਬੀਚਾਰੁ॥ ਕੋ ਉਪਦੇਸੈ ਕੋ ਦ੍ਰਿੜੈ ਤਿਸ ਕਾ ਹੋਇ ਉਧਾਰੁ॥
ਕਿਲਬਿਖ ਕਾਟੈ ਹੋਇ ਨਿਰਮਲਾ ਜਨਮ ਜਨਮ ਮਲੁ ਜਾਇ॥
ਹਲਤਿ ਪਲਤਿ ਮੁਖੁ ਊਜਲਾ ਨਹ ਪੋਹੈ ਤਿਸੁ ਮਾਇ॥
ਸੋ ਸੁਰਤਾ ਸੋ ਬੈਸਨੋ ਸੋ ਗਿਆਨੀ ਧਨਵੰਤੁ॥
ਸੋ ਸੂਰਾ ਕੁਲਵੰਤੁ ਸੋਇ ਜਿਨਿ ਭਜਿਆ ਭਗਵੰਤੁ॥
ਖਤ੍ਰੀ ਬ੍ਰਾਹਮਣੁ ਸੂਦੁ ਬੈਸੁ ਉਧਰੈ ਸਿਮਰਿ ਚੰਡਾਲ॥
ਜਿਨਿ ਜਾਨਿਓ ਪ੍ਰਭੁ ਆਪਨਾ ਨਾਨਕ ਤਿਸਹਿ ਰਵਾਲ॥੧੭॥

*(ਗਉੜੀ ਮ:੫, ਥਿਤੀ, ੩੦੦-੧੦)*

(ਗ) ਜਿਹ ਕੁਲ ਸਾਧੁ ਬੈਸਨੌ ਹੋਇ॥
ਬਰਨ ਅਬਰਨ ਰੰਕੁ ਨਹੀ ਈਸੁਰੁ ਬਿਮਲ ਬਾਸੁ ਜਾਨੀਐ ਜਗਿ ਸੋਇ॥੧॥

*(ਬਿਲਾਵਲੁ ਰਵਿਦਾਸ, ੮੫੮-੭)*

## ਵੈਦ ਅਤੇ ਵੈਦਗੀ (੨੨੫੨)

ਇਲਾਜ ਕਰਨ ਵਾਲਾ ਅਤੇ ਇਲਾਜ, ਹਕੀਮ ਅਤੇ ਹਕੀਮੀ, ਡਾਕਟਰ ਅਤੇ ਡਾਕਟਰੀ। ਜੋ ਰੋਗ ਨੂੰ ਜਾਣ ਸਮਝ ਕੇ ਅਉਖਧ ਦਿੰਦਾ ਹੈ, ਉਹ ਅਸਲੀ ਪੂਰਾ ਵੈਦ ਹੈ। ਸੰਸਾਰ ਰੋਗੀ ਹੈ, ਗੁਰੂ ਨਾਨਕ ਸਚਾ ਪਾਤਿਸ਼ਾਹ ਵੈਦ ਹੈ। ਗੁਰਮਤਿ ਦੇ ਅਨਕੂਲ ਜੀਵਨ ਬਤੀਤ ਕਰਨਾ ਵੈਦਗੀ ਹੈ। ਹੋਰ ਦੇਖੋ, "ਰੋਗ ਅਤੇ ਰੋਗੀ" "ਅਉਖਧ"।

(ੳ) ਆਪੇ ਵੈਦੁ ਆਪਿ ਨਾਰਾਇਣੁ॥ ਏਹਿ ਵੈਦ ਜੀਅ ਕਾ ਦੁਖੁ ਲਾਇਣ॥
ਗੁਰ ਕਾ ਸਬਦੁ ਅੰਮ੍ਰਿਤ ਰਸੁ ਖਾਇਣ॥
ਨਾਨਕ ਜਿਸੁ ਮਨਿ ਵਸੈ ਤਿਸ ਕੇ ਸਭਿ ਦੂਖ ਮਿਟਾਇਣ॥੧॥

*(ਰਾਮਕਲੀ ਵਾਰ ਮ:੫, ੯੬੨-੧੨)*

(ਅ) ਵੈਦੁ ਬੁਲਾਇਆ ਵੈਦਗੀ ਪਕੜਿ ਢੰਢੋਲੇ ਬਾਂਹ॥
ਭੋਲਾ ਵੈਦੁ ਨ ਜਾਣਈ ਕਰਕ ਕਲੇਜੇ ਮਾਹਿ॥੧॥

*(ਮਲਾਰ ਵਾਰ ਮ:੧, ੧੨੭੯-੧੪)*

(ੲ) ਵੈਦਾ ਵੈਦੁ ਸੁਵੈਦੁ ਤੂ ਪਹਿਲਾਂ ਰੋਗੁ ਪਛਾਣੁ॥
ਐਸਾ ਦਾਰੂ ਲੋੜਿ ਲਹੁ ਜਿਤੁ ਵੰਞੈ ਰੋਗਾ ਘਾਣਿ॥
ਜਿਤੁ ਦਾਰੂ ਰੋਗ ਉਠਿਅਹਿ ਤਨਿ ਸੁਖੁ ਵਸੈ ਆਇ॥
ਰੋਗੁ ਗਵਾਇਹਿ ਆਪਣਾ ਤ ਨਾਨਕ ਵੈਦੁ ਸਦਾਇ॥੨॥

*(ਮਲਾਰ ਵਾਰ ਮ:੨, ੧੨੭੯-੧੫)*

(ਸ) ਜਿਸ ਕੀ ਪੂਜੈ ਅਉਧ ਤਿਸੈ ਕਉਣੁ ਰਾਖਈ॥ ਬੈਦਕ ਅਨਿਕ ਉਪਾਵ ਕਹਾਂ ਲਉ ਭਾਖਈ॥
ਏਕੋ ਚੇਤਿ ਗਵਾਰ ਕਾਜਿ ਤੇਰੈ ਆਵਈ॥
ਹਰਿਹਾਂ ਬਿਨੁ ਨਾਵੈ ਤਨੁ ਛਾਰੁ ਬ੍ਰਿਥਾ ਸਭੁ ਜਾਵਈ॥੨੧॥

*(ਫੁਨਹੇ ਮ:੫, ੧੩੬੩-੧੦)*

(ਹ) ਸੋ ਗੁਰੂ ਸੋ ਸਿਖੁ ਕਥੀਅਲੇ ਸੋ ਵੈਦੁ ਜਿ ਜਾਣੈ ਰੋਗੀ॥
ਤਿਸੁ ਕਾਰਣਿ ਕੰਮੁ ਨ ਧੰਧਾ ਨਾਹੀ ਧੰਧੈ ਗਿਰਹੀ ਜੋਗੀ॥੫॥

*(ਗੂਜਰੀ ਮ:੧, ੫੦੩-੧੧)*

(ਕ) ਅਹਿਨਿਸਿ ਜਾਗੈ ਨੀਦ ਨ ਸੋਵੈ॥ ਸੋ ਜਾਣੈ ਜਿਸੁ ਵੇਦਨ ਹੋਵੈ॥
ਪ੍ਰੇਮ ਕੇ ਕਾਨ ਲਗੇ ਤਨ ਭੀਤਰਿ ਵੈਦੁ ਕਿ ਜਾਣੈ ਕਾਰੀ ਜੀਉ॥੧॥

*(ਮਾਰੂ ਮ:੧, ੯੯੩-੨)*

(ਖ) ਸਤਿਗੁਰ ਬਾਝਹੁ ਵੈਦੁ ਨ ਕੋਈ॥ ਆਪੇ ਆਪਿ ਨਿਰੰਜਨੁ ਸੋਈ॥
ਸਤਿਗੁਰ ਮਿਲਿਐ ਮਰੈ ਮੰਦਾ ਹੋਵੈ ਗਿਆਨ ਬੀਚਾਰੀ ਜੀਉ॥੪॥

*(ਮਾਰੂ ਮ:੩, ੧੦੧੬-੧੦)*

(ਗ) ਰਾਮ ਰਾਇ ਹੋਹਿ ਬੈਦ ਬਨਵਾਰੀ॥ ਅਪਨੇ ਸੰਤਹ ਲੇਹੁ ਉਬਾਰੀ॥੧॥ਰਹਾਉ॥

*(ਸੋਰਠਿ ਭੀਖਨ, ੬੫੯-੧੩)*

(ਘ) ਸੰਤ ਪ੍ਰਸਾਦਿ ਬੈਦ ਨਾਰਾਇਣ ਕਰਣ ਕਾਰਣ ਪ੍ਰਭ ਏਕ॥
ਬਾਲ ਬੁਧਿ ਪੂਰਨ ਸੁਖਦਾਤਾ ਨਾਨਕ ਹਰਿ ਹਰਿ ਟੇਕ॥੨॥

*(ਟੋਡੀ ਮ:੫, ੭੧੪-੧੩)*

(ਙ) ਰੋਮਿ ਰੋਮਿ ਮਨਿ ਤਨਿ ਇਕ ਬੇਦਨ ਮੈ ਪ੍ਰਭ ਦੇਖੇ ਬਿਨੁ ਨੀਦ ਨ ਪਈਆ॥
ਬੈਦਕ ਨਾਟਿਕ ਦੇਖਿ ਭੁਲਾਨੇ ਮੈ ਹਿਰਦੈ ਮਨਿ ਤਨਿ ਪ੍ਰੇਮ ਪੀਰ ਲਗਈਆ॥੨॥

*(ਬਿਲਾਵਲੁ ਮ:੪, ੮੩੬-੧੬)*

(ਚ) ਕਬੀਰ ਬੈਦੁ ਮੂਆ ਰੋਗੀ ਮੂਆ ਮੂਆ ਸਭੁ ਸੰਸਾਰੁ॥
ਏਕੁ ਕਬੀਰਾ ਨਾ ਮੂਆ ਜਿਹ ਨਾਹੀ ਰੋਵਨਹਾਰੁ॥੬੯॥

*(ਸਲੋਕ ਕਬੀਰ, ੧੩੬੮-੩)*

(ਛ) ਕਬੀਰ ਬੈਦੁ ਕਹੈ ਹਉ ਹੀ ਭਲਾਂ ਦਾਰੂ ਮੇਰੈ ਵਸਿ॥
ਇਹ ਤਉ ਬਸਤੁ ਗੁਪਾਲ ਕੀ ਜਬ ਭਾਵੈ ਲੇਇ ਖਸਿ॥੭੯॥

*(ਸਲੋਕ ਕਬੀਰ ੧੩੬੮-੧੨)*

## ਵੈਰ ਵਿਰੋਧ (੨੨੫੩)

ਦੁਸ਼ਮਣੀ ਅਤੇ ਮੁਖਾਲਿਫਤ, ਦੁਸ਼ਮਣੀ ਅਤੇ ਆਢ੍ਹਾ ਬੰਨ੍ਹਣਾ। ਖਿਆਲਾਂ ਦੀ ਵਿਰੋਧਤਾ ਹੀ ਵੈਰ ਭਾਵ ਦੀ ਜਨਮ ਦਾਤੀ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਦੁਸਮਨ", "ਸਜਣ ਮਿਤ੍ਰ", "ਇਆਨਪ", "ਦੋਸਤ ਅਤੇ ਦੋਸਤੀ", "ਨਿਰਵੈਰ ਨਾਲ ਵੈਰ ਕਰਨਾ"।

(ੳ) ਹਰਿ ਸਿਉ ਜੁਰੈ ਤ ਸਭੁ ਕੋ ਮੀਤੁ॥ ਹਰਿ ਸਿਉ ਜੁਰੈ ਤ ਨਿਹਚਲੁ ਚੀਤੁ॥
ਹਰਿ ਸਿਉ ਜੁਰੈ ਨ ਵਿਆਪੈ ਕਾੜ੍ਹਾ॥ ਹਰਿ ਸਿਉ ਜੁਰੈ ਤ ਹੋਇ ਨਿਸਤਾਰਾ॥੧॥

*(ਗਉੜੀ ਮ:੫, ੨੩੮-੧੦)*

(ਅ) ਵਵਾ ਵੈਰੁ ਨ ਕਰੀਐ ਕਾਹੂ॥ ਘਟ ਘਟ ਅੰਤਰਿ ਬ੍ਰਹਮ ਸਮਾਹੂ॥
ਵਾਸੁਦੇਵ ਜਲ ਥਲ ਮਹਿ ਰਵਿਆ॥ ਗੁਰ ਪ੍ਰਸਾਦਿ ਵਿਰਲੈ ਹੀ ਗਵਿਆ॥
ਵੈਰ ਵਿਰੋਧ ਮਿਟੇ ਤਿਹ ਮਨ ਤੇ॥ ਹਰਿ ਕੀਰਤਨੁ ਗੁਰਮੁਖਿ ਜੋ ਸੁਨਤੇ॥

ਵਰਨ ਚਿਹਨ ਸਗਲਹ ਤੇ ਰਹਤਾ॥ ਨਾਨਕ ਹਰਿ ਹਰਿ ਗੁਰਮੁਖਿ ਜੋ ਕਹਤਾ॥੪੬॥

*(ਗਉੜੀ ਬਾਵਨ ਅਖਰੀ ਮ:੫, ੨੫੯-੧੨)*

(ੲ) ਜਬ ਧਾਰੈ ਕੋਊ ਬੈਰੀ ਮੀਤੁ॥ ਤਬ ਲਗੁ ਨਿਹਚਲੁ ਨਾਹੀ ਚੀਤੁ॥

*(ਗਉੜੀ ਸੁਖਮਨੀ ਮ:੫, ੨੭੮-੧੨)*

(ਸ) ਸਤ੍ਰੂ ਦਹਨ ਹਰਿ ਨਾਮ ਕਹਨ ਅਵਰ ਕਛੁ ਨ ਉਪਾਉ॥
ਕਰਿ ਅਨੁਗ੍ਰਹੁ ਪ੍ਰਭੂ ਮੇਰੇ ਨਾਨਕ ਨਾਮ ਸੁਆਉ॥੨॥

*(ਗੂਜਰੀ ਮ:੫, ੫੦੨-੧੬)*

(ਹ) ਜੋ ਜੋ ਕੀਨੋ ਹਮ ਤਿਸ ਕੇ ਦਾਸ॥ ਪ੍ਰਭ ਮੇਰੇ ਕੋ ਸਗਲ ਨਿਵਾਸ॥
ਨਾ ਕੋ ਦੂਤੁ ਨਹੀ ਬੈਰਾਈ ਗਲਿ ਮਿਲਿ ਚਾਲੇ ਏਕੈ ਭਾਈ॥੩॥

*(ਰਾਮਕਲੀ ਮ:੫, ੮੮੭-੧੪)*

(ਕ) ਸੰਤਾ ਨਾਲਿ ਵੈਰੁ ਕਮਾਵਦੇ ਦੁਸਟਾ ਨਾਲਿ ਮੋਹੁ ਪਿਆਰੁ॥
ਅਗੈ ਪਿਛੈ ਸੁਖੁ ਨਹੀ ਮਰਿ ਜੰਮਹਿ ਵਾਰੋ ਵਾਰ॥
ਤ੍ਰਿਸਨਾ ਕਦੇ ਨ ਬੁਝਈ ਦੁਬਿਧਾ ਹੋਇ ਖੁਆਰੁ॥
ਮੁਹ ਕਾਲੇ ਤਿਨਾ ਨਿੰਦਕਾ ਤਿਤੁ ਸਚੈ ਦਰਬਾਰਿ॥
ਨਾਨਕ ਨਾਮ ਵਿਹੂਣਿਆ ਨਾ ਉਰਵਾਰਿ ਨ ਪਾਰਿ॥੨॥

*(ਸੋਰਠਿ ਵਾਰ ਮ:੩, ੬੪੯-੧)*

(ਖ) ਐ ਜੀ ਕਾਲੁ ਸਦਾ ਸਿਰ ਊਪਰਿ ਠਾਢੇ ਜਨਮਿ ਜਨਮਿ ਵੈਰਾਈ॥
ਸਾਚੈ ਸਬਦਿ ਰਤੇ ਸੇ ਬਾਚੇ ਸਤਿਗੁਰ ਬੂਝ ਬੁਝਾਈ॥੩॥

*(ਗੂਜਰੀ ਮ:੧, ੫੦੪-੧੧)*

(ਗ) ਗੁਰਮੁਖਿ ਵੈਰ ਵਿਰੋਧ ਗਵਾਵੈ॥ ਗੁਰਮੁਖਿ ਸਗਲੀ ਗਣਤ ਮਿਟਾਵੈ॥

*(ਰਾਮਕਲੀ ਮ:੫, ਸਿਧ ਗੋਸਟਿ, ੯੪੨-੭)*

(ਘ) ਤਿਸੁ ਗੁਰ ਕੈ ਗ੍ਰਿਹਿ ਪੀਸਉ ਨੀਤ॥ ਜਿਸੁ ਪਰਸਾਦਿ ਵੈਰੀ ਸਭ ਮੀਤ॥੫॥

*(ਗਉੜੀ ਮ:੫, ੨੩੯-੧੯)*

(ਙ) ਸੁਨਹੁ ਲੋਕਾ ਮੈ ਪ੍ਰੇਮ ਰਸੁ ਪਾਇਆ॥
ਦੁਰਜਨ ਮਾਰੇ ਵੈਰੀ ਸੰਘਾਰੇ ਸਤਿਗੁਰਿ ਮੋ ਕਉ ਹਰਿ ਨਾਮੁ ਦਿਵਾਇਆ॥੧॥ਰਹਾਉ॥

*(ਆਸਾ ਮ:੫, ੩੭੦-੧੩)*

(ਚ) ਧਨੁ ਜੋਬਨੁ ਦੁਇ ਵੈਰੀ ਹੋਏ ਜਿਨ੍ਹੀ ਰਖੇ ਰੰਗੁ ਲਾਇ॥
ਦੂਤਾ ਨੋ ਫੁਰਮਾਇਆ ਲੈ ਚਲੇ ਪਤਿ ਗਵਾਇ॥
ਜੇ ਤਿਸੁ ਭਾਵੈ ਦੇ ਵਡਿਆਈ ਜੇ ਭਾਵੈ ਦੇਇ ਸਜਾਇ॥੪॥

*(ਆਸਾ ਮ:੧, ੪੧੭-੭)*

(ਛ) ਜੈਸੇ ਮੀਨੁ ਰਸਨ ਸਾਦਿ ਬਿਨਸਿਓ ਓਹੁ ਮੂਠੌ ਮੂੜ ਲੋਭਾਇਲੇ॥
ਤੂ ਹੋਆ ਪੰਚ ਵਾਸਿ ਵੈਰੀ ਕੈ ਛੂਟਹਿ ਪਰੁ ਸਰਨਾਇਲੇ॥੩॥

*(ਗੋਂਡ ਮ:੫, ੮੬੨-੧੨)*

(ਜ) ਜਿਨਿ ਜਨਿ ਗੁਰਮੁਖਿ ਸੇਵਿਆ ਤਿਨਿ ਸਭਿ ਸੁਖ ਪਾਈ॥
ਓਹੁ ਆਪਿ ਤਰਿਆ ਕੁਟੰਬ ਸਿਉ ਸਭੁ ਜਗਤੁ ਤਰਾਈ॥
ਓਨਿ ਹਰਿ ਨਾਮਾ ਧਨੁ ਸੰਚਿਆ ਸਭ ਤਿਖਾ ਬੁਝਾਈ॥
ਓਨਿ ਛਡੇ ਲਾਲਚ ਦੁਨੀ ਕੇ ਅੰਤਰਿ ਲਿਵ ਲਾਈ॥
ਓਸੁ ਸਦਾ ਸਦਾ ਘਰਿ ਅਨੰਦੁ ਹੈ ਹਰਿ ਸਖਾ ਸਹਾਈ॥
ਓਨਿ ਵੈਰੀ ਮਿਤ੍ਰ ਸਮ ਕੀਤਿਆ ਸਭ ਨਾਲਿ ਸੁਭਾਈ॥
ਹੋਆ ਓਹੀ ਅਲੁ ਜਗ ਮਹਿ ਗੁਰ ਗਿਆਨੁ ਜਪਾਈ॥
ਪੂਰਬਿ ਲਿਖਿਆ ਪਾਇਆ ਹਰਿ ਸਿਉ ਬਣਿ ਆਈ॥੧੬॥

*(ਮਾਰੂ ਵਾਰ ਮ:੫, ੧੧੦੦-੧)*

(ਝ) ਸੰਗਿ ਸਹਾਈ ਸੁ ਆਵੈ ਨ ਚੀਤਿ॥ ਜੋ ਬੈਰਾਈ ਤਾ ਸਿਉ ਪ੍ਰੀਤਿ॥
ਬਲੂਆ ਕੇ ਗ੍ਰਿਹ ਭੀਤਰਿ ਬਸੈ॥ ਅਨਦ ਕੇਲ ਮਾਇਆ ਰੰਗਿ ਰਸੈ॥
ਦ੍ਰਿੜੁ ਕਰਿ ਮਾਨੈ ਮਨਹਿ ਪ੍ਰਤੀਤਿ॥ ਕਾਲੁ ਨ ਆਵੈ ਮੂੜੇ ਚੀਤਿ॥
ਬੈਰ ਬਿਰੋਧ ਕਾਮ ਕ੍ਰੋਧ ਮੋਹ॥ ਝੂਠ ਬਿਕਾਰ ਮਹਾ ਲੋਭ ਧ੍ਰੋਹ॥
ਇਆਹੂ ਜੁਗਤਿ ਬਿਹਾਨੇ ਕਈ ਜਨਮ॥ ਨਾਨਕ ਰਾਖਿ ਲੇਹੁ ਆਪਨ ਕਰਿ ਕਰਮ॥੭॥

*(ਗਉੜੀ ਸੁਖਮਨੀ ਮ:੫, ੨੬੭-੧੭)*

(ਞ) ਮਿਟਿ ਗਏ ਬੈਰ ਭਏ ਸਭ ਰੇਨ॥ ਅੰਮ੍ਰਿਤ ਨਾਮੁ ਸਾਧਸੰਗਿ ਲੈਨ॥

*(ਗਉੜੀ ਸੁਖਮਨੀ ਮ:੫, ੨੯੫-੧੩)*

(ਟ) ਜਾ ਕੈ ਕੀਐ ਸ੍ਰਮੁ ਕਰੈ ਤੇ ਬੈਰ ਬਿਰੋਧੀ॥
ਅੰਤ ਕਾਲਿ ਭਜਿ ਜਾਹਿਗੇ ਕਾਹੇ ਜਲਹੁ ਕਰੋਧੀ॥੩॥

*(ਬਿਲਾਵਲੁ ਮ:੫, ੮੦੯-੧੪)*

(ਠ) ਅਚਿੰਤ ਹਮਾਰੇ ਬਿਨਸੇ ਬੈਰ॥ ਅਚਿੰਤ ਹਮਾਰੇ ਮਿਟੇ ਅੰਧੇਰ॥
ਅਚਿੰਤੋ ਹੀ ਮਨਿ ਕੀਰਤਨੁ ਮੀਠਾ॥ ਅਚਿੰਤੋ ਹੀ ਪ੍ਰਭੁ ਘਟਿ ਘਟਿ ਡੀਠਾ॥੫॥

*(ਭੈਰਉ ਮ:੫, ੧੧੫੭-੯)*

(ਡ) ਬੀਰਾ ਬੀਰਾ ਕਰਿ ਰਹੀ ਬੀਰ ਭਏ ਬੈਰਾਇ॥
ਬੀਰ ਚਲੇ ਘਰਿ ਆਪਣੈ ਬਹਿਣ ਬਿਰਹਿ ਜਲਿ ਜਾਇ॥੪੦॥

*(ਰਾਮਕਲੀ ਮ:੧ ਓਅੰਕਾਰੁ, ੯੩੫-੧੦)*

(ਢ) ਛੋਡਿ ਜਾਹਿ ਸੇ ਕਰਹਿ ਪਰਾਲ॥ ਕਾਮਿ ਨ ਆਵਹਿ ਸੇ ਜੰਜਾਲ॥
ਸੰਗਿ ਨ ਚਾਲਹਿ ਤਿਨ ਸਿਉ ਹੀਤ॥ ਜੋ ਬੈਰਾਈ ਸੇਈ ਮੀਤ॥੧॥

*(ਧਨਾਸਰੀ ਮ:੫, ੬੭੬-੮)*

(ਣ) ਅਤੀਤ ਭਏ ਮਾਰੇ ਬੈਰਾਈ॥ ਪ੍ਰਣਵਤਿ ਨਾਨਕ ਤਹ ਲਿਵ ਲਾਈ॥੧੫॥

*(ਬਿਲਾਵਲੁ ਮ:੫, ਥਿਤੀ, ੮੪੦-੯)*

(ਤ) ਬਿਨਸੇ ਭ੍ਰਮ ਮੋਹ ਅੰਧ ਟੂਟੇ ਮਾਇਆ ਕੇ ਬੰਧ ਪੂਰਨ ਸਰਬਤ੍ਰ ਠਾਕੁਰ ਨਹ ਕੋਊ ਬੈਰਾਈ॥

ਸੁਆਮੀ ਸੁਪ੍ਰਸੰਨ ਭਏ ਜਨਮ ਮਰਨ ਦੋਖ ਗਏ ਸੰਤਨ ਕੈ ਚਰਨ ਲਾਗਿ ਨਾਨਕ ਗੁਨ ਗਾਈ॥੨॥

*(ਸਾਰਗ ਮ:੫, ੧੨੩੦-੨)*

(ਥ) ਇਨ ਲੋਗਨ ਸਿਉ ਹਮ ਭਏ ਬੈਰਾਈ॥ ਏਕ ਗ੍ਰਿਹ ਮਹਿ ਦੁਇ ਨ ਖਟਾਂਈ॥
ਆਏ ਪ੍ਰਭ ਪਹਿ ਅੰਚਰਿ ਲਾਗਿ॥ ਕਰਹੁ ਤਪਾਵਸੁ ਪ੍ਰਭ ਸਰਬਾਗਿ॥੭॥
ਪ੍ਰਭ ਹਸਿ ਬੋਲੇ ਕੀਏ ਨਿਆਂਏਂ॥ ਸਗਲ ਦੂਤ ਮੇਰੀ ਸੇਵਾ ਲਾਏ॥
ਤੂੰ ਠਾਕੁਰੁ ਇਹੁ ਗ੍ਰਿਹੁ ਸਭੁ ਤੇਰਾ॥ ਕਹੁ ਨਾਨਕ ਗੁਰਿ ਕੀਆ ਨਿਬੇਰਾ॥੮॥

*(ਬਿਭਾਸ ਪ੍ਰਭਾਤੀ ਮ:੫, ੧੩੪੭-੧੭)*

(ਦ) ਗੁਰ ਕੈ ਸਬਦਿ ਅਰਾਧੀਐ ਨਾਮਿ ਰੰਗਿ ਬੈਰਾਗੁ॥
ਜੀਤੇ ਪੰਚ ਬੈਰਾਈਆ ਨਾਨਕ ਸਫਲ ਮਾਰੂ ਇਹੁ ਰਾਗੁ॥੩॥

*(ਸਲੋਕ ਮ:੫, ੧੪੨੫-੪)*

(ਧ) ਜਮ ਤੇ ਉਲਟਿ ਭਏ ਹੈ ਰਾਮ॥ ਦੁਖ ਬਿਨਸੇ ਸੁਖ ਕੀਓ ਬਿਸਰਾਮ॥
ਬੈਰੀ ਉਲਟਿ ਭਏ ਹੈ ਮੀਤਾ॥ ਸਾਕਤ ਉਲਟਿ ਸਜਨ ਭਏ ਚੀਤਾ॥੧॥
ਅਬ ਮੋਹਿ ਸਰਬ ਕੁਸਲ ਕਰਿ ਮਾਨਿਆ॥ ਸਾਂਤਿ ਭਈ ਜਬ ਗੋਬਿਦੁ ਜਾਨਿਆ॥੧॥

*(ਗਉੜੀ ਕਬੀਰ, ੩੨੬-੧੭)*

(ਨ) ਬੈਰੀ ਕਾਰਣਿ ਪਾਪ ਕਰਤਾ ਬਸਤੁ ਰਹੀ ਅਮਾਨਾ॥
ਛੋਡਿ ਜਾਹਿ ਤਿਨ ਹੀ ਸਿਉ ਸੰਗੀ ਸਾਜਨ ਸਿਉ ਬੈਰਾਨਾ॥੩॥

*(ਆਸਾ ਮ:੫, ੪੦੩-੮)*

(ਪ) ਅਪੁਨੇ ਪ੍ਰਭ ਕਉ ਕਿਉ ਨ ਸਮਾਰਸਿ ਰੇ॥
ਬੈਰੀ ਸੰਗਿ ਰੰਗ ਰਸਿ ਰਚਿਆ ਤਿਸੁ ਸਿਉ ਜੀਅਰਾ ਜਾਰਸਿ ਰੇ॥੧॥ਰਹਾਉ॥

*(ਮਾਰੂ ਮ:੫, ੧੦੦੦-੧੪)*

(ਫ) ਬੈਰੀ ਮੀਤ ਹੋਏ ਸੰਮਾਨ॥ ਸਰਬ ਮਹਿ ਪੂਰਨ ਭਗਵਾਨ॥
ਪ੍ਰਭ ਕੀ ਆਗਿਆ ਮਾਨਿ ਸੁਖੁ ਪਾਇਆ॥ ਗੁਰਿ ਪੂਰੈ ਹਰਿ ਨਾਮੁ ਦ੍ਰਿੜਾਇਆ॥੩॥

*(ਭੈਰਉ ਮ:੫, ੧੧੪੭-੧੦)*

(ਬ) ਹਉ ਬੰਧਉ ਹਉ ਸਾਧਉ ਬੈਰੁ॥ ਹਮਰੀ ਭੂਮਿ ਕਉਣੁ ਘਾਲੈ ਪੈਰੁ॥
ਹਉ ਪੰਡਿਤੁ ਹਉ ਚਤੁਰੁ ਸਿਆਣਾ॥ ਕਰਣੈਹਾਰੁ ਨ ਬੁਝੈ ਬਿਗਾਨਾ॥੩॥

*(ਗਉੜੀ ਗੁਆਰੇਰੀ ਮ:੫, ੧੭੮-੧੪)*

(ਭ) ਘਟਿ ਘਟਿ ਅੰਤਰਿ ਰਵਿਆ ਸੋਇ॥ ਤਿਸੁ ਬਿਨੁ ਬੀਜੋ ਨਾਹੀ ਕੋਇ॥
ਬੈਰ ਬਿਰੋਧ ਛੇਦੇ ਭੈ ਭਰਮਾਂ॥ ਪ੍ਰਭਿ ਪੁੰਨਿ ਆਤਮੈ ਕੀਨੇ ਧਰਮਾ॥੩॥

*(ਪ੍ਰਭਾਤੀ ਮ:੫, ੧੩੪੮-੧੭)*

## ਵੈਰਾਗ (੨੨੫੪)

ਉਪਰਾਮਤਾ, ਵਿਰਕਤੀ ਹੋਣ ਦੀ ਕ੍ਰਿਆ, ਲੋਕ ਪਰਲੋਕ ਦੇ ਵਿਸ਼ਿਆਂ ਨਾਲ ਲਗਨ ਨ ਹੋਣੀ। ਸੰਸਾਰ ਵਲੋਂ ਉਪਰਾਮ ਹੋ ਕੇ ਸਾਧ ਸੇਵਾ ਦੁਆਰਾ ਪਰਮਾਰਥ ਦਾ ਯਤਨ ਕਰਨਾ। ਸੰਸਾਰੀ ਪਦਾਰਥਾਂ ਦੀ ਯੋਗ ਵਰਤੋਂ ਕਰਦੇ ਹੋਏ ਪ੍ਰਭੂ ਪ੍ਰਾਪਤੀ ਵਲ ਲੀਨ ਹੋ ਜਾਣਾ। ਮਨ ਤੇ ਐਸਾ ਕਾਬੂ ਕਰਨਾ ਕਿ ਉਹ ਸੰਸਾਰੀ ਪਦਾਰਥਾਂ

ਵਲੋਂ ਉਚਾਟ ਹੋ ਜਾਵੇ। ਰਾਗ ਜਾਂ ਮੁਹੱਬਤ ਦਾ ਅਭਾਵ ਹੋ ਜਾਣਾ, ਪ੍ਰਭੂ ਦੇ ਵਿਛੋੜੇ ਦੇ ਕਾਰਣ ਮਨ ਦਾ ਭਿਜੱੜ ਹੋ ਜਾਣਾ, ਪ੍ਰਭੂ ਪ੍ਰੇਮ ਦੇ ਕਾਰਣ ਅੱਖੀਆਂ ਵਿਚੋਂ ਦ੍ਰਵਤਾ ਦਾ ਟਪਕਣਾ, ਨੇਤ੍ਰਾਂ ਚੋਂ ਜਲ ਧਾਰਾ ਦਾ ਬਹਿ ਤੁਰਨਾ, ਜਗਤ ਦੇ ਪਦਾਰਥਾਂ ਨਾਲੋਂ ਮੋਹ ਤੋੜ ਕੇ ਰੱਬ ਦੀ ਯਾਦ ਵਿਚ ਬਹਿਬਲ ਹੋ ਜਾਣਾ। ਵੈਰਾਗ ਦੀ ਉਪਜ ਨਿਰੰਤਰ ਜਪੁ ਅਤੇ ਪ੍ਰਭੂ ਭੈ ਵਿਚੋਂ ਹੁੰਦੀ ਹੈ। ਅਰਦਾਸ ਪ੍ਰਭੂ ਦੇ ਭੈ ਅਤੇ ਵੈਰਾਗ ਵਿਚੋਂ ਪੁੰਗਰਦੀ ਹੈ। ਹੋਰ ਜਾਣਕਾਰੀ ਵਾਸਤੇ ਦੇਖੋ, "ਬਿਰਹਾ"।

(ੳ) ਨਾਮਿ ਰਤੇ ਸਦਾ ਬੈਰਾਗੀ॥ ਗ੍ਰਿਹੀ ਅੰਤਰਿ ਸਾਚਿ ਲਿਵ ਲਾਗੀ॥
ਨਾਨਕ ਸਤਿਗੁਰੁ ਸੇਵਹਿ ਸੇ ਵਡਭਾਗੀ॥੮॥

*(ਗਉੜੀ ਮ:੩, ੨੩੦-੧੬)*

(ਅ) ਮਨੁ ਬੈਰਾਗੀ ਜਾ ਸਬਦਿ ਭਉ ਖਾਇ॥ ਮੇਰਾ ਪ੍ਰਭੁ ਨਿਰਮਲਾ ਸਭ ਤੈ ਰਹਿਆ ਸਮਾਇ॥
ਗੁਰ ਕਿਰਪਾ ਤੇ ਮਿਲੈ ਮਿਲਾਇ॥੨॥

*(ਗਉੜੀ ਮ:੩, ੨੩੩-੨)*

(ੲ) ਜਾਂ ਭਉ ਪਾਏ ਆਪਣਾ ਬੈਰਾਗੁ ਉਪਜੈ ਮਨਿ ਆਇ॥
ਬੈਰਾਗੈ ਤੇ ਹਰਿ ਪਾਈਐ ਹਰਿ ਸਿਉ ਰਹੈ ਸਮਾਇ॥੨॥

*(ਗੂਜਰੀ ਮ:੩, ੪੯੦-੧੨)*

(ਸ) ਗੁਰ ਮਿਲਿ ਭਉ ਗੋਵਿੰਦ ਕਾ ਭੈ ਡਰੁ ਦੂਰਿ ਕਰਣਾ॥
ਭੈ ਤੇ ਬੈਰਾਗੁ ਊਪਜੈ ਹਰਿ ਖੋਜਤ ਫਿਰਣਾ॥

*(ਮਾਰੂ ਵਾਰ ਮ:੫, ੧੧੦੨-੮)*

(ਹ) ਦੁਬਿਧਾ ਵਿਚਿ ਬੈਰਾਗੁ ਨ ਹੋਵੀ ਜਬ ਲਗੁ ਦੂਜੀ ਰਾਈ॥
ਸਭੁ ਜਗੁ ਤੇਰਾ ਤੂ ਏਕੋ ਦਾਤਾ ਅਵਰੁ ਨ ਦੂਜਾ ਭਾਈ॥
ਮਨਮੁਖਿ ਜੰਤ ਦੁਖਿ ਸਦਾ ਨਿਵਾਸੀ ਗੁਰਮੁਖਿ ਦੇ ਵਡਿਆਈ॥
ਅਪਰ ਅਪਾਰ ਅਗੰਮ ਅਗੋਚਰ ਕਹਣੈ ਕੀਮ ਨ ਪਾਈ॥੪॥

*(ਸੋਰਠਿ ਮ:੧, ੬੩੪-੧੫)*

(ਕ) ਮਨੁ ਬੈਰਾਗਿ ਰਤਉ ਬੈਰਾਗੀ ਸਬਦਿ ਮਨੁ ਬੇਧਿਆ ਮੇਰੀ ਮਾਈ॥
ਅੰਤਰਿ ਜੋਤਿ ਨਿਰੰਤਰਿ ਬਾਣੀ ਸਾਚੇ ਸਾਹਿਬ ਸਿਉ ਲਿਵ ਲਾਈ॥ਰਹਾਉ॥
ਅਸੰਖ ਬੈਰਾਗੀ ਕਹਹਿ ਬੈਰਾਗ ਸੋ ਬੈਰਾਗੀ ਜਿ ਖਸਮੈ ਭਾਵੈ॥
ਹਿਰਦੈ ਸਬਦਿ ਸਦਾ ਭੈ ਰਚਿਆ ਗੁਰ ਕੀ ਕਾਰ ਕਮਾਵੈ॥
ਏਕੋ ਚੇਤੈ ਮਨੂਆ ਨ ਡੋਲੈ ਧਾਵਤੁ ਵਰਜਿ ਰਹਾਵੈ॥
ਸਹਜੇ ਮਾਤਾ ਸਦਾ ਰੰਗਿ ਰਾਤਾ ਸਾਚੇ ਕੇ ਗੁਣ ਗਾਵੈ॥੨॥
ਮਨੂਆ ਪਉਣੁ ਬਿੰਦੁ ਸੁਖਵਾਸੀ ਨਾਮਿ ਵਸੈ ਸੁਖ ਭਾਈ॥
ਜਿਹਬਾ ਨੇਤ੍ਰ ਸੋਤ੍ਰ ਸਚਿ ਰਾਤੇ ਜਲਿ ਬੂਝੀ ਤੁਝਹਿ ਬੁਝਾਈ॥
ਆਸ ਨਿਰਾਸ ਰਹੈ ਬੈਰਾਗੀ ਨਿਜ ਘਰਿ ਤਾੜੀ ਲਾਈ॥
ਭਿਖਿਆ ਨਾਮਿ ਰਜੇ ਸੰਤੋਖੀ ਅੰਮ੍ਰਿਤੁ ਸਹਜਿ ਪੀਆਈ॥੩॥

*(ਸੋਰਠਿ ਮ:੧, ੬੩੪-੧੦)*

(ਖ) ਮਨਮੁਖੁ ਮੋਹਿ ਵਿਆਪਿਆ ਬੈਰਾਗੁ ਉਦਾਸੀ ਨ ਹੋਇ॥
ਸਬਦੁ ਨ ਚੀਨੈ ਸਦਾ ਦੁਖੁ ਹਰਿ ਦਰਗਹਿ ਪਤਿ ਖੋਇ॥
ਹਉਮੈ ਗੁਰਮੁਖਿ ਖੋਈਐ ਨਾਮਿ ਰਤੇ ਸੁਖੁ ਹੋਇ॥੧॥
ਮੇਰੇ ਮਨ ਅਹਿਨਿਸਿ ਪੂਰਿ ਰਹੀ ਨਿਤ ਆਸਾ॥
ਸਤਗੁਰੁ ਸੇਵਿ ਮੋਹੁ ਪਰਜਲੈ ਘਰ ਹੀ ਮਾਹਿ ਉਦਾਸਾ॥੧॥ਰਹਾਉ॥
ਗੁਰਮੁਖਿ ਕਰਮ ਕਮਾਵੈ ਬਿਗਸੈ ਹਰਿ ਬੈਰਾਗੁ ਅਨੰਦੁ॥
ਅਹਿਨਿਸਿ ਭਗਤਿ ਕਰੇ ਦਿਨੁ ਰਾਤੀ ਹਉਮੈ ਮਾਰਿ ਨਿਚੰਦੁ॥
ਵਡੈ ਭਾਗਿ ਸਤਸੰਗਤਿ ਪਾਈ ਹਰਿ ਪਾਇਆ ਸਹਜਿ ਅਨੰਦੁ॥੨॥
ਸੋ ਸਾਧੂ ਬੈਰਾਗੀ ਸੋਈ ਹਿਰਦੈ ਨਾਮੁ ਵਸਾਏ॥
ਅੰਤਰਿ ਲਾਗਿ ਨ ਤਾਮਸੁ ਮੂਲੇ ਵਿਚਹੁ ਆਪੁ ਗਵਾਏ॥
ਨਾਮੁ ਨਿਧਾਨੁ ਸਤਗੁਰੂ ਦਿਖਾਲਿਆ ਹਰਿ ਰਸੁ ਪੀਆ ਅਘਾਏ॥੩॥
ਜਿਨਿ ਕਿਨੈ ਪਾਇਆ ਸਾਧਸੰਗਤੀ ਪੂਰੈ ਭਾਗਿ ਬੈਰਾਗਿ॥
ਮਨਮੁਖ ਫਿਰਹਿ ਨ ਜਾਣਹਿ ਸਤਗੁਰੁ ਹਉਮੈ ਅੰਦਰਿ ਲਾਗਿ॥
ਨਾਨਕ ਸਬਦਿ ਰਤੇ ਹਰਿ ਨਾਮਿ ਰੰਗਾਏ ਬਿਨੁ ਭੈ ਕੇਹੀ ਲਾਗਿ॥੪॥

*(ਸਿਰੀ ਮ:੩, ੨੯-੧੦)*

(ਗ) ਜੋ ਦੀਸੈ ਸੋ ਆਸ ਨਿਰਾਸਾ॥ ਕਾਮ ਕ੍ਰੋਧ ਬਿਖੁ ਭੂਖ ਪਿਆਸਾ॥
ਨਾਨਕ ਬਿਰਲੇ ਮਿਲਹਿ ਉਦਾਸਾ॥੮॥

*(ਗਉੜੀ ਮ:੧, ੨੨੪-੩)*

(ਘ) ਮੇਰੇ ਮਨ ਬੈਰਾਗੀਆ ਤੂੰ ਬੈਰਾਗੁ ਕਰਿ ਕਿਸੁ ਦਿਖਾਵਹਿ॥
ਹਰਿ ਸੋਹਿਲਾ ਤਿਨੑ ਸਦ ਸਦਾ ਜੋ ਹਰਿ ਗੁਣ ਗਾਵਹਿ॥
ਕਰਿ ਬੈਰਾਗੁ ਤੂੰ ਛੋਡਿ ਪਾਖੰਡੁ ਸੋ ਸਹੁ ਸਭੁ ਕਿਛੁ ਜਾਣਏ॥
ਜਲਿ ਥਲਿ ਮਹੀਅਲਿ ਏਕੋ ਸੋਈ ਗੁਰਮੁਖਿ ਹੁਕਮੁ ਪਛਾਣਏ॥
ਜਿਨਿ ਹੁਕਮੁ ਪਛਾਤਾ ਹਰੀ ਕੇਰਾ ਸੋਈ ਸਰਬ ਸੁਖ ਪਾਵਏ॥
ਇਵ ਕਹੈ ਨਾਨਕੁ ਸੋ ਬੈਰਾਗੀ ਅਨਦਿਨੁ ਹਰਿ ਲਿਵ ਲਾਵਏ॥੨॥

*(ਆਸਾ ਮ:੩, ਛੰਤ, ੪੪੦-੧੨)*

(ਙ) ਸੋ ਬੈਰਾਗੀ ਜਿ ਉਲਟੇ ਬ੍ਰਹਮੁ॥ ਗਗਨ ਮੰਡਲ ਮਹਿ ਰੋਪੈ ਥੰਮੁ॥
ਅਹਿਨਿਸਿ ਅੰਤਰਿ ਰਹੈ ਧਿਆਨਿ॥ ਤੇ ਬੈਰਾਗੀ ਸਤ ਸਮਾਨਿ॥
ਬੋਲੈ ਭਰਥਰਿ ਸਤਿ ਸਰੂਪੁ॥ ਪਰਮ ਤੰਤ ਮਹਿ ਰੇਖ ਨ ਰੂਪੁ॥੬॥

*(ਰਾਮਕਲੀ ਵਾਰ ਮ:੧, ੯੫੩-੨)*

(ਚ) ਮਨ ਮੇਰੇ ਸਤਿਗੁਰੁ ਸੇਵਨਿ ਆਪਣਾ ਸੇ ਜਨ ਵਡਭਾਗੀ ਰਾਮ॥
ਜੋ ਮਨੁ ਮਾਰਹਿ ਆਪਣਾ ਸੇ ਪੁਰਖ ਬੈਰਾਗੀ ਰਾਮ॥
ਸੇ ਜਨ ਬੈਰਾਗੀ ਸਚਿ ਲਿਵ ਲਾਗੀ ਆਪਣਾ ਆਪੁ ਪਛਾਣਿਆ॥
ਮਤਿ ਨਿਹਚਲ ਅਤਿ ਗੂੜੀ ਗੁਰਮੁਖਿ ਸਹਜੇ ਨਾਮੁ ਵਖਾਣਿਆ॥

*(ਵਡਹੰਸੁ ਮ:੩, ਛੰਤ, ੫੬੯-੧੫)*

(ਛ) ਬਿਨੁ ਬੈਰਾਗ ਕਹਾ ਬੈਰਾਗੀ॥ ਬਿਨੁ ਹਉ ਤਿਆਗਿ ਕਹਾ ਕੋਊ ਤਿਆਗੀ॥
ਬਿਨੁ ਬਸਿ ਪੰਚ ਕਹਾ ਮਨ ਚੂਰੇ॥ ਨਾਮ ਬਿਨਾ ਸਦ ਸਦ ਹੀ ਝੂਰੇ॥੪॥

*(ਭੈਰਉ ਮ:੫, ੧੧੪੦-੧੩)*

(ਜ) ਗੁਰ ਪਰਸਾਦੀ ਹੁਕਮੁ ਪਛਾਣੈ॥ ਧਾਵਤੁ ਰਾਖੈ ਇਕਤੁ ਘਰਿ ਆਣੈ॥
ਨਾਮੇ ਰਾਤਾ ਸਦਾ ਬੈਰਾਗੀ ਨਾਮੁ ਰਤਨੁ ਮਨਿ ਤਾਹਾ ਹੇ॥੧੩॥

*(ਮਾਰੂ ਮ:੩, ੧੦੫੪-੩)*

(ਝ) ਸਤਿਗੁਰ ਬਿਨੁ ਬੈਰਾਗੁ ਨ ਹੋਵਈ ਬੈਰਾਗੀਅੜੇ॥ ਜੇ ਲੋਚੈ ਸਭੁ ਕੋਇ ਵਣਾਹੰਬੈ॥੬॥

*(ਮਾਰੂ ਕਬੀਰ, ੧੧੦੪-੧੭)*

(ਞ) ਸਤਗੁਰ ਸੇਵਾ ਤੇ ਨਿਸਤਾਰਾ ਗੁਰਮੁਖਿ ਤਰੈ ਸੰਸਾਰਾ॥
ਸਾਚੈ ਨਾਇ ਰਤੇ ਬੈਰਾਗੀ ਪਾਇਨਿ ਮੋਖ ਦੁਆਰਾ॥੪॥

*(ਵਡਹੰਸੁ ਮ:੩, ੫੫੯-੧੬)*

(ਟ) ਆਪੇ ਵੇਖੈ ਹੁਕਮਿ ਚਲਾਏ॥ ਅਪਣਾ ਭਾਣਾ ਆਪਿ ਕਰਾਏ॥
ਨਾਨਕ ਨਾਮਿ ਰਤੇ ਬੈਰਾਗੀ ਮਨੁ ਤਨੁ ਰਸਨਾ ਨਾਮਿ ਸਵਾਰੀ ਹੇ॥੧੬॥

*(ਮਾਰੂ ਮ:੩, ਸੋਲਹੇ, ੧੦੫੧-੪)*

(ਠ) ਮਨ ਕੀ ਬਿਧਿ ਸਤਿਗੁਰ ਤੇ ਜਾਣੈ ਅਨਦਿਨੁ ਲਾਗੈ ਸਦ ਹਰਿ ਸਿਉ ਧਿਆਨੁ॥
ਗੁਰ ਸਬਦਿ ਰਤੇ ਸਦਾ ਬੈਰਾਗੀ ਹਰਿ ਦਰਗਹ ਸਾਚੀ ਪਾਵਹਿ ਮਾਨੁ॥੨॥

*(ਮਲਾਰ ਮ:੩, ੧੨੫੯-੧੯)*

(ਡ) ਜਿਹਿ ਬਿਖਿਆ ਸਗਲੀ ਤਜੀ ਲੀਓ ਭੇਖ ਬੈਰਾਗ॥
ਕਹੁ ਨਾਨਕ ਸੁਨੁ ਰੇ ਮਨਾ ਤਿਹ ਨਰ ਮਾਥੈ ਭਾਗੁ॥੧੭॥
ਜਿਹਿ ਮਾਇਆ ਮਮਤਾ ਤਜੀ ਸਭ ਤੇ ਭਇਓ ਉਦਾਸ॥
ਕਹੁ ਨਾਨਕ ਸੁਨੁ ਰੇ ਮਨਾ ਤਿਹ ਘਟਿ ਬ੍ਰਹਮ ਨਿਵਾਸੁ॥੧੮॥

*(ਸਲੋਕ ਮ:੯, ੧੪੨੭-੮)*

(ਢ) ਨਾ ਮੈ ਜੋਗ ਧਿਆਨ ਚਿਤੁ ਲਾਇਆ॥ ਬਿਨੁ ਬੈਰਾਗ ਨ ਛੂਟਸਿ ਮਾਇਆ॥੧॥

*(ਗਉੜੀ ਕਬੀਰ, ੩੨੯-੧੯)*

(ਣ) ਜਹ ਕੀ ਉਪਜੀ ਤਹ ਰਚੀ ਪੀਵਤ ਮਰਦਨ ਲਾਗ॥
ਕਹਿ ਕਬੀਰ ਚਿਤਿ ਚੇਤਿਆ ਰਾਮ ਸਿਮਰਿ ਬੈਰਾਗ॥੩॥

*(ਗਉੜੀ ਕਬੀਰ, ੩੩੭-੧੮)*

(ਤ) ਹਮਰਾ ਮਨੁ ਬੈਰਾਗ ਬਿਰਕਤੁ ਭਇਓ ਹਰਿ ਦਰਸਨ ਮੀਤ ਕੈ ਤਾਈ॥
ਜੈਸੇ ਅਲਿ ਕਮਲਾ ਬਿਨੁ ਰਹਿ ਨ ਸਕੈ ਤੈਸੇ ਮੋਹਿ ਹਰਿ ਬਿਨੁ ਰਹਨੁ ਨ ਜਾਈ॥੧॥

*(ਆਸਾ ਮ:੪, ੩੬੯-੧੯)*

(ਥ) ਘ੍ਰਿਤ ਕਾਰਨ ਦਧਿ ਮਥੈ ਸਇਆਨ॥ ਜੀਵਤ ਮੁਕਤ ਸਦਾ ਨਿਰਬਾਨ॥
ਕਹਿ ਰਵਿਦਾਸ ਪਰਮ ਬੈਰਾਗ॥ ਰਿਦੈ ਰਾਮੁ ਕੀ ਨ ਜਪਸਿ ਅਭਾਗ॥੪॥

*(ਭੈਰਉ ਰਵਿਦਾਸ, ੧੧੬੭-੧੩)*

(ਦ) ਮੇਰਾ ਪ੍ਰਭੁ ਬਿਸਰੈ ਹਉ ਮਰਉ ਦੁਖਾਲੀ॥ ਸਾਸਿ ਗਿਰਾਸਿ ਜਪਉ ਅਪੁਨੇ ਹਰਿ ਭਾਲੀ॥
ਸਦ ਬੈਰਾਗਨਿ ਹਰਿ ਨਾਮੁ ਨਿਹਾਲੀ॥ ਅਬ ਜਾਨੇ ਗੁਰਮੁਖਿ ਹਰਿ ਨਾਲੀ॥੨॥

*(ਬਿਲਾਵਲੁ ਮ:੧, ੭੯੬-੮)*

(ਧ) ਪਗ ਧੂਰਿ ਬਾਂਛਉ ਸਦਾ ਜਾਚਉ ਨਾਮ ਰਸਿ ਬੈਰਾਗਨੀ॥
ਪ੍ਰਿਅ ਰੰਗਿ ਰਾਤੀ ਸਹਜ ਮਾਤੀ ਮਹਾ ਦੁਰਮਤਿ ਤਿਆਗਨੀ॥

*(ਬਿਹਾਗੜਾ ਮ:੫, ਛੰਤ, ੫੪੪-੬)*

(ਨ) ਜਨਮ ਪਦਾਰਥੁ ਜੀਤੀਐ ਜਪਿ ਹਰਿ ਬੈਰਾਗਰੁ॥
ਸਭਿ ਪਵਹੁ ਸਰਨਿ ਸਤਿਗੁਰੂ ਕੀ ਬਿਨਸੈ ਦੁਖ ਦਾਗਰੁ॥੧੪॥

*(ਕਾਨੜਾ ਵਾਰ ਮ:੪, ੧੩੧੮-੯)*

(ਪ) ਭਉ ਬੈਰਾਗਾ ਸਹਜਿ ਸਮਾਤਾ॥ ਹਉਮੈ ਤਿਆਗੀ ਅਨਹਦਿ ਰਾਤਾ॥
ਅੰਜਨੁ ਸਾਰਿ ਨਿਰੰਜਨੁ ਜਾਣੈ ਸਰਬ ਨਿਰੰਜਨੁ ਰਾਇਆ॥੯॥

*(ਮਾਰੂ ਮ:੧, ਸੋਲਹੇ, ੧੦੪੦-੪)*

(ਫ) ਸਹਜੇ ਗਾਵਿਆ ਥਾਇ ਪਵੈ ਬਿਨੁ ਸਹਜੈ ਕਥਨੀ ਬਾਦਿ॥
ਸਹਜੇ ਹੀ ਭਗਤਿ ਊਪਜੈ ਸਹਜਿ ਪਿਆਰਿ ਬੈਰਾਗਿ॥
ਸਹਜੈ ਹੀ ਤੇ ਸੁਖ ਸਾਤਿ ਹੋਇ ਬਿਨੁ ਸਹਜੈ ਜੀਵਣੁ ਬਾਦਿ॥੨॥

*(ਸਿਰੀ ਮ:੩, ੬੮-੭)*

(ਬ) ਮਨਮੁਖਿ ਭੂਲੇ ਸਭਿ ਮਰਹਿ ਗਵਾਰ॥ ਭਵਜਲਿ ਡੂਬੇ ਨ ਉਰਵਾਰਿ ਨ ਪਾਰਿ॥
ਸਤਿਗੁਰੁ ਭੇਟੇ ਪੂਰੈ ਭਾਗਿ॥ ਸਾਚਿ ਰਤੇ ਅਹਿਨਿਸਿ ਬੈਰਾਗਿ॥੨॥

*(ਧਨਾਸਰੀ ਮ:੩, ੬੬੫-੧੬)*

(ਭ) ਗੁਰਮੁਖਿ ਪਿਆਰੇ ਆਇ ਮਿਲੁ ਮੈ ਚਿਰੀ ਵਿਛੁੰਨੇ ਰਾਮ ਰਾਜੇ॥
ਮੇਰਾ ਮਨੁ ਤਨੁ ਬਹੁਤੁ ਬੈਰਾਗਿਆ ਹਰਿ ਨੈਣ ਰਸਿ ਭਿੰਨੇ॥

*(ਆਸਾ ਮ:੪, ਛੰਤ, ੪੪੯-੧੨)*

(ਮ) ਮਨੁ ਬੈਰਾਗੀ ਘਰਿ ਵਸੈ ਸਚ ਭੈ ਰਾਤਾ ਹੋਇ॥
ਗਿਆਨ ਮਹਾਰਸੁ ਭੋਗਵੈ ਬਾਹੁੜਿ ਭੂਖ ਨ ਹੋਇ॥
ਨਾਨਕ ਇਹੁ ਮਨੁ ਮਾਰਿ ਮਿਲੁ ਭੀ ਫਿਰਿ ਦੁਖੁ ਨ ਹੋਇ॥੫॥

*(ਸਿਰੀ ਮ:੧, ੨੧-੬)*

(ਯ) ਜਿਨ ਸਚੁ ਜਾਤਾ ਸੇ ਸਚਿ ਸਮਾਣੇ॥ ਹਰਿ ਗੁਣ ਗਾਵਹਿ ਸਚੁ ਵਖਾਣੇ॥
ਨਾਨਕ ਨਾਮਿ ਰਤੇ ਬੈਰਾਗੀ ਨਿਜ ਘਰਿ ਤਾੜੀ ਲਾਵਣਿਆ॥੮॥

*(ਮਾਝ ਮ:੩, ੧੧੧-੧੫)*

(ਰ) ਅਪਿਉ ਪੀਐ ਸੋ ਭਰਮੁ ਗਵਾਏ॥ ਗੁਰ ਪਰਸਾਦਿ ਮੁਕਤਿ ਗਤਿ ਪਾਏ॥
ਭਗਤੀ ਰਤਾ ਸਦਾ ਬੈਰਾਗੀ ਆਪੁ ਮਾਰਿ ਮਿਲਾਵਣਿਆ॥੭॥

*(ਮਾਝ ਮ:੩, ੧੧੨-੬)*

(ਲ) ਕਿਲਵਿਖ ਕਾਟੈ ਕ੍ਰੋਧੁ ਨਿਵਾਰੇ॥ ਗੁਰ ਕਾ ਸਬਦੁ ਰਖੈ ਉਰ ਧਾਰੇ॥
ਸਚਿ ਰਤੇ ਸਦਾ ਬੈਰਾਗੀ ਹਉਮੈ ਮਾਰਿ ਮਿਲਾਵਣਿਆ॥੪॥

*(ਮਾਝ ਮ:੩, ੧੧੭-੧)*

(ਵ) ਬਨੁ ਬਨੁ ਖੋਜਤ ਫਿਰਤ ਬੈਰਾਗੀ॥ ਬਿਰਲੇ ਕਾਹੂ ਏਕ ਲਿਵ ਲਾਗੀ॥
ਜਿਨਿ ਹਰਿ ਪਾਇਆ ਸੇ ਵਡਭਾਗੀ॥੧॥

*(ਗਉੜੀ ਬੈਰਾਗਣਿ ਮ:੫, ਛੰਤ, ੨੦੩-੧੫)*

(ੜ) ਮਨ ਬੈਰਾਗੀ ਕਿਉ ਨ ਅਰਾਧੇ॥
ਕਾਚ ਕੋਠਰੀ ਮਾਹਿ ਤੂੰ ਬਸਤਾ ਸੰਗਿ ਸਗਲ ਬਿਖੈ ਕੀ ਬਿਆਧੇ॥੧॥ਰਹਾਉ॥

*(ਆਸਾ ਮ:੫, ੪੦੨-੧੮)*

(ੳੳ) ਮਨੁ ਬੈਰਾਗੀ ਹਉਮੈ ਤਿਆਗੀ॥ ਘਟਿ ਘਟਿ ਮਨਸਾ ਦੁਬਿਧਾ ਲਾਗੀ॥
ਰਾਮ ਰਸਾਇਣੁ ਗੁਰਮੁਖਿ ਚਾਖੈ॥ ਦਰਿ ਘਰਿ ਮਹਲੀ ਹਰਿ ਪਤਿ ਰਾਖੈ॥੫॥

*(ਆਸਾ ਮ:੧, ੪੧੫-੧੩)*

(ੳਅ) ਐ ਜੀ ਨਾ ਹਮ ਉਤਮ ਨੀਚ ਨ ਮਧਿਮ ਹਰਿ ਸਰਣਾਗਤਿ ਹਰਿ ਕੇ ਲੋਗ॥
ਨਾਮ ਰਤੇ ਕੇਵਲ ਬੈਰਾਗੀ ਸੋਗ ਬਿਜੋਗ ਬਿਸਰਜਿਤ ਰੋਗ॥੧॥

*(ਗੂਜਰੀ ਮ:੧, ੫੦੪-੧੮)*

(ੳੲ) ਮੇਰੈ ਮਨਿ ਬੈਰਾਗੁ ਭਇਆ ਬੈਰਾਗੀ ਮਿਲਿ ਗੁਰ ਦਰਸਨਿ ਸੁਖੁ ਪਾਏ॥

*(ਵਡਹੰਸੁ ਮ:੪, ਛੰਤ, ੫੭੨-੧੨)*

(ੳਸ) ਹਰਿ ਕੈ ਨਾਮਿ ਰਤਾ ਬੈਰਾਗੀ॥
ਹਰਿ ਹਰਿ ਕਥਾ ਸੁਣੀ ਮਨਿ ਭਾਈ ਗੁਰਮਤਿ ਹਰਿ ਲਿਵ ਲਾਗੀ॥੧॥ਰਹਾਉ॥

*(ਧਨਾਸਰੀ ਮ:੪, ੬੬੭-੩)*

(ੳਹ) ਮੁਕੰਦ ਮੁਕੰਦ ਹਮਾਰੇ ਪ੍ਰਾਨੰ॥ ਜਪਿ ਮੁਕੰਦ ਮਸਤਕਿ ਨੀਸਾਨੰ॥
ਸੇਵ ਮੁਕੰਦ ਕਰੈ ਬੈਰਾਗੀ॥ ਸੋਈ ਮੁਕੰਦੁ ਦੁਰਬਲ ਧਨੁ ਲਾਧੀ॥੨॥

*(ਗੋਂਡ ਰਵਿਦਾਸ, ੮੭੫-੯)*

(ੳਕ) ਮੂੜੇ ਕਾਇਚੇ ਭਰਮਿ ਭੁਲਾ॥ ਨਹ ਚੀਨਿਆ ਪਰਮਾਨੰਦੁ ਬੈਰਾਗੀ॥੧॥ਰਹਾਉ॥

*(ਮਾਰੂ ਮ:੧, ੯੯੧-੧੮)*

(ੳਖ) ਇਕਿ ਭ੍ਰਮਿ ਭੂਲੇ ਫਿਰਹਿ ਅਹੰਕਾਰੀ॥ ਇਕਨਾ ਗੁਰਮੁਖਿ ਹਉਮੈ ਮਾਰੀ॥
ਸਚੈ ਸਬਦਿ ਰਤੇ ਬੈਰਾਗੀ ਹੋਰਿ ਭਰਮਿ ਭੁਲੇ ਗਾਵਾਰੀ ਜੀਉ॥੮॥

*(ਮਾਰੂ ਮ:੩, ੧੦੧੬-੧੫)*

(ੳਗ) ਨਾ ਤਿਸੁ ਭੂਖ ਪਿਆਸ ਮਨੁ ਮਾਨਿਆ॥ ਸਰਬ ਨਿਰੰਜਨੁ ਘਟਿ ਘਟਿ ਜਾਨਿਆ॥
ਅੰਮ੍ਰਿਤ ਰਸਿ ਰਾਤਾ ਕੇਵਲ ਬੈਰਾਗੀ ਗੁਰਮਤਿ ਭਾਇ ਸੁਭਾਇਆ॥੮॥

*(ਮਾਰੂ ਮ:੧, ਸੋਲਹੇ, ੧੦੩੯-੩)*

(ੳਘ) ਗੁਰਮੁਖਿ ਨਾਮਿ ਮਿਲੈ ਵਡਿਆਈ॥ ਮਨਮੁਖਿ ਨਿੰਦਕਿ ਪਤਿ ਗਵਾਈ॥

ਨਾਮਿ ਰਤੇ ਪਰਮ ਹੰਸ ਬੈਰਾਗੀ ਨਿਜ ਘਰਿ ਤਾੜੀ ਲਾਈ ਹੇ॥੩॥

*(ਮਾਰੂ ਮ:੩, ਸੋਲਹੇ, ੧੦੪੬-੩)*

(ੳਙ) ਬਿਨੁ ਸਤਿਗੁਰ ਸੇਵੇ ਘੋਰ ਅੰਧਾਰਾ॥ ਬਿਨੁ ਸਬਦੈ ਕੋਇ ਨ ਪਾਵੈ ਪਾਰਾ॥
ਜੋ ਸਬਦਿ ਰਾਤੇ ਮਹਾ ਬੈਰਾਗੀ ਸੋ ਸਚੁ ਸਬਦੇ ਲਾਹਾ ਹੇ॥੪॥

*(ਮਾਰੂ ਮ:੩, ਸੋਲਹੇ, ੧੦੫੪-੧੨)*

(ੳਚ) ਭਗਤ ਸਚੇ ਤੇਰੈ ਦਰਵਾਰੇ॥ ਸਬਦੇ ਸੇਵਨਿ ਭਾਇ ਪਿਆਰੇ॥
ਨਾਨਕ ਨਾਮਿ ਰਤੇ ਬੈਰਾਗੀ ਨਾਮੇ ਕਾਰਜੁ ਸੋਹਾ ਹੇ॥੧੬॥

*(ਮਾਰੂ ਮ:੩, ਸੋਲਹੇ, ੧੦੫੬-੯)*

(ੳਛ) ਗੁਰਮੁਖਿ ਮਨੂਆ ਉਲਟਿ ਪਰਾਵੈ॥ ਗੁਰਮੁਖਿ ਬਾਣੀ ਨਾਦੁ ਵਜਾਵੈ॥
ਗੁਰਮੁਖਿ ਸਚਿ ਰਤੇ ਬੈਰਾਗੀ ਨਿਜ ਘਰਿ ਵਾਸਾ ਪਾਇਦਾ॥੨॥

*(ਮਾਰੂ ਮ:੩, ਸੋਲਹੇ, ੧੦੫੮-੧੪)*

(ੳਜ) ਰਹੈ ਉਦਾਸੁ ਆਸ ਨਿਰਾਸਾ ਸਹਜ ਧਿਆਨਿ ਬੈਰਾਗੀ॥
ਪ੍ਰਣਵਤਿ ਨਾਨਕ ਗੁਰਮੁਖਿ ਛੂਟਸਿ ਰਾਮ ਨਾਮਿ ਲਿਵ ਲਾਗੀ॥੪॥

*(ਭੈਰਉ ਮ:੧, ੧੧੨੬-੪)*

(ੳਝ) ਮਨ ਕਾ ਸੁਭਾਉ ਸਦਾ ਬੈਰਾਗੀ॥ ਸਭ ਮਹਿ ਵਸੈ ਅਤੀਤੁ ਅਨਰਾਗੀ॥੫॥

*(ਭੈਰਉ ਮ:੩, ੧੧੨੯-੧)*

(ੳਞ) ਨਾਮੇ ਪ੍ਰੀਤਿ ਨਾਰਾਇਣ ਲਾਗੀ॥ ਸਹਜ ਸੁਭਾਇ ਭਇਓ ਬੈਰਾਗੀ॥੧॥ਰਹਾਉ॥

*(ਭੈਰਉ ਨਾਮਦੇਉ, ੧੧੬੪-੧੪)*

(ੳਟ) ਜਉ ਗੁਰਦੇਉ ਸਦਾ ਬੈਰਾਗੀ॥ ਜਉ ਗੁਰਦੇਉ ਪਰ ਨਿੰਦਾ ਤਿਆਗੀ॥
ਜਉ ਗੁਰਦੇਉ ਬੁਰਾ ਭਲਾ ਏਕ॥ ਜਉ ਗੁਰਦੇਉ ਲਿਲਾਟਹਿ ਲੇਖ॥੫॥

*(ਭੈਰਉ ਨਾਮਦੇਉ, ੧੧੬੬-੧੯)*

(ੳਠ) ਹਰਿ ਕੈ ਰੰਗਿ ਰਤੇ ਬੈਰਾਗੀ ਜਿਨੑ ਗੁਰਮਤਿ ਨਾਮੁ ਪਛਾਨੀ॥
ਪੁਰਖੈ ਪੁਰਖੁ ਮਿਲਿਆ ਸੁਖੁ ਪਾਇਆ ਸਭ ਚੂਕੀ ਆਵਣ ਜਾਨੀ॥੨॥

*(ਸਾਰਗ ਮ:੪, ੧੧੯੯-੧੮)*

(ੳਡ) ਕੈਸੇ ਕਹਉ ਮੋਹਿ ਜੀਅ ਬੇਦਨਾਈ॥
ਦਰਸਨ ਪਿਆਸ ਪ੍ਰਿਅ ਪ੍ਰੀਤਿ ਮਨੋਹਰ ਮਨੁ ਨ ਰਹੈ ਬਹੁ ਬਿਧਿ ਉਮਕਾਈ॥੧॥ਰਹਾਉ॥
ਚਿਤਵਨਿ ਚਿਤਵਉ ਪ੍ਰਿਅ ਪ੍ਰੀਤਿ ਬੈਰਾਗੀ ਕਦਿ ਪਾਵਉ ਹਰਿ ਦਰਸਾਈ॥
ਜਤਨ ਕਰਉ ਇਹੁ ਮਨੁ ਨਹੀ ਧੀਰੈ ਕੋਊ ਹੈ ਰੇ ਸੰਤੁ ਮਿਲਾਈ॥੧॥

*(ਸਾਰਗ ਮ:੫, ੧੨੦੬-੧੯)*

(ੳਢ) ਜਾ ਕੀ ਰਾਮ ਨਾਮ ਲਿਵ ਲਾਗੀ॥
ਸਜਨੁ ਸੁਰਿਦਾ ਸੁਹੇਲਾ ਸਹਜੇ ਸੋ ਕਹੀਐ ਬਡਭਾਗੀ॥੧॥ਰਹਾਉ॥
ਰਹਿਤ ਬਿਕਾਰ ਅਲਪ ਮਾਇਆ ਤੇ ਅਹੰਬੁਧਿ ਬਿਖੁ ਤਿਆਗੀ॥

ਦਰਸ ਪਿਆਸ ਆਸ ਏਕਹਿ ਕੀ ਟੇਕ ਹੀਐਂ ਪ੍ਰਿਅ ਪਾਗੀ॥੧॥
ਅਚਿੰਤ ਸੋਇ ਜਾਗਨੁ ਉਠਿ ਬੈਸਨੁ ਅਚਿੰਤ ਹਸਤ ਬੈਰਾਗੀ॥
ਕਹੁ ਨਾਨਕ ਜਿਨਿ ਜਗਤੁ ਠਗਾਨਾ ਸੁ ਮਾਇਆ ਹਰਿ ਜਨ ਠਾਗੀ॥੨॥

*(ਸਾਰਗ ਮ:੫, ੧੨੧੭-੯)*

(ਓਣ) ਕਰੁ ਗਹਿ ਲੀਨੇ ਸਰਬਸੁ ਦੀਨੇ ਦੀਪਕ ਭਇਓ ਉਜਾਰੋ॥
ਨਾਨਕ ਨਾਮਿ ਰਸਿਕ ਬੈਰਾਗੀ ਕੁਲਹ ਸਮੂਹਾਂ ਤਾਰੋ॥੨॥

*(ਸਾਰਗ ਮ:੫, ੧੨੨੫-੧੩)*

(ਓਤ) ਸਹਜ ਸਮਾਧਿ ਸਦਾ ਲਿਵ ਹਰਿ ਸਿਉ ਜੀਵਾਂ ਹਰਿ ਗੁਨ ਗਾਈ॥
ਗੁਰ ਕੈ ਸਬਦਿ ਰਤਾ ਬੈਰਾਗੀ ਨਿਜ ਘਰਿ ਤਾੜੀ ਲਾਈ॥੬॥

*(ਸਾਰਗ ਮ:੧, ੧੨੩੨-੧੨)*

(ਓਥ) ਜਿਸ ਨੋ ਨਦਰਿ ਕਰੇ ਸੋਈ ਜਨੁ ਬੂਝੈ ਹੋਰੁ ਕਹਣਾ ਕਥਨੁ ਨ ਜਾਈ॥
ਨਾਨਕ ਨਾਮਿ ਰਤੇ ਸਦਾ ਬੈਰਾਗੀ ਏਕ ਸਬਦਿ ਲਿਵ ਲਾਈ॥੮॥

*(ਸਾਰਗ ਮ:੩, ੧੨੩੪-੧੦)*

(ਓਦ) ਮੇਰਾ ਪ੍ਰਭੁ ਸਾਚਾ ਦੂਖ ਨਿਵਾਰਣੁ ਸਬਦੇ ਪਾਇਆ ਜਾਈ॥
ਭਗਤੀ ਰਾਤੇ ਸਦ ਬੈਰਾਗੀਂ ਦਰਿ ਸਾਚੈ ਪਤਿ ਪਾਈ॥੧॥
ਮਨ ਰੇ ਮਨ ਸਿਉ ਰਹਉ ਸਮਾਈ॥
ਗੁਰਮੁਖਿ ਰਾਮ ਨਾਮਿ ਮਨੁ ਭੀਜੈ ਹਰਿ ਸੇਤੀ ਲਿਵ ਲਾਈ॥੧॥ਰਹਾਉ॥

*(ਮਲਾਰ ਮ:੩, ੧੨੬੦-੧੦)*

(ਓਧ) ਕਬੀਰ ਜਉ ਗ੍ਰਿਹੁ ਕਰਹਿ ਤ ਧਰਮੁ ਕਰੁ ਨਾਹੀ ਤ ਕਰੁ ਬੈਰਾਗੁ॥
ਬੈਰਾਗੀ ਬੰਧਨੁ ਕਰੈ ਤਾ ਕੋ ਬਡੋ ਅਭਾਗੁ॥੨੪੩॥

*(ਸਲੋਕ ਕਬੀਰ, ੧੩੭੭-੧੩)*

(ਓਨ) ਗਾਵੈ ਗੁਣ ਮਹਾਦੇਉ ਬੈਰਾਗੀ ਜਿਨਿ ਧਿਆਨ ਨਿਰੰਤਰਿ ਜਾਣਿਓ॥

*(ਸਵਈਏ ਮ:੧ ਕੇ, ਕਲ੍ਯ, ੧੩੯੦-੨)*

(ਓਪ) ਹਰਿ ਭਾਉ ਲਗਾ ਬੈਰਾਗੀਆ ਵਡਭਾਗੀ ਹਰਿ ਮਨਿ ਰਾਖੁ॥
ਮਿਲਿ ਸੰਗਤਿ ਸਰਧਾ ਊਪਜੈ ਗੁਰ ਸਬਦੀ ਹਰਿ ਰਸੁ ਚਾਖੁ॥
ਸਭੁ ਮਨੁ ਤਨੁ ਹਰਿਆ ਹੋਇਆ ਗੁਰਬਾਣੀ ਹਰਿ ਗੁਣ ਭਾਖੁ॥੧॥

*(ਮਾਰੂ ਮ:੪, ੯੯੭-੮)*

(ਓਫ) ਰੂੜੌ ਰੂੜੌ ਆਖੀਐ ਭਾਈ ਰੂੜੌ ਲਾਲ ਚਲੂਲੁ॥
ਜੇ ਮਨੁ ਹਰਿ ਸਿਉ ਬੈਰਾਗੀਐ ਭਾਈ ਦਰਿ ਘਰਿ ਸਾਚੁ ਅਭੂਲੁ॥੩॥

*(ਸੋਰਠਿ ਮ:੧, ੬੩੭-੨)*

(ਓਬ) ਮਨਿ ਬੈਰਾਗੁ ਭਇਆ ਦਰਸਨੁ ਦੇਖਣੈ ਕਾ ਚਾਉ॥ ਧੰਨੁ ਸੁ ਤੇਰਾ ਥਾਨੁ॥੧॥ਰਹਾਉ॥

*(ਸਿਰੀ ਮ:੫, ੫੦-੧੭)*

(ੳਭ) ਮੇਰੈ ਮਨਿ ਬੈਰਾਗੁ ਭਇਆ ਜੀਉ ਕਿਉ ਦੇਖਾ ਪ੍ਰਭ ਦਾਤੇ॥
ਮੇਰੇ ਮੀਤ ਸਖਾ ਹਰਿ ਜੀਉ ਗੁਰ ਪੁਰਖ ਬਿਧਾਤੇ॥
ਪੁਰਖੋ ਬਿਧਾਤਾ ਏਕੁ ਸ੍ਰੀਧਰੁ ਕਿਉ ਮਿਲਹ ਤੁਝੈ ਉਡੀਣੀਆ॥
ਕਰ ਕਰਹਿ ਸੇਵਾ ਸੀਸੁ ਚਰਣੀ ਮਨਿ ਆਸ ਦਰਸ ਨਿਮਾਣੀਆ॥
ਸਾਸਿ ਸਾਸਿ ਨ ਘੜੀ ਵਿਸਰੈ ਪਲੁ ਮੂਰਤੁ ਦਿਨੁ ਰਾਤੇ॥
ਨਾਨਕ ਸਾਰਿੰਗ ਜਿਉ ਪਿਆਸੇ ਕਿਉ ਮਿਲੀਐ ਪ੍ਰਭ ਦਾਤੇ॥੨॥

*(ਗਉੜੀ ਮ:੫, ਛੰਤ, ੨੪੨-੭)*

(ੳਮ) ਮੈ ਮਨਿ ਤਨਿ ਪ੍ਰੇਮੁ ਮਹਾ ਬੈਰਾਗੁ॥ ਸਤਿਗੁਰੁ ਪੁਰਖੁ ਪਾਇਆ ਵਡਭਾਗੁ॥

*(ਆਸਾ ਮ:੪, ੩੬੬-੧੪)*

(ੳਯ) ਮਾਈ ਕਹਾ ਕਰਉ ਇਹੁ ਮਨੁ ਨ ਧੀਰੈ॥ ਪ੍ਰਿਅ ਪ੍ਰੀਤਮ ਬੈਰਾਗੁ ਹਿਰੈ॥੧॥ਰਹਾਉ॥

*(ਆਸਾ ਮ:੫, ੩੭੩-੧੩)*

(ੳਰ) ਮਨ ਕਿਉ ਬੈਰਾਗੁ ਕਰਹਿਗਾ ਸਤਿਗੁਰੁ ਮੇਰਾ ਪੂਰਾ॥
ਮਨਸਾ ਕਾ ਦਾਤਾ ਸਭ ਸੁਖ ਨਿਧਾਨੁ ਅੰਮ੍ਰਿਤ ਸਰਿ ਸਦ ਹੀ ਭਰਪੂਰਾ॥੧॥ਰਹਾਉ॥

*(ਆਸਾ ਮ:੫, ੩੭੫-੯)*

(ੳਲ) ਨਾਨਕ ਮਸਤਕਿ ਜਿਸੁ ਵਡਭਾਗੁ॥ ਗੁਰ ਕੀ ਬਾਣੀ ਸਹਜ ਬੈਰਾਗੁ॥੪॥

*(ਵਡਹੰਸੁ ਮ:੩, ੫੬੦-੭)*

(ੳਵ) ਕੋਈ ਆਣਿ ਕੋਈ ਆਣਿ ਮਿਲਾਵੈ ਮੇਰਾ ਸਤਿਗੁਰੁ ਪੂਰਾ ਰਾਮ॥
ਹਉ ਮਨੁ ਤਨੁ ਹਉ ਮਨੁ ਤਨੁ ਦੇਵਾ ਤਿਸੁ ਕਾਟਿ ਸਰੀਰਾ ਰਾਮ॥
ਹਉ ਮਨੁ ਤਨੁ ਕਾਟਿ ਕਾਟਿ ਤਿਸੁ ਦੇਈ ਜੋ ਸਤਿਗੁਰ ਬਚਨ ਸੁਣਾਏ॥
ਮੇਰੈ ਮਨਿ ਬੈਰਾਗੁ ਭਇਆ ਬੈਰਾਗੀ ਮਿਲਿ ਗੁਰ ਦਰਸਨਿ ਸੁਖੁ ਪਾਏ॥

*(ਵਡਹੰਸ ਮ:੪, ਛੰਤ, ੫੭੨-੧੦)*

(ੳੜ) ਸੇ ਗਾਵਹਿ ਜਿਨ ਮਸਤਕਿ ਭਾਗੁ ਹੈ ਭਾਈ ਭਾਇ ਸਚੈ ਬੈਰਾਗੁ॥
ਅਨਦਿਨੁ ਰਾਤੇ ਗੁਣ ਰਵਹਿ ਭਾਈ ਨਿਰਭਉ ਗੁਰ ਲਿਵ ਲਾਗੁ॥੪॥

*(ਸੋਰਠਿ ਮ:੩, ੬੩੯-੫)*

(ਅੳ) ਇਕਤੁ ਸੇਜੈ ਹਰਿ ਪ੍ਰਭੋ ਰਾਮ ਰਾਜਿਆ ਗੁਰ ਦਸੇ ਹਰਿ ਮੇਲੇਈ॥
ਮੈ ਮਨਿ ਤਨਿ ਪ੍ਰੇਮ ਬੈਰਾਗੁ ਹੈ ਰਾਮ ਰਾਜਿਆ ਗੁਰੁ ਮੇਲੇ ਕਿਰਪਾ ਕਰੇਈ॥

*(ਸੂਹੀ ਮ:੪, ਛੰਤ, ੭੭੭-੩)*

(ਅਅ) ਪਰਮ ਬੈਰਾਗੁ ਨਿਤ ਨਿਤ ਹਰਿ ਧਿਆਏ ਮੈ ਹਰਿ ਗੁਣ ਕਹਤੇ ਭਾਵਨੀ ਕਹੀਆ॥
ਬਾਰ ਬਾਰ ਖਿਨੁ ਖਿਨੁ ਪਲੁ ਕਹੀਐ ਹਰਿ ਪਾਰੁ ਨ ਪਾਵੈ ਪਰੈ ਪਰਈਆ॥੫॥

*(ਬਿਲਾਵਲੁ ਮ:੪, ੮੩੪-੭)*

(ਅੲ) ਮੋਹਿ ਬੈਰਾਗੁ ਭਇਓ॥ ਇਹੁ ਜੀਉ ਆਇ ਕਹਾ ਗਇਓ॥੧॥ਰਹਾਉ॥

*(ਗੋਂਡ ਕਬੀਰ, ੮੭੦-੯)*

## ਵੰਡ ਛਕਣਾ (੨੨੫੫)

ਗੁਰਮਤਿ ਦੇ ਧਾਰਨੀ ਵਿਅਕਤੀ ਵਾਸਤੇ ਜ਼ਰੂਰੀ ਹੈ ਕਿ ਉਹ ਗੁਰਸਿਖੀ ਦੇ ਤਿੰਨ ਬੁਨਿਆਦੀ ਸਿੱਧਾਂਤਾਂ ਦਾ ਪਾਲਨ ਕਰੇ। ਜਿਨ੍ਹਾਂ ਦਾ ਵੇਰਵਾ ਨਿਮਨ ਲਿਖਤ ਦੇ ਅਨਕੂਲ ਹੈ: ਨਾਮ ਜਪਣਾ, ਸੁਕ੍ਰਿਤ ਕਰਨੀ ਅਤੇ ਵੰਡ ਛਕਣਾ। ਹੋਰ ਬਰੀਕੀ ਦੁਆਰਾ ਸੋਚਿਆਂ ਨਾਮੁ ਦਾਨ ਅਤੇ ਇਸ਼ਨਾਨ ਭੀ ਏਸੇ ਲੜੀ ਦੇ ਮੋਤੀ ਹਨ। ਅਥਵਾ ਜਪ, ਤਪ ਅਤੇ ਸੰਜਮ ਭੀ ਇਸੇ ਪਰਵਾਰ ਦੇ ਸਾਥੀ ਹਨ। ਵੰਡ ਕੇ ਛਕਣਾ ਹੈ 'ਸੁਕ੍ਰਿਤ ਵਿਚੋਂ", ਦੁਕ੍ਰਿਤ ਵਿਚੋਂ ਵੰਡ ਛਕਣਾ ਨਿਰੋਲ ਦੰਭ ਹੈ, ਭੇਖ ਹੈ, ਦਿਖਾਵਾ ਹੈ। ਹੋਰ ਜਾਣਕਾਰੀ ਦੇਖੋ, "ਸਭੇ ਸਾਂਝੀਵਾਲ ਸਦਾਇਨ", "ਸੁਕ੍ਰਿਤ ਅਤੇ ਦੁਕ੍ਰਿਤ", "ਦੁਕ੍ਰਿਤ ਸੁਕ੍ਰਿਤ", "ਉਦਾਰਤਾ/ਦਾਨ", "ਲੰਗਰ", "ਦਾਨ ਕਰਨਾ"।

(ੳ) ਖਾਵਹੁ ਖਰਚਹੁ ਤੋਟਿ ਨ ਆਵੈ ਹਲਤ ਪਲਤ ਕੈ ਸੰਗੇ॥
ਲਾਦਿ ਖਜਾਨਾ ਗੁਰਿ ਨਾਨਕ ਕਉ ਦੀਆ ਇਹੁ ਮਨੁ ਹਰਿ ਰੰਗਿ ਰੰਗੇ॥੪॥

*(ਗੂਜਰੀ ਮ:੫, ੪੯੬-੨)*

(ਅ) ਖਾਵਹਿ ਖਰਚਹਿ ਰਲਿ ਮਿਲਿ ਭਾਈ॥ ਤੋਟਿ ਨ ਆਵੈ ਵਧਦੋ ਜਾਈ॥੩॥

*(ਗਉੜੀ ਗੁਆਰੇਰੀ ਮ:੫, ੧੮੬-੨)*

(ੲ) ਸਤਿਗੁਰ ਕੀਨੀ ਦਾਤਿ ਮੂਲਿ ਨ ਨਿਖੁਟਈ॥ ਖਾਵਹੁ ਭੁੰਚਹੁ ਸਭਿ ਗੁਰਮੁਖਿ ਛੁਟਈ॥
ਅੰਮ੍ਰਿਤੁ ਨਾਮੁ ਨਿਧਾਨੁ ਦਿਤਾ ਤੁਸਿ ਹਰਿ॥ ਨਾਨਕ ਸਦਾ ਅਰਾਧਿ ਕਦੇ ਨ ਜਾਂਹਿ ਮਰਿ॥੧੭॥

*(ਫੁਨਹੇ ਮ:੫, ੧੩੬੩-੪)*

(ਸ) ਮੇਰੇ ਰਾਮ ਕੋ ਭੰਡਾਰੁ॥
ਖਾਤ ਖਰਚਿ ਕਛੁ ਤੋਟਿ ਨ ਆਵੈ ਅੰਤੁ ਨਹੀ ਹਰਿ ਪਾਰਾਵਾਰੁ॥੧॥ਰਹਾਉ॥

*(ਰਾਮਕਲੀ ਮ:੫, ੮੯੩-੧੮)*

(ਹ) ਸੋ ਸਾਹੁ ਸੇਵਿ ਜਿਤੁ ਤੋਟਿ ਨ ਆਵੈ॥ ਖਾਤ ਖਰਚਤ ਸੁਖਿ ਅਨਦਿ ਵਿਹਾਵੈ॥੩॥

*(ਸੂਹੀ ਮ:੫, ੭੪੩-੭)*

(ਕ) ਖਾਤ ਖਰਚਤ ਕਿਛੁ ਨਿਖੁਟਤ ਨਾਹੀ ਅਗਨਤ ਭਰੇ ਭੰਡਾਰੇ॥
ਕਹੁ ਨਾਨਕ ਸੋਭਾ ਸੰਗਿ ਜਾਵਹੁ ਪਾਰਬ੍ਰਹਮ ਕੈ ਦੁਆਰੇ॥੨॥

*(ਸਾਰਗ ਮ:੫, ੧੨੨੦-੭)*

(ਖ) ਖਾਤ ਖਰਚਤ ਨਿਬਹਤ ਰਹੈ ਗੁਰ ਸਬਦੁ ਅਖੂਟ॥
ਪੂਰਨ ਭਈ ਸਮਗਰੀ ਕਬਹੂ ਨਹੀ ਤੂਟ॥੧॥ਰਹਾਉ॥

*(ਬਿਲਾਵਲੁ ਮ:੫, ੮੧੬-੧੪)*

(ਗ) ਨਵ ਨਿਧਿ ਸਿਧਿ ਰਿਧਿ ਦੀਨੇ ਕਰਤੇ ਤੋਟਿ ਨ ਆਵੈ ਕਾਈ ਰਾਮ॥
ਖਾਤ ਖਰਚਤ ਬਿਲਛਤ ਸੁਖੁ ਪਾਇਆ ਕਰਤੇ ਕੀ ਦਾਤਿ ਸਵਾਈ ਰਾਮ॥
ਦਾਤਿ ਸਵਾਈ ਨਿਖੁਟਿ ਨ ਜਾਈ ਅੰਤਰਜਾਮੀ ਪਾਇਆ॥
ਕੋਟਿ ਬਿਘਨ ਸਗਲੇ ਉਠਿ ਨਾਠੇ ਦੂਖੁ ਨ ਨੇੜੈ ਆਇਆ॥

*(ਸੂਹੀ ਮ:੫, ਛੰਤ, ੭੮੩-੧੯)*

(ਘ) ਘਾਲਿ ਖਾਇ ਕਿਛੁ ਹਥਹੁ ਦੇਇ॥ ਨਾਨਕ ਰਾਹੁ ਪਛਾਣਹਿ ਸੇਇ॥੧॥

*(ਸਾਰੰਗ ਵਾਰ ਮ:੧, ੧੨੪੫-੧੯)*

(ਙ) ਖਾਧੈ ਖਰਚਿਐ ਤੋਟਿ ਨ ਆਵਈ ਸਦਾ ਸਦਾ ਓਹੁ ਦੇਇ॥
ਸਹਸਾ ਮੂਲਿ ਨ ਹੋਵਈ ਹਾਣਤ ਕਦੇ ਨ ਹੋਇ॥

*(ਬਿਹਾਗੜਾ ਵਾਰ ਮ:੩, ੫੫੫-੧੫)*

(ਚ) ਠਾਕੁਰ ਸਿਉ ਜਾ ਕੀ ਬਨਿ ਆਈ॥ ਭੋਜਨ ਪੂਰਨ ਰਹੇ ਅਘਾਈ॥੧॥
ਕਛੂ ਨ ਥੋਰਾ ਹਰਿ ਭਗਤਨ ਕਉ॥ ਖਾਤ ਖਰਚਤ ਬਿਲਛਤ ਦੇਵਨ ਕਉ॥੧॥ਰਹਾਉ॥

*(ਆਸਾ ਮ:੫, ੩੯੦-੧)*

## ਤੜਕ ਪੈਣੀ (੨੨੫੬)

ਚੋਭ ਪੈਣੀ, ਪੀੜ ਉਠਣੀ, ਦਰਦ ਪੈਣਾ। ਹੋਰ ਜਾਣਕਾਰੀ ਵਾਸਤੇ ਦੇਖੋ, "ਚੋਭ ਪੈਣੀ"।

(ੳ) ਹਉ ਹਉ ਕਰਤ ਬਿਹਾਨੀਆ ਸਾਕਤ ਮੁਗਧ ਅਜਾਨ॥
ੜੜਕਿ ਮੁਏ ਜਿਉ ਤ੍ਰਿਖਾਵੰਤ ਨਾਨਕ ਕਿਰਤਿ ਕਮਾਨ॥੧॥ਪਉੜੀ॥
ੜਾੜਾ ੜਾੜਿ ਮਿਟੈ ਸੰਗਿ ਸਾਧੂ॥ ਕਰਮ ਧਰਮ ਤਤੁ ਨਾਮ ਅਰਾਧੂ॥
ਰੂੜੋ ਜੇਹ ਬਸਿਓ ਰਿਦ ਮਾਹੀ॥ ਉਆ ਕੀ ੜਾੜਿ ਮਿਟਤ ਬਿਨਸਾਹੀ॥
ੜਾੜਿ ਕਰਤ ਸਾਕਤ ਗਾਵਾਰਾ॥ ਜੇਹ ਹੀਐ ਅਹੰਬੁਧਿ ਬਿਕਾਰਾ॥
ੜਾੜਾ ਗੁਰਮੁਖਿ ੜਾੜਿ ਮਿਟਾਈ॥ ਨਿਮਖ ਮਾਹਿ ਨਾਨਕ ਸਮਝਾਈ॥੪੭॥

*(ਗਉੜੀ ਬਾਵਨ ਅਖਰੀ ਮ:੫, ੨੬੦-੧)*

(ਅ) ਹਰਿ ਰਸੁ ਛੋਡਿ ਹੋਛੈ ਰਸਿ ਮਾਤਾ॥ ਘਰ ਮਹਿ ਵਸਤੁ ਬਾਹਰਿ ਉਠਿ ਜਾਤਾ॥੧॥
ਸੁਨੀ ਨ ਜਾਈ ਸਚੁ ਅੰਮ੍ਰਿਤ ਕਾਥਾ॥ ਰਾਰਿ ਕਰਤ ਝੂਠੀ ਲਗਿ ਗਾਥਾ॥੧॥ਰਹਾਉ॥

*(ਆਸਾ ਮ:੫, ੩੭੬-੯)*

(ੲ) ਸਾਤ ਸੂਤ ਮਿਲਿ ਬਨਜੁ ਕੀਨ॥ ਕਰਮ ਭਾਵਨੀ ਸੰਗ ਲੀਨ॥
ਤੀਨਿ ਜਗਾਤੀ ਕਰਤ ਰਾਰਿ॥ ਚਲੋ ਬਨਜਾਰਾ ਹਾਥ ਝਾਰਿ॥੨॥

*(ਬਸੰਤੁ ਕਬੀਰ, ੧੧੯੫-੧)*

## ਸਮਾਪਤੀ ਬਿਨੈ ਪੱਤਰ (੨੨੫੭)

ਸਮਾਪਤੀ ਬਿਨੈ ਪੱਤਰ: ਹੇ ਮੇਰੇ ਦੀਨ ਦਇਆਲੂ ਪਿਤਾ ਸਤਿਗੁਰੂ ਜੀਉ, ਇਹ ਤੱਤਸਾਗਰ ਦੇ ਛੇ ਭਾਗ ਆਪ ਜੀ ਨੇ ਸੰਪੂਰਣ ਕੀਤੇ ਹਨ। ਜਿਵੇਂ ਜਿਵੇਂ ਸਮੇਂ ਸਮੇਂ ਅਨੁਸਾਰ ਆਪ ਜੀ ਵਲੋਂ ਪ੍ਰੇਰਨਾ ਹੁੰਦੀ ਰਹੀ ਦਾਸ ਦੀ ਕਲਮ ਓਸੇ ਪਾਸੇ ਹੀ ਚਲਦੀ ਰਹੀ ਹੈ। ਇਸ ਵਿਚ ਦਾਸ ਦੀ ਬਿਲਕੁਲ ਹੀ ਕੋਈ ਭੀ ਵਿਸ਼ੇਸ਼ਤਾਈ ਨਹੀਂ ਹੈ। ਜੋ ਕੁਛ ਭੀ ਕੀਤਾ ਕਰਵਾਇਆ ਹੈ, ਸਭ ਆਪ ਜੀ ਨੇ ਹੀ ਕੀਤਾ ਅਤੇ ਕਰਵਾਇਆ ਹੈ।

ਜੋ ਕਿਛੁ ਕੀਆ ਸੋ ਹਰਿ ਕੀਆ ਹਰਿ ਕੀ ਵਡਿਆਈ।
ਹਰਿ ਜੀਅ ਤੇਰੇ ਤੂੰ ਵਰਤਦਾ ਹਰਿ ਪੂਜ ਕਰਾਈ॥
ਹਰਿ ਭਗਤਿ ਭੰਡਾਰ ਲਹਾਇਦਾ ਆਪੇ ਵਰਤਾਈ॥੩॥

*(ਗਉੜੀ ਬੈਰਾਗਣਿ ਮ:੪, ੧੬੬-੩)*